



# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

GURU PAD PARKASH

*By*

Sant Nidhan Singh Alam

ਦੂਜੀ ਵਾਰ ੧੧੦੦ - ਹੋਲਾ ਮਹੱਲਾ ੨੦੫੪ (੧੯੯੮)



**ਪ੍ਰਕਾਸ਼ਕ :**
ਨਾਮਧਾਰੀ ਦਰਬਾਰ
ਸ੍ਰੀ ਭੈਣੀ ਸਾਹਿਬ-੧੪੧੧੨੬
ਪੰਜਾਬ

**ਟਾਈਪ ਸੈਟਿੰਗ :**
ਕੈਡਕੋਨ, ਨਵੀਂ ਦਿੱਲੀ-੫੮

**ਛਾਪਕ :**
ਭਾਰਤੀ ਪ੍ਰਿੰਟਰਜ਼, ਨਵੀਨ ਸ਼ਾਹਦਰਾ, ਦਿੱਲੀ

# 'ਗੁਰੂ ਪਦ ਪ੍ਰਕਾਸ਼' ਦੇ ਇਸ ਐਡੀਸ਼ਨ ਬਾਰੇ

ਗੁਰਬਾਣੀ ਦਾ ਕੇਂਦਰ ਬਿੰਦੂ ਬ੍ਰਹਮ ਹੈ। ਬ੍ਰਹਮ ਦੀ ਪ੍ਰਾਪਤੀ ਲਈ ਮਨੁੱਖ ਕਈ ਤਰ੍ਹਾਂ ਦੀ ਤਪ-ਸਾਧਨਾ, ਨਾਮ-ਸਿਮਰਨ ਕਰਦਾ ਹੈ। ਪਰ ਪ੍ਰਭੂ ਪ੍ਰਾਪਤੀ ਦੀ ਜੁਗਤ ਦੱਸਣ ਵਾਲਾ ਸਤਿਗੁਰੂ ਹੀ ਹੈ। ਗੁਰਬਾਣੀ ਵਿੱਚ ਚਰਚਿਤ ਸਤਿਗੁਰੂ ਸਰੀਰਧਾਰੀ, ਮਾਤਾ ਪਿਤਾ ਵਾਲਾ, ਕੰਨ ਵਿਚ ਮੰਤਰ ਦੇਣ ਵਾਲਾ ਹੈ। ਪਰ ਗੁਰਬਾਣੀ ਦੇ ਕੁਝ ਸ਼ਬਦਾਂ ਜਿਵੇਂ — **ਸਬਦੁ ਗੁਰੂ ਸੁਰਤਿ ਧੁਨਿ ਚੇਲਾ- ਬਾਣੀ ਗੁਰੂ ਗੁਰੂ ਹੈ ਬਾਣੀ** ਦੇ ਅਰਥਾਂ ਨੂੰ ਸਹੀ ਨਾ ਸਮਝਣ ਕਾਰਨ ਦੇਹਧਾਰੀ ਗੁਰੂ ਦੀ ਹੋਂਦ ਨੂੰ ਅਸਵੀਕਾਰ ਕਰਨ ਦੀ ਕੋਸ਼ਿਸ਼ ਲਗਾਤਾਰ ਹੁੰਦੀ ਰਹੀ ਹੈ। ਉਨੀਂਵੀਂ ਸਦੀ ਦੀ ਆਖਰੀ ਚੌਥਾਈ ਤੋਂ ਅੱਜ ਤਕ ਪਹੁੰਚਦਿਆਂ ਪਹੁੰਚਦਿਆਂ ਸਿੱਖਾਂ ਵਿਚ ਇਕ ਧੜਾ ਦੇਹਧਾਰੀ ਗੁਰੂ ਉੱਤੇ ਸ਼ਰਧਾ ਸਤਿਕਾਰ ਰੱਖਣ ਵਾਲਾ ਹੈ, ਦੂਜਾ ਉਸ ਤੇ ਸ਼ਰਧਾ ਨਾ ਰੱਖਣ ਵਾਲਾ ਬਣ ਗਿਆ।

ਇਹ ਵਿਸ਼ਾ ਲੰਮੇ ਸਮੇਂ ਤੱਕ ਆਪਣੇ ਨਿਜੀ ਵਿਸ਼ਵਾਸ ਦੀ ਥਾਂ, ਭਰਵੀਂ ਬਹਿਸ ਦਾ ਮੁੱਦਾ ਬਣਿਆ ਰਿਹਾ ਹੈ ਕਿ ਗੁਰੂ ਦੇਹਧਾਰੀ ਹੈ ਜਾਂ ਸ੍ਰੀ ਆਦਿ ਗ੍ਰੰਥ ਹੈ। ਆਪਣੇ ਆਪਣੇ ਪਖ ਨੂੰ ਸਿਧ ਕਰਨ ਲਈ ਗੁਰਬਾਣੀ, ਪਰੰਪਰਾ, ਪੌਰਾਣਿਤ ਤੇ ਇਤਿਹਾਸਕ ਹਵਾਲੇ ਦਿੱਤੇ ਜਾਂਦੇ ਹਨ।

ਇਹ ਬਹਿਸ ਪੌਣੀ ਕੁ ਸਦੀ ਪਹਿਲਾਂ, ਨਾਮਧਾਰੀ ਅਖ਼ਬਾਰ, ਸਤਿਜੁਗ ਅਤੇ ਖਾਲਸਾ ਸਮਾਚਾਰ ਵਿਚ ਬਹੁਤ ਤਿੱਖੀ ਹੋ ਗਈ। ਇਕ ਪਾਸੇ ਸੰਤ ਨਿਧਾਨ ਸਿੰਘ ਆਲਮ ਤੇ ਦੂਜੇ ਪਾਸੇ ਸ. ਸੇਵਾ ਸਿੰਘ ਮੋਰਚੇ ਉੱਤੇ ਸਨ। ਪ੍ਰਸ਼ਨ, ਉਤਰ, ਪ੍ਰਤਿਉਤਰ, ਪਾਠਕਾਂ ਨੂੰ ਕਈ ਵਾਰ ਸੋਚ ਵਿਚ ਪਾ ਦੇਂਦੇ ਸਨ। ਸੱਚ ਨੂੰ ਦਲੀਲਾਂ ਨਾਲ ਨਕਾਰਿਆ ਜਾਂਦਾ ਸੀ।

ਪਰ ਫਿਰ ਵੀ ਸੂਝਵਾਨਾਂ ਤੇ ਬੁਧੀਜੀਵੀਆਂ ਲਈ ਇਹ ਸਜੀਵ ਬਹਿਸ ਸੀ। ਉਹ ਦਲੀਲਾਂ ਦੇ ਠੋਸ ਤੇ ਥੋਥਲੇਪਨ ਬਾਰੇ ਵੀ ਅਣਭਿਜ ਨਹੀਂ ਸਨ। ਇਸ ਬਹਿਸ ਦਾ ਉਸਾਰੂ ਪਖ ਇਹ ਸੀ ਕੁਝ ਅਣਲਿਖੇ ਇਤਿਹਾਸ ਦੇ ਪੱਤਰੇ ਸਾਹਮਣੇ ਆਏ, ਜਿਹੜੇ ਸਾਰੀਆਂ ਦਲੀਲਾਂ ਦੇ ਉੱਤੋਂ ਦੀ ਸਨ। ਜਿਨ੍ਹਾਂ ਨੂੰ ਵਾਰਤਕ ਵਿੱਚ ਹੋਣ ਕਰਕੇ, ਅਰਥ-ਵਿਗਾੜ ਲਈ ਤੋੜਿਆ ਮਰੋੜਿਆ ਨਹੀਂ ਸੀ ਜਾ ਸਕਦਾ।

ਬਹਿਸ ਦੇ ਇੱਕ ਜਾਂ ਦੂਜੇ ਪਖ ਨੂੰ ਸਵੀਕਾਰਨਾ ਜਾਂ ਨਕਾਰਨਾ ਤਾਂ ਭਾਵੇਂ ਦਲੀਲ ਦੀ ਥਾਂ ਪਾਠਕ ਦੀ ਮਰਜੀ ਤੇ ਹੀ ਨਿਰਭਰ ਕਰਦਾ ਹੈ ਪਰ ਠੋਸ ਦਲੀਲ ਦਾ ਹਰ ਕੋਈ ਅੰਦਰੋਂ ਕਾਇਲ ਹੁੰਦਾ ਹੈ।

ਸਤਿਜੁਗ ਅਤੇ ਖਾਲਸਾ ਸਮਾਚਾਰ ਵਿਚ ਛਪਦੀ ਬਹਿਸ ਕ੍ਰਮਵਾਰ 'ਗੁਰੂ ਪਦ ਪ੍ਰਕਾਸ਼' ਤੇ 'ਗੁਰੂ ਪਦ ਨਿਰਣਯ' ਪੁਸਤਕਾਂ ਦੇ ਰੂਪ ਵਿਚ ਵੀ ਸਾਹਮਣੇ ਆ ਗਈ। 'ਗੁਰੂ ਪਦ ਪ੍ਰਕਾਸ਼' ਦੇ ਤਿੰਨ ਹਿੱਸੇ ਛਪੇ ਤੇ ਨਿਰਣਯ ਦੇ ਦੋ ਹਿੱਸੇ। ਹਰ ਹਿੱਸਾ 'ਗੁਰੂ ਪਦ ਪ੍ਰਕਾਸ਼' ਦੇ ਪਹਿਲੇ ਹਿੱਸੇ ਦਾ ਜੁਆਬ ਹੁੰਦਾ। ਪਰ ਬਹਿਸ ਦੀ ਸਿਖਰ ਇਹ ਸੀ ਕਿ ਸੰਤ ਨਿਧਾਨ ਸਿੰਘ ਆਲਮ ਦੇ 'ਗੁਰੂ ਪਦ ਪ੍ਰਕਾਸ਼' ਹਿੱਸਾ ਤੀਜਾ ਵਿਚ ਐਸੇ ਇਤਿਹਾਸਕ ਹਵਾਲੇ, ਹੱਥ ਲਿਖਤ ਦੀ ਫੋਟੋ ਕਾਪੀ ਸਹਿਤ ਛਾਪੇ ਗਏ ਕਿ ਉਹਨਾਂ ਦਾ ਜੁਆਬ ਦਿੱਤਾ ਹੀ ਨਹੀਂ ਸੀ ਜਾ ਸਕਦਾ। ਸੋ ਜੁਆਬ ਨਾ ਦਿੱਤਾ ਗਿਆ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਲਗਨ, ਮਿਹਨਤ, ਖੋਜ ਤੇ ਪੇਸ਼ਕਾਰੀ ਲਈ ਆਲਮ ਜੀ ਉੱਤੇ ਬਖ਼ਸ਼ਿਸ਼ ਕੀਤੀ ਤੇ ਖੁਸ਼ੀਆਂ ਨਾਲ ਭੰਡਾਰੇ ਭਰ ਦਿੱਤੇ।

ਤੀਹਵਿਆਂ ਵਿਚ ਤਿੰਨੇ ਹਿੱਸੇ ਛਪ ਚੁੱਕੇ ਸਨ ਪਰ ਅਜ ਦੇ ਪਾਠਕ ਨੂੰ ਉਹ ਪੜ੍ਹਨ ਲਈ ਨਹੀਂ ਸਨ ਮਿਲਦੇ, ਸੋ ਪਾਠਕਾਂ ਦੀ ਵਾਰ ਵਾਰ ਮੰਗ ਪੈਦਾ ਹੁੰਦੀ ਕਿ 'ਗੁਰੂ ਪਦ ਪ੍ਰਕਾਸ਼' ਨੂੰ ਫਿਰ ਛਾਪਿਆ ਜਾਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਿੱਖਾਂ ਨੇ ਇਹ ਦੁਰਲਭ ਖੋਜ ਪੁਸਤਕ ਛਾਪਣ ਵਾਸਤੇ ਸਨਿਮਰ ਬੇਨਤੀ ਕੀਤੀ। ਸਤਿਗੁਰੂ ਸਚੇ ਪਾਤਸ਼ਾਹ ਜੀ ਨੇ ਇਹ ਸੇਵਾ ਨਾਮਧਾਰੀ ਦਰਬਾਰ ਨੂੰ ਸੌਂਪੀ। ਸੋ ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ, ਆਲਮ ਜੀ ਦੀ ਵਡਮੁਲੀ ਰਚਨਾ 'ਗੁਰੁ ਪਦ ਪ੍ਰਕਾਸ਼', ਪਾਠਕਾਂ ਦੇ ਹੱਥਾਂ ਵਿਚ ਦੇਣ ਦੀ ਦਰਬਾਰ ਖ਼ੁਸ਼ੀ ਲੈ ਰਿਹਾ ਹੈ। ਪਹਿਲਾਂ ਤਾਂ ਵੱਖ ਵੱਖ ਸਮੇਂ ਛਪੇ ਹੋਣ ਕਰਕੇ ਤਿੰਨੇ ਹਿੱਸੇ ਤਿੰਨ ਵੱਖ ਵੱਖ ਜਿਲਦਾਂ ਵਿੱਚ ਸਨ। ਇਸ ਵਾਰ ਇਕੋ ਜਿਲਦ ਵਿੱਚ ਤਿੰਨੇ ਹਿੱਸੇ ਹਨ।

ਯਕੀਨਨ ਸੂਝਵਾਨ ਪਾਠਕ ਇਸ ਨੂੰ ਪੜ੍ਹਕੇ ਆਪਣੇ ਗਿਆਨ ਵਿਚ ਵਾਧਾ ਕਰਨਗੇ ਅਤੇ ਆਲਮ ਜੀ ਦੀ ਵਿਦਵਤਾ ਦੇ ਕਾਇਲ ਹੋਣਗੇ।

ਹੋਲਾ ਮਹੱਲਾ ੨੦੫੪

–ਹਰਵਿੰਦਰ ਸਿੰਘ ਹੰਸਪਾਲ
ਪ੍ਰਧਾਨ, ਨਾਮਧਾਰੀ ਦਰਬਾਰ
ਸ੍ਰੀ ਭੈਣੀ ਸਾਹਿਬ।

ਬਿਨੁ ਸਬਦੈ ਅੰਤਰਿ ਆਨੇਰਾ।
ਨ ਵਸਤੁ ਲਹੈ ਨ ਚੂਕੈ ਫੇਰਾ।
ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ
ਗੁਰੁ ਪੂਰੈ ਭਾਗਿ ਮਿਲਾਵਣਿਆ।।੭।।
–(ਮਾਝ ਮਹਲਾ ੩ ਅਸਟਪਦੀਆ, ਪੰਨਾ ੧੨੪)

# ਮੁਕੱਦਮਾ

ਸਿੱਖ ਪੰਥ ਵਿਚ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਿਛੋਂ ਗੁਰ ਗੱਦੀ ਦੇ ਸਿਲਸਿਲੇ ਸਬੰਧੀ ਬਹੁਤ ਸਾਰੇ ਮਤ ਭੇਦ ਮੌਜੂਦ ਹਨ। ਸਿੰਘ ਸਭਾਵਾਂ ਦਾ ਮਤ ਹੈ, ਕਿ ਦਸਮ ਪਾਤਸ਼ਾਹ ਦੇ ਜਾ-ਨਸ਼ੀਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ, ਪ੍ਰੰਤੂ ਕਈਆਂ ਦਾ ਖਿਆਲ ਹੈ, ਕਿ ਪੰਥ ਗੁਰੂ ਹੈ। ਕਈ ਆਖਦੇ ਹਨ, ਕਿ ਪੰਜਾਂ ਪਿਆਰਿਆਂ ਨੂੰ ਗੁਰਿਆਈ ਮਿਲੀ ਸੀ, ਅਤੇ ਕਈ ਕਹਿੰਦੇ ਸੁਣੀਦੇ ਹਨ, ਕਿ ਗੁਰਿਆਈ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਪ੍ਰਾਪਤ ਹੋਈ ਸੀ, ਅਰ ਪੰਜ ਪਿਆਰੇ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ 'ਤਾਬਿਆ ਗੁਰੂ' ਹਨ।

ਏਸ ਤਰ੍ਹਾਂ ਸਿੰਘ ਸਭਾਵਾਂ ਜਥਿਆਂ ਅਤੇ ਸੁਸਾਇਟੀਆਂ ਦੇ ਯਾਰ੍ਹਵੇਂ ਜਾਮੇ (ਗੁਰੂ) ਦੀ ਬਾਬਤ ਭਿੰਨ ੨ ਮਤ ਵਰਤਮਾਨ ਸਮੇਂ ਵਿਚ ਵਿਦਮਾਨ ਹਨ। ਏਨ੍ਹਾਂ ਸਾਰਿਆਂ ਦਾ ਆਪਸ ਵਿਚ ਭਾਵੇਂ ਕਾਫੀ ਮਤ ਭੇਦ ਮੌਜੂਦ ਹੈ, ਪ੍ਰੰਤੂ ਸ੍ਰੀ ਗ੍ਰੰਥ ਸਾਹਿਬ ਨੂੰ ਕਿਸੇ ਨ ਕਿਸੇ ਸ਼ਕਲ ਵਿਚ ਇਹ ਸਾਰੇ ਹੀ ਗੁਰੂ ਮੰਨਦੇ ਹਨ।

ਏਨ੍ਹਾਂ ਸਾਰਿਆਂ ਦੇ ਵਿਪੱਖ ਵਿੱਚ ਨਾਮਧਾਰੀ ਪੰਥ ਦਾ ਮਤ ਹੈ, ਕਿ ਦਸਮ ਪਾਤਸ਼ਾਹ ਤੋਂ ਬਾਦ ਯਾਰ੍ਹਵੇਂ ਪਾਤਸ਼ਾਹ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਹਜਰੋਂ ਨਿਵਾਸੀ ਹੋਏ ਹਨ, ਜਿਨ੍ਹਾਂ ਦੇ ਉਤ੍ਰ ਅਧਿਕਾਰੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਨੇ ਸਿੱਖੀ ਦੇ ਮ੍ਰਿਤਕ ਸਰੀਰ ਵਿਚ ਨਵੇਂ ਸਿਰੇ ਰੂਹ ਦਾਖਲ ਕੀਤੀ ਸੀ।

ਜੇ ਅਸੀਂ ਛੋਟੇ-੨ ਮਤ ਭੇਦਾਂ ਨੂੰ ਛਡ ਦੇਈਏ, ਤਾਂ ਸਿੱਖੀ ਮੰਡਲ ਦਸਮ ਪਾਤਸ਼ਾਹ ਦੇ ਜਾ-ਨਸ਼ੀਨ ਸਬੰਧੀ ਦੋ ਪ੍ਰਧਾਨ ਮਤਾਂ ਵਿੱਚ ਵੰਡਿਆ ਜਾ ਸਕਦਾ ਹੈ। ਇੱਕ ਉਹ ਜੋ ਗ੍ਰੰਥ ਸਿਧਾਂਤ ਨੂੰ ਮੰਨਣ ਵਾਲੇ ਹਨ, ਅਰ ਦੂਜੇ ਉਹ ਜੋ "ਦੇਹਧਾਰੀ ਮਾਨਸ ਮੂਰਤ ਗੁਰੂ" ਦੇ ਸਿਧਾਂਤ ਨੂੰ ਮੰਨਦੇ ਹਨ। ਏਸ ਭਾਰੀ ਮਤ ਭੇਦ ਦੇ ਕਾਰਨ ਆਪਸ ਵਿਚ ਕਈ ਵਾਰ ਝਗੜੇ ਅਤੇ ਲੜਾਈਆਂ ਵੀ ਹੋ ਜਾਇਆ ਕਰਦੀਆਂ ਹਨ, ਜੋ ਕਿ ਸਿੱਖ ਮਜ਼੍ਹਬ ਦੀ ਉੱਨਤੀ ਵਿਚ ਅਫਸੋਸਨਾਕ ਰੁਕਾਵਟਾਂ ਹਨ, ਪ੍ਰੰਤੂ ਸਭ ਥੀਂ ਵਧੀਕ ਔਕੜ ਜੋ ਏਸ ਝਗੜੇ ਦਾ ਨਤੀਜਾ ਬਣ ਰਹੀ ਹੈ, ਇਹ ਹੈ, ਕਿ ਗੁਰ ਸਿੱਖੀ ਦੇ ਨਵੇਂ ਸ਼ਰਧਾਲੂ ਜਗਜਾਸੂ ਅਤੇ ਮੁਹੱਕਕ (ਖੋਜੀ) ਏਸ ਮਤ ਭੇਦ ਨੂੰ ਵੇਖਕੇ ਡਾਵਾਂ ਡੋਲ ਹੋ ਜਾਂਦੇ ਹਨ, ਓਨ੍ਹਾਂ ਦੀ ਬੁੱਧੀ ਚਕਰਾ ਜਾਂਦੀ ਹੈ, ਕਿਉਂਕਿ ਉਨ੍ਹਾਂ ਨੂੰ ਦੋਹਾਂ ਮਤਾਂ ਦੀ ਬਾਬਤ ਕੋਈ ਖਾਸ ਵਾਕਫੀਅਤ ਨਹੀਂ ਹੁੰਦੀ, ਨਾਂ ਹੀ ਉਨ੍ਹਾਂ ਕੋਲ ਏਨਾ ਸਮਾਂ ਹੁੰਦਾ ਹੈ, ਕਿ ਉਹ ਗੁਰਬਾਣੀ ਅਤੇ ਸਿੱਖ ਇਤਿਹਾਸ ਦੀ ਖੋਜ ਕਰਕੇ ਕਿਸੇ ਖਾਸ ਨਤੀਜੇ ਤੇ ਪੁਜ ਸੱਕਣ ਅਤੇ ਜੇ ਸੱਚ ਪੁਛੋ ਤਾਂ ਜਗਜਾਸੂਆਂ ਵਿਚ ਏਨੀ ਯੋਗਤਾ ਵੀ ਨਹੀਂ ਹੁੰਦੀ ਕਿ ਉਹ ਅਪਨੇ ਆਪ ਵਿਚਾਰ ਕਰਕੇ ਕਿਸੇ ਲਾਭਦਾਇਕ ਅਰ ਸਹੀ ਨਤੀਜੇ ਤੇ ਪੁਜ ਸੱਕਣ।

ਏਸ ਔਕੜ ਨੂੰ ਸਾਹਮਨੇ ਰਖਦਿਆਂ ਹੋਇਆਂ "ਸਤਿਜੁਗ" ਅਖਬਾਰ ਸ੍ਰੀ ਭੈਣੀ ਸਾਹਿਬ ਦੇ ਬਸੰਤ ਨੰਬਰ ਸੰ: ੧੯੯੮ ਬਿ: ਵਿਚ ਮੇਰੀ ਵਲੋਂ "ਅਤਯੰਤ ਲੋੜੀਂਦਾ ਨਿਰਨਾ" ਨਾਮੀ ਇਕ ਲੇਖ ਪ੍ਰਕਾਸ਼ਿਤ ਹੋਇਆ ਸੀ, ਜਿਸ ਦੇ ਵਿਚ ਗੁਰਬਾਣੀ ਅਤੇ ਇਤਿਹਾਸ ਦੇ ਅਧਾਰ ਤੇ ਏਸ ਮੁਸ਼ਕਲ ਨੂੰ ਕਾਫ਼ੀ ਆਸਾਨ ਕਰ ਦਿੱਤਾ ਗਿਆ ਸੀ, ਜਿਸ ਦੀ ਬਹੁਤ ਸਾਰੇ ਖੋਜੀਆਂ ਅਤੇ ਵਿਦਵਾਨਾਂ ਨੇ ਪ੍ਰਸੰਸਾ ਕੀਤੀ ਸੀ, ਪ੍ਰੰਤੂ ਸਾਡੇ "ਸਤਿਜੁਗ" ਦੇ ਸਮਕਾਲੀ ਪੱਤ੍ਰ 'ਖਾਲਸਾ ਸਮਾਚਾਰ' ਅੰਮ੍ਰਿਤਸਰ ਨੇ ੨੧ ਅੱਸੂ ਸੰ: ੧੯੯੯

ਤੋਂ ਲੈਕੇ ੨੬ ਮੱਘਰ ਸੰ: ੮੯ ਤਕ ਪੂਰੇ ਦੋ ਮਹੀਨਿਆਂ ਦੇ ਪਰਚਿਆਂ ਵਿਚ ਇਸ ਲੇਖ ਦੇ ਖੰਡਨ ਕਰਨ ਹਿਤ ਮਜ਼ਮੂਨ ਲਿਖੇ ਸਨ, ਜਿਨ੍ਹਾਂ ਨੂੰ ਪੜ੍ਹਕੇ ਮੈਨੂੰ ਬੜੀ ਹੀ ਖੁਸ਼ੀ ਹੋਈ, ਕਿਉਂਕਿ ਬਹੁਤ ਸਾਰੀਆਂ ਅਜੇਹੀਆਂ ਗੱਲਾਂ ਅਤੇ ਨਵੇਂ ਸ਼ੰਕਿਆਂ ਦੀ ਬਾਬਤ ਰੋਸ਼ਨੀ ਪਾਣ ਦਾ ਮੈਨੂੰ ਸਮਾਂ ਪ੍ਰਾਪਤ ਹੋ ਗਿਆ, ਕਿ ਜਿਨ੍ਹਾਂ ਦਾ ਜ਼ਿਕਰ ਪਹਿਲੇ ਲੇਖ ਵਿਚ ਨਹੀਂ ਹੋ ਸਕਿਆ ਸੀ।

ਮੈਂ ਚਾਹੁੰਦਾ ਸਾਂ, ਕਿ ਇਹ ਲੇਖ ਜੋ ਕਿ ਮੈਂ:- 'ਖਾਲਸਾ ਸਮਾਚਾਰ' ਦੇ ਲੇਖਾਂ ਦੇ ਉੱਤ੍ਰ ਵਿੱਚ ਲਿਖਿਆ ਸੀ "ਸਤਿਜੁਗ" ਦੇ ੧੯੮੯ ਦੇ ਬਸੰਤ ਨੰਬਰ ਵਿਚ ਪ੍ਰਕਾਸ਼ਿਤ ਕਰ ਦਿੱਤਾ ਜਾਂਦਾ ਅਰ ਮੈਂ ਸ੍ਰੀ ਸੰਪਾਦਿਕ ਜੀ ਦੀ ਸੇਵਾ ਵਿਚ ਇਸਨੂੰ ਪੇਸ਼ ਵੀ ਕਰ ਦਿੱਤਾ ਸੀ, ਪ੍ਰੰਤੂ ਇਸ ਨੰਬਰ ਵਿਚ ਏਸ ਲੇਖ ਵਾਸਤੇ ਲੁੜੀਂਦੀ ਜਗ੍ਹਾ ਨਾ ਹੋਣ ਦੇ ਕਾਰਣ ਇਸ ਨੂੰ ਪ੍ਰਕਾਸ਼ਿਤ ਨਹੀਂ ਕੀਤਾ ਗਿਆ ਸੀ। ਉਪ੍ਰੰਤ ਏਹ ਲੇਖ "ਸਤਿਜੁਗ" ਵਿੱਚ ਸਿਲਸਲੇ ਵਾਰ ਪ੍ਰਕਾਸ਼ਿਤ ਹੁੰਦਾ ਰਿਹਾ ਹੈ, ਪ੍ਰੰਤੂ ਸੰਗਤਾਂ ਦੀ ਸ਼ੁਰੂ ਤੋਂ ਹੀ ਏਹ ਮੰਗ ਰਹੀ ਕਿ ਏਹ ਪੁਸਤ੍ਕ ਦੇ ਰੂਪ ਵਿਚ ਪ੍ਰਕਾਸ਼ਿਤ ਹੋਣਾ ਚਾਹੀਦਾ ਹੈ। ਅਕਾਲ ਪੁਰਖ ਦਾ ਸ਼ੁਕਰ ਹੈ ਕਿ ਸੰਗਤਾਂ ਦੀ ਇੱਛਾ ਅਨੁਸਾਰ ਇਹ ਬੜਾ ਹੀ ਲੁੜੀਂਦਾ ਲੇਖ, ਹਾਂ ਹਾਂ, ਅਨੇਕਾਂ ਹੀ ਔਕੜਾਂ ਅਤੇ ਗੁੰਝਲਾਂ ਨੂੰ ਸੁਲਝਾਣ ਵਾਲਾ ਲੇਖ ਨਾਮਧਾਰੀ ਪ੍ਰੈਸ ਵਲੋਂ ਪੁਸਤਕ ਦੀ ਸ਼ਕਲ ਵਿਚ ਛਪ ਕੇ ਖੋਜੀ ਸੱਜਨਾਂ ਦੇ ਲਾਭ-ਅਰਥ ਉਨ੍ਹਾਂ ਦੀ ਸੇਵਾ ਵਿਚ ਪੁਜ ਰਿਹਾ ਹੈ।

ਗੁਰੂ ਸਿਸਟਮ ਅਤੇ ਗ੍ਰੰਥ ਸਿਸਟਮ ਦੇ ਉੱਤੇ ਜੋ ਵਿਚਾਰ ਕੀਤੀ ਗਈ ਹੈ, ਉਸਦੀ ਮੁਖ ਕਸਵੱਟੀ ਗੁਰਬਾਣੀ ਅਰ ਗੌਣ ਕਸਵੱਟੀ ਇਤਿਹਾਸਕ ਪੜਚੋਲ ਰਖੀ ਗਈ ਹੈ, ਸਚਾਈ ਦੇ ਖੋਜੀਆਂ, ਪੰਥ ਦੇ ਹਿਤੈਸ਼ੀਆਂ ਪ੍ਰਚਾਰਕਾਂ ਅਤੇ ਇਤਿਹਾਸ ਲੇਖਕਾਂ ਵਾਸਤੇ ਏਸ ਪੁਸਤਕ ਵਿਚ ਕਾਫ਼ੀ ਨਿਰਣਾਂ ਅਰ ਸ਼ੰਕਾ ਸਮਾਧਾਨ ਦਾ ਮਸਾਲਾ ਭਰ ਦਿੱਤਾ ਗਿਆ ਹੈ। ਆਸ਼ਾ ਹੈ ਕਿ ਸੱਜਨ ਜਨ ਇਸ ਪੁਸਤਕ ਦੁਆਰਾ ਵਿਸ਼ੇਸ਼ ਲਾਭ ਪ੍ਰਾਪਤ ਕਰਨਗੇ ਅਤੇ ਵਿਪੱਖੀ ਸੱਜਨ ਉਨ੍ਹਾਂ ਗੱਲਾਂ ਦੇ ਵਰਣਨ ਬਾਬਤ ਖਿਮਾਂ ਪ੍ਰਦਾਨ ਕਰਨਗੇ, ਜੋ ਸਚਾਈ ਨੂੰ ਪ੍ਰਗਟ ਕਰਨ ਅਰਥ ਬਿਆਨ ਕੀਤੀਆਂ ਗਈਆਂ ਹਨ। ਅੰਤ ਵਿਚ ਪਾਠਕਾਂ ਦੀ ਸੇਵਾ ਵਿਚ ਮੇਰੀ ਜ਼ਬਰ-ਦਸਤ ਅਪੀਲ ਹੈ ਕਿ 'ਖਾਲਸਾ ਸਮਾਚਾਰ' ਦੇ ਲੇਖਾਂ ਅਰ ਮੇਰੇ ਏਸ ਪੁਸਤਕ ਦੇ ਮਜ਼ਮੂਨਾਂ ਨੂੰ ਇਨਸਾਫ ਦੇ ਤਰਾਜ਼ੂ (ਗੁਰਬਾਣੀ ਅਰ ਦਲੀਲ) ਤੇ ਤੋਲਿਆ ਜਾਵੇ, ਔਰ ਜੋ ਸੱਚ ਹੈ ਉਸ ਨੂੰ ਕਬੂਲ ਕਰਕੇ ਲਾਭ ਪ੍ਰਾਪਤ ਕੀਤਾ ਜਾਵੇ।

(ਆਲਿਮ)

# ਸਾਡੀ ਪੁਜ਼ੀਸ਼ਨ

ਅਸਲੀ ਗੱਲ ਸ਼ੁਰੂ ਕਰਨ ਤੋਂ ਪਹਿਲਾਂ ਏਸ ਗੱਲ ਦੀ ਲੋੜ ਭਾਸਦੀ ਹੈ, ਕਿ 'ਗੁਰਬਾਣੀ' ਬਾਬਤ ਨਾਮਧਾਰੀ ਪੰਥ ਦੀ ਪੁਜ਼ੀਸ਼ਨ ਬਿਆਨ ਕਰ ਦਿੱਤੀ ਜਾਵੇ। ਨਾਮਧਾਰੀ ਪੰਥ ਗੁਰਬਾਣੀ ਦਾ ਸੱਚਾ ਪ੍ਰੇਮੀ ਹੈ। ਨਾਮਧਾਰੀਆਂ ਦੇ ਜੀਵਨ ਦਾ ਅਧਾਰ ਨਾਮ ਅਤੇ ਗੁਰਬਾਣੀ ਹੈ। ਨਾਮ ਅਭਜਾਸ ਤੋਂ ਉਪਰੰਤ ਗੁਰਬਾਣੀ ਦਾ ਨਿੱਤਨੇਮ, ਅੰਮ੍ਰਿਤ ਵਾਲੇ ਆਸਾ ਦੀ ਵਾਰ ਦਾ ਕੀਰਤਨ, ਅਤੇ ਪਿਛਲੇ ਪਹਿਰ ਦਾ ਦੀਵਾਨ ਹਰ ਨਾਮਧਾਰੀ ਦਾ ਰੋਜ਼ਾਨਾ ਸ਼ੁਗਲ ਅਰ ਰੂਹਾਨੀ ਖ਼ੁਰਾਕ ਹੈ। ਵਰਤਮਾਨ ਗੁਰ ਗੱਦੀ ਨੂੰ ਸੋਭਨੀਕ ਕਰਨ ਵਾਲੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ* ਹਰ ਸਮੇਂ ਨਾਮ ਅਤੇ ਬਾਣੀ ਦੇ ਅਭਜਾਸ, ਕੀਰਤਨ ਅਰ ਪ੍ਰਚਾਰ ਵਿਖੇ ਲੀਨ ਰਹਿੰਦੇ ਹਨ। ਹਜ਼ੂਰ ਨੇ ਗੁਰਬਾਣੀ ਦਾ ਕੀਰਤਨ ਕਰਨ ਵਾਲੇ ਰਾਗੀਆਂ, ਰਬਾਬੀਆਂ, ਜਥੇਦਾਰਾਂ, ਪ੍ਰਚਾਰਕਾਂ ਅਤੇ ਪਾਠ ਕਰਨ ਵਾਲੇ ਪਾਠੀਆਂ ਬਾਬਤ ਬੜੇ ਪਵਿੱਤ੍ਰ ਅਤੇ ਸ਼ੁੱਧ ਰਹਿਣ ਵਾਲੇ ਨਿਯਮ ਬਣਾਏ ਹੋਏ ਹਨ। ਕਿਸੇ ਪਾਠੀ ਨੂੰ ਆਗਜਾ ਨਹੀਂ ਕਿ ਉਹ ਸਣੇ ਕੇਸੀ ਇਸ਼ਨਾਨ ਕਰਨ ਅਤੇ ਉੱਜਲ ਬਸਤ੍ਰ ਪਹਿਰਨ ਤੋਂ ਬਿਨਾਂ ਸ੍ਰੀ ਗ੍ਰੰਥ ਸਾਹਿਬ ਦੀ ਤਾਬਿਆ ਬੈਠੇ। ਅਖੰਡ ਪਾਠੀਆਂ ਵਾਸਤੇ ਤਾਂ ਖਾਸ ਅਤੇ ਕਰੜੀਆਂ ਪਾਬੰਦੀਆਂ ਹਨ। ਸ੍ਰੀ ਗ੍ਰੰਥ ਸਾਹਿਬ ਦਾ ਪਾਠ ਕਰਨ ਵਾਸਤੇ ਮਿਟੀ ਦਾ ਤੇਲ ਬਾਲਣ ਦੀ ਮਨਾਹੀ ਹੈ। ਨਾਮਧਾਰੀ ਪੰਥ ਗੁਰਬਾਣੀ ਨੂੰ 'ਗੁਰੂ ਬਾਣੀ' ਅਤੇ 'ਰੱਬੀ ਬਾਣੀ' ਹੋਣ ਦੀ ਹੈਸੀਜਤ ਵਿੱਚ ਪੂਜਨੀਜ ਮੰਨਦਾ ਹੈ। 'ਧੁਰ ਕੀ ਬਾਣੀ' ਅਕਾਲ ਪੁਰਖ ਦਾ ਹੁਕਮ ਹੈ, ਜੋ ਗੁਰੂਆਂ ਵਾਸਤੇ ਵੀ ਸੀਸ ਨਿਵਾਣ ਦੀ ਜਗ੍ਹਾ ਹੈ। ਅਕਾਲ ਪੁਰਖ ਦੇ ਹੁਕਮ ਨੂੰ ਗੁਰੂ ਕਹਿ ਉਸਦੀ ਪਦਵੀ ਘਟਾਣ ਦੇ ਤੁੱਲ ਹੈ। ਅਕਾਲ ਪੁਰਖੁ ਦੇ ਹੁਕਮ ਨੂੰ ਵਰਤਾਣ ਵਾਲਾ ਭੰਡਾਰੀ ਹੈ। ਉਹ ਨਾਮ ਅਤੇ ਬਾਣੀ ਦੇ ਮਿਸ਼ਨ ਦੀ ਸਿਖਜਾ ਦੇਣ ਵਾਲਾ, ਮਨੁਖਾਂ ਨੂੰ ਈਸ਼੍ਵਰੀ ਹੁਕਮ (ਬਾਣੀ) ਦੇ ਸੱਚੇ ਵਿੱਚ ਢਾਲਣ ਵਾਲਾ ਰੂਹਾਨੀ ਮਾਸਟਰ, ਅਤੇ ਰੱਬੀ ਮਾਰਗ ਦੇ ਪਾਂਧੀਆਂ ਦੀ ਬਾਣੀ ਦੇ ਮੁਤਾਬਕ ਰਾਹਬਰੀ ਕਰਨ ਵਾਲਾ ਸੱਚਾ ਰਾਹਬਰ ਹੈ। ਓਹ ਸਿੱਖ ਦੇ ਦਿਲ ਤੇ ਹਕੂਮਤ ਕਰਨ ਵਾਲਾ ਸੱਚਾ ਪਾਤਸ਼ਾਹ, ਸਿੱਖ ਤਕ ਅਰਸ਼ੀ ਪੈਗ਼ਾਮ ਪੁਚਾਣ ਵਾਲਾ ਸੱਚਾ ਪੈਗ਼ੰਬਰ ਅਤੇ ਸਿੱਖ ਦੇ ਦਿਲ ਨੂੰ ਗ਼ੈਬੀ ਇਲਮ ਦਾ ਖਜ਼ਾਨਾਂ ਬਖਸ਼ਣ ਵਾਲਾ ਸੱਚਾ ਦਾਤਾ ਹੈ, ਉਹ ਪ੍ਰਮੇਸ਼ਰ ਰੂਪ ਹੈ, ਪ੍ਰੰਤੂ ਅਕਾਲ ਪੁਰਖ ਦੇ ਹੁਕਮ ਰੂਪ ਬਾਣੀ ਦੀਆਂ ਸੰਚੀਆਂ ਦੇ ਪਿਛੇ ਸ੍ਰੀ ਗੁਰੂ ਅਰਜਨ ਦੇਵ ਵਾਂਗ ਨੰਗੇ ਚਰਨੀਂ ਅਤੇ ਬਾ-ਅਦਬ ਚਲਣ ਵਾਲਾ ਬਾਣੀ ਦਾ ਸੱਚਾ ਆਸ਼ਿਕ ਹੈ। ਸੋ ਨਾਮਧਾਰੀਆਂ ਦੀ ਰਾਏ ਵਿੱਚ ਬਾਣੀ ਅਪਣੇ ਥਾਂ, ਅਤੇ ਸਤਿਗੁਰ ਅਪਣੇ ਥਾਂ, ਦੋਵੇਂ ਹੀ ਸਿੱਖ ਵਾਸਤੇ ਪੂਜਨੀਜ ਹਨ। ਕਿਉਂਕਿ ਪ੍ਰਮੇਸ਼ਰ ਨੇ ਅਪਣੀ ਬਾਣੀ ਦੇ ਗੁਪਤ ਭੇਦਾਂ ਦੀ ਜਿਣਾਈ ਦਾ ਵਸੀਲਾ 'ਸਤਿਗੁਰੂ' ਨੂੰ ਬਨਾਯਾ ਹੈ, ਅਤੇ ਸਤਿਗੁਰ ਤੋਂ ਬਿਨਾਂ ਬਾਣੀ ਦੀ ਕਦਰ ਏਨੀ ਹੀ ਰਹਿ ਜਾਂਦੀ ਹੈ, ਜਿਨੀ ਕਿ ਜੌਹਰੀ ਤੋਂ ਬਿਨਾਂ ਹੀਰੇ ਮੋਤੀ ਦੀ। ਏਸ ਵਾਸਤੇ ਬਾਣੀ ਨੂੰ ਈਸ਼੍ਵਰੀ ਹੁਕਮ ਦੇ ਥਾਉਂ ਪੂਜਾ ਯੋਗ ਸਮਝਦਿਆਂ ਹੋਇਆਂ, ਅਰ ਉਸ ਦਾ ਯੋਗ ਸਤਿਕਾਰ ਕਰਦਿਆਂ ਹੋਇਆਂ ਵੀ, 'ਸਤਿਗੁਰ' ਨੂੰ ਪਰਮ ਪੂਜਜ ਮੰਨਿਆਂ ਜਾਂਦਾ ਹੈ। ਆਸਾ ਹੈ ਕਿ ਉਤਲੀਆਂ ਸਤਰਾਂ ਦੁਆਰਾ 'ਬਾਣੀ' ਅਤੇ 'ਸਤਿਗੁਰ' ਦੀਆਂ ਵੱਖੋ ਵੱਖ ਪਦਵੀਆਂ ਬਾਬਤ ਜੋ ਨਾਮਧਾਰੀ ਪੰਥ ਦੀ ਪੁਜ਼ੀਸ਼ਨ ਹੈ, ਪਾਠਕਾਂ ਦੀ ਸਮਝ ਵਿਚ ਆ ਜਾਵੇਗੀ, ਜਿਸਦਾ ਏਥੇ ਸਪਸ਼ਟ ਕਰਨਾਂ ਏਸ ਵਾਸਤੇ ਜ਼ਰੂਰੀ ਸਮਝਿਆ ਗਿਆ ਹੈ, ਕਿ ਅੱਗੇ ਪੁਸਤਕ ਦੇ ਅੰਤਰਗਤ 'ਸਤਿਗੁਰ' ਅਤੇ 'ਗੁਰਬਾਣੀ' ਦੀਆਂ ਪਦਵੀਆਂ

---

* ਹੁਣ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ – ੧੯੯੭

ਦਾ ਨਿਰਨਾਂ ਕਰਨ ਹਿਤ ਜੋ ਪ੍ਰਮਾਣ ਤੇ ਵਾਕਿਆਤ ਲਿਖੇ ਗਏ ਹਨ, ਉਨ੍ਹਾਂ ਦੀ ਬਾਬਤ ਪਾਠਕਾਂ ਨੂੰ ਕੋਈ ਭੁਲੇਖਾ, ਯਾ ਟਪਲਾ ਨਾਂ ਲਗ ਸਕੇ, ਤੇ ਨਾਂ ਹੀ ਓਨ੍ਹਾਂ ਨੂੰ ਕੋਈ ਵਿਪੱਖੀ ਏਹ ਕਹਿਕੇ ਗੁਮਰਾਹ ਕਰ ਸਕੇ, ਕਿ 'ਨਾਮਧਾਰੀਏ ਗੁਰਬਾਣੀ ਦਾ ਅਦਬ ਨਹੀਂ ਕਰਦੇ'। ਸੋ ਨਾਮਧਾਰੀ ਸਿੱਖ ਅਤੇ ਉਨ੍ਹਾਂ ਦੇ ਸਤਿਗੁਰ 'ਸ੍ਰੀ ਗ੍ਰੰਥ ਸਾਹਿਬ' ਦਾ ਓਸੇ ਤਰ੍ਹਾਂ ਹੀ ਅਦਬ ਅਤੇ ਸਨਮਾਨ ਕਰਦੇ ਹਨ, ਜਿਸ ਤਰ੍ਹਾਂ ਪਹਿਲੇ ਸਤਿਗੁਰ ਅਤੇ ਉਨ੍ਹਾਂ ਦੇ ਸਿੱਖ ਅਪਣੇ ਸਮੇਂ ਵਿਚ ਕੀਤਾ ਕਰਦੇ ਸਨ।

# ਸਤਿਗੁਰ ਦੀ ਲੋੜ

ਮੁਕਤੀ:- ਹਰ ਇੱਕ ਜਗਜਾਸੂ ਮੁਕਤੀ ਦਾ ਲੋੜਵੰਦ ਹੈ। ਤੀਰਥਾਂ ਤੇ ਜਾਣਾ, ਕਰਮ ਕਾਂਡ ਦਾ ਕਰੜੇ ਤੋਂ ਕਰੜਾ ਕਸ਼ਟ ਸਹਾਰਨਾ, ਬੇਦਾਂ ਸ਼ਾਸਤ੍ਰਾਂ ਅਰ ਸਿੰਮ੍ਰਤੀਆਂ ਦਾ ਪੜ੍ਹਨਾ ਸੁਣਨਾ ਅਤੇ ਹੋਰ ਅਨੇਕ ਪ੍ਰਕਾਰ ਦੇ ਸਾਧਨ, ਮੁਕਤੀ ਦੀ ਲੋੜ ਨੂੰ ਹੀ ਮੁਖ ਰੱਖਕੇ ਕੀਤੇ ਜਾਂਦੇ ਹਨ, ਸੱਚ ਪੁੱਛੋ, ਤਾਂ ਮਜ਼ਹਬ ਦਾ ਜਨਮ ਹੀ ਮੁਕਤੀ ਦੀ ਇੱਛਾ ਨੂੰ ਲੈਕੇ ਹੋਇਆ ਹੈ, ਪ੍ਰੰਤੂ ਮੁਕਤੀ ਦੀ ਇੱਛਾ ਪੂਰਨ ਕਰਨ ਨੂੰ ਕੇਹੜਾ ਸਾਧਨ ਦੱਸਿਆ ਗਿਆ ਹੈ:-

*"ਸਾਸਤ ਬੇਦ ਸਿਮ੍ਰਿਤਿ ਸਭਿ ਸੋਧੇ **ਸਭ ਏਕਾ ਬਾਤ** ਪੁਕਾਰੀ।*
*ਬਿਨੁ ਗੁਰ ਮੁਕਤਿ ਨ ਕੋਊ ਪਾਵੈ ਮਨਿ ਵੇਖਹੁ ਕਰਿ ਬੀਚਾਰੀ।*
*ਅਠ ਸਠਿ ਮਜਨੁ ਕਰਿ ਇਸਨਾਨਾ ਭ੍ਰਮਿ ਆਏ ਧਰ ਸਾਰੀ।*
*ਅਨਿਕ ਸੋਚ ਕਰਹਿ ਦਿਨ ਰਾਤੀ ਬਿਨ ਸਤਿਗੁਰ ਅੰਧਿਆਰੀ।।"*

*(ਗੂਜਰੀ ਮਹਲਾ ੫ ਪੰਨਾ ੪੯੫)*

**ਪੁਨਾਂ:-**

*"ਕਲ ਮੈ ਮੁਕਤਿ ਨਾਮ ਤੇ ਪਾਵਤ ਗੁਰ ਯਹ ਭੇਦੁ ਬਤਾਵੈ।"*

*(ਬਿਹਾਗੜਾ ਮਹਲਾ ੯ ਪੰਨਾ ੮੩੧)*

**ਸੰਸਾ:-**

ਸੰਸਿਆਂ ਕਰਕੇ ਜੀਵ ਮਲੀਨ ਹੋ ਰਿਹਾ ਹੈ। ਮਲੀਨਤਾਈ ਵੀ ਜਨਮ ਜਨਮਾਤ੍ਰਾਂ ਦੀ ਹੈ, ਜਿਸਦੇ ਨਵਿਰਤ ਹੋਣ ਤੋਂ ਬਿਨਾਂ ਜੀਵ ਨੂੰ ਹਰੀ ਰੰਗ ਕਦਾਚਿਤ ਨਹੀਂ ਚੜ੍ਹ ਸਕਦਾ। ਪ੍ਰੰਤੂ ਏਸ ਮੈਲ ਨੂੰ ਕੱਟਣ ਵਾਲਾ ਨੁਸਖਾ ਵੀ ਏਹੀ ਸਿੱਧ ਹੈ-

*"ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤ ਵਰਜਿ ਰਹਾਈਐ।। (ਸੂਹੀ ਮ: ੧ ਪੰਨਾਂ ੭੩੦)*

**ਅੱਗ ਦਾ ਸਮੁੰਦਰ**

ਵਿਸ਼ਯ ਰੂਪ ਅਗਨੀ ਦਾ ਸਮੁੰਦਰ ਹੈ, ਸੰਸਾਰ ਉਸ ਵਿੱਚ ਪੈ ਕੇ ਸੜ ਰਿਹਾ ਹੈ। ਕੌਣ ਹੈ ਜੋ ਏਸ ਅਗਨ ਸਾਗਰ ਤੋਂ ਬਾਹਰ ਕੱਢ ਕੇ ਜੀਆਂ ਨੂੰ ਸ਼ਾਂਤੀ ਦੇਵੇ?

*"ਅਗਨਿ ਸਾਗਰ ਬੂਡਤ ਸੰਸਾਰਾ।।*
*ਨਾਨਕ ਬਾਹ ਪਕਰਿ ਸਤਿਗੁਰਿ ਨਿਸਤਾਰਾ"।। (ਬਿਲਾਵਲ ਮਹਲਾ ੫ ਪੰਨਾ ੮੨੭)*

**ਪੁਨਾਂ:-**

*"ਕਿਉ ਤਰੀਐ ਬਿਖਿਆ ਸੰਸਾਰ।। ਸਤਿਗੁਰ ਬੋਹਿਥ ਪਾਵੈ ਪਾਰਿ।।"*

*(ਬਿਲਾਵਲ ਮਹਲਾ ੫ ਪੰਨਾ ੮੦੧)*

**ਅਗਜਾਨ ਹਨੇਰਾ**

ਜੀਵ ਅਗਜਾਨ ਕਰਕੇ ਹੀ ਦੁਖੀ ਹੋ ਰਿਹਾ ਹੈ, ਅਰ ਜਦ ਤਕ ਇਸ ਦਾ ਅਗਜਾਨ ਦੂਰ ਨਾਂ ਹੋਵੇ, ਤਦ ਤਕ ਏਸ ਨੂੰ ਸੁਖ ਪ੍ਰਾਪਤ ਨਹੀਂ ਹੋ ਸਕਦਾ।। ਅਗਜਾਨ ਨਵਿਰਤੀ ਦਾ ਸਾਧਨ ਗਿਆਨ ਹੈ, ਅਤੇ ਉਹ ਵੀ ਏਸੇ ਗੱਲ ਦਾ ਹੀ ਮੁਥਾਜ ਹੈ-

*"ਤਿਮਰ ਅਗਿਆਨ ਗਵਾਇਆ ਗੁਰ ਗਿਆਨ ਅੰਜਨ ਗੁਰਿ ਪਾਇਆ ਰਾਮ।।"*

*(ਵਡਹੰਸ ਪਹਲਾ ੪)*

# ਪੂਰਬ ਪੱਖ

## (ਪ੍ਰਕਰਣ ੧)

ਸਤਿਜੁਗ ਦੇ ਬਸੰਤ ਅੰਕ ਸੰਮਤ ੧੯੮੮ ਦਾ ਉਹ ਲੇਖ ਜਿਸ ਤੇ "ਖਾਲਸਾ ਸਮਾਚਾਰ" ਨੇ ਬਹਿਸ ਸ਼ੁਰੂ ਕੀਤੀ, ਸਭ ਤੋਂ ਪਹਿਲੋਂ ਪਾਠਕਾਂ ਦੇ ਦ੍ਰਿਸ਼ਟੀ ਗੋਚਰ ਕਰਨ ਯੋਗ ਹੈ, ਕਿਉਂਕਿ ਪੂਰਬ ਪੱਖੀ ਹੋਣ ਦੇ ਕਾਰਨ ਏਹੀ ਮੁਢਲਾ ਲੇਖ ਹੈ, ਜੋ ਕਿ ਪਾਰਸ ਪਰਿਕ ਵਿਚਾਰ ਦੇ ਮੰਦਰ ਦੀ ਨੀਂਹ ਹੈ।।-

*ਨਾਮਧਾਰੀ ਪੰਥ ਦਾ ਇਹ ਅਕੀਦਾ ਹੈ, ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਬਾਲਕ ਸਿੰਘ ਜੀ ਹਜਰੋ ਸਾਹਿਬ ਵਾਲਿਆਂ ਨੂੰ ਗੁਰਿਆਈ ਅਰਪਣ ਕਰਕੇ ਆਪਣੇ ਜਾ-ਨਸ਼ੀਨ ਮੁਕੱਰਰ ਕੀਤਾ। ਏਸ ਲਈ ਸ੍ਰੀ ਬਾਬਾ ਬਾਲਕ ਸਿੰਘ ਜੀ ਨੂੰ ਗਯਾਰਵੇਂ ਸਤਿਗੁਰੂ ਸਮਝਣਾਂ ਚਾਹੀਦਾ ਹੈ। ਦੂਸਰੇ ਖਯਾਲ ਦੇ ਸਿੱਖ ਆਪਣੇ ਅਕੀਦੇ ਅਨੁਸਾਰ ਨਾਮਧਾਰੀ ਪੰਥ ਦੇ ਏਸ ਨਿਸਚੇ ਦੇ ਵਿਰੁਧ ਦੋ ਇਤਰਾਜ ਪੇਸ਼ ਕਰਦੇ ਹਨ। ਪਹਿਲਾ ਏਹ, ਕਿ ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ ਜੋਤ ਸਮਾਣ ਦੇ ਸਮੇਂ ਗੁਰਯਾਈ ਗੱਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਦੇ ਦਿੱਤੀ ਏਸ ਲਈ ਦਸਾਂ ਪਾਤਸ਼ਾਹੀਆਂ ਤੋਂ ਅੱਗੇ ਗਯਾਰਵੀਂ ਪਾਤਸ਼ਾਹੀ ਸਿਵਾਏ ਗੁਰੂ ਗਰੰਥ ਸਾਹਿਬ ਦੇ ਮੰਨੀ ਹੀ ਨਹੀਂ ਜਾ ਸਕਦੀ।

ਦੂਸਰਾ ਏਹ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਣ ਅਤੇ ਬਾਬਾ ਬਾਲਕ ਸਿੰਘ ਜੀ ਦੇ ਜਨਮ ਵਿੱਚ ਲਗ ਭਗ ਇੱਕ ਸਦੀ ਦਾ ਫਰਕ ਪੈਂਦਾ ਹੈ, ਇਸ ਲਈ ਤਵਾਰੀਖੀ ਤੌਰ ਤੇ ਏਹ ਗੱਲ ਸਿੱਧ ਨਹੀਂ ਹੋ ਸਕਦੀ, ਕਿ ਗੁਰੂ ਬਾਲਕ ਸਿੰਘ ਜੀ ਨੂੰ ਦਸਮ ਪਾਤਸ਼ਾਹ ਨੇ ਗੁਰਿਆਈ ਦਿੱਤੀ।।

ਪਹਿਲਾ ਇਤਰਾਜ਼ ਏਹ ਹੈ, ਕਿ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰਯਾਈ ਦਿੱਤੀ। ਪ੍ਰੰਤੂ ਜਦ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅਤੇ ਇਤਿਹਾਸ ਦੀ ਪੜਤਾਲ ਕਰਦੇ ਹਾਂ, ਤਾਂ ਏਸ ਇਤਰਾਜ਼ ਦੀ ਹਸਤੀ ਹੀ ਉਡ ਜਾਂਦੀ ਹੈ, ਕਿਉਂਕਿ ਗੁਰਬਾਣੀ ਵਿੱਚ ਜੋ ਗੁਰੂ ਪਦ ਦਾ ਲੱਖਣ ਕੀਤਾ ਗਿਆ ਹੈ, ਉਸਦਾ ਘਟਾਉ ਕਿਸੇ ਅਜੇਹੀ ਵਯਕਤੀ ਤੇ ਨਹੀਂ ਹੋ ਸਕਦਾ, ਜੋ ਅੰਤਹ ਕਰਣ ਵਸ਼ਿਸ਼ਟ ਅਤੇ ਸਚੇਤਨ ਨਾਂ ਹੋਵੇ। ਗੁਰਬਾਣੀ ਵਿੱਚ ਸਾਫ ਲਿਖਿਆ ਹੈ, ਕਿ "ਸਤਿਪੁਰਖ ਨੂੰ ਜਾਨਣ ਵਾਲੇ, ਲੋਕ ਉਪਕਾਰ ਹਿਤ ਉਪਦੇਸ਼ ਕਰਨ ਵਾਲੇ, ਨਾਮ ਜਪਣ ਅਤੇ ਜਪਾਣ ਵਾਲੇ, ਪੰਜ ਕਾਮਾਦੀਆਂ ਨੂੰ ਛਿੱਕ ਕੇ ਵੱਸ ਕਰਨ ਵਾਲੇ, ਬ੍ਰਹਮ ਗਿਆਨੀ, ਅਤੇ ਅੰਮ੍ਰਿਤ ਕਥਾ ਦੇ ਸੁਣਾਣ ਵਾਲੇ, ਮਹਾਂ ਪੁਰਖ ਦਾ ਨਾਮ 'ਗੁਰੂ' ਹੈ ਜੈਸੇ-

*– ਸਤਿਪੁਰਖ ਜਿਨ ਜਾਨਿਆ ਸਤਿਗੁਰ ਤਿਸਕਾ ਨਾਉ।*
*– ਸੋਈ ਸਤਿਗੁਰ ਪੁਰਖ ਹੈ ਜਿਨ ਪੰਜੇ ਦੂਤ ਕੀਤੇ ਵਸ ਛਿਕੇ।*
*– ਬ੍ਰਹਮ ਬਿੰਦੇ ਸੋ ਸਤਿਗੁਰ ਕਹੀਐ ਜੋ ਹਰਿ ਹਰਿ ਕਥਾ ਸੁਣਾਵੈ"।*

*ਪੁਨਾਂ*

*ਧਨ ਧੰਨ ਗੁਰੂ ਜਿਨ ਨਾਮ ਆਰਾਧਿਆ*
*ਆਪ ਤਰਿਆ ਜਿਨੀ ਡਿਠਾ ਤਿਨਾ ਲਏ ਛਡਾਇ"*
*ਇਤਆਦਿ।।*

---

*** ਬਸੰਤ ਅੰਕ ਸੰ: ੧੯੮੮ ਪੰਨਾਂ ੧੦੨ ਕਾਲਮ ੨ (ਅ) ਤੋਂ ਅੱਗੇ ।।**

ਹੁਣ ਏਹ ਜਿੰਨੇ ਲੱਖਣ 'ਗੁਰੂ' ਪਦ ਦੇ ਬਾਣੀ ਵਿੱਚ ਕੀਤੇ ਗਏ ਹਨ ਸਾਰੇ ਦੇ ਸਾਰੇ ਹੀ ਅੰਤਹ ਕਰਣ ਵਸ਼ਿਸ਼ਟ ਚੇਤਨ ਦੇਹਧਾਰੀ ਦੇ ਵਿੱਚ ਹੀ ਘਟ ਸਕਦੇ ਹਨ, ਨਾਂ ਕਿ ਕਿਸੇ ਅੰਤਹ ਕਰਣ ਉਪਹਿਤ ਅਤੇ ਅਨਾਤਮ ਪਦਾਰਥ ਵਿੱਚ।।

ਏਸ ਵਾਸਤੇ ਗੁਰੂ ਗੋਬਿੰਦ ਸਿੰਘ ਜੀ ਦੀ ਬਾਬਤ ਏਹ ਕਹਿਣਾ ਕਿ ਆਪ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਥਾਪਿਆ ਏਸ ਗੱਲ ਦਾ ਢੰਢੋਰਾ ਦੇਣਾ ਹੈ ਕਿ ਆਪ ਨੇ ਗੁਰਬਾਣੀ ਵਿੱਚ ਕੀਤੇ ਹੋਏ ਗੁਰੂ ਲੱਖਣ ਨੂੰ ਰੱਦ ਕਰਕੇ ਉਸਦੇ ਵਿਰੁਧ ਆਪਣਾ ਨਵਾਂ ਮਤ ਪ੍ਰਚੱਲਤ ਕੀਤਾ ਪ੍ਰੰਤੂ ਅਜੇਹਾ ਕਹਿਣਾ ਬੱਜਰ ਪਾਪ ਦੇ ਸਮਾਨ ਹੈ। ਹਾਂ ਜੇ ਇਸ ਵਿਚਾਰ ਅਨੁਸਾਰ, ਕਿ ਗੁਰੂ ਸਾਹਿਬ ਚੂੰਕਿ ਸੁਤੰਤ੍ਰ ਸਨ ਅਤੇ ਆਪ ਹਰ ਇਕ ਪ੍ਰੀਵਰਤਨ ਕਰਨ ਦੀ ਸ਼ਕਤੀ ਰਖਦੇ ਸਨ, ਏਹ ਗੱਲ ਮੰਨ ਵੀ ਲਈ ਜਾਏ ਤਾਂ ਗ੍ਰੰਥ ਸਾਹਿਬ ਦੇ ਪੂਰਵੋਕਤ ਲੱਖਣਾਂ ਦੇ ਪ੍ਰਤੀ ਪਾਦਿਕ ਜਿਨੇ ਵੀ ਵਾਕ ਹਨ ਉਹ ਸਭ ਮਨਸੂਖ ਸ਼ੁਦਾ ਸਮਝਣੇ ਪੈਣਗੇ, ਇਸ ਲਈ ਇਹ ਅਕੀਦਾ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਅਨੁਸਾਰ ਹੀ ਮੰਨਣ ਯੋਗ ਨਹੀਂ ਹੈ ਕਿ ਦਸਮ ਪਾਤਸ਼ਾਹ ਨੇ ਗੁਰੂ ਨਾਨਕ ਦੇਵ ਜੀ ਦੇ ਤ੍ਰੀਕੇ ਅਨੁਸਾਰ ਗੁਰੂ ਲਖਣ ਦੇ ਵਾਚਕ ਸ਼ਬਦਾਂ ਨੂੰ ਮਨਸੂਖ ਕਰ ਦਿੱਤਾ ਤਾਂ ਤੇ ਸਿੱਧ ਹੈ ਕਿ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦੇਣ ਦਾ ਸਿਧਾਂਤ ਗੁਰਬਾਣੀ ਦੇ ਵਿਰੁਧ ਹੈ।।

**(ਇਤਹਾਸਕ ਕਸਵੱਟੀ)**

ਹੁਣ ਰਹੀ ਏਹ ਗੱਲ ਕਿ ਇਤਹਾਸਕ ਕਸੌਟੀ ਤੇ ਵੀ ਏਹ ਗੱਲ ਪੂਰੀ ਉੱਤਰਦੀ ਹੈ ਕਿ ਨਹੀਂ। ਇਤਹਾਸ ਦੀ ਪੜਤਾਲ ਕਰਨ ਦੇ ਪਸਚਾਤ ਜੋ ਖਾਸ ਗੱਲ ਪਾਠਕ ਜਨਾਂ ਦੇ ਦ੍ਰਿਸਟੀ-ਗੋਚਰ ਕਰਨ ਵਾਲੀ ਹੈ ਉਹ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਜਿਸ ਸਮੇਂ ਅਤੇ ਜਿਸ ਅਸਥਾਨ ਤੇ ਗੁਰਯਾਈ ਗੱਦੀ ਦਾ ਦੇਣਾ ਮੰਨਿਆ ਗਿਆ ਹੈ, ਓਸ ਸਮੇਂ ਗੁਰੂ ਗਰੰਥ ਸਾਹਿਬ ਦੀ ਕੋਈ ਵੀ ਬੀੜ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਸ ਮੌਜੂਦ ਸੀ ਯਾ ਨਹੀਂ? ਇਤਹਾਸ ਸਾਖੀ ਹੈ ਕਿ ਉਸ ਸਮੇਂ ਤਕ ਸਾਰੇ ਦੇਸ਼ ਵਿਚ ਕੇਵਲ ਤਿੰਨ ਹੀ ਬੀੜਾਂ ਸਨ। ਇਕ ਕਰਤਾਰ ਪੁਰ ਵਾਲੀ ਜੋ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਦੀ ਹਥੀਂ ਲਿਖਾਈ ਸੀ, ਦੂਸਰੀ ਭਾਈ ਬੰਨੋ ਵਾਲੀ, ਜਿਸ ਦਾ ਆਦਿ ਬੀੜ ਤੋਂ ਭਾਈ ਬੰਨੋ ਨੇ ਉਤਾਰਾ ਕੀਤਾ ਸੀ, ਤੀਜੀ ਦਮਦਮੇ ਵਾਲੀ, ਜੋ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਰਸਨਾਂ ਥੀਂ ਉਚਾਰਣ ਕਰਕੇ ਭਾਈ ਮਨੀ ਸਿੰਘ ਜੀ ਦੀ ਹਥੀਂ ਲਿਖਵਾਈ ਸੀ। ਹੁਣ ਇਤਹਾਸ ਇਸ ਗੱਲ ਦਾ ਸਾਖੀ ਹੈ ਕਿ ਨੰਦੇੜ (ਹਜ਼ੂਰ ਸਾਹਿਬ) ਵਿਖੇ ਸ੍ਰੀ ਗੁਰੂ ਦਸਮੇਸ ਜੀ ਪਾਸ ਏਨ੍ਹਾਂ ਤਿੰਨਾਂ ਬੀੜਾਂ ਵਿਚੋਂ ਇੱਕ ਵੀ ਮੌਜੂਦ ਨਹੀਂ ਸੀ। ਤਿੰਨੇ ਬੀੜਾਂ ਸਿਲਸਿਲੇ ਵਾਰ ਕਰਤਾਰਪੁਰ, ਭਾਈ ਕੀ ਮਾਂਗਟੀ; ਅਤੇ ਦਮਦਮੇ ਸਾਹਿਬ ਵਿਖੇ ਸਨ,ਅਤੇ ਚੌਥੀ ਬੀੜ ਕੋਈ ਤਯਾਰ ਨਹੀਂ ਸੀ ਕੀਤੀ ਗਈ।। ਹੁਣ ਪਾਠਕ ਜਨ ਆਪ ਹੀ ਏਸ ਗੱਲ ਤੇ ਵਿਚਾਰ ਕਰ ਸਕਦੇ ਹਨ, ਕਿ ਜਦ ਦਸਮ ਪਾਤਸ਼ਾਹ ਪਾਸ ਉਸ ਸਮੇਂ ਕੋਈ ਬੀੜ ਹੀ ਨਹੀਂ ਸੀ, ਤਾਂ ਪੰਜ ਪੈਸੇ ਤੇ ਨਾਰਯੇਲ ਧਰਕੇ ਕਾਹਦੇ ਅੱਗੇ ਮੱਥਾ ਟੇਕਿਆ ਗਿਆ? ਸੋ ਇਤਹਾਸ ਦੀ ਸ਼ਹਾਦਤ ਮੁਦਈ ਦੇ ਏਸ ਦਾਹਵੇ ਨੂੰ ਖਾਰਜ ਕਰਦੀ ਹੈ ਕਿ ਗੁਰੂ ਗਰੰਥ ਸਾਹਿਬ ਨੂੰ ਗੁਰਿਆਈ ਗੱਦੀ ਅਰਪਨ ਕੀਤੀ ਗਈ।। ਰਹੇ ਉਹ ਸਲੋਕ, ਆਗਜਾ ਭਈ ਅਕਾਲ ਵਾਲੇ। ਸੋ ਦਾਵੇ ਦੇ ਖਾਰਜ ਹੋ ਜਾਣ ਨਾਲ ਉਨ੍ਹਾਂ ਦੀ ਕੋਈ ਹਸਤੀ ਹੀ ਨਹੀਂ ਰਹਿ ਜਾਂਦੀ, ਅਤੇ ਉਨ੍ਹਾਂ ਦਾ ਦਸਮ ਪਾਤਸ਼ਾਹ ਦੀ ਬਾਣੀ (ਦਸਮ ਗਰੰਥ) ਵਿਚ ਨਾਂ ਦਰਜ ਹੋਣਾ ਹੀ ਏਸ ਗੱਲ ਦੀ ਤਸੱਲੀ ਬਖਸ਼ ਦਲੀਲ ਹੈ ਕਿ ਉਹ ਨਿਰਮੂਲ ਹਨ, ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਉਚਾਰਣ ਕੀਤੇ ਹੋਏ ਨਹੀਂ।। ਸੋ ਇਤਹਾਸ ਅਤੇ ਗੁਰਬਾਣੀ ਦੀ ਕਸਵਟੀ-ਅਨੁਸਾਰ ਏਹ ਅਕੀਦਾ ਕਦਾਚਿਤ ਸਿੱਧ ਨਹੀਂ ਹੋ ਸਕਦਾ ਕਿ ਗੁਰੂ ਗਰੰਥ ਸਾਹਿਬ ਨੂੰ ਗੁਰਿਆਈ ਦਿੱਤੀ ਗਈ। ਨਾਮਧਾਰੀ ਪੰਥ ਦੇ ਵਿਰੁਧ ਵਿਪੱਖੀ ਸਜਣਾਂ ਦੇ ਪਹਿਲੇ ਇਤ੍ਰਾਜ ਦਾ ਇਹ ਸੰਖੇਪ ਪਰ ਉਕਤੀ ਯੁਕਤ ਅਤੇ ਤਸੱਲੀ ਬਖਸ਼ ਹੱਲ ਹੈ।।

# ਦਸਮੇਸ ਜੀ ਦੇ ਜੋਤੀ ਜੋਤ ਸਮਾਣ ਦਾ ਸੰਮਤ

## (ੲ)

ਰਿਹਾ ਦੂਸਰਾ ਇਤ੍ਰਾਜ, ਕਿ ਜਦ ਗੁਰੂ ਬਾਲਕ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਤੋਂ ਲਗ ਭਗ ਸੌ ਸਾਲ ਪਿਛੋਂ ਹੋਏ ਤਾਂ ਉਨ੍ਹਾਂ ਨੂੰ ਯਾਰਵੇਂ ਗੁਰੂ ਅਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਉਨ੍ਹਾਂ ਦੇ ਉਪਦੇਸ਼ ਦਾਤਾ ਗੁਰੂ ਕਿਵੇਂ ਮੰਨਿਆ ਜਾਵੇ? ਇਸਦਾ ਉਤ੍ਰ ਦੇਣ ਤੋਂ ਪਹਿਲੋਂ ਏਸ ਗੱਲ ਦਾ ਨਿਸਚਿਤ ਕਰਨਾ ਨਹੈਤ ਜਰੂਰੀ ਹੈ, ਕਿ ਗੁਰੂ ਗੋਬਿੰਦ ਸਿੰਘ ਜੀ ਕੇਹੜੇ ਸੰਮਤ ਵਿਚ ਜੋਤੀ ਜੋਤ ਸਮਾਏ? ਅਤੇ ਬਾਬਾ ਬਾਲਕ ਸਿੰਘ ਜੀ ਕਿਸ ਸੰਮਤ ਵਿਚ ਪ੍ਰਗਟ ਹੋਏ। ਗੁਰੂ ਗੋਬਿੰਦ ਸਿੰਘ ਜੀ ਦੀ ਬਾਬਤ ਆਮ ਸਿੱਖਾਂ ਦਾ ਮਤ ਹੈ, ਕਿ ਆਪ ਨਦੇੜ (ਹੈਦਰਾਬਾਦ) ਵਿਖੇ ਸੰਮਤ ੧੭੬੫ ਬਿ: ਵਿਚ ਜੋਤੀ ਜੋਤ ਸਮਾਏ ਪ੍ਰੰਤੂ ਇਤਹਾਸ ਦੀ ਪੜਤਾਲ ਕਰਨ ਤੋਂ ਏਹ ਸਪਸ਼ਟ ਹੁੰਦਾ ਹੈ, ਕਿ ੧੭੬੫ ਵਿਚ ਗੁਰੂ ਜੀ ਜੋਤੀ ਜੋਤ ਨਹੀਂ ਸਮਾਏ ਸਨ। ਜੋ ਵਾਕਿਆ ਆਪਦੇ ਜੋਤੀ ਜੋਤ ਸਮਾਣ ਦੇ ਨਾਮ ਨਾਲ ਮਨਸੂਬ ਕੀਤਾ ਜਾਂਦਾ ਹੈ, ਉਹ ਦਸਮ ਪਾਤਸ਼ਾਹ ਜੀ ਦੀ ਹਕੂਮਤ ਦੇ ਮੁਕਾਬਲੇ ਤੇ ਇਕ ਡਿਪਲੋ-ਮੈਟਿਕ (ਨੀਤਕ) ਚਾਲ ਸੀ। ਜਿਸ ਵਿਚ ਆਪ ਨੂੰ ਪੂਰੀ ਪੂਰੀ ਸਫਲਤਾ ਪ੍ਰਾਪਤ ਹੋਈ। ਉਹ ਚਾਲ ਇਹ ਸੀ, ਕਿ ਹਕੂਮਤ ਨੂੰ ਗੁਰੂ ਸਾਹਬ ਦੇ ਪ੍ਰਲੋਕ ਗਮਨ ਦਾ ਨਿਸਚਾ ਹੋ ਜਾਏ, ਤਾਕਿ ਉਹ ਆਪ ਦੁਆਰਾ ਪੈਦਾ ਕੀਤੀ ਸ਼ਾਹੀ ਬਗ਼ਾਵਤ ਦੀ ਮੌਤ ਸਮਝ ਕੇ ਢਿੱਲੀ ਹੋ ਜਾਏ, ਅਤੇ ਦੂਸਰੇ ਬੰਨੇ ਆਪ ਕਿਸੇ ਗੁਪਤ ਰੂਪ ਵਿਚ ਵਿਚਰ ਕੇ ਆਪਣੇ ਉਦੇਸ਼ ਨੂੰ ਪੂਰਾ ਕਰਨ ਦਾ ਪੂਰਾ ਪੂਰਾ ਯਤਨ ਕਰਨ। ਚੁਨਾਚੇ ਅਜੇਹਾ ਹੀ ਹੋਇਆ। ਗੁਰੂ ਸਾਹਿਬ ਦੂਸਰੇ ਭੇਸ ਵਿੱਚ ਬਾਬਾ ਅਜਾਪਾਲ ਸਿੰਘ ਦੇ ਨਾਮ ਦੁਆਰਾ ਗੁਪਤ ਤੌਰ ਤੇ ਆਪਣੇ ਕੰਮ ਵਿਚ ਲੀਨ ਰਹੇ, ਅਤੇ ਸੰ: ੧੮੯੯ ਬਿ: ਨੂੰ ਜੋਤੀ ਜੋਤ ਸਮਾਏ। ਕਿਉਂਕਿ ਆਪ ਜੀ ਦੀ ਗੁਪਤ ਕਥਾ ਦਾ ਇਤਹਾਸ ਵਿੱਚ ਕਲਮ ਬੰਦ ਹੋਣਾ ਅਸੰਭਵ ਵਾਰਤਾ ਸੀ, ਏਸ ਵਾਸਤੇ ਇਤਹਾਸ ਨੇ ੧੭੬੫ ਬਿ: ਤਕ ਹੀ ਕਥਾ ਦੀ ਸਮਾਪਤੀ ਕਰ ਦਿੱਤੀ। ਆਪ ਦੇ ਪ੍ਰਲੋਕ ਗਮਨ ਕਰਨ ਦਾ ਸੰਮਤ ਵੀ ਏਹੋ ਹੀ ਸਮਝਿਆ ਗਿਆ ਜੋ ਕਿ ਗ਼ਲਿਤ ਹੈ। ਸੋ ਆਮ ਅਕੀਦੇ ਦੇ ਮੁਤਾਬਕ ਸੰਮਤ ੧੭੬੫ ਗੁਰੂ ਜੀ ਦੇ ਜੋਤੀ ਜੋਤ ਸਮਾਣ ਦਾ ਸੰਮਤ ਨਹੀਂ ਹੈ, ਬਲਕੇ ਵਾਸਤਵਿਕ ਸੰ: ੧੮੯੯ ਬਿ: ਹੈ। ਹੁਣ ਪੂਰਵੋਕਤ ਲੇਖ ਦੀ ਸਿੱਧੀ ਅਰਥ ਪਾਠਕਾਂ ਦੇ ਸਨਮੁਖ ਇਤਹਾਸ ਦੀ ਸ਼ਹਾਦਤ ਪੇਸ਼ ਕੀਤੀ ਜਾਂਦੀ ਹੈ।

(੧) ਗੁਰ ਪ੍ਰਤਾਪ ਸੂਰਜ ਦੇ ਉਤ੍ਰ ਐਨ ਅੰਸੂ ੨੩ ਵਿਖੇ ਛੰਦ ੩੬ ਤੋਂ ੩੭ ਤਕ ਵਰਨਨ ਕੀਤਾ ਗਿਆ ਹੈ, ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਚਿਤਾ ਵਿੱਚ ਪ੍ਰਵੇਸ਼ ਕਰਨ ਤੋਂ ਪਹਿਲੇ ਘੋੜਿਆਂ ਵਾਲੇ ਸੇਵਕ ਨੂੰ ਹੁਕਮ ਦੇ ਕੇ ਘੋੜਿਆਂ ਤੇ ਕਾਠੀਆਂ ਪਵਾਈਆਂ।

(੨) ਅੰਸੂ ੨੪ ਦੇ ਛੰਦ ਅੰਕ ੨ ਤੋਂ ੪ ਤਕ ਏਹ ਵਾਰਤਾ ਕਲਮ ਬੰਦ ਕੀਤੀ ਗਈ ਹੈ, ਕਿ ਕਨਾਤ ਅਰਥਾਤ ਚਿਤਾ ਅਸਥਾਨ ਵਿਖੇ ਇਸਥਿਤ ਹੋਕੇ ਗੁਰੂ ਜੀ ਨੇ ਸਿੱਖਾਂ ਨੂੰ ਏਹ ਸਿੱਖਜਾ ਦਿੱਤੀ, ਕਿ ਜਿਸ ਸਮੇਂ ਆਪ ਚਿਤਾ ਉਪਰ ਬੈਠ ਜਾਣਗੇ ਤਾਂ ਸਿੱਖ ਪ੍ਰਦੱਖਣਾ ਕਰਕੇ ਲੰਬੂ ਲਾਕੇ ਅਤੇ ਨਮਸਕਾਰ ਕਰਕੇ ਤੁਰੰਤ ਹੀ ਬਾਹਰ ਨਿਕਲ ਜਾਣ।

(੩) ਅੰਸੂ ੨੪ ਦੇ ਛੰਦ ੪ ਤੋਂ ੧੦ ਤਕ ਲਿਖਿਆ ਹੈ, ਕਿ ਗੁਰੂ ਜੀ ਸਨੱਧ ਬੱਧ ਹੋਕੇ ਚਿਖਾ ਪਰ ਜਾ ਬੈਠੇ, ਅਰ ਸਭ ਦੇਸ਼ਾਂ ਦੇ ਸਿੱਖਾਂ ਨੂੰ ਰੁਖਸਤ ਹੋਣ ਦੀ ਆਗਯਾ ਕੀਤੀ।

(੪) ਛੰਦ ਅੰਕ ੧੬ ਵਿੱਚ ਲਿਖਿਆ ਹੈ, ਕਿ ਜਿਸ ਵੇਲੇ ਗੁਰੂ ਜੀ ਦੀ ਆਗਯਾ ਨਾਲ ਸਿੰਘ, ਕਨਾਤੋਂ ਬਾਹਰ ਨਿਕਲ ਗਏ, ਉਨ੍ਹਾਂ ਦੇ ਕੰਨਾਂ ਵਿੱਚ 'ਵਾਹਿਗੁਰੂ ਜੀ ਕੀ ਫਤਹ' ਦੀ ਅਵਾਜ਼ ਸੁਨਾਈ ਦਿੱਤੀ।

(੫) ਛੰਦ ੨੯ ਤੋਂ ੩੩ ਤਕ ਸਿੰਘਾਂ ਦੀ ਸ਼ੋਕ ਅਵਸਥਾ ਦੀ ਸੂਚਨਾ ਮਿਲਦੀ ਹੈ, ਜਿਸ ਦੁਆਰਾ ਉਨ੍ਹਾਂ ਨੇ ਹੇਠ ਲਿਖੇ ਅਨੁਸਾਰ ਸ਼ੋਕ ਜਨਕ ਪ੍ਰਾਰਥਨਾਂ ਕੀਤੀ ਹੈ:-

(ੳ) ਹੇ ਮਹਾਰਾਜ ! ਅਸੀਂ ਸਾਰੇ ਸਿੱਖ ਪੰਜਾਬ ਦੇ ਵਾਸੀ ਹਾਂ ਸਾਡਾ ਇਸ ਅਸਥਾਨ (ਨਦੇੜ ਦੱਖਨ) ਵਿਖੇ ਕੀ ਆਸਰਾ ਹੈ?

(ਅ) ਹੇ ਦੀਨ ਦਯਾਲ ! ਅਸੀਂ ਕਿਸਦੇ ਚਰਨਾਂ ਵਿੱਚ ਬੈਠਿਆ ਕਰਾਂਗੇ ਅਤੇ ਅੰਮ੍ਰਿਤ ਵੇਲੇ ਅਰ ਸੰਧਿਆ ਸਮੇਂ ਹਜ਼ੂਰ ਤੋਂ ਬਿਨਾਂ ਕਿਸਦੇ ਮੂੰਹੋਂ ਸੁੰਦਰ ਬਾਣੀ ਅਤੇ ਪਵਿਤ੍ਰ ਉਪਦੇਸ਼ ਸ੍ਰਵਨ ਕਰਿਆ ਕਰਾਂਗੇ।

(ੲ) ਹੇ ਸੱਚੇ ਪਾਤਸ਼ਾਹ ! ਅਸੀਂ ਕਿਸ ਗੁਰੂ ਦਾ ਦਰਸ਼ਨ ਕਰਕੇ ਅਨੰਦ ਪ੍ਰਾਪਤ ਕੀਤਾ ਕਰਾਂਗੇ।

(੬) ਛੰਦ ੩੬ ਅਤੇ ੩੭ ਵਿੱਚ ਦਰਜ ਹੈ ਕਿ ਗੁਰੂ ਜੀ ਦੀ ਆਗਯਾ ਅਨੁਸਾਰ ਸਾਰੇ ਸਿੱਖ ਪ੍ਰਾਤਾ-ਕਾਲ ਤਕ ਕਨਾਤ ਦੇ ਨਿਕਟ ਅਸਥਾਨ ਵਿਖੇ ਇਸਥਿਤ ਰਹੇ। ਘੋੜਿਆਂ ਦੇ ਸੇਵਕ ਨੇ ਤਬੇਲੇ ਵਿੱਚ ਜਾਕੇ ਦੇਖਿਆ, ਕਿ ਕਮੈਤ ਘੋੜਾ ਅਪਣੇ ਅਸਥਾਨ ਵਿਖੇ ਮੌਜੂਦ ਨਹੀਂ ਹੈ ਪਸਚਾਤ ਸਿੰਘਾਂ ਨੂੰ ਜਾਕੇ ਸੂਚਨਾ ਦਿੱਤੀ ਕਿ ਤਬੇਲੇ ਵਿੱਚੋਂ ਕਮੈਤ ਘੋੜਾ ਕੋਈ ਲੈ ਗਿਆ ਹੈ। ਮੇਰਾ ਅਨਮਾਨ ਹੈ ਕਿ ਮਹਾਰਾਜ ਜੀ ਨੇ ਸਮੂਹ ਘੋੜਿਆਂ ਤੇ ਕਾਠੀਆਂ ਪਵਾਈਆਂ ਸਨ ਅਤੇ ਓਹਨਾਂ ਸਾਰਿਆਂ ਵਿੱਚੋਂ ਇਕ ਕਮੈਤ ਘੋੜੇ ਤੇ ਅਸਵਾਰ ਹੋਕੇ ਗਏ ਹਨ। ਸੁਣਕੇ ਸਭ ਸਿੱਖ ਅਸਚਰਜ ਸੋਚਾਂ ਵਿੱਚ ਲੀਨ ਹੋ ਗਏ ਅਤੇ ਦਿਲ ਵਿੱਚ ਆਖਣ ਲੱਗੇ ਏਹ ਕੀ ਕੌਤਕ ਹੈ।

(੭) ਛੰਦ ੩੭ ਤੋਂ ੩੯ ਤਕ ਇਹ ਪ੍ਰਸੰਗ ਵਿਦਮਾਨ ਹੈ, ਕਿ ਦੋ ਘੜੀਆਂ ਦਿਨ ਚੜ੍ਹਨ ਦੇ ਸਮੇਂ ਇਕ ਬਾਲਣ ਲਿਆਣ ਵਾਲੇ ਸਿੱਖ ਨੇ ਸਿੱਖਾਂ ਪਾਸ ਪਹੁੰਚ ਕੇ ਏਹ ਵਾਰਤਾ ਸੁਨਾਈ ਕਿ ਉਸਨੂੰ ਬਨ ਵਿਖੇ ਗੁਰੂ ਜੀ ਦਾ ਦਰਸ਼ਨ ਹੋਇਆ ਹੈ, ਅਰ ਮਹਾਰਾਜ ਜੀ ਨੇ ਖਲੋ ਕੇ ਏਹ ਸੰਦੇਸ ਦਿੱਤਾ ਹੈ, ਕਿ ਘੋੜਾ ਓਹ ਆਪ ਲੈ ਗਏ ਹਨ, ਸ਼ੋਕ ਅਰ ਚਿੰਤਾ ਨਹੀਂ ਕਰਨੀ। ਸਤਿਨਾਮ ਦਾ ਜਾਪ ਕਰਨਾ ਜੋ ਅੰਤ ਨੂੰ ਸਹਾਈ ਹੋਵੇਗਾ। ਏਹ ਸੁਨੇਹਾ ਦੇਕੇ ਗੁਰੂ ਜੀ ਅੱਗੇ ਚਲੇ ਗਏ। ਇਹ ਸੁਣਕੇ ਸਿੰਘ ਬੜੇ ਹੀ ਅਚਰਜ ਹੋਏ।

(੮) ਅਗੇ ਅੰਸੂ ੨੫ ਛੰਦ ਅੰਕ ੧ ਤੋਂ ੧੨ ਤਕ ਲਿਖਿਆ ਹੈ, ਕਿ ਜਦ ਪਹਿਰ ਦਿਨ ਚੜੇ ਘੋੜੇ ਦੇ ਚਲੇ ਜਾਣ, ਅਤੇ ਬਾਲਣ ਵਾਲੇ ਸਿੱਖ ਦੇ ਸੁਨੇਹੇ ਸੰਬੰਧੀ ਸ਼ੋਕਮਈ ਅਤੇ ਅਸਚਰਜ ਜਨਕ ਵਾਰਤਾਲਾਪ ਹੋ ਰਿਹਾ ਸੀ, ਇਕ ਸਾਧ ਨੇ ਆਕੇ ਸਿੰਘਾਂ ਦੀ ਸ਼ੋਕ ਅਵਸਥਾ ਅਤੇ ਚਿੰਤਾਤੁਰ ਹੋਣ ਦਾ ਕਾਰਨ ਪੁਛਿਆ ਜਿਸ ਦੇ ਉਤ੍ਰ ਵਿੱਚ ਸਿੰਘਾਂ ਨੇ ਗੁਰੂ ਜੀ ਦੇ ਪ੍ਰਲੋਕ ਗਮਨ ਕਰਨ ਦੀ ਘਟਨਾ ਵਰਨਨ ਕਰਦਿਆਂ ਹੋਇਆਂ ਕਿਹਾ ਕਿ ਜਿਸ ਪ੍ਰਕਾਰ ਸੈਨਾਪਤੀ ਤੋਂ ਬਿਨਾ ਸੈਨਾ ਨਿਕੰਮੀ ਹੁੰਦੀ ਹੈ, ਚੰਦ ਤੋਂ ਬਿਨਾਂ ਰਾਤ ਮਲੀਨ ਹੁੰਦੀ ਹੈ, ਜਿਸ ਤਰ੍ਹਾਂ ਕ੍ਰਿਸ਼ਨ ਜੀ ਦੇ ਮਥਰਾ ਗਮਨ ਕਾਲ ਵਿਖੇ ਗੋਪੀਆਂ ਦੀ ਦਸ਼ਾ ਸੀ ਅਤੇ ਸ੍ਰੀ ਰਾਮਚੰਦ੍ਰ ਜੀ ਦੇ ਬਨ-ਬਾਸ ਕਾਲ ਵਿਖੇ ਅਵਧ-ਪੁਰੀ ਦੇ ਨਰ ਨਾਰੀ ਦੁਖੀ ਸਨ, ਏਸੇਤ੍ਰਾਂ ਗੁਰੂ ਜੀ ਤੋਂ ਬਿਨਾਂ ਸਿੰਘਾਂ ਦੀ ਹਾਲਿਤ ਹੈ। ਸਾਧ ਨੇ ਕਿਹਾ ਕਿ:-

ਰਸਤੇ ਵਿਚ ਮੈਨੂੰ ਗੁਰੂ ਜੀ ਕੁਮੈਤ ਘੋੜੇ ਪਰ ਚੜ੍ਹੇ ਹੋਏ ਜਾਂਦੇ ਮਿਲੇ ਹਨ। ਮੈਂ ਜਦ ਚਰਨ ਕਮਲਾਂ ਪਰ ਨਮਸ਼ਕਾਰ ਕੀਤੀ ਤਾਂ ਆਪ ਨੇ ਮੁਸਕ੍ਰਾਂਦਿਆਂ ਹੋਇਆਂ ਫੁਰਮਾਇਆ, ਕਿ ਸੰਤ ਜੀ ਆਵੋ ਦਰਸ਼ਨ ਦਿਓ ਵੀ ਤੇ ਲਵੋ ਵੀ, ਹਰੀ ਜਨਾਂ ਦੇ ਮਿਲਨ ਕਰਕੇ ਅਤੀ ਅਨੰਦ ਪ੍ਰਾਪਤ ਹੁੰਦਾ ਹੈ। ਏਹ ਅੰਤਮ ਦਰਸ਼ਨ ਹੈ। ਮੈਂ ਹੱਥ ਜੋੜ ਅਰਜ ਕੀਤੀ ਜੀ ! ਸਚੇ ਪਾਤਸ਼ਾਹ!! ਆਪ ਨੇ ਕਿਧਰ ਨੂੰ ਕਮਰਕਸੇ ਲਾਏ ਹਨ? ਦੀਨ ਦਜਾਲ ! ਆਪ ਦੀ ਹਜ਼ੂਰੀ ਵਿੱਚ ਕੋਈ ਦਾਸ ਵੀ ਨਹੀਂ ਹੈ। ਇਕੱਲੇ ਹੀ ਕਿਧਰ ਨੂੰ ਜਾ ਰਹੇ ਹੋ? ਮੁਸਕਰਾ ਕੇ ਮਹਾਰਾਜ ਜੀ ਨੇ ਉੱਤ੍ਰ ਦਿੱਤਾ ਕਿ ਅਸੀਂ ਸ਼ਿਕਾਰ ਵਾਸਤੇ ਜੰਗਲ ਨੂੰ ਜਾ ਰਹੇ ਹਾਂ, ਅਤੇ ਮਨ ਦੀ ਭਾਵਨਾ ਅਨੁਸਾਰ ਸੈਲ ਕਰਾਂਗੇ ਅਰ ਜਿਥੇ-੨ ਰੁਚੀ ਹੋਵੇਗੀ ਬਿਚਰਾਂਗੇ ਇਸ ਪ੍ਰਕਾਰ ਕਹਿੰਦੇ ਹੋਏ ਮਹਾਰਾਜ ਜੀ ਅੱਗੇ ਚਲੇ ਗਏ। ਸੋ ਮੈਂ ਅਜੇ ਹੁਣੇ ਹੀ ਦੇਖਕੇ ਆ ਰਿਹਾ ਹਾਂ ਪ੍ਰੰਤੂ ਤੁਸਾਂ ਅਚਾਨਕ ਹੀ ਪ੍ਰਲੋਕ ਗਮਨ ਦੀ ਖਬਰ ਸੁਣਾਕੇ ਮੈਨੂੰ ਹੈਰਾਨ ਕਰ ਦਿੱਤਾ ਹੈ। ਭਲਾ ਖਾਲਸਾ ਜੀ! ਜੇ ਗੁਰੂ ਜੀ ਪ੍ਰਲੋਕ ਗਮਨ ਕਰ ਗਏ ਹੁੰਦੇ ਤਾਂ ਮੈਨੂੰ ਕਿਵੇਂ ਦਰਸ਼ਨ ਹੋ ਸਕਦੇ ਸਨ? ਜਦ ਮੈਂ ਰਸਤੇ ਵਿੱਚ ਜਾਂਦਿਆਂ ਦਾ ਭਲੀ ਪ੍ਰਕਾਰ ਦਰਸ਼ਨ ਕੀਤਾ ਹੈ, ਤਾਂ ਦੱਸੋ ਕਿ ਮੇਰੇ

ਰਿਦੇ ਵਿਚ ਓਨਾ ਦੇ ਪ੍ਰਲੋਕ ਗਮਨ ਦਾ ਸੰਸਾ ਕਿਵੇਂ ਉਤਪਨ ਹੋ ਸਕਦਾ ਹੈ?

(੯) ਛੰਦ ੨੪ ਤੋਂ ਲੈਕੇ ੨੬ ਤੁਕ ਅੰਗੀਠਾ ਫੋਲਨ ਦਾ ਬ੍ਰਿਤਾਂਤ ਇਸ ਪ੍ਰਕਾਰ ਲਿਖਿਆ ਗਿਆ ਹੈ, ਕਿ ਪਹਿਲੇ ਕਨਾਤ ਹਟਾ ਦਿੱਤੀ ਗਈ, ਪਸਚਾਤ ਸਾਰੀ ਭਸਮ ਇਕੱਠੀ ਕਰਕੇ ਫੋਲੀ ਗਈ ਪ੍ਰੰਤੂ ਅਸਥੀ ਦਾ ਅੰਸ ਮਾਤਰ ਵੀ ਪ੍ਰਾਪਤ ਨਹੀਂ ਹੋਇਆ ਅਤੇ ਨਾਂ ਹੀ ਕੋਈ ਸ਼ਸਤ੍ਰ ਮਿਲਿਆ ਜਿਨਾਂ ਨੂੰ ਧਾਰਨ ਕਰਕੇ ਗੁਰੂ ਜੀ ਚਿਤਾ ਪਰ ਬੈਠੇ ਸਨ। ਏਹ ਦੇਖਕੇ ਸਭ ਸਿੱਖਾਂ ਨੂੰ ਨਿਸਚਾ ਹੋ ਗਿਆ ਕਿ ਗੁਰੂ ਜੀ ਠੀਕ ਦੇਹ ਸਹਿਤ ਚਲੇ ਗਏ ਹਨ, ਅਤੇ ਰਸਤੇ ਵਿਖੇ ਜਾਂਦਿਆਂ ਸਿੱਖ ਅਤੇ ਸਾਧੂ ਨੂੰ ਦਰਸ਼ਨ ਹੋਣ ਵਾਲੇ ਪ੍ਰਸੰਗ ਦਰੁਸਤ ਹਨ।

(੧੦) ਏਸੇ ਹੀ ਅੰਸੂ ਦੇ ਛੰਦ ੩੩ ਤੋਂ ਲੈਕੇ ੬੧ ਤਕ ਰੁਸਤਮਰਾਏ ਅਤੇ ਬਾਲਾ ਰਾਏ ਨੂੰ ਪੂਨੇ ਸਤਾਰੇ ਦੇ ਕਿਲੇ ਵਿੱਚੋਂ ਆਪਣੇ ਘੋੜੇ ਦੀਆਂ ਰਕਾਬ ਦਵਾਲਾਂ ਨਾਲ ਖੜ੍ਹਿਆਂ ਕਰਕੇ ਘੋੜਾ ਟਪਾ ਕੇ, ਜੋ ਬਾਹਰ ਕੱਢਨ ਦੀ ਘਟਨਾ ਹੈ, ਸੱਚੀ ਹੈ ਯਾਂ ਝੂਠੀ? ਜੇ ਸੱਚੀ ਹੈ ਤਾਂ ਪ੍ਰਤਖ ਸੀ ਕਿ ਸੁਫਨਾਂ?

ਪੂਰਵ ਕਥਿਤ ਸਾਰੇ ਹੀ ਪ੍ਰਸ਼ਨਾਂ ਤੇ ਜਦ ਵਿਚਾਰ ਕੀਤੀ ਜਾਏ ਤਾਂ ਸਾਫ ਸਿੱਧ ਹੋ ਜਾਂਦਾ ਹੈ, ਕਿ ਗੁਰੂ ਜੀ ਨੇ ਅਪਨੇ ਗੁਪਤ ਹੋਣ ਦੇ ਵਾਸਤੇ ਅਤੇ ਹਕੂਮਤ ਨੂੰ ਆਪਣੇ ਜੋਤੀ ਜੋਤ ਸਮਾਣ ਦਾ ਨਿਸਚਾ ਕਰਾਣ ਅਰਥ ਹੀ ਇਹ ਸਾਰੀ ਲੀਲਾ ਰਚੀ ਸੀ। ਵਰਨਾਂ ਵਿਚਾਰ ਯੋਗ ਗੱਲ ਹੈ ਕਿ ਗੁਰੂ ਜੀ ਨੂੰ ਜਿਉਂਦਿਆਂ ਹੀ ਚਿੱਖਾ ਵਿੱਚ ਬੈਠ ਕੇ ਆਪਣੀ ਇੱਛਾ ਨਾਲ ਦਗਧ ਹੋਣ ਦੀ ਕੀ ਲੋੜ ਸੀ? ਕੀ ਅਜੇਹਾ ਕਰਨ ਨਾਲ ਪ੍ਰਤਿ-ਪੱਖੀ ਲੋਕ ਗੁਰੂ ਜੀ ਤੇ ਆਤਮ-ਘਾਤ ਦਾ ਦੋਸ਼ ਨਾਂ ਅਰੋਪਨਗੇ? ਮੁਕਦੀ ਗੱਲ ਏਹ ਕਿ ਗੁਰੂ ਜੀ ਕਨਾਤ ਵਿੱਚ ਪ੍ਰਵਿਸ਼ਟ ਹੋਕੇ ਸਿੱਖਾਂ ਦੀ ਵੀ ਅੱਖ ਬਚਾਕੇ ਕਨਾਤ ਦੇ ਦੂਸਰੇ ਬੰਨਿਓ ਦੀ ਨਿਕਲ ਗਏ, ਅਤੇ ਕਿਸੇ ਆਪਣੇ ਨਿਰਾਲੇ ਚੋਜ ਦੁਆਰਾ ਅਸਤਬਲ ਵਿੱਚੋਂ ਕੁਮੈਤ ਘੋੜਾ ਲੈਕੇ ਰਾਹੇ ਪਏ।

## ਬਾਬਾ ਅਜਾਪਾਲ ਸਿੰਘ ਜੀ ਦਾ ਰੂਪ

ਇਸ ਤੋਂ ਪਿਛੋਂ ਗੁਰੂ ਜੀ ਕਿਧਰ ਗਏ, ਕਿਥੇ ਰਹੇ, ਅਤੇ ਕੀ ਕਰਦੇ ਰਹੇ? ਏਹ ਸਵਾਲ ਹਨ, ਇਸ ਦਾਸਤਾਨ ਦੇ ਵਰਨਨ ਕਰਨ ਤੋਂ ਪਸਚਾਤ ਪੈਦਾ ਹੁੰਦੇ ਹਨ। ਪਹਿਲੀ ਗੱਲ ਤਾਂ ਏਹ ਹੈ ਕਿ ਗੁਰੂ ਜੀ ਜਦ ਇਰਾਦੇ ਨਾਲ ਗੁਪਤ ਹੋਏ ਤਾਂ ਕਿਸ ਦੀ ਸ਼ਕਤੀ ਸੀ ਕਿ ਆਪ ਜੀ ਦੀ ਲੀਲ੍ਹਾ ਨੂੰ ਲਖ ਸਕਦਾ? ਅਤੇ ਓਹ ਵੀ ਉਸ ਰੂਪ ਵਿਚ ਜਦਕਿ ਸਵਾਏ ਦਯਾ ਸਿੰਘ ਜੈਸੇ ਸਿੱਖਾਂ ਦੇ ਜਿਨਾਂ ਪ੍ਰਤੀ ਮਲੂਮ ਹੁੰਦਾ ਹੈ ਕਿ ਇਸ ਗੁਪਤ ਭੇਦ ਦਾ ਗਿਆਨ ਸੀ ਸਭ ਨੂੰ ਹੀ ਨਿਸਚਾ ਹੋ ਚੁੱਕਾ ਸੀ ਕਿ ਗੁਰੂ ਜੀ ਪ੍ਰਲੋਕ ਗਮਨ ਕਰ ਗਏ ਅਤੇ ਦਯਾ ਸਿੰਘ ਹੁਰਾਂ ਨੂੰ ਇਹ ਹੁਕਮ ਸੀ, ਕਿ ਏਸ ਗੱਲ ਦੀ ਹਵਾੜ ਤਕ ਨਹੀਂ ਕਢਣੀ। ਏਸ ਵਾਸਤੇ ਗੁਰੂ ਮਹਾਰਾਜ ਦੇ ਏਸ ਗੁਪਤ ਜੀਵਨ ਸਬੰਧੀ ਇਤਹਾਸ ਬਿਲਕੁਲ ਚੁਪ ਹੈ। ਹਾਂ ਸ੍ਰੀਮਾਨ ਭਾਈ ਕਾਹਨ ਸਿੰਘ ਜੀ ਨਾਭਾ ਨਿਵਾਸੀ ਦੇ ਇਕ ਲੇਖ ਬਨਾਮ **'ਇਤਹਾਸ ਦੇ ਅਣਲਿਖੇ ਪੱਤ੍ਰੇ'** ਦੁਆਰਾ ਏਹ ਸਿਧ ਹੁੰਦਾ ਹੈ, ਕਿ ਗੁਰੂ ਜੀ ਬਹੁਤ ਕਾਲ ਤਕ ਬਾਬਾ ਅਜਾਪਾਲ ਸਿੰਘ ਦੇ ਰੂਪ ਵਿੱਚ ਰਯਾਸਤ ਨਾਭਾ ਦੇ ਇਕ ਜੰਗਲ ਵਿਚ ਰਹੇ ਅਤੇ ਬੰਦੇ ਬਹਾਦਰ ਵਾਲੀਆਂ ਲੜਾਈਆਂ ਵਿਚ ਸਿੱਖਾਂ ਨੂੰ ਮੁਗ਼ਲਾਂ ਦੇ ਵਿਰੁਧ ਗੁਪਤ ਮਸ਼ਵਰੇ ਭੇਜਦੇ ਰਹੇ। ਅਤੇ ਹੋਰ ਮੁਨਾਸਬ ਸਹੈਤਾ ਕਰਦੇ ਰਹੇ। ਤਦ ਪਸਚਾਤ ਸੰ: ੧੮੬੯ ਬਿ: ਵਿਚ ਜੋਤੀ ਜੋਤ ਸਮਾ ਗਏ।। ਏਹ ਲੇਖ ਦੋ ਅੰਕਾਂ ਵਿਚ ਭਾਈ ਸਾਹਿਬ ਨੇ ਪੰਜਾਬੀ ਦੇ ਪ੍ਰਸਿੱਧ ਰਸਾਲਾ "ਫੁਲਵਾੜੀ" ਵਿਚ ਪ੍ਰਕਾਸ਼ਤ ਕਰਾਯਾ ਹੈ, ਅਤੇ ਮੇਰੀ ਸੁਤੰਤ੍ਰ ਰਾਏ ਹੈ, ਕਿ ਦਸਮ ਪਾਤਸ਼ਾਹ ਥੀਂ ਅਗੇ ਗੁਰੂ ਨਾਂ ਮੰਨਣ ਵਾਲੇ ਕੁਛ ਖਾਸ ਸਜਨਾਂ ਵਲੋਂ ਭਾਈ ਸਾਹਿਬ ਨੂੰ ਏਸ ਲੇਖ ਨੂੰ ਮੁਕੰਮਲ ਨਾਂ ਕਰਨ ਵਾਸਤੇ ਪ੍ਰਾਥਨਾਂ ਕੀਤੀ ਗਈ। ਵਰਨਾਂ ਹੋਰ ਵੀ ਬਹੁਤ ਸਾਰੇ-ਵਾਕਿਆਤ ਜੋ ਕਿ ਗੁਪਤ ਸਨ, ਪ੍ਰਗਟ ਹੋ ਜਾਂਦੇ। ਇਸ ਦਾ ਕਾਰਨ ਏਹ ਸੀ, ਕਿ ਏਸ ਲੇਖ ਨਾਲ ਗੁਰੂ ਸਿਸਟਮ ਬੰਦ ਕਰਨ ਵਾਲੇ ਅਕੀਦੇ ਨੂੰ ਬਹੁਤ ਹੱਦ ਤਕ ਨੁਕਸਾਨ ਪੁਜਦਾ ਸੀ। ਏਹ ਮੇਰਾ ਆਪਣਾ ਵਿਚਾਰ ਹੈ। ਸੰਭਵ ਹੋ ਸਕਦਾ ਹੈ ਕਿ ਇਹ ਦਰੁਸਤ ਨਾਂ ਵੀ ਹੋਵੇ, ਪ੍ਰੰਤੂ ਅਨੁਮਾਨ ਨਾਲ ਇਸ ਦੇ ਠੀਕ ਹੋਣ ਦਾ ਨਿਸਚਾ ਹੁੰਦਾ ਹੈ।

ਜੇ ਉਪਰ ਲਿਖਿਆ ਸਾਰਾ ਲੇਖ ਇਤਹਾਸ ਦੇ ਅਨੁਸਾਰ , ਅਤੇ ਉਕਤੀ ਯੁਕਤ ਹੈ ਅਤੇ ਸ੍ਰੀ ਮਾਨ ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਵਾਲੇ ਲੇਖ ਵਿਚ ਵੀ ਸਚਾਈ ਹੈ, ਤਾਂ ਏਹ ਗੱਲ ਡੰਕੇ ਦੀ ਚੋਟ ਨਾਲ ਕਹੀ ਜਾ ਸਕਦੀ ਹੈ, ਕਿ ਜਿਸ ਸੰਮਤ ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਜੋਤੀ ਜੋਤ ਸਮਾਏ ਓਦੋਂ ਗੁਰੂ ਬਾਬਾ ਬਾਲਕ ਸਿੰਘ ਜੀ ਦੀ ਅਵਸਥਾ ੨੯ ਸਾਲਾਂ ਦੀ ਸੀ। ਕਿਉਂਕਿ ਗਜਾਨੀ ਗਜਾਨ ਸਿੰਘ ਜੀ ਨੇ ਆਪਣੇ ਪੰਥ ਪ੍ਰਕਾਸ਼ ਵਿੱਚ ਬਾਬਾ ਜੀ ਦਾ ਪ੍ਰਗਟ ਹੋਣਾ ਸੰਮਤ ੧੮੫੬ ਬਿ: ਵਿੱਚ ਲਿਖਿਆ ਹੈ, ਪ੍ਰੰਤੂ ਬਾਬਾ ਜੀ ਦੇ ਖਾਨਦਾਨ ਦੁਆਰਾ ਜੋ ਆਪ ਦੇ ਅਵਤਾਰ ਧਾਰਨ ਦਾ ਸੰਮਤ ਤਸਦੀਕ ਹੋਇਆ ਹੈ, ਉਹ ੧੮੪੧ ਬਿ: ਹੈ। ਹੁਣ ਦਸਮੇਸ਼ ਜੀ ਦਾ ੧੮੬੯ ਵਿਚ ਜੋਤੀ ਜੋਤ ਸਮਾਣਾ, ਅਤੇ ਗੁਰੂ ਬਾਲਕ ਸਿੰਘ ਜੀ ਦਾ ਸੰਮਤ ੧੮੪੧ ਵਿਚ ਉਤਪਨ ਹੋਣਾਂ ਵਿਪੱਖੀ ਸੱਜਣਾਂ ਦੇ ਏਸ ਇਤ੍ਰਾਜ ਨੂੰ ਮਲੀਆ ਮੇਟ ਕਰ ਦਿੰਦਾ ਹੈ, ਕਿ ਬਾਬਾ ਬਲਾਕ ਸਿੰਘ ਜੀ ਦਸਮੇਸ਼ ਜੀ ਤੋਂ ੧੦੦ ਸਾਲ ਪਿਛੋਂ ਹੋਏ ਹਨ, ਏਸ ਵਾਸਤੇ ਆਪ ਗੁਰੂ ਦਸਮ ਜੀ ਦੇ ਸਿੱਖ ਅਤੇ ਉਤ੍ਰ-ਅਧਿਕਾਰੀ ਨਹੀਂ ਹੋ ਸਕਦੇ।

ਏਹੀ ਕਾਰਨ ਹੈ ਕਿ ਪੰਥ ਪ੍ਰਕਾਸ਼-ਰਚਯਤ ਭਾਈ ਗਜਾਨ ਸਿੰਘ-ਗਜਾਨੀ ਵਿਚ ਇਹ ਲਿਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਬਾਲਕ ਸਿੰਘ ਜੀ ਨੂੰ ਦਰਸ਼ਨ ਦਿੱਤਾ।

**ਭੁਲੇਖਾ**

ਇਸ ਥੀਂ ਅਗੇ ਗਜਾਨੀ ਗਜਾਨ ਸਿੰਘ ਜੀ ਦੇ ਪੰਥ ਪ੍ਰਕਾਸ਼ ਦੇ ਇਕ ਕਬਿੱਤ ਦਾ ਹਵਾਲਾ ਪੂਰਵ ਉਕਤ ਲੇਖ ਦੀ ਸਮਾਪਤੀ ਵਿਚ ਦਿੱਤਾ ਸੀ। ਜੋ ਕਿ ਭੁਲੇਖੇ ਨਾਲ (ਇਤਫਾਕੀਆ) ਉਸ ਕਬਿੱਤ ਦੀ ਥਾਉਂ ਛਪ ਗਿਆ ਜੋ ਕਿ ਗੁਰੂ ਬਾਲਕ ਸਿੰਘ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਮਿਲਾਪ ਸਬੰਧੀ ਸੀ। ਜੇ ਕੋਈ ਕਹੇ, ਕਿ ਇਹ ਗੱਲ ਇਰਾਦੇ ਨਾਲ ਕੀਤੀ ਗਈ ਹੈ ਤਾਂ ਉਸਦੀ ਮਰਜ਼ੀ ਪ੍ਰੰਤੂ ਵਿਚਾਰ ਯੋਗ ਗੱਲ ਹੈ, ਕਿ ਜਿਸ ਕਬਿੱਤ ਦੀ ਥਾਉਂ ਉਹ ਭੁਲੇਖੇ ਨਾਲ ਪ੍ਰਕਾਸ਼ਿਤ ਹੋ ਗਿਆ ਹੈ, ਉਹ ਕਬਿੱਤ ਸਾਡੇ ਦਾਵੇ ਦੀ ਤਾਈਦ ਵਾਸਤੇ ਪ੍ਰਕਾਸ਼ਿਤ ਹੋਏ ਕਬਿੱਤ ਨਾਲੋਂ ਬਦਰਜਹਾ ਉਪਜੋਗੀ ਅਤੇ ਸੂਤਰ ਸੀ। ਉਹ ਕਬਿੱਤ ਏਹ ਹੈ:-

*"ਬਾਲਕ ਮ੍ਰਿਗੇਸ਼ ਤੇ ਵਸ਼ੇਸ਼ ਉਪਦੇਸ਼ ਨਾਮ*
*ਯਦੀ ਨਰ ਨਾਰੀ ਲੈ ਅਪਾਰੀ ਭਵ ਤੇ ਤਰੇ।*
*ਔਰ ਇਲਹਾਮ ਕਈ ਬਾਰ ਕਰਤਾਰ ਦਯੋ*
*ਨਾਮ ਦੈ ਉਧਾਰ ਕਰ ਜੀਵਨ ਕਾ ਤੂ ਖਰੇ।*
*ਐਪੈ ਗੁਰੂ ਦਸਮ ਦਰਸ ਦੈ ਜੋ ਕਹਿਯੋ ਤਾਂਹਿ*
*ਮੇਰੋ ਅਵਤਾਰ ਅੰਸ ਰਾਮ ਸਿੰਘ ਹ੍ਵੈ ਭਰੇ।*
*ਯਾਹਿਂ ਹਿਤ ਤਾਹਿਂ ਨਾਹਿਂ ਔਰ ਕਾਹਿ ਮਾਹਿ ਨਿਜ*
*ਸ਼ਕਤਿ ਰਖਾਈ ਗੁਰ ਵਾਕ ਦਿਵ ਥੇ ਧਰੇ।।" -(ਪੰਥ ਪ੍ਰਕਾਸ਼)*

ਏਸ ਕਬਿੱਤ ਦਾ ਅਰਥ ਸਪਸ਼ਟ ਹੀ ਹੈ। ਗੁਰੂ ਦਸਮ ਪਾਤਸ਼ਾਹ ਦੇ ਗੁਰੂ-ਬਾਲਕ ਸਿੰਘ ਜੀ ਨੂੰ ਮਿਲਣ ਦਾ ਇਹ (ਅਕਟ) ਤੇ ਇਤਹਾਸਕ ਪ੍ਰਮਾਣ ਹੈ।

**ਬਸੰਤ ਲੇਖ ਦਾ ਅੰਤ**

ਸੋ ਪਯਾਰੇ ਪਾਠਕ ਗਣ ! ਮੇਰੇ ਖਯਾਲ ਵਿਚ ਏਸ ਗੱਲ ਦਾ ਨਿਰਨਾ ਹੋਣ ਵਿੱਚ ਕੋਈ ਕਸਰ ਬਾਕੀ ਨਹੀਂ ਰਹੀ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਸਿੱਖ ਅਤੇ ਗੁਰੂ ਨਾਨਕ ਪਾਤਸ਼ਾਹ ਦੇ ਯਾਰ੍ਹਵੇਂ ਜਾ-ਨਸ਼ੀਨ, ਜਿਨਾਂ ਨੂੰ ਦਸਮ ਪਾਤਸ਼ਾਹ ਤੋਂ ਗੁਰਿਆਈ ਦਾ ਅਧਿਕਾਰ ਪ੍ਰਾਪਤ ਹੋਇਆ। ਗੁਰੂ ਬਾਲਕ ਸਿੰਘ ਜੀ ਹੀ ਸਨ। ਤਾਂ ਤੇ ਨਾਮਧਾਰੀ ਪੰਥ ਦਾ ਅਰਦਾਸ ਵਿੱਚ ਦਸਮ ਪਾਤਸ਼ਾਹ ਜੀ ਦੇ ਪਿਛੋਂ ਗੁਰੂ ਬਾਲਕ ਸਿੰਘ ਜੀ ਨੂੰ ਯਾਰ੍ਹਵੇਂ ਪਾਤਸ਼ਾਹ ਕਹਿਣਾ, ਗੁਰੂ ਬਾਣੀ ਦੇ ਅਨੁਕੂਲ ਇਤਹਾਸ ਦੇ ਮੁਤਾਬਕ ਅਤੇ ਪੂਰਣ ਰੂਪ ਵਿੱਚ ਉਕਤੀ ਯੁਕਤ ਹੈ।।

# ਉੱਤ੍ਰ ਪੱਖ ਅਤੇ ਵਿਚਾਰ

## (ਪਰਕ੍ਰਣ ੨)

ਸਾਡੇ ਪੂਰਵੋਕਤ ਲੇਖ ਸਬੰਧੀ ਅਖਬਾਰ 'ਖਾਲਸਾ ਸਮਾਚਾਰ' ਅੰਮ੍ਰਿਤਸਰ ਨੇ ਮਜ਼ਮੂਨਾਂ ਦਾ ਜੋ ਖਾਸ ਸਿਲਸਿਲਾ ਪ੍ਰਕਾਸ਼ਿਤ ਕੀਤਾ ਹੈ ਉਸ ਵਿਚ ਐਡੀਟਰ ਸਾਹਿਬ ਨੇ ਗੁਰੂ ਬਾਲਕ ਸਿੰਘ ਜੀ ਦੀ ਗੁਰਿਆਈ ਵਾਲੇ ਦਾਵੇ ਨੂੰ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਮੁਕਾਬਲੇ ਤੇ ਖੰਡਨ ਕਰਨ ਦੀ ਸਿਰ ਤੋੜ ਕੋਸ਼ਸ਼ ਕੀਤੀ ਹੈ। ਜਿਨਾਂ ਯੁਕਤੀਆਂ ਅਤੇ ਪ੍ਰਮਾਣਾਂ ਨਾਲ ਉਨ੍ਹਾਂ ਨੇ ਅਸਲੀ ਗੱਲ ਨੂੰ ਪਰਦੇ ਵਿਚ ਰਖਕੇ ਅਪਣਾ ਅਯੁਕਤ ਅਤੇ ਨਿਰਮੂਲ ਪਖ ਸਿਧ ਕਰਨ ਦਾ ਪ੍ਰਯਤਨ ਕੀਤਾ ਹੈ ਉਨ੍ਹਾਂ ਤੇ ਏਸ ਪ੍ਰਕਰਣ ਵਿਚ ਵਿਚਾਰ ਕੀਤੀ ਜਾਂਦੀ ਹੈ। ਵਿਚਾਰ ਨੂੰ ਸ਼ੰਕਾ ਸਮਾਧਾਨ ਦੇ ਰੂਪ ਵਿਚ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤਾ ਜਾਂਦਾ ਹੈ। ਬਾਦੀ ਅਤੇ ਪ੍ਰਤਿਬਾਦੀ ਦੀ ਥਾਉਂ "ਪ੍ਰਸ਼ਨ" ਅਤੇ "ਉਤ੍ਰ" ਸ਼ਬਦਾਂ ਨੂੰ ਵਰਤੋਂ ਵਿਚ ਲਿਆਂਦਾ ਜਾਵੇਗਾ। ਭਾਵ ਏਹ ਕਿ ਖਾਲਸਾ ਸਮਾਚਾਰ ਦੇ ਇਤਰਾਜ ਦਾ ਅਨਵਾਨ "ਪ੍ਰਸ਼ਨ" ਅਤੇ ਸਾਡੇ ਉਤ੍ਰ ਦਾ ਅਨੁਵਾਨ "ਉਤ੍ਰ" ਹੋਵੇਗਾ।

**੧. ਪ੍ਰਸ਼ਨ** : "ਜੋ ਲੇਖ ਕਦੇ ਕਦੇ ਨਾਮਧਾਰੀ ਅਖਬਾਰ ਵਿਚ ਨਿਕਲਦੇ ਹਨ, ਉਹ ਤ੍ਰੇੜਾਂ ਵਧਾਉਣ ਵਾਲੇ ਹੁੰਦੇ ਹਨ। ਅਸੀਂ ਉਨ੍ਹਾਂ ਦੇ ਜਵਾਬਾਂ ਵਿਚ ਦੇਰ ਕਰਦੇ ਹਾਂ। ਲਿਖਦੇ ਹਾਂ ਤਾਂ ਪਿਆਰ ਨਾਲ ਪਰ ਅਗੋਂ ਵਰਤਾਉ ਗੁਰੂ ਸਾਹਿਬਾਂ ਦੀ ਜਾਤ ਤੇ ਮਾੜੇ ਕਨਾਏ ਸੁਟਣ ਵਾਲਾ ਹੁੰਦਾ ਹੈ। ਇਸ ਲੇਖ ਵਿਚ ਵੀ ਸ੍ਰੀ ਗੁਰੂ ਦਸਮੇ ਪਾਤਸ਼ਾਹ ਜੀ ਦੇ ਜੀਵਨ ਅਰ ਆਚਰਣ ਪਰ ਹਮਲਾ ਹੁੰਦਾ ਹੈ ਹੁਣ ਕਿਵੇਂ ਹੋਵੇ ਕਿ ਉਸ ਪਰ ਸਹਿਨਸੀਲਤਾ ਨਾਲ ਵੀ ਵਿਚਾਰ ਨਾ ਕੀਤੀ ਜਾਵੇ? ਫਿਰ ਜਦ ਬਾਹਰੋਂ ਸਜਣ ਵੀ ਮਜਬੂਰ ਕਰ ਰਹੇ ਹਨ। ਆਲਿਮ ਜੀ ਨੇ ਜੋ ਵਿਸ਼ਾ ਛੇੜਿਆ ਹੈ ਉਹ ਇਤਹਾਸ ਪ੍ਰੀਵਰਤਨ ਕਰਨ ਦਾ ਬੀ ਪਹਿਲੂ ਰਖਦਾ ਹੈ ਇਸ ਕਰਕੇ ਸਾਨੂੰ ਇਸ ਲੇਖ ਪਰ ਮਜਬੂਰਨ ਵਿਚਾਰ ਕਰਨੀ ਪਈ ਹੈ।"

**ਉੱਤ੍ਰ** : ਸਤਿਜੁਗ ਸਬੰਧੀ ਕੀਤੀ ਗਈ ਸ਼ਕੈਤ ਤੇ ਉਰਦੂ ਦੇ ਪ੍ਰਸਿੱਧ ਕਵੀ ਜ਼ੌਕ ਦਾ ਏਹ ਸ਼ੇਅਰ ਅੱਖਰ ਅੱਖਰ ਘਟਦਾ ਹੈ:- *"ਕੋਈ ਹੈ ਕਾਫਿਰ ਕੋਈ ਮੁਸਲਮਾਂ ਜੁਦਾ ਹੈ ਹਰ ਇਕ ਕੀ ਰਾਹੇ ਈਮਾਂ।।' ਜੋ ਇਸਕੇ ਨਜਦੀਕ ਰਹਬਰੀ ਹੈ ਵਹ ਉਸਕੇ ਨਜਦੀਕ ਰਾਹ ਜਨੀ ਹੈ।।*

ਧਰਮ, ਅਧਰਮ, ਸਤਿ, ਅਸਤਿ, ਅਦਬ ਅਤੇ ਬੇਅਦਬੀ ਦੇ ਅਰਥ ਹਰ ਇਕ ਸੰਪ੍ਰਦਾਇ ਅਪਣੇ ਅਪਣੇ ਸੰਕੇਤ ਅਨੁਸਾਰ ਵੱਖੋ ਵੱਖ ਕਰਦੀ ਹੈ, ਜਿਸ ਦੇ ਕਾਰਣ ਅਜੇਹੇ ਸ਼ਬਦਾਂ ਦੀ ਆਲਮਗੀਰ ਅਰਥਾਂ ਵਾਲੀ ਹਸਤੀ ਨਸ਼ਟ ਹੋ ਰਹੀ ਹੈ।। ਸੰਪ੍ਰਦਾਇਕ ਸੰਕੇਤਾਂ ਦੀ ਬਣਤਰ ਏਥੋਂ ਤਕ ਪ੍ਰਸਿਧ ਹੋ ਰਹੀ ਹੈ, ਕਿ ਜਿਸ ਗੱਲ ਨੂੰ ਇਕ ਸੰਪ੍ਰਦਾਇ ਅਦਬ ਅਤੇ ਸਨਮਾਨ ਸਮਝ ਰਹੀ ਹੈ, ਓਸੇ ਨੂੰ ਦੂਸਰੀ ਸੰਪ੍ਰਦਾਇ ਬੇਅਦਬੀ ਅਤੇ ਅਪਮਾਨ ਕਹਿ ਕਹਿ ਕੇ ਸ਼ੋਰ ਮਚਾ ਰਹੀ ਹੈ। 'ਸਤਿਜੁਗ' ਜਿਸ ਮਹਾ ਪੁਰਖ ਦੀ ਸ਼ਾਨ ਵਿਚ 'ਸਤਿਗੁਰ' ਸ਼ਬਦ ਦਾ ਪ੍ਰਯੋਗ ਕਰਨਾ ਯੋਗ ਅਦਬ ਅਤੇ ਸਨਮਾਨ ਸਮਝਦਾ ਹੈ, ਸਮਾਚਾਰ ਉਸ ਨੂੰ ਬਾਬਾ ਯਾ ਗੁਰਮੁਖ ਸ਼ਬਦਾਂ ਦੀ ਪਦਵੀ ਤੋਂ ਅਗੇਰੇ ਸਤਿਗੁਰ ਆਖਣਾਂ ਕੁਫਰ ਸਮਝਦਾ ਹੈ। ਮੁਸਲਮਾਨ ਜਿਸ ਸ਼ਖ਼ਸੀਅਤ ਨੂੰ ਨਬੀ ਯਾ ਰਸੂਲ ਆਦਿਕ ਪਦਵੀਆਂ ਨਾਲ ਸਨਮਾਨਦੇ ਹਨ ਹਿੰਦੂ ਓਸੇ ਸ਼ਖ਼ਸੀਅਤ ਨੂੰ ਉਲਟ ਪੈਰਾਏ ਵਿਚ ਵੇਖਦੇ ਅਤੇ ਸਮਝਦੇ ਹਨ। ਹਿੰਦੂ ਜਿਨ੍ਹਾਂ ਹਸਤੀਆਂ ਨੂੰ 'ਅਵਤਾਰ' ਦੀ ਪਦਵੀ ਦੇਂਦੇ ਹਨ, ਮੁਸਲਮਾਨ ਉਨ੍ਹਾਂ ਹੀ ਵਯਕਤੀਆਂ ਨੂੰ ਆਪਨੇ ਧਰਮ ਤੋਂ ਵਿਰੁਧ ਸਮਝਕੇ ਉਨ੍ਹਾਂ ਦਾ ਕੋਈ ਸਨਮਾਨ ਨਹੀਂ ਕਰਦੇ, ਸੋ ਜਿਵੇਂ ਨਬੀ, ਰਸੂਲ, ਅਤੇ ਅਵਤਾਰ ਆਦਿਕ ਸਬਦਾਂ

ਦੇ ਅਰਥ, ਲੋਕਾਂ ਦੇ ਅਪਣੇ ਅਪਣੇ ਮਨਕਲਪਤ ਅਤੇ ਸੰਕੇਤਕ ਹਨ ਏਸੇ ਤਰ੍ਹਾਂ ਸਮਾਚਾਰ ਦੇ ਸੰਕੇਤ ਵੀ ਆਪਣੇ ਵਖਰੇ ਹੀ ਪ੍ਰਤੀਤ ਹੁੰਦੇ ਹਨ। ਏਸ ਤੋਂ ਇਲਾਵਾ ਸਮਾਚਾਰ ਦੇ ਅਜੇਹੇ ਸ਼ਬਦਾਂ ਦਾ ਇਕ ਨੀਤਕ ਪਹਿਲੂ ਵੀ ਵਿਚਾਰਯੋਗ ਹੈ, ਅਤੇ ਉਹ ਇਹ ਕਿ ਮਜਮੂਨ ਤੇ ਯੁਕਤੀ ਵਾ ਪ੍ਰਮਾਣ ਦੁਆਰਾ ਵਿਚਾਰ ਦੇ ਆਰੰਭ ਵਿਚ ਹੀ ਆਪਣੇ ਪਾਠਕਾਂ ਦੇ ਦਿਲ ਵਿਚ ਨਾਮਧਾਰੀ ਅਖਬਾਰ ਅਤੇ ਪੰਥ ਦੇ ਵਿਰੁਧ ਘ੍ਰਿਣਾਂ (ਨਫਰਤ) ਦਾ ਭਾਵ ਪੈਦਾ ਕਰ ਦਿਤਾ ਜਾਵੇ। ਭਾਵੇਂ ਸਭਜਤਾ ਅਤੇ ਅਖਬਾਰ ਨਵੀਸੀ ਦੇ ਕਾਨੂੰਨ ਏਸ ਅਸੂਲ ਦੀ ਹਮੈਤ ਨਹੀਂ ਕਰਦੇ ਪ੍ਰੰਤੂ ਏਸ ਬੀਮਾਰੀ ਤੋਂ ਬਚਣਾ ਕਿਸੇ ਹੀ ਸੰਪਾਦਕ (ਅਖਬਾਰ ਨਵੀਸ) ਦੇ ਹਿੱਸੇ ਆਯਾ ਹੈ। ਸੋ 'ਸਤਿਜੁਗ' ਅਤੇ ਨਾਮਧਾਰੀ ਪੰਥ ਦਾ ਅਦਬ ਅਦਾਬ ਅਤੇ ਸ਼ਾਂਤਮਈ ਵਤੀਰਾ ਵੀ 'ਸਮਾਚਾਰ' ਨੂੰ ਬੇਅਦਬ ਅਤੇ ਅਸ਼ਾਂਤੀ ਵਾਲਾ ਪ੍ਰਤੀਤ ਹੋ ਰਿਹਾ ਹੈ ਤੇ ਆਪਣਾ ਅਜੇਹਾ ਲੇਖ ਵੀ ਆਪਨੂੰ ਸ਼ਾਂਤਮਈ ਅਤੇ ਸਨਮਾਨ ਸਹਿਤ ਭਾਸ ਰਿਹਾ ਹੈ, ਜਿਸ ਵਿਚ ਨਾਮਧਾਰੀ ਪੰਥ ਦੇ ਅਕੀਦੇ ਦੇ ਵਿਰੁੱਧ ਸ੍ਰੀ ਸਤਿਗੁਰੂ ਬਾਬਾ ਬਾਲਕ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਉਨ੍ਹਾਂ ਦੀਆਂ ਅਸਲੀ ਅਤੇ ਯੋਗ ਪਦਵੀਆਂ ਨਾਲੋਂ ਘਟ ਪਦਵੀਆਂ ਨਾਲ ਮੁਖਾਤਿਬ ਕੀਤਾ ਗਿਆ ਹੈ। ਏਥੇ ਪੰਜਾਬੀ ਦੀ ਏਹ ਅਖੌਤ ਵੀ ਠੀਕ ਘਟਦੀ ਹੈ ਕਿ "ਅਪਨਾ ਨੀਂਗਰ ਪਰਾਇਆ ਢੀਂਗਰ"। ਦੂਸਰੇ ਜੋ 'ਸਤਿਜੁਗ' ਵਾਲੇ ਲੇਖ ਨੂੰ ਇਤਹਾਸ ਪ੍ਰੀਵਰਤਨ ਦਾ ਵਿਸ਼ਯ ਲਿਖਿਆ ਗਿਆ ਹੈ, ਉਸ ਦੀ ਬਾਬਤ ਪਾਠਕ ਖੁਦ ਹੀ ਅਨੁਮਾਨ ਲਗਾ ਸਕਦੇ ਹਨ ਕਿ ਉਸ ਵਿਚ ਸਗੋਂ ਇਤਹਾਸ ਦੇ ਇਕ ਗੁਪਤ ਪਹਿਲੂ ਨੂੰ ਪ੍ਰਗਟ ਕਰਕੇ ਇਤਹਾਸਕ ਸਾਹਿੱਤਯ ਦੀ ਸੇਵਾ ਕੀਤੀ ਗਈ ਹੈ, ਕਿ ਸਮਾਚਾਰ ਦੇ ਲੇਖ ਅਨੁਸਾਰ ਉਸ ਵਿਚ ਪ੍ਰੀਵਰਤਨ ਕੀਤਾ ਗਿਆ ਹੈ? ਪ੍ਰੀਵਰਤਨ ਦਾ ਅਰਥ ਇਬਾਰਤ ਅਤੇ ਵਾਕਿਆਤ ਦੀ ਤਬਦੀਲੀ ਹੈ ਪਰ ਅਸਾਂ ਜੋ ਗੁਰੂ ਗੋਬਿੰਦ ਸਿੰਘ ਜੀ ਦੇ ੧੭੬੫ ਵਿਚ ਜੋਤੀ ਜੋਤ ਨ ਸਮਾਣ ਦੀ ਬਾਬਤ ਪ੍ਰਮਾਣ ਦਿੱਤੇ ਹਨ। ਉਹ ਇਤਹਾਸ ਵਿਚੋਂ ਲੈ ਕੇ ਹੂ-ਬਹੂ ਅੰਕਿਤ ਕੀਤੇ ਗਏ ਹਨ। ਸੋ ਕੌਣ ਬੁਧਵਾਨ ਏਸ ਗੱਲ ਨੂੰ ਕਬੂਲ ਕਰੇਗਾ ਕਿ 'ਆਲਿਮ' ਜੀ ਨੇ ਜੋ ਵਿਸ਼ਾ ਛੇੜਿਆ ਹੈ ਉਹ ਇਤਹਾਸ ਪ੍ਰੀਵਰਤਨ ਦਾ ਪਹਿਲੂ ਰਖਦਾ ਹੈ।

## ਗੁਰੂ ਪਦ ਦਾ ਲੱਖਣ

**੨. ਪ੍ਰਸ਼ਨ :** ਆਲਮ ਜੀ ਨੇ ਗੁਰੂ ਪਦ ਦੇ ਜੇਹੜੇ ਲੱਖਣ ਕੀਤੇ ਹਨ ਤੇ ਜਿਨ੍ਹਾਂ ਨੂੰ ਕਸਵਟੀ ਬਣਾਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਨੂੰ ਪਰਖਿਆ ਹੈ ਉਹ ਆਪਣੇ ਆਪ ਵਿਚ ਨਾਂ ਮੁਕੱਮਲ ਹਨ ਅਤੇ ਅਧੂਰੇ ਹਨ।

**ਉੱਤ੍ਰ :** ਕੈਸੀ ਅਸਚਰਜ ਭਰੀ ਵਾਰਤਾ ਹੈ ਕਿ ਗੁਰ ਬਾਣੀ ਨੂੰ ਗੁਰੂ ਮੰਨਣ ਵਾਲੇ ਇਕ ਜਿਮੇਵਾਰ ਦੀ ਕਲਮ ਵਿਚੋਂ ਗੁਰਬਾਣੀ ਅੰਕਿਤ ਗੁਰੂ ਪਦ ਲਖਣਾ ਦੇ ਨਾ ਮੁਕੱਮਲ ਅਤੇ ਅਧੂਰੇ ਹੋਣ ਦਾ ਲੇਖ ਲਿਖਿਆ ਗਿਆ ਹੈ ਏਸ ਵਿਸ਼ਯ ਵਿਚ 'ਸਤਿਜੁਗ' ਦੇ ਲੇਖ ਦੀਆਂ ਕੁਛ ਸਤ੍ਰਾਂ ਵਲ ਪਾਠਕਾਂ ਦਾ ਧਿਆਨ ਦਿਵਾਯਾ ਜਾਂਦਾ ਹੈ:- "ਗੁਰੂ ਗੋਬਿੰਦ ਸਿੰਘ ਜੀ ਦੀ ਬਾਬਤ ਏਹ ਕਹਿਣਾ ਕਿ ਆਪ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਥਾਪਿਆ ਏਸ ਗੱਲ ਦਾ ਢੰਢੋਰਾ ਦੇਣਾ ਹੈ ਕਿ ਆਪ ਨੇ ਗੁਰਬਾਣੀ ਵਿਚ ਕੀਤੇ ਗੁਰੂ ਲੱਖਣ ਨੂੰ ਰੱਦ ਕੇ ਉਸ ਦੇ ਵਿਰੁਧ ਆਪਣਾ ਨਵਾਂ ਮਤ ਪ੍ਰਚਲਤ ਕੀਤਾ ਪ੍ਰੰਤੂ ਅਜੇਹਾ ਕਹਿਣਾ ਬਜਰ ਪਾਪ ਦੇ ਸਮਾਨ ਹੈ। ਹਾਂ ਜੇ ਏਸ ਵਿਚਾਰ ਅਨੁਸਾਰ ਕਿ ਗੁਰੂ ਸਾਹਿਬ ਚੂੰਕੇ ਸੁਤੰਤ੍ਰ ਸਨ। ਅਤੇ ਆਪ ਹਰ ਇਕ ਪ੍ਰੀਵਰਤਨ ਕਰਨ ਦੀ ਸ਼ਕਤੀ ਰਖਦੇ ਸਨ, ਏਹ ਗੱਲ ਮੰਨ ਵੀ ਲਈ ਜਾਏ ਤਾਂ ਗ੍ਰੰਥ ਸਾਹਿਬ ਦੇ ਪੂਰਵੋਕਤ ਲੱਖਣਾਂ ਦੇ ਪ੍ਰਤੀਪਾਦਿਕ ਜਿਨੇ ਵੀ ਵਾਕ ਹਨ, ਉਹ ਸਭ ਮਨਸੂਖ ਸ਼ੁਦਾ ਸਮਝਣੇ ਪੈਣਗੇ ਏਸ ਲਈ ਏਹ ਅਕੀਦਾ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਅਨੁਸਾਰ ਹੀ ਮੰਨਣ ਯੋਗ ਨਹੀਂ ਹੈ, ਕਿ ਦਸਮ ਪਾਤਸ਼ਾਹ ਨੇ ਗੁਰੂ ਨਾਨਕ ਦੇਵ ਜੀ ਦੇ ਤ੍ਰੀਕੇ ਅਨੁਸਾਰ ਗੁਰੂ ਲੱਖਣ ਦੇ ਵਾਚਕ ਸ਼ਬਦਾਂ ਨੂੰ ਮਨਸੂਖ ਕਰ ਦਿੱਤਾ, ਤਾਂ ਤੇ ਗੁਰੂ ਗ੍ਰੰਥ ਸਹਿਬ ਨੂੰ ਗੁਰਿਆਈ ਦੇਣ ਦਾ ਸਿਧਾਂਤ ਗੁਰਬਾਣੀ ਦੇ ਵਿਰੁੱਧ ਹੈ।" (ਬਸੰਤ ਅੰਕ ੧੯੮੮ ਪੰਨਾਂ ੧੦੩)

ਏਨ੍ਹਾਂ ਸਤਰਾਂ ਦੇ ਉੱਤ੍ਰ ਵਿੱਚ 'ਸਮਾਚਾਰ' ਸਾਹਿਬ ਅਸਲੋਂ ਹੀ ਖਾਮੋਸ਼ ਰਹੇ ਹਨ। ਉੱਤ੍ਰ ਦੋ ਹੀ

ਹੋ ਸਕਦੇ ਸਨ (੧) ਇਹ ਕਿ ਗੁਰੂ ਗ੍ਰੰਥ ਸਾਹਿਬ ਵਿੱਚ ਕੀਤੇ ਗਏ ਗੁਰੂ ਪਦ ਦੇ ਲੱਖਣ ਮਨਸੂਖ ਸ਼ੁਦਾ ਹਨ ਅਤੇ (੨) ਇਹ ਕਿ ਉਹ ਸੰਪੂਰਣ ਅਤੇ ਸਰਬ ਅੰਸ ਵਿੱਚ ਪ੍ਰਮਾਣੀਕ ਹੋਣ ਦੇ ਸਬੱਬ ਮੰਨਣ ਯੋਗ ਹਨ। ਹੁਣ ਪਹਿਲਾ ਉੱਤ੍ਰ 'ਮਨਸੂਖ ਸ਼ੁਦਾ' ਵਾਲਾ ਹੈ, ਜੇ ਏਹ ਕਹਿਣ ਤਾਂ 'ਗੁਰਬਾਣੀ ਸਿੱਖ ਦਾ ਜੀਵਣ ਹੈ' ਏਸ ਲਈ ਸਿੱਖੀ ਜੀਵਣ ਤੋਂ ਹੀ ਹੱਥ ਧੋਣਾਂ ਪੈਂਦਾ ਹੈ, ਅਤੇ ਜੇ ਏਹ ਕਹਿਣ, ਕਿ ਗੁਰਬਾਣੀ ਅੰਕਿਤ ਗੁਰੂ ਪਦ ਲੱਖਣ ਸੰਪੂਰਣ ਅਤੇ ਸਰਬ ਰੂਪ ਵਿਚ ਮੰਨਣ ਯੋਗ ਹਨ, ਤਾਂ ਉਹ ਸਭ ਮਾਨਸ ਮੂਰਤ ਸਤਿਗੁਰ ਤੇ ਘਟਦੇ ਹਨ, ਏਸ ਵਾਸਤੇ ਬੜੀ ਸਿਆਣਪ ਨਾਲ ਏਥੋਂ ਅੱਖਾਂ ਮੀਟਕੇ ਲੰਘ ਜਾਣਾ ਹੀ ਮੁਨਾਸਬ ਸਮਝਿਆ ਗਿਆ। ਪਰ ਲੰਘਦਿਆਂ ਲੰਘਦਿਆਂ ਇਕ ਥਾਂ ਅੱਖ ਖੁਲ ਗਈ ਤੇ ਇਕ ਤੀਸਰਾ ਉਤ੍ਰ ਸੁਝ ਪਿਆ ਕਿ ਗੁਰੂ ਪਦ ਦੇ ਲੱਖਣ ਨਾਮੁਕੱਮਲ ਅਤੇ ਅਧੂਰੇ ਹਨ। ਪਰ ਸਤਿਜੁਗੀ ਲੇਖ ਦੇ ਇਤ੍ਰਾਜ਼ ਦੀ ਸੱਟ ਏਸ ਉਤ੍ਰ ਨੂੰ ਵੀ ਜ਼ਖਮੀ ਕਰਨ ਤੋਂ ਬਿਨਾਂ ਨਾਂ ਰਹੀ, ਕਿਉਂਕਿ ਅਧੂਰੇ ਅਤੇ ਨਾਮੁਕੱਮਲ ਲੱਖਣਾਂ ਨੂੰ ਪ੍ਰਤੀਪਾਦਨ ਕਰਨ ਵਾਲੀ ਬਾਣੀ ਨੂੰ ਵੀ ਏਸ ਹਿਸਾਬ ਸੰਪੂਰਣ ਯਾ ਮੁਕੱਮਲ ਕਿਵੇਂ ਕਿਹਾ ਜਾ ਸਕੇਗਾ? ਸੋ ਜੇ ਬਾਣੀ ਗੁਰਬਾਣੀ ਅਤੇ ਅਰਸ਼ੀ ਬਾਣੀ ਦੀ ਪਦਵੀ ਰਖਦੀ ਹੈ, ਤਾਂ ਉਹ ਸੰਪੂਰਨ ਅਤੇ ਮੁਕੱਮਲ ਹੈ, ਅਰ ਜੇ ਉਹ ਮੁਕੱਮਲ ਹੈ ਤਾਂ ਉਸ ਵਿੱਚ ਅੰਕਿਤ ਕੀਤੇ ਗਏ ਗੁਰੂ ਪਦ ਦੇ ਲੱਖਣ ਵੀ ਸੰਪੂਰਣ ਅਤੇ ਮੁਕੱਮਲ ਹੋਣ ਦੇ ਕਾਰਨ ਸਰਬ ਅੰਸ ਵਿੱਚ ਮੰਨਣ ਯੋਗ ਹਨ। ਸੋ "ਸਮਾਚਾਰ" ਦਾ ਗੁਰਬਾਣੀ ਅੰਕਿਤ ਗੁਰੂ ਪਦ ਦੇ ਲੱਖਣਾਂ ਨੂੰ ਅਧੂਰੇ ਕਹਿਣਾਂ ਅਤਯੰਤ ਹੀ ਅਯੁਕਤ ਅਤੇ ਸਿੱਖੀ ਵਿਸ਼ਵਾਸ਼ ਦੇ ੁਲਟ ਹੈ।

## ਪ੍ਰਬੁੱਧ ਸਿੱਖ

**੩. ਪ੍ਰਸ਼ਨ :** ਇਹ ਲੱਖਣ ਇੱਕ ਪ੍ਰਬੁੱਧ ਸਿੱਖ ਦੇ ਵੀ ਹਨ, ਅਤੇ ਗੁਰੂ ਵਿਚ ਵੀ ਘਟਦੇ ਹਨ ਪ੍ਰੰਤੂ ਨਿਰੇ ਏਨ੍ਹਾਂ ਲੱਖਣਾਂ ਵਾਲਾ ਹੀ ਗੁਰੂ ਨਹੀਂ ਹੋ ਸਕਦਾ ਜੇ ਕਦੀ ਗੁਰੂ ਦੇ ਲੱਖਣ ਏਨੇ ਹੀ ਹੁੰਦੇ ਤਦ ਦਸਾਂ ਪਾਤਸ਼ਾਹੀਆਂ ਦੇ ਸਮੇਂ ਇਕ ਦੋ ਨਹੀਂ ਸੈਂਕੜੇ ਤੇ ਹਜਾਰਾਂ ਸਿੱਖ ਐਸੇ ਹੋਏ ਹਨ ਜੋ ਆਪਣੇ ਨਾਮ ਜਪ ਤਪ ਸਤ ਦੇ ਕਾਰਨ ਮਸ਼ਹੂਰ ਸੇ ਪੰਜ ਇੰਦ੍ਰੀਆਂ ਤੇ ਕਾਬੂ ਰਖਦੇ ਸਨ ਤੇ ਸਤ ਪੁਰਖ ਦੀ ਉਨ੍ਹਾਂ ਨੂੰ ਲਖਤਾ ਸੀ, ਆਪ, ਨਾਮ ਜਪਦੇ ਦੇ ਹੋਰਨਾਂ ਨੂੰ ਦ੍ਰਿੜਾਉਂਦੇ ਸਨ, ਪਰ 'ਗੁਰੂ' ਸਦਾ ਇਕੋ ਨੂੰ ਜੋ ਗੱਦੀ ਨਸ਼ੀਨ ਅਤੇ 'ਗੁਰੂ' ਪਦ ਤੇ ਟਿਕਾਏ ਜਾਂਦੇ ਉਹੋ ਹੁੰਦੇ ਰਹੇ ਨਾਂ ਐਸੇ ਮਹਾਂ ਪੁਰਖਾਂ ਨੇ ਕਦੇ 'ਗੁਰੂ' ਗੱਦੀ ਦਾ ਦਾਹਵਾ ਕੀਤਾ ਨਾਂ ਉਨ੍ਹਾਂ ਨੂੰ 'ਗੱਦੀ' ਵਾਲੇ ਸਤਿਗੁਰੂ ਜੀ ਨੂੰ ਛਡਕੇ ਗੁਰੂ ਮੰਨਿਆ ਉਹ ਸਾਰੇ ਨਾਮ ਦਾ ਪ੍ਰਚਾਰ ਕਰਦੇ ਹੋਏ ਵੀ ਸਿੱਖਾਂ ਨੂੰ ਗੁਰੂ ਦੀ ਸਰਨੀ ਲਿਆਕੇ ਪਾਉਂਦੇ ਰਹੇ।

**ਉੱਤ੍ਰ :** ਗੁਰਬਾਣੀ ਅੰਕਿਤ ਗੁਰੂ ਪਦ ਦੇ ਲਖਣਾਂ ਨੂੰ ਅਧੂਰਾ ਸਿੱਧ ਕਰਨ ਵਾਸਤੇ ਜੋ ਦਲੀਲ ਦਿੱਤੀ ਗਈ ਹੈ, ਓਹ ਆਪਣੇ ਆਪ ਵਿਚ ਨਹੈਤ ਹੀ ਕਮਜ਼ੋਰ ਹੈ ਅਤੇ ਬਜਾਏ ਇਸ ਦੇ ਕਿ ਓਹ ਲੱਖਣਾਂ ਨੂੰ ਅਧੂਰਾ ਸਿੱਧ ਕਰੇ, ਸਗੋਂ ਸਤਿਜੁਗੀ ਦਾਹਵੇ ਨੂੰ ਦਰੁਸਤ ਸਾਬਿਤ ਕਰਦੀ ਹੈ। ਪ੍ਰਬੁਧ ਸਿਖ ਅਤੇ ਹਜ਼ਾਰਾਂ ਲਖਾਂ ਸਿਖਾਂ ਵਿਚ ਵੀ ਗੁਰੂ ਪਦ ਦੇ ਲੱਖਣਾਂ ਵਿਚੋਂ ਕੁਛਕ ਲਖਣਾਂ ਦਾ ਘਟ ਜਾਣਾ ਏਸ ਗੱਲ ਦੀ ਦਲੀਲ ਨਹੀਂ ਹੋ ਸਕਦੀ ਕਿ ਲੱਖਣ ਅਧੂਰੇ ਹਨ।। ਕਿਉਂਕਿ ਪ੍ਰਬੁਧ ਸਿੱਖਾਂ ਵਿੱਚੋਂ ਹੀ ਕਿਸੇ ਸਫਲ ਸਿੱਖ ਨੇ ਗੁਰੂ ਬਣਨਾਂ ਹੈ। ਇਸ ਵਾਸਤੇ ਪ੍ਰਬੁਧ ਸਿੱਖਾਂ ਵਿੱਚ ਓਹਨਾਂ ਲੱਖਣਾ ਦਾ ਕਿਸੇ ਨ ਕਿਸੇ ਅੰਸ਼ ਵਿੱਚ ਘਟਨਾਂ ਜ਼ਰੂਰੀ ਹੁੰਦਾ ਹੈ। ਉਸਤਾਦ ਦੀ ਜੋ ਪੜ੍ਹਾਈ ਹੈ, ਉਸ ਨੂੰ ਮੁਕੰਮਲ ਕਰਕੇ ਹੀ ਵਿਦਜਾਰਥੀ ਨੇ ਉਸਤਾਦ ਪਦਵੀ ਨੂੰ ਪ੍ਰਾਪਤ ਕਰਨਾ ਹੈ, ਤਾਂ ਤੇ ਵਿਦਜਾਰਥੀ ਦੇ ਅੰਦਰ ਉਸਦੇ ਸੰਸਕਾਰਾਂ ਦਾ ਹੋਣਾਂ ਇਕ ਕੁਦਰਤੀ ਅਸਰ ਹੈ। ਉਸਤਾਦ ਦੇ ਗੁਣਾਂ ਦਾ ਅਸਰ ਹੀ ਸ਼ਾਗਿਰਦ ਤੇ ਪੈਂਦਾ ਹੈ। ਉਸਤਾਦ ਨੇਕ ਚਲਣ ਹੈ, ਸ਼ਾਗਿਰਦ ਵੀ ਨੇਕ ਚਲਣ ਹੈ। ਉਸਤਾਦ ਹਾਜ਼ਰ ਜਵਾਬ ਹੈ, ਸ਼ਾਗਿਰਦ ਵੀ ਹਾਜ਼ਰ ਜਵਾਬ ਹੈ ਉਸਤਾਦ ਨੇ ਦਸ ਜਮਾਤਾਂ ਪਾਸ ਕੀਤੀਆਂ ਸਨ, ਵਿਦਯਾਰਥੀ ਬੀ.ਏ. ਵਿੱਚ ਪੜ੍ਹਦਾ ਹੈ। ਏਨੇ ਗੁਣਾਂ ਦੀ ਵਿਦਯਾਰਥੀ ਤੇ ਅਧਯਾਪਕ ਵਿਚ ਸਮਾਨਤਾ ਹੁੰਦਿਆਂ ਹੋਇਆਂ ਵੀ ਵਿਦਯਾਰਥੀ, ਵਿਦਯਾਰਥੀ ਹੀ ਹੈ,ਉਸ ਸਮੇਂ ਤਕ ਜਦ ਤਕ ਕਿ ਓਹ ਵਿਦਯਾ ਦੀ ਸਭ ਤੋਂ ਅੰਤਮ ਜਮਾਤ ਪਾਸ ਕਰਕੇ ਉਸਤਾਦੀ ਦੇ ਇਮਤਿਹਾਨ ਵਿੱਚ ਵੀ ਸਫਲ ਨਾ ਹੋ ਜਾਵੇ। ਏਸੇ ਤ੍ਰਾਂ ਸਿੱਖ ਜਦ

ਸਿੱਖੀ ਦੇ ਮਦਰਸੇ ਵਿਚ ਦਾਖਲ ਹੋਕੇ ਗੁਰ ਸਿੱਖੀ ਦੀ ਸਿਖਯਾ ਦਾ ਅਰੰਭ ਕਰਦਾ ਹੈ, ਤਾਂ ਉਸ ਵਿੱਚ ਗੁਰੂ ਦੇ ਗੁਣਾਂ ਅਤੇ ਲੱਖਣਾ ਦਾ ਪਰਤੋ ਪੈਣਾ ਸ਼ੁਰੂ ਹੋ ਜਾਂਦਾ ਹੈ। ਗੁਰੂ ਨਾਮ ਜਪਦਾ ਹੈ ਸਿਖ ਵੀ ਜਪਦਾ ਹੈ, ਗੁਰੂ ਸੇਵਾ ਕਰਦਾ ਹੈ, ਸਿਖ ਵੀ ਸੇਵਾ ਕਰਦਾ ਹੈ, ਗੁਰੂ ਨੇ ਪੰਜ ਵਸ ਕੀਤੇ ਹੋਏ ਹਨ। ਅਰ ਓਹਨਾਂ ਦੇ ਵਸ ਕਰਨ ਦੀ ਸਿੱਖ ਨੂੰ ਹਦੈਤ ਕਰਦਾ ਹੈ ਸਿੱਖ ਵੀ ਯਥਾ ਸ਼ਕਤੀ ਸਾਧਨਾਂ ਦੁਆਰਾ ਉਨ੍ਹਾਂ ਨੂੰ ਵੱਸ ਕਰਨ ਲਈ ਅਭਜਾਸ ਕਰਦਾ ਹੈ। ਸਿੱਖ ਵਿੱਚ ਜਿਉਂ-੨ ਗੁਰੂ ਦੀ ਤਾਲੀਮ ਪ੍ਰਵੇਸ਼ ਕਰਦੀ ਜਾਂਦੀ ਹੈ, ਤਿਉਂ-੨ ਓਹ ਗੁਰੂ ਪਦ ਦੇ ਨੇੜੇ ਪੁਜਦਾ ਜਾਂਦਾ ਹੈ ਅਤੇ ਉਸ ਦੀ ਸੰਗਯਾ ਸਾਧੂ ਯਾ ਸੰਤ ਹੁੰਦੀ ਜਾਂਦੀ ਹੈ। ਅਜੇਹੇ ਹਜ਼ਾਰਾਂ ਵਿਦਜਾਰਥੀ ਜੋ ਕਰਨੀ ਵਾਲੇ ਹੁੰਦੇ ਹਨ ਸੰਤ ਯਾ ਸਾਧੂ ਦੇ ਨਾਮ ਨਾਲ ਪੁਕਾਰੇ ਜਾਂਦੇ ਹਨ, ਪ੍ਰੰਤੂ ਏਨ੍ਹਾਂ ਸਾਰਿਆਂ ਵਿੱਚੋਂ ਇਕ ਨੂੰ ਚੁਣਕੇ 'ਸਾਧੂ ਸਤਿਗੁਰ' ਦੀ ਪਦਵੀ ਬਖਸ਼ ਦਿੱਤੀ ਜਾਂਦੀ ਹੈ। ਗੁਰੂ ਨਾਨਕ ਨੇ ਜਿਨ੍ਹਾਂ ਹਜ਼ਾਰਾਂ ਸਿੱਖਾਂ ਦਾ ਇਮਤਿਹਾਨ ਲਿਆ ਸੀ ਉਨ੍ਹਾਂ ਵਿੱਚ ਬਾਬਾ ਬੁੱਢਾ ਜੀ ਜੈਸੇ ਸਾਧੂ ਵੀ ਸਨ, ਪ੍ਰੰਤੂ ਇਮਤਿਹਾਨ ਵਿੱਚ ਗੁਰ ਪਦਵੀ ਦੇ ਯੋਗ ਕੇਵਲ ਸ੍ਰੀ ਲਹਿਣਾਂ ਜੀ ਹੀ ਸਾਬਤ ਹੋਏ ਸਨ।

ਇਮਤਿਹਾਨ ਦਾ ਪਰਚਾ ਵੀ ਗੁਰਬਾਣੀ ਅੰਕਿਤ ਗੁਰੂ ਪਦ ਦੇ ਲੱਖਣਾਂ ਵਿੱਚੋਂ ਹੀ ਸੀ,- 'ਗੁਰ ਬਚਨ ਪਰ ਦ੍ਰਿੜ੍ਹ ਵਿਸ਼ਵਾਸ਼'। ਯਥਾ 'ਗੁਰਬਾਣੀ ਕਹੈ ਸੇਵਕ ਜਨ ਮਾਨੈ ਪ੍ਰੱਤਖ ਗੁਰੂ ਨਿਸਤਾਰੇ"।। ਅਰਥਾਤ ਗੁਰੂ ਜੀ ਜੋ ਬਚਨ ਕਰਨ, ਸਿੱਖ ਸੇਵਕ ਉਸਨੂੰ ਮੰਨੇ, ਤਾਂ ਗੁਰੂ ਜੀ ਜੋ ਪ੍ਰਤੱਖ -(ਸਾਖਜਾਤ) ਮੌਜੂਦ ਹਨ ਉਸ ਸਿੱਖ ਦਾ ਨਿਸਤਾਰਾ ਕਰ ਦਿੰਦੇ ਹਨ।

ਸੋ ਲਹਿਣਾਂ ਜੀ ਨੇ ਗੁਰੂ ਕੀ ਬਾਣੀ ਤੇ ਪੂਰਣ ਵਿਸ਼ਵਾਸ ਕੀਤਾ ਉਨ੍ਹਾਂ ਦਾ ਆਪਣਾਂ ਨਿਸਤਾਰਾ ਹੋ ਗਿਆ, ਅਤੇ ਉਨ੍ਹਾਂ ਨੇ ਅਗੇ ਅਨੇਕਾਂ ਨੂੰ ਤਾਰ ਦਿੱਤਾ ਤਾਤਪ੍ਰਯ ਏਹ ਕਿ ਹਜਾਰਾਂ ਲੱਖਾਂ ਸਿੱਖਾਂ ਦੇ ਹੁੰਦਿਆਂ ਹੋਇਆਂ ਅਤੇ ਉਨ੍ਹਾਂ ਵਿੱਚ ਕਈ ਆਦਰਸ਼ ਰੂਪ ਲੱਖਣਾਂ ਦੀ ਮੌਜੂਦਗੀ ਵਿੱਚ ਜੋ- ਸੰਪੂਰਣ ਲੱਖਣਾਂ ਕਰਕੇ ਯੁਕਤ ਮਹਾਪੁਰਖ ਗੁਰ ਗੱਦੀ ਤੇ ਟਿਕਾਏ ਗਏ ਉਹ ਸ੍ਰੀ ਗੁਰੂ ਅੰਗਦ ਜੀ ਸਨ, ਅਤੇ ਆਪ ਮਾਨਸ ਦੇਹਧਾਰੀ ਸਤਿਗੁਰ ਸਨ। 'ਸਤਿਜੁਗ' ਦੇ ਲੇਖ ਵਿੱਚ ਜੋ ਗੁਰੂ ਪਦ ਦੇ ਲੱਖਣ ਦਿੱਤੇ ਗਏ ਸਨ। ਉਹ ਨਮੂਨੇ ਮਾਤ੍ਰ ਸਨ। ਉਸਦਾ ਏਹ ਮਤਲਬ ਨਹੀਂ ਸੀ, ਕਿ ਅਸਾਂ ਸਾਰੇ ਦੇ ਸਾਰੇ ਹੀ ਦਰਜ ਕਰ ਦਿੱਤੇ ਸਨ। ਥੋੜੇ ਜੇਹੇ ਲੱਖਣ ਦਰਸ਼ਾਕੇ ਇਤਿ ਆਦਿ ਲਿਖ ਦਿੱਤਾ ਸੀ। 'ਇਤਿ ਆਦਿ' ਦਾ ਮਤਲਬ ਏਹ ਸੀ, ਕਿ 'ਗੁਰੂ' ਪਦ ਦੇ ਹੋਰ ਵੀ ਕਈ ਲੱਖਣ ਗੁਰਬਾਣੀ ਵਿੱਚ ਲਿਖੇ ਪਏ ਹਨ, ਪ੍ਰੰਤੂ ਅਸਾਂ ਉਹ ਸਾਰੇ ਏਥੇ ਦਰਜ ਨਹੀਂ ਕੀਤੇ, ਦੇਹਧਾਰੀ ਸਾਧੂ ਸਤਿਗੁਰ ਵਿੱਚ ਹੀ ਘਟਦੇ ਹਨ।"

(ਦੇਖੋ ਬਸੰਤ ਨੰਬਰ ਪੰਨਾਂ ੧੦੨ ਕਾਲਮ ੨ ਦਾ ਅੰਤ)

"ਹੁਣ ਏਹ ਜਿਨੇ ਲੱਖਣ 'ਗੁਰੂ' ਪਦ ਦੇ ਬਾਣੀ ਵਿੱਚ ਕੀਤੇ ਗਏ ਹਨ, ਸਾਰੇ ਦੇ ਸਾਰੇ ਹੀ ਅੰਤਹਕਰਣ ਵਸ਼ਿਸ਼ਟ ਚੇਤਨ ਦੇਹਧਾਰੀ ਦੇ ਵਿੱਚ ਹੀ ਘਟ ਸਕਦੇ ਹਨ, ਨਾਂ ਕਿ ਕਿਸੇ ਅੰਤਹ ਕਰਣ ਉਪਹਿਤ ਅਤੇ ਅਨਾਤਮ ਪਦਾਰਥ ਵਿੱਚ।

ਏਸ ਦੇ ਜਵਾਬ ਵਿੱਚ ਏਹ ਸਵਾਲ ਛੇੜਨਾਂ ਇਕ ਵਖਰਾ ਮਜ਼ਮੂਨ ਸੀ, ਕਿ ਲੱਖਣ ਅਧੂਰੇ ਹਨ ਯਾ ਪੂਰੇ, ਸਵਾਲ ਤਾਂ ਏਹ ਸੀ ਕਿ ਏਹ ਲੱਖਣ ਕਿਸੇ ਮਨੁੱਖ ਵਕਜਤੀ ਵਿੱਚ ਘਟਦੇ ਹਨ, ਯਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ? ਸਵਾਲ ਬੜਾ ਮਕੂਲ ਸੀ ਅਤੇ ਜਵਾਬ ਉਸ ਦਾ ਸਾਡੇ ਦਾਹਵੇ ਅਗੇ ਸਿਰ ਨਿਵਾਣ ਦੇ ਬਿਨਾਂ ਹੋਰ ਹੈ ਨਹੀਂ ਸੀ, ਏਸ ਵਾਸਤੇ ਅਸਲੀ ਮਜ਼ਮੂਨ ਲਾਂਭੇ ਛੱਡ ਕੇ ਇਕ ਵਖਰਾ ਸਵਾਲ ਛੇੜਨ ਦੀ ਹੀ ਤਦਬੀਰ ਸੁਝੀ, ਅਤੇ ਉਹ ਵੀ ਇੱਕ ਕਿਸਮ ਦਾ ਇਕਬਾਲ ਹੀ ਸਮਝਣਾਂ ਚਾਹੀਦਾ ਹੈ, ਕਿਉਂਕਿ 'ਸਮਾਚਾਰ' ਦੇ ਇਹ ਸ਼ਬਦ ਕਿ ਏਹ ਲੱਖਣ ਇਕ ਪ੍ਰਬੁਧ ਸਿੱਖ ਦੇ ਵੀ ਹਨ ਅਤੇ ਗੁਰੂ ਵਿੱਚ ਵੀ ਹਨ ਸਾਬਿਤ ਕਰਦੇ ਹਨ ਕਿ ਏਹ ਲਖਣ 'ਗੁਰੂ' ਦੇ ਹੀ ਹਨ; ਤਾਂ ਤੇ ਗੁਰੂ ਬਾਣੀ ਵਿਚ ਦਰਜ ਕੀਤੇ ਗਏ ਲੱਖਣ ਮੁਕੰਮਲ ਹਨ ਅਤੇ ਉਹ ਮਾਨਸ ਮੂਰਤ ਸਤਿਗੁਰ ਵਿਚ ਹੀ ਘਟਦੇ ਹਨ।

## ਨਾਮਧਾਰੀ ਪੰਥ

**੪. ਪ੍ਰਸ਼ਨ :** 'ਗੁਰੂ' ਪਦ ਦੇ ਲੱਖਣਾਂ ਨੂੰ ਅਧੂਰਾ ਸਿੱਧ ਕਰਨ ਹਿਤ ਇਕ ਹੋਰ ਉਕਤੀ ਅੰਕਿਤ

ਕੀਤੀ ਗਈ ਹੈ- "ਦੂਰ ਨਾਂ ਜਾਓ ਸ੍ਰੀ ਬਾਬਾ ਰਾਮ ਸਿੰਘ ਜੀ ਨੇ ਹਜ਼ਾਰਾਂ ਹੀ ਆਦਮੀਆਂ ਨੂੰ ਨਾਮ ਮੰਤ੍ਰ ਦਿੱਤਾ ਸੀ। ਕੀ ਉਨ੍ਹਾਂ ਵਿੱਚੋਂ ਕਿਸੇ ਹੋਰ ਨੂੰ ਲਖਤਾ ਹੋਈ ਸੀ ਕਿ ਨਹੀਂ? ਜੇ ਕਿਸੇ ਹੋਰ ਨੂੰ ਹੋਈ ਤਾਂ ਕੀ ਉਸ ਨੇ ਬਾਬਾ ਜੀ ਤੁਲ (ਜਿਨਾਂ ਨੂੰ ਆਪ ਗੁਰੂ ਪਦ ਨਾਲ ਯਾਦ ਕਰਦੇ ਹੋ) ਗੁਰੂ ਹੋਣ ਦਾ ਦਾਵਾ ਕੀਤਾ? ਤੇ ਨਾਮਧਾਰੀ ਸੰਪ੍ਰਦਾ ਨੇ ਉਸ ਨੂੰ ਬਾਬਾ ਜੀ ਤੁਲ ਗੁਰੂ ਮੰਨਿਆ?"

**ਨੋਟ** : ਖਾਲਸਾ ਸਮਾਚਾਰ ੨੧ ਅੱਸੂ ਪੰਨਾਂ ੪ ਕਾਲਮ ੧ ਵਿੱਚ ਏਹ ਇਕੋ ਹੀ ਪ੍ਰਸ਼ਨ ਹੈ ਜਿਸ ਨੂੰ ਭਿੰਨ ਭਿੰਨ ਰੂਪਾਂ ਵਿੱਚ ਪ੍ਰਗਟ ਕੀਤਾ ਗਿਆ ਹੈ। ਜਿਸ ਦੇ ਸਾਰ ਉਧਰਿਣ (ਕੋਟੇਸ਼ਨਸ) ਏਥੇ ਨਹੀਂ ਦਿੱਤੇ ਗਏ ਅਤੇ ਕੇਵਲ ਉਤਲੇ ਪ੍ਰਸ਼ਨ ਵਿੱਚ ਹੀ ਉਨ੍ਹਾਂ ਸਭ ਦਾ ਅੰਤਰ ਭਾਵ ਲੈ ਕੇ ਉਤ੍ਰ ਲਿਖਿਆ ਗਿਆ ਹੈ।

**ਉੱਤ੍ਰ** : ਲੱਖਣਾਂ ਦਾ ਅਧੂਰਾ ਯਾ ਪੂਰਾ ਹੋਣ ਸੰਬੰਧੀ ਵਿਚਾਰ ਤਾਂ ਕਾਫੀ ਹੋ ਚੁਕੀ ਹੈ ਅਤੇ ਏਸ ਪ੍ਰਸ਼ਨ ਦਾ ਉਤ੍ਰ ਵੀ ਦਰਅਸਲ ਉਤ੍ਰ ਨੰਬਰ ੩ ਵਿੱਚ ਮੁਕੰਮਲ ਦਿੱਤਾ ਜਾ ਚੁਕਾ ਹੈ। ਪ੍ਰੰਤੂ ਫੇਰ ਵੀ ਸੰਪ੍ਰਦਾਇਕ ਸਵਾਲ ਨੂੰ ਲੈਕੇ ਕੁਛ ਹੋਰ ਲਿਖਿਆ ਜਾਂਦਾ ਹੈ। ਜਿਵੇਂ ਗੁਰੂ ਨਾਨਕ ਦੇ ਸਮੇਂ ਬਾਬਾ ਬੁਢਾ ਜੀ ਜੈਸੇ ਆਦਰਸ਼ ਰੂਪ ਸਿੱਖਾਂ ਦੇ ਹੁੰਦਿਆਂ ਹੋਇਆਂ ਵੀ ਕੇਵਲ ਸ੍ਰੀ ਲਹਿਣਾਂ ਜੀ ਨੂੰ ਹੀ ਗੁਰੂ ਪਦਵੀ ਮਿਲੀ, ਤਿਵੇਂ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਹਜ਼ਾਰਾਂ ਸਾਧੂ ਸੰਤਾਂ ਦੇ ਹੁੰਦਿਆਂ ਹੋਇਆਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੂੰ ਹੀ ਚੀਨੀ ਵਾਲੇ ਦੀ ਆਗਯਾ ਅਨੁਸਾਰ ਉਨ੍ਹਾਂ ਦੇ ਤੁਲ ਉਨ੍ਹਾਂ ਦਾ ਰੂਪ ਸਮਝਿਆ ਗਿਆ।

ਜਿਵੇਂ ਸ੍ਰੀ ਲਹਿਣਾ ਜੀ ਗੁਰੂ ਨਾਨਕ ਜੀ ਦੁਆਰਾ ਕੀਤੇ ਗਏ ਇਮਤਿਹਾਨ ਵਿੱਚ ਪਾਸ ਹੋਕੇ ਗੁਰੂ ਜੀ ਦਾ ਅੰਗ ਹੋਣ ਦੇ ਸਬੱਬ ਗੁਰੂ ਅੰਗਦ ਹੋ ਗਏ ਸਨ। ਤਿਵੇਂ ਹੀ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਵੀ ਪ੍ਰੀਖਯਾ ਵਿਚ ਪੂਰੇ ਉੱਤ੍ਰ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਸ੍ਰੀ ਮੁਖਵਾਕ ਦੁਆਰਾ ਬੁਧ ਸਿੰਘ *ਤੋਂ ਸੰਗਤਾਂ ਨੂੰ ਹਰੀਆਂ ਰਖਣ ਵਾਲੇ ਵਾਕ ਦੇ ਅਰਥ ਰੂਪ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਬਣ ਗਏ ਸਨ। ਸਮਾਚਾਰ ਦੇ ਲੇਖ ਅਨੁਸਾਰ ਜਦ ਦਸਾਂ ਪਾਤਸ਼ਾਹੀਆਂ ਦੇ ਸਮੇਂ ਹਜ਼ਾਰਾਂ ਪ੍ਰਬੁਧ ਸਿੱਖਾਂ ਦੇ ਹੁੰਦਿਆਂ ਕੇਵਲ ਇਕ ਨੂੰ ਹੀ ਗੁਰੂ ਯਾਂ ਗੁਰੂ ਤੁਲ ਮੰਨਿਆਂ ਜਾਂਦਾ ਰਿਹਾ ਤਾਂ ਨਾਮਧਾਰੀ ਪੰਥ ਦੀ ਪੋਜ਼ੀਸ਼ਨ ਅਜੇਹੀ ਦਸ਼ਾ ਵਿਚ ਕਿਵੇਂ ਅਯੁਕਤ ਅਤੇ ਕਮਜ਼ੋਰ ਮੰਨੀ ਜਾ ਸਕਦੀ ਹੈ। ਪਤਾ ਨਹੀਂ ਦਸਾਂ ਪਾਤਸ਼ਾਹੀਆਂ ਦੇ ਸਮੇਂ ਮੰਨੇ ਗਏ ਅਸੂਲ ਦੀ ਨਿਸਬਤ ਨਾਮਧਾਰੀ ਪੰਥ ਵਿਚ ਸਮਾਚਾਰ ਸਾਹਿਬ ਕਿਉਂ ਇਕ ਅਨੋਖੀ ਅਤੇ ਨਿਰਾਲੀ ਵਿਲਖਣਤਾ ਵੇਖਣ ਦੀ ਇੱਛਾ ਕਰਦੇ ਹਨ। ਸਤਿਪੁਰਖ ਦੀ ਲਖਤਾ ਯਾਂ ਅਜੇਹੇ ਹੀ ਕੁਛ ਹੋਰ ਲੱਖਣਾਂ ਕਰਕੇ ਸੋਭ-ਨੀਕ ਗੁਰ ਸਿੱਖਾਂ ਸਾਧੂਆਂ ਯਾਂ ਸੰਤਾਂ ਦੀ ਪੋਜ਼ੀਸ਼ਨ ਸਤਿਗੁਰੂ ਦੀ ਪੋਜ਼ੀਸ਼ਨ ਨਾਲ ਉਹ ਸਬੰਧ ਰਖਦੀ ਹੈ ਜੋ ਕਿਸੇ ਕਾਲਜ ਦੇ ਪ੍ਰੋਫ਼ੈਸਰਾਂ ਦੀ ਪੋਜ਼ੀਸ਼ਨ ਕਾਲਿਜ ਦੇ ਪ੍ਰਿੰਸੀਪਲ ਸਾਹਿਬ ਨਾਲ ਸਬੰਧਤ ਹੈ। ਕਾਲਜ ਦੀ ਸਾਰੀ ਸਮੱਗਰੀ ਦੇ ੪ ਦਰਜੇ ਹਨ:-

(੧) ਵਿਦਯਾਰਥੀ (੨) ਪੜ੍ਹਾਈ ਦਾ ਕੋਰਸ (੩) ਪ੍ਰੋਫੈਸਰ ਸਾਹਿਬਾਨ ਅਤੇ (੪) ਪ੍ਰਿੰਸੀਪਲ। ਰੂਹਾਨੀ ਤਾਲੀਮ ਦੇ ਵਿਚਾਰ ਨਾਲ ਜੇ ਗੁਰ ਸਿੱਖੀ ਨੂੰ ਇਕ ਕਾਲਜ ਮੰਨ ਲਿਖਾ ਜਾਵੇ ਤਾਂ ਇਸਦੇ ਵੀ ੪ ਰੂਪ ਹੀ ਪ੍ਰਤੱਖ ਹੋਣਗੇ- "(੧) ਸਿੱਖ (੨) ਸ੍ਰੀ ਗੁਰੂ ਗ੍ਰੰਥ ਸਾਹਿਬ (੩) ਸਾਧੂ ਸੰਤ ਅਥਵਾ ਪ੍ਰਬੁੱਧ ਸਿੱਖ ਅਤੇ (੪) ਸਤਿਗੁਰੂ" ਸਿੱਖਾਂ ਨੂੰ ਵਿਦਜਾਰਥੀ ਸਮਝਣਾਂ ਚਾਹੀਦਾ ਹੈ ਅਤੇ ਗੁਰਬਾਣੀ ਨੂੰ ਭਿੰਨ ਭਿੰਨ ਮਜ਼ਮੂਨਾਂ (ਨਿਬੰਧਾਂ) ਦਾ ਰੂਹਾਨੀ ਕੋਰਸ ਸਮਝਣਾਂ ਚਾਹੀਦਾ ਹੈ, ਸਾਧੂ ਸੰਤ ਅਤੇ ਪ੍ਰਬੁਧ ਸਿੱਖਾਂ ਨੂੰ ਕਾਲਜ ਦੇ ਪ੍ਰੋਫੈਸਰ ਖਯਾਲ ਕਰਦਿਆਂ ਹੋਇਆਂ ਗੱਦੀ ਨਸ਼ੀਨ ਸਤਿਗੁਰ ਨੂੰ ਪ੍ਰਿੰਸੀਪਲ ਸਮਝਣਾਂ ਚਾਹੀਦਾ ਹੈ। ਏਸ ਵੰਡ ਅਨੁਸਾਰ ਗੁਰਬਾਣੀ ਗੁਰ ਸਿੱਖਾਂ, ਪ੍ਰਬੁਧ ਸਿੱਖਾਂ, ਅਤੇ ਸਤਿਗੁਰੂ ਦੀਆਂ ਪਦਵੀਆਂ ਦਾ ਮਾਜਰਾ ਬਿਲਕੁਲ ਸਾਫ ਹੋ ਜਾਂਦਾ ਹੈ। ਸੋ ਨਾਮਧਾਰੀ ਪੰਥ ਵਿੱਚ ਭਾਵੇਂ ਬਾਬਾ ਬ੍ਰਹਮਾਂ

---

*** ਸੰ: ੧੯੧੭ ਦੀ ਅਰਧ ਕੁੰਭੀ ਦੇ ਸਮੇਂ ਹਰਦੁਆਰ ਸੈਂਕੜੇ ਮਣਾਂ ਦੀ ਇਕ ਬਲਦੀ ਗੇਲੀ ਨੂੰ ਇੱਕ ਬੰਨਿਓ ਸਤਿਗੁਰੂ ਰਾਮ ਸਿੰਘ ਜੀ ਨੇ ਚੁਕਕੇ ਦੂਜੇ ਬੰਨਿਓ ਸਾਰੀ ਸੰਗਤ ਨੂੰ ਉਠਾਣ ਦੀ ਆਗਜਾ ਕੀਤੀ ਸੀ। ਸਤਿਗੁਰਾਂ ਵਾਲਾ ਬੰਨਾ ਚੁਕਿਆ ਗਿਆ ਪਰ ਸੰਗਤ ਵਾਲਾ ਨਾ ਹਿਲ ਸਕਿਆ।। ਉਪ੍ਰੰਤ ਸਤਿਗੁਰੂ ਹਰੀ ਸਿੰਘ ਜੀ ਨੂੰ ਆਗਜਾ ਹੋਈ ਆਪ ਨੇ ਉਠਾ ਲਿਆ ਤੇ ਦੋਹਾਂ ਵਿਜਕਤੀਆਂ ਨੇ ਗੇਲੀ ਗੰਗਾ ਵਿੱਚ ਸੁਟ ਦਿੱਤੀ।**

ਸਿੰਘ ਜੀ ਅਤੇ ਬਾਬਾ ਜਮੀਤ ਸਿੰਘ ਜੀ, ਜੈਸੇ ਕਈ ਮਹਾਂਪੁਰਖ ਮੌਜੂਦ ਸਨ ਪ੍ਰੰਤੂ ਉਹ ਸਭ ਨਾਮਧਾਰੀ ਕਾਲਜ ਦੇ ਸਿਖ ਰੂਪ ਵਿਦਜਾਰਥੀਆਂ ਨੂੰ ਗੁਰ ਸਿੱਖੀ ਦੀ ਤਾਲੀਮ ਦੇਣ ਵਾਲੇ ਰੂਹਾਨੀ ਪ੍ਰੋਫੈਸਰ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪ੍ਰਿੰਸੀਪਲ ਸਨ। ਪ੍ਰੋਫੈਸਰ ਭਾਵੇਂ ਵਿਦਜਾਰਥੀਆਂ ਦੇ ਉਸਤਾਦ ਅਤੇ ਉਪਦੇਸ਼ ਦਾਤਾ ਹੁੰਦੇ ਹਨ ਪ੍ਰੰਤੂ ਉਹ ਸਭ ਪ੍ਰਿੰਸੀਪਲ ਦੇ ਅਧੀਨ ਹੁੰਦੇ ਹਨ, ਵਿਦਜਾਰਥੀ ਭਾਵੇਂ ਅਪਣੇ ਉਸਤਾਦ ਦਾ ਪੂਰਾ ਅਦਬ ਕਰਦੇ ਅਤੇ ਉਸਦੇ ਹਸਾਨ ਨੂੰ ਪ੍ਰਵਾਣ ਕਰਨ ਵਾਲੇ ਹੁੰਦੇ ਹਨ ਪਰ ਪ੍ਰਿੰਸੀਪਲ ਦੇ ਅਗੇ ਉਸਤਾਦਾਂ ਦਾ ਸਿਰ ਵੀ ਨੀਵਾਂ ਹੋ ਜਾਂਦਾ ਹੈ। ਸੋ 'ਖਾਲਸਾ ਸਮਾਚਾਰ' ਦਾ ਏਹ ਪ੍ਰਸ਼ਨ ਕਰਨਾਂ ਕਿ ਨਾਮਧਾਰੀ ਪੰਥ ਨੇ ਕਿਸੇ ਪ੍ਰਬੁਧ ਸਿੱਖ ਨੂੰ ਸਤਿਗੁਰੂ ਰਾਮ ਸਿੰਘ ਜੀ ਤੁਲ ਮੰਨਿਆਂ ਕਿ ਨਹੀਂ? ਇਸ ਤਰ੍ਹਾਂ ਦਾ ਹੀ ਪ੍ਰਸ਼ਨ ਹੈ ਜਿਸ ਤਰ੍ਹਾਂ ਕੋਈ ਕਹੇ ਕਿ ਖਾਲਸਾ ਕਾਲਜ ਦੇ ਐਨੇ ਪ੍ਰੋਫੈਸਰਾਂ ਦੀ ਮੌਜੂਦਗੀ ਵਿਚ ਕਿਸੇ ਪ੍ਰੋਫੈਸਰ ਨੂੰ ਕਾਲਜ ਦੇ ਵਿਦਜਾਰਥੀਆਂ ਨੇ ਪ੍ਰਿੰਸੀਪਲ ਸਾਹਿਬ ਦੇ ਤੁਲ ਮੰਨਿਆ ਕਿ ਨਹੀਂ? ਸੋ ਬਿਵਸਥਾ ਅਨੁਸਾਰ ਨਾਮਧਾਰੀ ਪੰਥ ਦੀ ਪੁਜੀਸ਼ਨ ਕਦਾਚਿਤ ਅਯੁਕਤ ਨਹੀਂ ਕਹੀ ਜਾ ਸਕਦੀ ਪਰ ਜੇ ਅਜੇ ਵੀ ਅਯੁਕਤ ਹੀ ਕਹੀ ਜਾਵੇ, ਤਾਂ ਗੁਰੂ ਨਾਨਕ ਤੋਂ ਲੈਕੇ ਦਸਾਂ ਪਾਤਸ਼ਾਹੀਆਂ ਦੇ ਸਮੇਂ ਵਿਖੇ ਸਮੂਹ ਪੰਥ ਦੀ ਪੁਜੀਸ਼ਨ ਨੂੰ ਹੀ ਅਯੁਕਤ ਮੰਨਣਾਂ ਪਵੇਗਾ।। ਪ੍ਰੰਤੂ ਅਜੇਹਾ ਮੰਨਣ ਵਾਸਤੇ ਕੋਈ ਗੁਰਸਿੱਖ ਵੀ ਤਯਾਰ ਨਹੀਂ ਹੋਵੇਗਾ। ਇਸ ਲਈ ਹਜਰਤ ! 'ਗੁਰੂ' ਪਦ ਦਾ ਲੱਖਣ ਜੋ ਗੁਰਬਾਣੀ ਅਨੁਸਾਰ ਕੀਤਾ ਗਿਆ ਹੈ। ਮੁਕੱਮਲ ਹੈ ਅਤੇ ਪ੍ਰਬੁਧ ਸਿੱਖਾਂ ਵਿਚ ਵੀ ਉਸ ਦੇ ਸੰਸਕਾਰ ਕਿਸੇ ਨ ਕਿਸੇ ਰੂਪ ਵਿਚ ਮੌਜੂਦ ਰਹਿਣੇ ਦਰੁਸਤ ਹਨ।

ਜੇ ਥੋੜੀ ਦੇਰ ਵਾਸਤੇ ਇਨ੍ਹਾਂ ਲਖਣਾਂ ਨੂੰ ਆਪ ਦੇ ਅਕੀਦੇ ਅਨੁਸਾਰ ਤਰਮੀਮ ਵੀ ਕਰ ਲਿਆ ਜਾਵੇ ਤਦ ਵੀ ਆਪ ਦੀ ਪੁਜੀਸ਼ਨ ਅਯੁਕਤ ਅਤੇ ਅਪ੍ਰਮਾਣਿਕ ਹੀ ਰਹਿੰਦੀ ਹੈ ਕਿਉਂਕਿ ਲੱਖਣ ਜਿਨ੍ਹਾਂ ਨੂੰ ਆਪ ਨੇ ਅਧੂਰੇ ਮੰਨਿਆ ਹੈ ਅਤੇ ਜਿਸ ਅੰਸ ਵਿਚ ਮੰਨਿਆ ਹੈ, ਉਸ ਅੰਸ਼ ਵਿੱਚ ਵੀ ਉਨਾਂ ਦਾ ਗੁਰੂ ਪਦਵੀ ਵਾਲੀ ਵਯਕਤੀ ਵਿਚ ਘਟਣਾਂ ਜਰੂਰੀ ਹੈ।। ਸੋ ਉਹ ਸਾਰੇ ਦੇ ਸਾਰੇ (ਅਧੂਰੇ ਹਨ ਯਾਂ ਪੂਰੇ) ਮਾਨਸ ਮੂਰਤ ਸਾਧੂ ਸਤਿਗੁਰ ਦੀ ਵਯਕਤੀ ਵਿਚ ਹੀ ਘਟ ਸਕਦੇ ਹਨ, ਨਾਂ ਕਿ ਕਿਸੇ ਅੰਤਹਕਰਣ ਵਿਹੀਨ ਅਤੇ ਅਨਾਤਮ ਪਦਾਰਥ ਵਿੱਚ।

## ਲੱਖਣ ਦੀ ਕਸੌਟੀ

**੫. ਪ੍ਰਸ਼ਨ** : "ਜੇ ਕਦੀ ਆਲਿਮ ਜੀ ਦੇ ਇਸ ਸਾਰੇ ਲੇਖ ਨੂੰ ਪੜ੍ਹਿਆ ਜਾਏ ਤਦ ਸਹਿਜੇ ਹੀ ਮਲੂਮ ਹੋ ਜਾਏਗਾ, ਕਿ ਖੁਦ ਆਲਮ ਜੀ ਨੂੰ ਵੀ ਆਪਣੇ ਦੱਸੇ ਗੁਰੂ ਕੇ ਲਖਣਾਂ ਦੇ ਮੁਕੱਮਲ ਹੋਣ ਤੇ ਇਤਬਾਰ ਨਹੀਂ ਹੈ, ਕਿਉਂਕਿ ਜੇ ਉਨ੍ਹਾਂ ਨੂੰ ਕਦੀ ਏਸ ਦਲੀਲ ਤੇ ਭਰੋਸਾ ਤੇ ਇਤਬਾਰ ਹੁੰਦਾ ਤਦ ਸ੍ਰੀ ਬਾਬਾ ਬਾਲਕ ਸਿੰਘ ਜੀ ਨੂੰ ਕਿਸੇ ਨੇ ਗੱਦੀ ਦਿੱਤੀ ਹੈ, ਜਾਂ ਨਹੀਂ ਦਿੱਤੀ ਇਸ ਗੱਲ ਤੇ ਵਿਚਾਰ ਕਰਨ ਦੀ ਉਨ੍ਹਾਂ ਨੂੰ ਲੋੜ ਨਹੀਂ ਸੀ, ਉਸ ਸੂਰਤ ਵਿੱਚ ਤਾਂ ਸ੍ਰੀ ਬਾਬਾ ਬਾਲਕ ਸਿੰਘ ਬਾਬਤ ਆਲਿਮ ਜੀ ਨੂੰ ਅਪਣੇ ਕਥਨ ਕੀਤੇ ਗਏ 'ਗੁਣਾਂ' ਨਾਲ ਟਾਕਰਾ ਕਰਕੇ ਏਹ ਦਸ ਦੇਣਾਂ ਕਾਫੀ ਸੀ, ਕਿ ਚੂੰਕਿ ਗੁਣ ਜੋ ਮੈਂ ਦਸੇ ਹਨ, ਸਾਰੇ ਬਾਬਾ ਬਾਲਕ ਸਿੰਘ ਜੀ ਵਿੱਚ ਮੌਜੂਦ ਸਨ ਇਸ ਵਾਸਤੇ ਉਹ ਗੁਰੂ ਸਨ, ਪ੍ਰੰਤੂ ਜਿਸ ਕਸਵਟੀ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਗੁਰੂ ਹੋਣ ਦੀ ਪਰਖ ਕੀਤੀ ਗਈ ਹੈ। ਬਾਬਾ ਬਾਲਕ ਸਿੰਘ ਜੀ ਨੂੰ ਗੁਰੂ ਸਾਬਿਤ ਕਰਨ ਲਈ ਉਸਨੂੰ ਕਸਵਟੀ ਨਹੀਂ ਬਨਾਯਾ ਗਿਆ, ਬਲਕਿ ਬਾਬਾ ਜੀ ਨੂੰ ਗੁਰੂ ਸਾਬਿਤ ਕਰਨ ਲਈ ਰਬੀ ਗੁਰੂ ਦੇ ਮੂੰਹੋਂ ਯਾ ਵਲੋਂ ਗੁਰੂ ਥਾਪਿਆ ਜਾਣਾ ਜ਼ਰੂਰੀ ਸਮਝਿਆ ਗਿਆ ਹੈ। ਇਸ ਦਾ ਭਾਵ ਇਹ ਹੈ ਕਿ ਆਲਮ ਜੀ ਨੇ ਗੁਰੂ ਦੇ ਜੋ ਲਖਣ ਦਸੇ ਹਨ ਓਨਾਂ ਦੇ ਕਿਸੇ ਵਿਚ ਹੋਣ ਯਾਂ ਨਾਂ ਹੋਣ ਦੀ ਪਰਖ ਨੂੰ ਓਹਨਾਂ ਜ਼ਰੂਰੀ ਨਹੀਂ ਸਮਝਿਆ, ਬਲਕੇ ਗੁਰੂ ਦੇ ਵਲੋਂ ਕਿਸੇ ਬਾਬਤ ਗੁਰੂ ਹੋਣ ਦਾ ਏਲਾਨ ਹੀ ਕਿਸੇ ਦੇ ਗੁਰੂ ਹੋਣ ਦੀ ਆਖਰੀ ਤੇ ਫੈਸਲਾ ਕਰਨ ਵਾਲੀ ਦਲੀਲ ਮੰਨੀ ਹੈ।"

**ਉੱਤ੍ਰ** : ਜੇ ਕਦੀ "ਸਮਾਚਾਰ" ਦੇ ਐਡੀਟਰ ਸਾਹਿਬ ਨੇ ਅਪਣੇ ਕੌਲ ਦੇ ਮੁਤਾਬਿਕ ਸਾਰਾ ਲੇਖ ਪੜ੍ਹਿਆ ਤੇ ਵਿਚਾਰਿਆ ਹੁੰਦਾ ਤਾਂ ਉਤਲੀਆਂ ਸਤਰਾਂ ਉਨ੍ਹਾਂ ਦੀ ਕਲਮ ਵਿਚੋਂ ਕਦੀ ਵੀ ਨਾਂ ਲਿਖੀਆਂ

ਜਾਂਦੀਆਂ; ਕਿਉਂਕਿ ਸਾਡੇ ਲੇਖ ਵਿਚ ਇਹ ਬਿਲਕੁਲ ਸਪਸ਼ਟ ਹੈ ਕਿ ਗੁਰੂ ਬਾਂਲਕ ਸਿੰਘ ਜੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਏਨਾਂ ਦੋਹਾਂ ਦੀ ਗੁਰਿਆਈ ਨੂੰ ਅਸਾਂ ਸਮਾਨ ਲਖਣਾਂ ਦੀ ਕਸਵਟੀ ਤੇ ਪਰਖ ਕੇ ਏਹ ਨਿਰਨਾਂ ਕੀਤਾ ਹੈ, ਕਿ ਗੁਰੂ ਗਰੰਥ ਸਾਹਿਬ ਵਿਚ ਕੀਤੇ ਗਏ 'ਗੁਰੂ' ਪਦ ਦੇ ਲਖਣ ਗੁਰੂ ਬਾਲਕ ਸਿੰਘ ਵਿਚ ਹੀ ਘਟਦੇ ਸਨ ਏਸ ਵਾਸਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਨਾਂ ਨੂੰ ਹੀ ਗੁਰੂ ਥਾਪਿਆ, ਅਤੇ ਓਹੋ ਹੀ ਲਖਣ, ਚੂੰਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਘਟਦੇ ਸਨ, ਏਸ ਵਾਸਤੇ ਗੁਰੂ ਦਸਮੇਸ਼ ਜੀ ਦੁਆਰਾ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਸਥਾਪਨ ਕਰਨ ਦੀ ਸੰਭਾਵਨਾ ਠੀਕ ਨਹੀਂ ਹੋ ਸਕਦੀ। ਆਪ ਨੂੰ ਏਸ ਗਲ ਦੇ ਕਬੂਲ ਕਰਨ ਤੋਂ ਇਨਕਾਰ ਨਹੀਂ ਹੋਣਾ ਚਾਹੀਦਾ, ਕਿ ਜਿਨ੍ਹਾ ਦੇਹ-ਧਾਰੀਆਂ ਵਿੱਚ 'ਗੁਰੂ' ਪਦ ਦੇ ਗੁਰਬਾਣੀ ਅੰਕਿਤ ਲੱਖਣ ਪੂਰੇ ਘਟਦੇ ਰਹੇ, 'ਰਬੀ ਗੁਰੂ' ਵਲੋਂ ਵੀ ਉਨ੍ਹਾਂ ਦੀ ਬਾਬਤ ਹੀ ਫੈਸਲਾ ਕੁਨ ਐਲਾਨ ਹੁੰਦਾ ਰਿਹਾ ਦੂਸਰੇ ਏਹ ਗੱਲ ਵੀ ਵਿਚਾਰ ਯੋਗ ਹੈ, ਕਿ ਲਖਣ ਅਤੇ ਐਲਾਨ ਇਕੋ ਹੀ ਪਦਾਰਥ ਦਾ ਨਾਉ ਹੈ ਕਿ ਉਹ ਭਿੰਨ ੨ ਅਰਥਾਂ ਦਾ ਬੋਧਨ ਕਰਨ ਵਾਲੇ ਭਿੰਨ ਅਰਥੀ ਪਦ ਹਨ। ਜੇ ਸਮਾਚਾਰ ਸਾਹਿਬ ਏਸ ਪ੍ਰਸ਼ਨ ਤੇ ਜ਼ਰਾ ਸ਼ਾਂਤੀ ਨਾਲ ਵਿਚਾਰ ਕਰਨ ਤਾਂ ਉਨ੍ਹਾਂ ਦੀ ਸਮਝ ਵਿਚ ਇਹ ਗੱਲ ਚੰਗੀ ਤਰ੍ਹਾਂ ਆ ਸਕੇਗੀ ਕਿ ਕਿਸੇ ਵਜਕਤੀ ਦੀ ਬਾਬਤ 'ਰਬੀ ਗੁਰੂ' ਵਲੋਂ ਉਸਦੇ ਗੁਰੂ ਹੋਣ ਦਾ ਐਲਾਨ ਗੁਰੂ ਪਦ ਦਾ ਲੱਖਣ ਨਹੀਂ ਬਲਕਿ ਉਸ ਵਿਚ ਗੁਰੂ ਪਦ ਅੰਕਿਤ ਲੱਖਣਾ ਦੇ ਮੁਕੰਮਲ ਹੋਣ ਦੀ ਸਨਦ ਹੈ। ਸੋ ਲੱਖਣ ਅਤੇ ਸਨਦ ਦੋ ਭਿੰਨ-੨ ਪਦਾਰਥ ਹਨ ਜਿਸ ਵਿਅਕਤੀ ਵਿਚ ਲੱਖਣ ਪੂਰੇ ਘਟ ਜਾਣ ਉਸਨੂੰ ਯੂਨੀਵਰਸਟੀ ਵਲੋਂ ਪਾਸ ਹੋਣ ਦੀ ਸਨਦ ਮਿਲ ਜਾਂਦੀ ਹੈ, ਇਸ ਵਾਸਤੇ 'ਰਬੀ ਗੁਰੂ' ਦੇ ਮੂੰਹੋਂ 'ਗੁਰੂ' ਹੋਣ ਦਾ ਐਲਾਨ ਰੂਹਾਨੀ ਯੂਨੀਵਰਸਿਟੀ ਦੀ ਸਨਦ ਹੈ,ਨਾਂ ਕਿ ਗੁਰੂ ਪਦ ਲਖਣ।

## ਬਾਣੀ ਨੂੰ ਗੁਰਿਆਈ

**੬. ਪ੍ਰਸ਼ਨ** : "ਜੇ ਕਦੀ ਇਸ ਕਸਵਟੀ ਨੂੰ ਲੈਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ "ਗੁਰੂ" ਹੋਣ ਯਾਂ ਨਾਂ ਹੋਣ ਦੀ ਪਰਖ ਕੀਤੀ ਜਾਏ ਤਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਜਿਸ ਨੂੰ ਆਲਿਮ ਜੀ 'ਧੁਰ ਦੀ ਬਾਣੀ' ਮੰਨਦੇ ਹਨ ਤੇ ਜੋ ਗੁਰੂ ਦੇ ਸ੍ਰੀ ਮੁਖਵਾਕ ਹਨ ਵਿਚ ਸਾਫ-੨ ਲਿਖਿਆ ਮਿਲਦਾ ਹੈ। ਕਿ:-

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚ ਬਾਣੀ ਅੰਮ੍ਰਿਤ ਸਾਰੇ।*
*ਗੁਰ ਬਾਣੀ ਕਹੈ ਸੇਵਕ ਜਨ ਮਾਨੈ ਪ੍ਰਤਖ ਗੁਰੂ ਨਿਸਤਾਰੇ।*

ਪੋਥੀ ਪ੍ਰਮੇਸਰ ਕਾ ਥਾਨ।

*ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰ ਮੁਕਤ ਜਣਾਵੈਗੋ।*

*ਮੈਂ ਸਤਿਗੁਰ ਸੇਤੀ ਪਿਰਹੜੀ ਕਿਉ ਗੁਰ ਬਿਨ ਜੀਵਾ ਮਾਉ।*
*ਮੈਂ ਗੁਰਬਾਣੀ ਆਧਾਰ ਹੈ ਗੁਰਬਾਣੀ ਲਾਗ ਰਹਾਉ।*
*ਗੁਰਬਾਣੀ ਇਸ ਜਗ ਮਹਿ ਚਾਨਣ।*

*ਇਹੁ ਬਾਣੀ ਜੋ ਜੀਅਹੁ ਜਾਣੈ ਸੋ ਸਤਿਗੁਰ ਮਾਹਿ ਸਮਾਨਾ।*

ਇਹ ਗੁਰਬਾਣੀ ਨਾਮ ਦੀ ਦਾਤੀ ਹੈ।-

*ਗੁਰਬਾਣੀ ਵਰਤੀ ਜੁਗ ਅੰਤਰ ਇਸ ਬਾਣੀ ਤੇ ਨਾਮ ਪਾਇੰਦਾ।*

ਸੋ 'ਆਲਿਮ' ਜੀ ਦੀ ਤਸਲੀਮ ਕੀਤੀ ਧੁਰ ਦੀ ਬਾਣੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਏਹ ਪ੍ਰਤੱਖ ਹੁਕਮ ਤੇ ਏਲਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੁਰੂ ਹੋਣ ਬਾਬਤ ਇਨੇ ਸਪਸ਼ਟ ਸਾਫ, ਤੇ ਨਾਂ ਰੱਦ ਕੀਤੇ ਜਾ ਸਕਣ ਵਾਲੀ ਉਕਤੀ ਤੇ ਯੁਕਤੀ ਹੈ, ਕਿ ਜਿਸਦੇ ਵਿਰੁੱਧ ਕੁਛ ਨਹੀਂ ਕਿਹਾ ਜਾ ਸਕਦਾ, ਤੇ ਘਟੋ ਘਟ ਇਸ ਬਾਣੀ ਨੂੰ ਧੁਰ ਦੀ ਬਾਣੀ ਮੰਨਣ ਵਾਲਿਆਂ ਨੂੰ ਕੋਈ ਹੱਕ ਨਹੀਂ ਰਹਿੰਦਾ,

ਕਿ ਉਹ ਕਿਸੇ ਤ੍ਰਾਂ ਦੀ ਕਿੰਤੂ ਕਰ ਸਕਣ ਤੇ ਉਨ੍ਹਾਂ ਨੂੰ ਇਸਤੋਂ ਵਧੀਕ ਤਸੱਲੀ ਦਵਾਉਣ ਲਈ ਕੋਈ ਹੋਰ ਲਿਖਤ ਦੀ ਲੋੜ ਨਹੀਂ ਰਹਿੰਦੀ।

**ਉੱਤ੍ਰ** : 'ਸਮਾਚਾਰ' ਦੇ ਐਡੀਟਰ ਸਾਹਿਬ ਜਿਨ੍ਹਾਂ ਗੁਰਵਾਕਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੁਰੂ ਹੋਣ ਬਾਬਤ ਪ੍ਰਤੱਖ ਹੁਕਮ- ਤੇ ਐਲਾਨ ਦਸਦੇ ਹਨ, ਉਹ ਸਗੋਂ ਬਾਣੀ ਉਚਾਰਨ ਵਾਲੇ ਦੇਹਧਾਰੀ ਗੁਰੂਆਂ ਦੀ ਤਾਰੀਫ ਕਰਨ ਵਾਲੇ (ਪ੍ਰਸੰਸਾ ਵਾਚਕ) ਵਾਕ ਹਨ।। ਉਨ੍ਹਾਂ ਵਿੱਚ ਗੁਰੂ ਬਾਣੀ ਦੀ ਉਪਮਾਂ ਕੀਤੀ ਗਈ ਹੈ, ਨਾਂ ਕਿ ਉਨ੍ਹਾਂ ਵਿੱਚ ਗੁਰਬਾਣੀ ਦੇ ਗੁਰੂ ਹੋਣ ਬਾਬਤ ਐਲਾਨ ਕੀਤਾ ਗਿਆ ਹੈ, ਗੁਰੂ ਬਾਣੀ ਦੀ ਏਸ ਉਪਮਾਂ ਨੂੰ ਅਸੀਂ ਖੁਦ ਤਸਲੀਮ ਕਰਦੇ ਹਾਂ, ਅਤੇ ਮਾਲੂਮ ਹੁੰਦਾ ਹੈ, ਕਿ ਐਡੀਟਰ ਸਾਹਿਬ ਸਮਾਚਾਰ ਵੀ ਏਨ੍ਹਾਂ ਸ਼ਬਦਾਂ ਦੀ ਅਸਲੱਜਤ ਨੂੰ ਜਾਣਦੇ ਹਨ, ਵਰਨਾਂ ਉਹ ਆਪਣੀ ਸ਼ਹਾਦਤਾਂ ਨੂੰ ਪਰਦੇ ਵਿੱਚ ਰਖਣਾਂ ਕਦਾਚਿਤ ਉਚਿਤ ਨਾਂ ਸਮਝਦੇ। ਪਾਠਕ ਵੇਖਣਗੇ ਕਿ 'ਸਮਾਚਾਰ' ਵਿਚ ਜਿਥੇ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਸਾਬਿਤ ਕਰਨ ਲਈ ਗੁਰਬਾਣੀ ਦੇ ਪੂਰਵ ਉਕਤ ਹਵਾਲੇ ਦਿੱਤੇ ਹਨ, ਉਨ੍ਹਾਂ ਦੇ ਅਖੀਰ ਵਿਚ ਕਿਸੇ ਵਾਕ ਦੀ ਬਾਬਤ ਵੀ ਏਹ ਨਹੀਂ ਦਸਿਆ ਗਿਆ ਕਿ ਉਹ ਕਿਸ ਗੁਰੂ ਦਾ ਉਚਾਰਣ ਕੀਤਾ ਹੋਇਆ ਹੈ ਅਤੇ ਕੇਹੜੇ ਰਾਗ ਵਿੱਚ ਹੈ। ਇਸ ਦਾ ਮਤਲਬ ਏਹ ਨਹੀਂ ਸਮਝਣਾਂ ਚਾਹੀਦਾ ਕਿ 'ਖਾਲਸਾ ਸਮਾਚਾਰ' ਦੇ ਐਡੀਟਰ ਸਾਹਿਬ ਨੂੰ ਅਪਣੇ ਲੇਖ ਵਿਚ ਅੰਕਿਤ ਕੀਤੇ ਗੁਰੂ ਵਾਕਾਂ ਦੇ ਮਹੱਲੇ ਤੇ ਰਾਗਾਂ ਦਾ ਇਲਮ ਨਹੀਂ ਸੀ, ਅਥਵਾ ਓਨ੍ਹਾਂ ਨੂੰ ਲਿਖਣ ਵਿੱਚ ਕੋਈ ਸੰਕੋਚ ਸੀ, ਬਲਕੇ ਮਤਲਬ ਸਾਫ ਹੀ ਹੈ, ਅਤੇ ਓਹ ਇਹ ਕਿ ਜੇ ਰਾਗ ਅਤੇ ਮਹੱਲਿਆਂ ਨੂੰ ਨਾਲ ਹੀ ਦਰਜ ਕਰ ਦਿੱਤਾ ਗਿਆ, ਤਾਂ ਪਾਠਕ ਉਨ੍ਹਾਂ, ਵਾਕਾਂ ਦੇ ਅਗੇ ਪਿਛੇ ਦੀਆਂ ਤੁਕਾਂ ਨੂੰ ਵੇਖਕੇ ਮਤਾਂ ਪ੍ਰਮਾਣਾਂ ਦੇ ਸਾਰੇ ਭੇਦ ਤੋਂ ਜਾਣੂ ਹੋ ਜਾਂਦੇ ਹੋਣ; ਕਿਉਂਕਿ ਜੇ ਏਨਾਂ, ਗੁਰਵਾਕਾਂ ਦੇ ਅਗਲੇ ਪਿਛਲੇ ਪਦਾਂ ਨੂੰ ਨਾਲ ਜੋੜ ਕੇ ਪੜ੍ਹਿਆ ਜਾਏ, ਤਾਂ ਓਨ੍ਹਾਂ ਵਿੱਚ ਦੇਹਧਾਰੀ ਸਤਿਗੁਰਾਂ ਦੀ ਤਾਰੀਫ ਤੋਂ ਬਿਨਾਂ ਹੋਰ ਕੁਛ ਵੀ ਨਹੀਂ ਹੈ। ਸੋ ਪਾਠਕਾਂ ਨੂੰ ਏਨਾਂ ਵਾਕਾਂ ਦਾ ਅਸਲੀ ਅਰਥ ਦਰਸਾਣ ਹਿਤ ਇਨ੍ਹਾਂ ਪ੍ਰਮਾਣਾਂ ਤੇ ਅਗਲੀਆਂ ਪਿਛਲੀਆਂ ਤੁਕਾਂ ਦੇ ਸਮੇਤ ਵਿਚਾਰ ਕੀਤੀ ਜਾਂਦੀ ਹੈ:-

*(੧) ਬਾਣੀ ਗੁਰੂ ਗੁਰੂ ਹੈ ਬਾਣੀ ਵਿਚ ਬਾਣੀ ਅੰਮ੍ਰਿਤ ਸਾਰੇ।।*
*ਗੁਰਬਾਣੀ ਕਹੈ ਸੇਵਕ ਜਨ ਮਾਨੈ ਪ੍ਰਤਖ ਗੁਰੂ ਨਿਸਤਾਰੇ।।*

ਏਹ ਪਦ ਨਟ ਰਾਗ ਦੀਆਂ ਅਸਟਪਦੀਆਂ ਵਿਚੋਂ ਗੁਰੂ ਰਾਮ ਦਾਸ ਜੀ ਦਾ ਉਚਾਰਨ ਕੀਤਾ ਹੋਇਆ ਹੈ. ਜਿਸ ਦੀ ਪਹਿਲੀ ਤੁਕ ਵਿੱਚ ਹੀ ਗੁਰੂ ਦੀ ਸਰਨ ਲੈਣ ਦਾ ਆਦੇਸ ਹੈ,- 'ਰਾਮ ਗੁਰ ਸਰਨਿ ਪ੍ਰਭੂ ਰਖਵਾਰੇ।। ਜਿਉ ਕੁੰਚਰ ਤੰਦੂਐ ਪਕਰਿ ਚਲਾਇਓ ਕਰਿ ਊਪਰ ਕਢਿ ਨਿਸਤਾਰੇ।। ਅਰਥਾਤ (ਰਾਮ) ਹੇ ਭਾਈ! ਗੁਰੂ ਦੀ ਸਰਣ ਲੈਣ ਵਾਲੇ ਸਿੱਖ ਦੇ ਰਖਵਾਲੇ ਆਪ ਪ੍ਰਮੇਸਰ ਜੀ ਹਨ। ਦੂਜੀ ਤੁਕ ਵਿੱਚ ਹਾਥੀ (ਗਜਿੰਦ੍ਰ)* ਦਾ ਦ੍ਰਿਸਟਾਂਤ ਦੇ ਕੇ ਏਹ ਸਪਸ਼ਟ ਕੀਤਾ ਹੈ ਕਿ ਗੁਰੂ ਦਾ ਉਠਕੇ ਸਤਿਕਾਰ ਨ ਕਰਨ ਦੇ ਅਪਰਾਧ ਵਿੱਚ ਰਾਜਾ ਇੰਦ੍ਰ ਦਮਨ ਹਾਥੀ ਹੋਇਆ ਅਤੇ ਤੰਦੂਏ ਕਰਕੇ ਗ੍ਰਸਿਆ ਗਿਆ ਪ੍ਰੰਤੂ ਡੁਬਨ ਲਗੇ ਨੂੰ ਜਦ ਗੁਰੂ (ਅਗਸਤ ਮੁਨੀ) ਜੀ ਦਾ ਏਹ ਬਚਨ (ਉਪਦੇਸ਼) ਯਾਦ ਆਇਆ

* ਰਾਜਾ ਇੰਦ੍ਰ ਦਮਨ ਸ੍ਰੀ ਅਗਸਤ ਮੁਨੀ ਦਾ ਸਿੱਖ ਸੀ। ਇਕ ਦਿਨ ਅਗਸਤ ਜੀ ਰਾਜਾ ਦੇ ਘਰ ਗਏ, ਤੇ ਉਸ ਨੇ ਮੁਨੀ ਜੀ ਦਾ ਉਠਕੇ ਸਤਕਾਰ ਨਾਂ ਕੀਤਾ, ਅਤੇ ਅਪਨੇ ਰਾਜ ਮਦ ਵਿਚ ਮਸਤ ਬੈਠਾ ਰਿਹਾ। ਅਗਸਤ ਜੀ ਨੇ ਸਰਾਪ ਦਿੱਤਾ, ਕਿ ਇੰਦਰ ਦਮਨ ! ਤੂੰ ਆਪਣੇ ਰਾਜਮਦ ਵਿਚ ਮਸਤ ਹੋਕੇ ਅਪਣੇ ਗੁਰੂ ਦਾ ਅਦਬ ਨਹੀਂ ਕੀਤਾ ਤਾਂਤੇ ਤੂੰ ਹਾਥੀ ਦੀ ਜੂਨੇ ਪਵੇਂਗਾ। ਰਾਜਾ ਨੇ ਸਰਾਫ ਦੇ ਬਾਦ ਆਪਣੀ ਭੁਲ ਤੇ ਪਛਤਾਵਾ ਕੀਤਾ, ਅਤੇ ਨਮਸਕਾਰ ਕਰ ਮਥਾ ਟੇਕ ਕੇ ਪੁਛਿਆ ਕਿ ਹੇ ਮਹਾਰਾਜ! ਏਸ ਸਰਾਫ ਤੋਂ ਮੇਰੀ ਖਲਾਸੀ ਕਦੋਂ ਹੋਵੇਗੀ ਤਾਂ ਗੁਰੂ ਜੀ ਨੇ ਕਿਹਾ ਕਿ ਜਦੋਂ ਸਰੋਵਰ ਵਿੱਚ ਪਾਣੀ ਪੀਣ ਲਗਿਆਂ ਤੈਨੂੰ ਤੰਦੂਆਂ ਗ੍ਰਸ ਲਵੇਗਾ, ਅਤੇ ਤੂੰ ਉਸ ਨਾਲ ਜੁਧ ਕਰ ਕਰ ਹਾਰ ਜਾਵੇਂਗਾ, ਤਾਂ ਅਪਣੀ ਮੌਤ ਨੇੜੇ ਸਮਝਕੇ ਤੂੰ ਪ੍ਰਭੂ ਨੂੰ ਯਾਦ ਕਰਕੇ ਪੁਕਾਰੇਂਗਾ, ਤਾਂ ਮਹਾਰਾਜ ਆਪ ਪ੍ਰਤੱਖ ਹੋ ਕੇ ਸੁਦਰਸ਼ਨ ਚੱਕ੍ਰ ਨਾਲ ਤੇਰੇ ਬੰਧਨ ਕੱਟਕੇ ਤੈਨੂੰ ਮੁਕਤ ਕਰਨਗੇ। ਏਸ ਦ੍ਰਿਸ਼ਟਾਂਤ ਦੁਆਰਾ ਗੁਰ ਰਾਮਦਾਸ ਜੀ ਨੇ ਜਗਿਆਸੂਆਂ ਪ੍ਰਤੀ ਸਮਝਾਇਆ ਹੈ, ਕਿ ਦੇਹਧਾਰੀ ਗੁਰੂ ਦੇ ਨਿਰਾਦਰ ਦਾ ਰਾਜਾ ਇੰਦਰ ਦਮਨ ਨੂੰ ਏਹ ਫਲ ਮਿਲਿਆ ਕਿ ਹਾਥੀ ਹੋ ਕੇ ਸੰਕਟ ਵਿੱਚ ਫਸਿਆ ਤੇ ਜਦ ਗੁਰਾਂ ਦਾ ਬਚਨ ਪੂਰਾ ਕਰਕੇ ਮੰਨਿਆ ਤਾਂ ਨਿਸਤਾਰਾ ਹੋਇਆ- "ਗਜਿੰਦਰ ਧਿਆਇਓ ਹਰਿ ਕੀਓ ਮੋਖ"

ਕਿ ਜਦੋਂ ਸੰਕਟ ਸਮੇਂ ਪ੍ਰਭੂ ਨੂੰ ਕਾਤਰ ਹੋ ਕੇ ਯਾਦ ਕਰੇਂਗਾ ਤਾਂ ਓਹ ਤੇਰੇ ਬੰਧਨ ਕਟਣਗੇ, ਏਸ ਗੁਰਵਾਕ ਅਨੁਸਾਰ ਉਸਨੇ ਅਪਣਾਂ ਬਲ ਹਾਰ ਕੇ ਪੁਕਾਰ ਕੀਤੀ, ਤਾਂ ਮਹਾਰਾਜ ਜੀ ਨੇ ਅਪਣੀ ਹਥੀਂ ਉਸਦੇ ਬੰਧਨ ਕਟਕੇ ਉਸਦਾ ਨਿਸਤਾਰਾ ਕੀਤਾ।

ਹੁਣ ਏਸੇ ਅਸਟਪਦੀ ਦੇ ਚੌਥੇ ਪਦ ਵਲ ਪਾਠਕ ਧਿਆਨ ਦੇਣ,-

*"ਅੰਤਰਿ ਵਾਸੁ ਬਹੁਤ ਮੁਸਕਾਈ ਭ੍ਰਮਿ ਭੂਲਾ ਮ੍ਰਿਗ ਸਿੰਙਾਰੇ।*
*ਬਨਿ ਬਨਿ ਢੂਢਿ ਢੂਢਿ ਫਿਰਿ ਥਾਕੀ ਗੁਰਿ ਪੂਰੈ ਘਰਿ ਨਿਸਤਾਰੇ।।੪।।*

ਪਾਠਕਾਂ ਨੂੰ ਚੇਤਾ ਰਹੇ ਕਿ ਇਹ ਪਦ - "ਬਾਣੀ ਗੁਰੂ ਗੁਰੂ ਹੈ ਬਾਣੀ" ਵਾਲੇ ਪਦ ਤੋਂ ਪਹਿਲਾ ਅਤੇ ਨਾਲ ਦਾ ਹੈ ਜਿਸ ਵਿਚ ਮ੍ਰਿਗ ਨਾਭੀ ਦੀ ਕਸਤੂਰੀ ਦਾ ਦ੍ਰਿਸ਼ਟਾਂਤ ਦੇਕੇ ਪ੍ਰਤੱਖ ਗੁਰੂ ਅਮਰਦਾਸ ਜੀ ਦੀ ਮਹਿਮਾ ਦਾ ਨਿਰੂਪਨ ਕੀਤਾ ਗਿਆ ਹੈ, ਅਰਥਾਤ ਗੁਰੂ ਰਾਮਦਾਸ ਜੀ ਆਖਦੇ ਹਨ ਕਿ ਜਿਵੇਂ ਕਸਤੂਰੀ ਮ੍ਰਿਗ ਦੀ ਨਾਭੀ ਵਿਚ ਹੀ ਹੁੰਦੀ ਹੈ ਪਰ ਉਹ ਭਰਮ ਦਾ ਮਾਰਿਆ ਹੋਇਆ ਜੰਗਲ ਦੀਆਂ ਝਾੜੀਆਂ ਵਿਚ ਲਭਦਾ ਫਿਰਦਾ ਹੈ ਏਸੇ ਤਰ੍ਹਾਂ ਅਸੀਂ ਵੀ ਪਰਮੇਸ਼ਰ ਨੂੰ ਬਨਾਂ ਜੰਗਲਾਂ ਵਿਚ ਢੂੰਢ ਢੂੰਢ ਕੇ ਥੱਕ ਗਏ ਸਾਂ ਪ੍ਰੰਤੂ ਪੂਰੇ ਗੁਰੂ ਸ੍ਰੀ ਗੁਰੂ ਅਮਰਦਾਸ ਜੀ ਨੇ ਸਾਡੇ ਅੰਤਹ-ਕਰਣ ਵਿਚ ਹੀ ਉਸਦਾ ਸਾਖਯਾਤ ਕਰਾਕੇ ਸਾਡਾ ਨਿਸਤਾਰਾ ਕਰ ਦਿੱਤਾ। ਏਸ ਪੱਦ ਵਿਚ ਗੁਰੂ ਰਾਮਦਾਸ ਜੀ ਨੇ ਪ੍ਰਤੱਖ ਦੇਹਧਾਰੀ ਸਤਿਗੁਰੂ ਸ੍ਰੀ ਅਮਰਦਾਸ ਜੀ ਦੀ ਮਹਿਮਾ ਕਥਨ ਕੀਤੀ ਹੈ।

ਹੁਣ ਪੰਜਵੇਂ ਪਦ ਵਿੱਚ ਪ੍ਰਤੱਖ ਗੁਰੂ ਦੇ ਉਪਦੇਸ਼ ਰੂਪ ਬਾਣੀ ਦੀ ਉਪਮਾਂ ਕਰਦੇ ਹੋਏ ਉਚਾਰਨ ਕਰਦੇ ਹਨ ਕਿ "ਬਾਣੀ ਗੁਰੂ ਗੁਰੂ ਹੈ ਬਾਣੀ" ਅਰਥਾਤ ਗੁਰੂ ਮੁਖ ਦੁਆਰਾ ਉਚਾਰਨ ਕੀਤਾ ਗਿਆ ਉਪਦੇਸ਼ ਹੀ ਗੁਰੂ ਬਾਣੀ ਹੈ ਗੁਰੂ ਹੈ ਬਾਣੀ ਦਾ ਅਨ੍ਵਜ ਇਸ ਪ੍ਰਕਾਰ ਹੁੰਦਾ ਹੈ 'ਗੁਰੂ ਬਾਣੀ ਹੈ'।

'ਵਿਚ ਬਾਣੀ ਅੰਮ੍ਰਿਤ ਸਾਰੇ' ਅਰਥਾਤ ਗੁਰੂ ਬਾਣੀ ਸਾਰੇ (ਗਜਾਨ ਵੈਰਾਗ ਰੂਪ) ਪਦਾਰਥਾਂ ਕਰਕੇ ਭਰਪੂਰ ਹੈ। ਪ੍ਰੰਤੂ ਜੇ ਕੋਈ ਸ਼ੰਕਾ ਕਰੇ, ਕਿ ਪਹਿਲੇ ਗੁਰੂਆਂ ਨੇ ਜੋ ਬਾਣੀ ਉਚਾਰਨ ਕੀਤੀ ਹੈ, ਜੋ ਕਿ ਬੀੜ ਸਾਹਿਬ ਵਿਚ ਦਰਜ ਹੈ,ਉਸਦੇ ਵਿਚ ਹੀ ਜਦ ਉਪਯੋਗੀ ਰਤਨ ਮੌਜੂਦ ਹਨ, ਤਾਂ ਗੁਰੂ ਦੀ ਕੀ ਲੋੜ ਹੈ? ਤਾਂ ਇਸਦਾ ਉਤ੍ਰ ਗੁਰੂ ਰਾਮਦਾਸ ਸਾਹਿਬ ਅਗਲੀ ਤੁਕ ਵਿਚ ਇਸ ਪ੍ਰਕਾਰ ਦਿੰਦੇ ਹਨ :-

*"ਗੁਰਬਾਣੀ ਕਹੈ ਸੇਵਕ ਜਨ ਮਾਨੈ ਪ੍ਰਤਖਿ ਗੁਰੂ ਨਿਸਤਾਰੇ"।।*

ਅਰਥਾਤ ਪਹਿਲੀ ਕਥਨ ਕੀਤੀ ਹੋਈ ਬਾਣੀ ਦਾ ਤੱਤ ਸਮਝਾਣ ਵਾਸਤੇ ਜਦ ਪ੍ਰਤੱਖ ਗੁਰੂ ਬਾਣੀ ਕਹੈ ਭਾਵ, ਅਰਥ ਅਰ ਤੱਤ ਦਰਸ਼ਕ ਉਪਦੇਸ਼ ਰੂਪ ਬਾਣੀ ਦਾ ਸ੍ਰੀ ਮੁਖ ਦੁਆਰਾ ਉਚਾਰਣ ਕਰੇ, ਅਰ ਸੇਵਕ ਜਨ ਉਸਤੇ ਦ੍ਰਿੜ ਵਿਸ਼ਵਾਸ ਕਰੇ ਤਾਂ 'ਪ੍ਰਤੱਖ ਗੁਰੂ' ਦੀ ਕ੍ਰਿਪਾ ਨਾਲ ਵੈਰਾਗ ਗਜਾਨ ਰੂਪ 'ਅੰਮ੍ਰਿਤ' ਪਦਾਰਥਾਂ ਦੀ ਲਬਧ ਹੋਕੇ ਸਿੱਖ ਜਾ ਨਿਸਤਾਰਾ ਹੋ ਜਾਂਦਾ ਹੈ।

ਪਾਠਕ ਧਿਆਨ ਦੇਣ, ਕਿ ਗੁਰੂ ਰਾਮਦਾਸ ਜੀ ਨੇ ਏਨ੍ਹਾਂ ਪਦਾਂ ਵਿੱਚ ਕਿਸ ਖੂਬੀ ਨਾਲ ਪ੍ਰਤੱਖ ਗੁਰੂ ਅਤੇ ਉਨ੍ਹਾਂ ਦੇ ਮੁਖ ਵਾਕਾਂ (ਉਪਦੇਸ਼) ਦੀ ਮਹਿਮਾਂ ਗਾਇਨ ਕੀਤੀ ਹੈ। ਪ੍ਰੰਤੂ 'ਸਮਾਚਾਰ' ਸਾਹਿਬ ਗੁਰੂ ਰਾਮਦਾਸ ਸਾਹਿਬ ਦੇ ਭਾਵ ਨੂੰ ਅਪਣੇ ਪੱਖ ਅਨੁਸਾਰ ਉਲਟਾਕੇ ਗੁਰ ਸਿੱਖਾਂ ਨੂੰ ਆਪਣੇ 'ਵਾਕ ਛਲ' ਦਾ ਸ਼ਿਕਾਰ ਕਰਨਾਂ ਚਾਹੁੰਦੇ ਹਨ। ਪ੍ਰੰਤੂ ਜ਼ਮਾਨਾਂ ਰੌਸ਼ਨੀ ਦਾ ਆ ਰਿਹਾ ਹੈ ਜਿਸ ਵਿੱਚ 'ਵਾਕ ਛਲ' ਦੀ ਕੋਈ ਦਾਲ ਨਹੀਂ ਗਲ ਸਕੇਗੀ।

ਹੁਣ ਏਸ ਪਦ ਤੋਂ ਅਗਲਾ ਅਰਥਾਤ ਛੇਵਾਂ ਪਦ ਸਾਧ ਸੰਗਤ ਦੀ ਦ੍ਰਿਸ਼ਟੀ ਗੋਚਰ ਕੀਤਾ ਜਾਂਦਾ ਹੈ-

*"ਸਭ ਹੈ ਬ੍ਰਹਮ ਬ੍ਰਹਮ ਹੈ ਪਸਰਿਆ ਮਨਿ ਬੀਜਿਆ ਖਾਵਾਰੇ।।*
*ਜਿਉ ਜਨ ਚੰਦ੍ਰਹਾਂਸ ਦੁਖਿਆ ਧ੍ਰਿਸਟ ਬੁਧੀ ਅਪੁਨਾ ਘਰ ਲੂਕੀ ਜਾਰੇ।। ੬।।*

ਅਰਥਾਤ ਰਾਜਾ ਸੁਧਰਮ ਦਾ ਪੁਤ੍ਰ ਚੰਦ੍ਰਹਾਂਸ ਜਦ ਅਪਣੇ ਗੁਰੂ ਜੀ ਨਾਲ ਰਾਜਾ ਧ੍ਰਿਸ਼ਟ ਬੁਧੀ ਦੇ ਘਰ ਲੰਗਰ ਛਕਣ ਗਿਆ ਤਾਂ ਭਵਿਖਤ ਨੂੰ ਵੇਖਕੇ ਸੰਤਾਂ ਦੇ ਮੂਹੋਂ ਬਚਨ ਹੋਇਆ ਕਿ ਏਹ ਲੜਕਾ (ਚੰਦ੍ਰਹਾਂਸ) ਰਾਜਾ ਧ੍ਰਿਸ਼ਟ ਬੁਧੀ ਦਾ ਜਵਾਈ ਹੋਵੇਗਾ। ਧ੍ਰਿਸ਼ਟ ਬੁਧੀ ਨੇ ਸੰਤਾਂ ਦੇ ਬਚਨ ਨੂੰ ਸਤਿ ਕਰਕੇ

ਨਾਂ ਮੰਨਿਆਂ ਅਤੇ ਚੰਦ੍ਰਹਾਂਸ ਨੂੰ ਮਾਰ ਦੇਣ ਦੇ ਕਈ ਹੀਲੇ ਕੀਤੇ ਪ੍ਰੰਤੂ ਸੰਤਾਂ ਦੇ ਵਾਕ ਅਨੁਸਾਰ ਹੀ ਕਾਰ ਭੁਗਤੀ। ਛੇਕੜ ਚੰਦ੍ਰਹਾਂਸ ਰਾਜਾ ਦਾ ਜਵਾਈ ਬਣਿਆਂ ਇਸ ਥੀਂ ਪਿਛੋਂ ਵੀ ਉਸਨੇ ਅਪਣੇ ਜਵਾਈ ਚੰਦ੍ਰਹਾਂਸ ਨੂੰ ਮਾਰਨ ਲਈ ਇਕ ਰਚਨਾਂ ਰਚੀ ਪ੍ਰੰਤੂ ਉਸਦਾ ਨਤੀਜਾ ਉਲਟ ਹੋਇਆ। ਅਰਥਾਤ ਚੰਦ੍ਰਹਾਂਸ ਦੀ ਥਾਂ ਰਾਜਾ ਧ੍ਰਿਸ਼ਟ ਬੁਧੀ ਦਾ ਆਪਣਾ ਨੌ ਜਵਾਨ ਪੁਤ੍ਰ ਮਦਨ ਸਿੰਘ ਮਾਰਿਆ ਗਿਆ। ਏਸ ਇਤਹਾਸ ਨੂੰ ਇਕ ਤੁਕ ਵਿਚ ਦਰਸਾਂਦੇ ਹੋਏ ਗੁਰੂ ਰਾਮਦਾਸ ਜੀ ਉਚਾਰਦੇ ਹਨ, ਕਿ ਜਿਸ ਪ੍ਰਕਾਰ ਚੰਦ੍ਰਹਾਂਸ ਉਤੇ ਧ੍ਰਿਸ਼ਟ ਬੁਧੀ ਬੜਾ ਕੁਪਿਤ ਹੋਇਆ ਸੀ, ਪ੍ਰਤੱਖ ਸੰਤ ਗੁਰਾਂ ਦੇ ਬਚਨ (ਬਾਣੀ) ਤੇ ਵਿਸਵਾਸ ਨਾਂ ਕਰਨ ਦਾ ਏਹ ਫਲ ਹੋਇਆ ਕਿ 'ਅਪਣਾ ਘਰ ਲੂਕੀ ਜਾਰੇ' ਅਰਥਾਤ ਅਪਣਾ ਘਰ ਹੀ ਤਬਾਹ ਕਰ ਬੈਠਾ। ਸੋ ਏਸ ਪਦ ਵਿਚ ਵੀ ਪ੍ਰਤੱਖ ਸਤਿਗੁਰਾਂ ਦੇ ਬਚਨ ਦੀ ਹੀ ਮਹਿਮਾਂ ਹੈ, ਅਤੇ ਗੁਰ ਬਚਨ ਦੀ ਉਪਜ ਦਾ ਸੋਮਾਂ 'ਸਤਿਗੁਰ' ਹੈ, ਏਸ ਵਾਸਤੇ ਏਸ ਸਬਦ ਵਿਚ ਦੇਹਧਾਰੀ ਸਾਧੂ ਸਤਿਗੁਰ ਦੀ ਹੀ ਪ੍ਰਸੰਸਾ ਭਰਪੂਰ ਹੈ।

(ਅ) "ਬਾਣੀ ਗੁਰੂ ਗੁਰੂ ਹੈ ਬਾਣੀ" ਇਸਦਾ ਅਰਥ ਇਉਂ ਵੀ ਸਿੱਧ ਹੈ, ਕਿ ਗੁਰੂ ਜੀ ਦੀ ਬਾਣੀ ਸਰਬ ਬਾਣੀਆਂ ਵਿਚੋਂ ਪ੍ਰਮਾਣੀਕ ਅਤੇ ਸ੍ਰੋਮਣੀ ਹੈ। ਏਸ ਅਰਥ ਵਿੱਚ ਪਹਿਲੇ 'ਗੁਰੂ' ਪਦ ਦਾ ਅਰਥ ਪ੍ਰਤਖ ਗੁਰੂ ਹੈ ਅਤੇ ਦੂਜੇ ਗੁਰੂ ਪਦ ਦਾ ਅਰਥ ਸ੍ਰੋਮਣੀ ਯਾ ਪ੍ਰਮਾਣੀਕ ਹੈ। ਸੋ ਏਸ ਅਰਥ ਅਨੁਸਾਰ ਵੀ ਗੁਰ ਬਾਣੀ ਪਦ ਦਾ ਵਰਣਨ ਉਨ੍ਹਾਂ ਬਾਣੀਆਂ ਦੀ ਅਪੇਖਜਾ (ਤਨਾਸਬ) ਨੂੰ ਲੈਕੇ ਹੈ; ਜੋ ਈਸ੍ਵਰ ਵਿਸ਼ਯਕ ਨਹੀਂ ਹਨ ਤਾਂਤੇ ਏਸ ਪਦ ਨੂੰ ਗੁਰੂ ਗਰੰਥ ਸਾਹਿਬ ਦੀ ਗੁਰਿਆਈ ਦਾ ਬੋਧਕ ਮੰਨਣਾਂ ਬਾਣੀ ਦੇ ਅਰਥ ਤੋਂ ਨਵਾਕਬੀ ਦਾ ਸਬਬ ਹੀ ਹੋ ਸਕਦਾ ਹੈ, ਪਰ ਜਿਸ ਤਰਾਂ ਪਿਛੇ ਕਿਹਾ ਜਾ ਚੁਕਾ ਹੈ; ਅਸੀਂ ਖਾਲਸਾ ਸਮਾਚਾਰ ਦੇ ਐਡੀਟਰ ਤੇ ਲਾਇਲਮੀ ਦਾ ਦੋਸ਼; ਨਹੀਂ ਅਰੋਪਦੇ ਕਿਉਂਕਿ ਉਹ ਬਾਣੀ ਦੇ ਖੋਜੀ ਦੱਸੇ ਜਾਂਦੇ ਹਨ ਅਤੇ ਨਾਂ ਹੀ ਅਸੀਂ ਓਹਨਾਂ ਦੀ ਨੀਯਤ ਤੇ ਹੀ ਕੋਈ ਹਮਲਾ ਕਰਨਾਂ ਆਪਨਾ ਹੱਕ ਸਮਝਦੇ ਹਾ ਪ੍ਰੰਤੂ ਸਚਾਈ ਨੂੰ ਪ੍ਰਕਾਸ਼ ਵਿਚ ਲਿਔਣ ਹਿਤ ਏਨਾਂ ਜਰੂਰ ਲਿਖਾਂਗੇ ਆਪ ਨੇ ਏਨ੍ਹਾਂ ਪ੍ਰਮਾਣਾਂ ਨੂੰ ਜਾਣ ਬੁਝ ਕੇ ਅੰਕਿਤ ਕੀਤਾ ਹੈ; ਅਤੇ ਓਹਨਾਂ ਦੇ ਅਰਥ ਉਲਟਾ ਕੇ ਅਪਨਾਂ ਮਤਲਬ ਹਲ ਕਰਨ ਦੀ ਕੋਸ਼ਿਸ਼ ਕੀਤੀ ਹੈ। ਤਾਂਤੇ ਸਪਸ਼ਟ ਹੈ, ਕਿ 'ਬਾਣੀ ਗੁਰੂ ਗੁਰੂ ਹੈ ਬਾਣੀ' ਵਾਲੇ ਸਬਦ ਵਿਚ ਬਾਣੀ ਉਚਾਰਨ ਵਾਲੇ ਪ੍ਰਤੱਖ ਗੁਰੂ ਦੀ ਮਹਿਮਾਂ ਅਤੇ ਉਸ ਬਾਣੀ (ਗੁਰੂ ਆਗਯਾ) ਤੇ ਅਮਲ ਕਰਨ ਵਾਲੇ ਸਿੱਖ ਦਾ ਨਿਸਤਾਰਾ ਵਰਨਣ ਕੀਤਾ ਗਿਆ ਹੈ। ਸ਼ਬਦ ਦਾ ਅਰਥ ਏਨਾ ਸਪਸ਼ਟ ਹੈ ਕਿ ਉਸ ਲਈ ਕਿਸੇ ਵਿਸ਼ੇਸ਼ ਵਿਆਖਜਾ ਦੀ ਲੋੜ ਨਹੀਂ ਸੀ। ਪ੍ਰੰਤੂ 'ਸਮਾਚਾਰ' ਜੀ ਦੇ ਲਾਏ ਹੋਏ ਟਪਲੇ ਤੋਂ ਪਾਠਕਾਂ ਨੂੰ ਬਚਾਣ ਵਾਸਤੇ ਏਹ ਅੱਖਰ ਲਿਖਣੇ ਪਏ ਹਨ।।

**(੨) ਪੋਥੀ ਪ੍ਰਮੇਸ਼ਰ**

*'ਪੋਥੀ ਪਰਮੇਸਰ ਕਾ ਥਾਨ'* ਗੁਰਵਾਕ ਵੀ ਸ੍ਰੀ ਗੁਰੂ ਗਰੰਥ ਸਾਹਿਬ ਦੀ ਗੁਰਿਆਈ ਦਾ ਬੋਧਕ ਨਹੀਂ ਹੈ।

ਕਿਉਂਕਿ ਏਹ ਵਾਕ ਏਸ ਪ੍ਰਸ਼ਨ ਤੇ ਕੋਈ ਰੋਸ਼ਨੀ ਨਹੀਂ ਪੌਂਦਾ, ਕਿ "ਸ੍ਰੀ ਗ੍ਰੰਥ ਸਾਹਿਬ ਗੁਰੂ ਹੈ ਯਾ ਨਹੀਂ?" ਪਰਮੇਸਰ ਵਿਸ਼ਯਕ ਬਾਣੀ ਦਾ ਸੰਗਰਹ ਹੋਣ ਦੇ ਕਾਰਨ ਪੋਥੀਆਂ ਦੇ ਯੋਗ ਅਦਬ ਅਤੇ ਸਤਕਾਰ ਨੂੰ ਏਸ ਤੁਕ ਵਿੱਚ ਮੁੱਖ ਰਖਿਆ ਗਿਆ ਹੈ, ਜੈਸਾ ਕਿ ਅਸੀਂ ਪਹਿਲੇ ਦੱਸ ਚੁਕੇ ਹਾਂ, ਜੇ ਏਸ ਸਾਰੇ ਸਬਦ ਤੇ ਵਿਚਾਰ ਕੀਤਾ ਜਾਏ, ਤਾਂ ਸਗੋਂ ਇਸ ਦੁਆਰਾ ਵੀ ਸਾਧੂ ਸਤਿਗੁਰ ਦੀ ਮਹਿਮਾਂ ਹੀ ਸਿਧ ਹੋਵੇਗੀ। ਚੰਗਾ ਹੋਵੇਗਾ ਕਿ ਅਸੀਂ ਏਹ ਸਾਰਾ ਸਬਦ ਅਤੇ ਇਸ ਦਾ ਵਿਚਾਰ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰ ਦੇਈਏ. ਤਾਂਕਿ ਏਸ ਪ੍ਰਮਾਣ ਦਾ ਅਸਲੀ ਭਾਵ ਸਮਝਨ ਵਿਚ ਪਾਠਕਾਂ ਦੀ ਸਹੈਤਾ ਹੋ ਸਕੇ।

*ਸਾਰੰਗ ਮ: ੫ ਪੰਨਾ ੧੨੨੬*

*ਪੋਥੀ ਪ੍ਰਮੇਸਰ ਕਾ ਥਾਨੁ।।*

*ਸਾਧ ਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨੁ॥੧॥ ਰਹਾਉ॥*
*ਸਾਧਿਕ ਸਿਧ ਸਗਲ ਮੁਨਿ ਲੋਚਹਿ ਬਿਰਲੇ ਲਾਗਹਿ ਧਿਆਨੁ॥*
*ਜਿਸਹਿ ਕ੍ਰਿਪਾਲੁ ਹੋਇ ਮੇਰਾ ਸੁਆਮੀ ਪੂਰਨ ਤਾਕੋ ਕਾਮੁ।"*
*ਜਾਕੈ ਰਿਦੈ ਵਸੈ ਭੈ ਭੰਜਨੁ ਤਿਸੁ ਜਾਨੈ ਸਗਲ ਜਹਾਨੁ।*
*ਖਿਨੁ ਪਲੁ ਬਿਸਰੁ ਨਹੀ ਮੇਰੇ ਕਰਤੇ ਇਹੁ ਨਾਨਕ ਮਾਂਗੈ ਦਾਨੁ॥੨॥੯੦॥੧੧੩॥*

ਏਹ ਹੈ ਸਾਰਾ ਸ਼ਬਦ ਜਿਸਦੀ ਪਹਿਲੀ ਤੁਕ ਦੇ ਕੇਵਲ 'ਪੋਥੀ' ਸ਼ਬਦ ਨੂੰ ਲੈਕੇ ਹੀ ਸਮਚਾਰ ਸਾਹਿਬ ਨੇ ਅਪਣਾ ਮਤਲਬ ਸਿਧ ਕਰਨ ਲਈ ਤਰਲਾ ਮਾਰਿਆ ਹੈ। ਆਪ ਪੋਥੀ ਪਦ ਨੂੰ 'ਗੁਰੂ' ਗਰੰਥ ਸਾਹਿਬ ਦੇ ਅਰਥਾਂ ਵਿਚ ਲੈਂਦੇ ਹਨ, ਪਰ ਜੇ ਕਿਤੇ ਕਿਸੇ ਨਾਮਧਾਰੀ ਸਿੱਖ ਦੀ ਕਲਮ ਵਿੱਚੋਂ ਗੁਰੂ ਗਰੰਥ ਸਾਹਿਬ ਦੀ ਥਾਉਂ ਪੋਥੀ ਸ਼ਬਦ ਵਰਤੋਂ ਵਿੱਚ ਆ ਜਾਂਦਾ, ਤਾਂ ਹੋ ਸਕਦਾ ਸੀ, ਕਿ 'ਸਮਾਚਾਰ' ਸਾਹਿਬ ਉਸਦੇ ਵਿਰੁਧ ਐਜੀਟੇਸ਼ਨ ਦਾ ਇਕ ਤੂਫਾਨ ਪੈਦਾ ਕਰ ਦਿੰਦੇ। ਰਹੀ ਗੱਲ ਇਸਦੇ ਅਰਥ ਦੀ ਸੋ ਸਾਫ ਹੀ ਹੈ ਕਿ ਗੁਰਬਾਣੀ ਅੰਕਿਤ ਪੋਥੀਆਂ ਵਿੱਚ ਈਸ਼ਰ ਸੰਬੰਧੀ ਬਾਣੀ ਦਾ ਅਸਥਾਨ ਹੈ, ਪ੍ਰੰਤੂ ਉਸਦਾ ਪੂਰਨ ਗਿਆਨ ਤਾਂ ਪ੍ਰਾਪਤ ਹੁੰਦਾ ਹੈ ਜੇ 'ਸਾਧ ਸੰਗਿ ਗਾਵਹਿ ਗੁਣ ਗੋਬਿੰਦ' ਅਰਥਾਤ ਜਗਜਾਸੂ ਸਾਧੂ (ਸਤਿਗੁਰ) ਦੀ ਸੰਗਤ ਕਰਕੇ (ਉਨ੍ਹਾਂ ਦੇ ਦੱਸੇ ਹੋਏ ਤ੍ਰੀਕਿਆਂ ਨਾਲ) ਹਰੀ ਗੁਣ ਗਾਇਨ ਕਰੇ। ਸਾਧਿਕ ਸਿਧ ਅਤੇ ਮੁਨੀ ਆਦਿਕ ਸਭ ਉਸ ਬ੍ਰਹਮ ਨੂੰ ਲੋਚਦੇ ਹਨ ਪ੍ਰੰਤੂ (ਉਸਦੇ ਚਰਨਾਂ ਵਿੱਚ) ਕਿਸੇ ਵਿਰਲੇ ਦਾ ਹੀ ਧਿਆਨ ਪੂਰਨ ਬ੍ਰਹਮ ਵਿੱਚ ਜੁੜਦਾ ਹੈ? ਤਾਂ ਇਸਦੇ ਸਮਾਧਾਨ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਉਚਾਰਣ ਕਰਦੇ ਹਨ– "ਜਿਸਹਿ ਕ੍ਰਿਪਾਲ ਹੋਇ ਮੇਰਾ ਸੁਆਮੀ ਪੂਰਨ ਤਾਕੋ ਕਾਮੁ" ਅਰਥਾਤ ਮੇਰੇ ਸੁਆਮੀ (ਪ੍ਰਤਖ ਸਤਿਗੁਰੂ ਸ੍ਰੀ ਰਾਮ ਦਾਸ ਜੀ ਮਹਾਰਾਜ) ਜਿਸ ਤੇ ਕ੍ਰਿਪਾ ਦ੍ਰਿਸ਼ਟੀ ਕਰਨ ਉਸਦਾ ਧਿਆਨ ਪੂਰਨ ਬ੍ਰਹਮ ਵਿਚ ਜੁੜਕੇ, ਉਸਦਾ ਬ੍ਰਹਮ ਗਯਾਨ, ਰੂਪੀ ਕਾਰਜ ਸੰਪੂਰਣ ਹੁੰਦਾ ਹੈ, ਕਿਉਂਕਿ ਉਸਦੇ ਰਿਦੇ ਵਿਚ ਗੁਰੂ ਜੀ ਦੀ ਕ੍ਰਿਪਾ ਨਾਲ "ਭੈ ਭੰਜਨ" ਪ੍ਰਮੇਸ਼ਰ ਵੱਸ ਜਾਂਦਾ ਹੈ, ਅਤੇ ਸਾਰੇ ਜਹਾਨ ਵਿਚ ਉਸਦੀ ਪ੍ਰਸਿੱਧੀ ਹੋ ਜਾਂਦੀ ਹੈ, ਕਿਉਂਕਿ ਮਹਾਂ ਪੁਰਖਾਂ ਦਾ ਏਹ ਨਿਰਣੀਤ ਸਿਧਾਂਤ ਹੈ ਕਿ – "ਜਾਕੈ ਰਿਦੈ ਵਸੈ ਭੈ ਭੰਜਨ ਤਿਸੁ ਜਾਨੈ ਸਗਲ ਜਹਾਨੁ" ਤਾਂ ਤੇ ਅੰਤਮ ਤੁਕ ਦੁਆਰਾ ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਮੇਰੇ ਕਰਤਾ ਪੁਰਖ ਮੈ ਤੈਥੋਂ ਇਹ ਦਾਨ ਮੰਗਦਾ ਹਾਂ, ਕਿ ਮੈਨੂੰ ਤੇਰਾ ਨਾਮ ਇਕ ਖਿਨ ਪਲ ਅਤੇ ਚਸਾ ਮਾਤ੍ਰ ਵੀ ਨਾਂ ਵਿਸਰੇ। ਸੋ ਗੁਰੂ ਅਰਜਨ ਦੇਵ ਦੇ ਏਸ ਸ਼ਬਦ ਵਿਚ ਦਰਜ ਹੋਏ ਹੋਏ ਪੋਥੀ ਸ਼ਬਦ ਦਾ ਅਰਥ ਨਾ ਤਾਂ ਗੁਰੂ ਗਰੰਥ ਸਾਹਿਬ ਹੀ ਹੈ, ਅਤੇ ਨਾਂ ਹੀ ਗੁਰੂ ਬਾਣੀ ਦੇ ਗੁਰੂ ਹੋਣ ਦਾ ਏਸ ਸ਼ਬਦ ਦੀ ਕਿਸੇ ਵੀ ਤੁਕ ਵਿਚ ਐਲਾਨ ਹੈ। ਸਗੋਂ "ਸਮਾਚਾਰ" ਸਾਹਿਬ ਦੇ ਅਕੀਦੇ ਦੇ ਉਲਟ ਏਹ ਸ਼ਬਦ "ਸਾਧ ਸਤਿਗੁਰ" ਦੀ ਸੰਗਤ ਕਰਕੇ ਹਰੀ ਗੁਣ ਗਾਇਨ ਕਰਦਿਆਂ ਹੋਯਾਂ ਬ੍ਰਹਮ ਦਾ ਪੂਰਨ ਗਿਆਨ ਪ੍ਰਾਪਤ ਕਰਨ ਰੂਪ ਕਾਰਜ ਨੂੰ ਡੰਕੇ ਦੀ ਚੋਟ ਨਾਲ ਸਿੱਧ ਕਰਦਾ ਹੈ।

**੩. ਬਚਨ ਹੈ ਸਤਿਗੁਰ**

ਤੀਜਾ ਪ੍ਰਮਾਨ ਜੋ ਗੁਰਬਾਣੀ ਨੂੰ ਗੁਰੂ ਸਿੱਧ ਕਰਨ ਹਿਤ ਦਿੱਤਾ ਗਿਆ ਹੈ, ਇਹ ਹੈ:–

*"ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰ ਮੁਕਤ ਜਣਾਵੈਗੋ॥"*

(ੳ). ਏਸ ਤੁਕ ਵਿੱਚ ਸਤਿਗੁਰ ਦੇ ਬਚਨਾਂ ਦਾ ਮਹੱਤ ਪ੍ਰਗਟ ਕੀਤਾ ਗਿਆ ਹੈ,

***ਜੈਸੇ 'ਮਹਾ ਸੰਤੋਖ ਹੋਵੈ ਗੁਰ ਬਚਨੀ***
***ਪ੍ਰਭ ਸਿਉ ਲਾਗੈ ਪੂਰਨ ਧਿਆਨ'॥***

***(ਧਨਾਸਰੀ ਮਹਲਾ ੫ ਪੰਨਾਂ ੬੮੩)***

ਅਰਥਾਤ ਪ੍ਰਤੱਖ ਗੁਰੂ ਦੇ ਬਚਨਾਂ ਨਾਲ ਸਭ ਸੰਸੇ ਨਵਿਰਤ ਹੋਕੇ ਜਗਜਾਸੂ ਸੰਤੁਸ਼ਟ ਹੋ ਜਾਂਦਾ ਹੈ, ਅਤੇ ਪ੍ਰਮੇਸ਼ਰ ਨਾਲ ਉਸਦੀ ਪੂਰੀ ਲਿਵ ਲੱਗ ਜਾਂਦੀ ਹੈ। ਸੋ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਕਾਨੜਾ ਰਾਗ ਵਿੱਚ 'ਗੁਰੂ ਕੀ ਮਤਿ' ਅਤੇ 'ਗੁਰੂ ਕੀ ਸੰਗਤ' ਦਾ ਮਹੱਤ ਵਰਣਨ ਕਰਦੇ ਹੋਏ, ਗੁਰੂ ਜੀ ਦੇ ਬਚਨ ਰੂਪ ਉਪਦੇਸ਼ ਨੂੰ ਮੁਕਤੀ ਮਾਰਗ ਦੀ ਜਿਣਾਈ ਦਾ ਸਾਧਨ ਪ੍ਰਗਟ ਕਰਦੇ ਹਨ। ਤੁਕ

ਦਾ ਅਰਥ ਸਪਸ਼ਟ ਹੈ, ਅਤੇ ਉਹ ਪਾਠਕਾਂ ਦੀ ਸਮਝ ਵਿੱਚ ਸੁਖੈਨ ਹੀ ਬੈਠ ਸਕਦਾ ਹੈ, ਜੈਸੇ "ਸਤਿਗੁਰ ਬਚਨ ਬਚਨ ਹੈ" ਅਰਥਾਤ ਸਤਿਗੁਰ ਦਾ ਬਚਨ ਹੀ ਬਚਨਾਂ ਵਿੱਚੋਂ ਬਚਨ, ਭਾਵ ਉਪਦੇਸ਼ਾਂ ਵਿੱਚੋਂ ਅਸਲੀ ਉਪਦੇਸ਼ ਹੈ। ਏਹ ਸ਼ਕਤੀ ਸਤਿਗੁਰ ਵਿੱਚ ਹੀ ਮੌਜੂਦ ਹੈ ਕਿ 'ਸਤਿਗੁਰ ਪਾਧਰ ਮੁਕਤ ਜਣਾਵੈਗੋ'। ਅਰਥਾਤ ਸਤਿਗੁਰ ਅਪਣੇ ਬਚਨ ਰੂਪ ਉਪਦੇਸ਼ਾਂ ਨਾਲ ਜਗਜਾਸੂ ਨੂੰ ਮੁਕਤੀ ਦਾ ਮਾਰਗ ਜਿਣਾਂਦੇ ਹਨ। ਸੋ ਤੁਕ ਦੀ ਵੰਡ ਉਤੇ ਲਿਖੇ ਅਨੁਸਾਰ ਕਰਨ ਨਾਲ ਅਰਥ ਸਾਫ-੨ ਸਮਝ ਆ ਜਾਂਦਾ ਹੈ ਪਹਿਲਾ ਹਿੱਸਾ "ਸਤਿਗੁਰ ਬਚਨ ਹੈ" ਅਤੇ ਦੂਜਾ ਹਿੱਸਾ "ਸਤਿਗੁਰ ਪਾਧਰ ਮੁਕਤ ਜਣਾਵੈਗੋ।"

ਅਰਥ ਵਿਚ ਕੋਈ ਸੰਦੇਹ ਹੀ ਨਹੀਂ ਰਹਿ ਜਾਂਦਾ-

ਸਪਸ਼ਟ ਹੈ, ਕਿ ਸੁਤਿਗੁਰਾਂ ਦਾ ਬਚਨ ਹੀ ਬਚਨਾਂ ਵਿਚੋਂ ਉਤਮ ਬਚਨ ਹੈ, ਤੇ ਸਤਿਗੁਰ ਹੀ ਮੁਕਤੀ ਮਾਰਗ ਦੀ ਜਿਣਾਈ ਕਰਾਣ ਵਾਲੇ ਹਨ।

ਜੇ ਇਸ ਤੁਕ ਦੇ ਪਾਠ ਦੀ ਵੰਡ "ਸਮਾਚਾਰ" ਅਨੁਸਾਰ ਇਉਂ ਹੀ ਕੀਤੀ ਜਾਵੇ, ਕਿ 'ਸਤਿਗੁਰ ਬਚਨ ਬਚਨ ਹੈ ਸਤਿਗੁਰ'- 'ਪਾਧਰ ਮੁਕਤ ਜਣਾਵੈਗੋ" ਤਦ ਵੀ ਬਚਨਾ ਦਾ ਸੋਮਾਂ ਹੋਣ ਦੇ ਸਬੱਬ 'ਸਤਿਗੁਰ' ਪਦ ਕਾਰਣ ਰੂਪ ਹੈ, ਵ 'ਬਚਨ' ਕਾਰਜ ਰੂਪ ਹੈ। ਅਤੇ ਏਹ ਸਿਧਾਂਤ ਹੈ, ਕਿ 'ਕਾਰਜ' ਸਦਾ 'ਕਾਰਣ' ਦੇ ਅਧੀਨ ਹੁੰਦਾ ਹੈ ਭਾਵ ਕਾਰਣ ਰੂਪ 'ਸਤਿਗੁਰ' ਦੀ ਪ੍ਰਧਾਨਤਾ ਹੀ ਮੰਨਣ ਯੋਗ ਕਹੀ ਜਾ ਸਕਦੀ ਹੈ, ਕਿਉਂਕਿ (ਦੇਹਧਾਰੀ) ਸਤਿਗੁਰ ਬਚਨ ਦਾ ਵਸੀਲਾ ਹੈ, ਅਤੇ ਓਹ ਆਪ ਹੀ ਆਪਣੇ ਉਪਦੇਸ਼ਾਂ ਨਾਲ ਮੁਮੁਖੂਆਂ ਦੀ ਅਗਵਾਨੀ ਕਰਨ ਵਾਲਾ ਸਚਾ ਆਗੂ ਹੈ ਏਹ ਅਰਥ ਅਸਾਂ ਸਮਾਚਾਰ ਦੀ ਵੰਡ ਅਤੇ ਸੈਨਸ ਦੇ ਮੁਤਾਬਕ ਕੀਤਾ ਹੈ, ਪ੍ਰੰਤੂ ਪਹਿਲਾ ਅਰਥ ਇਸ ਨਾਲੋਂ ਵਧੀਕ ਤਸੱਲੀ ਬਖਸ਼ ਸਾਬਿਤ ਹੁੰਦਾ ਹੈ, ਕਿਉਂਕਿ ਸਤਿਗੁਰ ਦਾ ਬਚਨ ਹੀ ਬਚਨਾਂ ਵਿਚੋਂ ਉਤਮ ਹੈ, ਪਾਠ ਦੀ ਪਹਿਲੀ ਵੰਡ ਅਨੁਸਾਰ ਜੋ ਅਰਥ ਕੀਤਾ ਗਿਆ ਹੈ ਉਸਦੀ ਪੁਸ਼ਟੀ ਇਸ ਸ਼ਬਦ ਤੋਂ ਤਿੰਨ ਸ਼ਬਦ ਅਗੇ ਚਲਕੇ ਪੰਨਾ ੧੩੧੧ ਤੇ ਸ਼ਬਦ ਅੰਕ ੮-੬ ਵਿਚ ਖੁਦ ਗੁਰੂ ਰਾਮਦਾਸ ਜੀ ਨੇ ਹੀ ਕਰ ਦਿੱਤੀ ਹੈ। ਆਪ ਉਚਾਰਨ ਕਰਦੇ ਹਨ

*ਕਾਨੜਾ ਮ: ੪।। ਮਨਿ ਸਤਿਗੁਰ ਸਰਨ ਧਿਆਵੈਗੋ।*
*ਲੋਹਾ ਹਿਰਨ ਹੋਵੈ ਸੰਗਿ ਪਾਰਸ ਗੁਨੁ ਪਾਰਸ ਕੋ ਹੋਇ ਆਵੈਗੋ।।੧।। ਰਹਾਉ।।*
***ਸਤਿਗੁਰ ਮਹਾਪੁਰਖ** ਹੈ ਪਾਰਸ ਜੋ ਲਾਗੈ ਸੋ ਫਲੁ ਪਾਵੈਗੋ।।*
*ਜਿਉ ਗੁਰ ਉਪਦੇਸ ਤਰੇ ਪ੍ਰਹਿਲਾਦਾ ਗੁਰ ਸੇਵਕ ਪੈਜ ਰਖਾਵੈਗੋ।।੧।।*
*ਸਤਿਗੁਰ ਬਚਨ ਬਚਨ ਹੈ ਨੀਕੋ ਗੁਰਬਚਨੀ ਅੰਮ੍ਰਿਤ ਪਾਵੈਗੋ।*
*ਜਿਉ ਅੰਬਰੀਕ ਅਮਰਾ ਪਦ ਪਾਏ ਸਤਿਗੁਰ ਮੁਖ ਬਚਨ ਧਿਆਵੈਗੋ।।੨।।*

ਸ੍ਰੀ ਗੁਰੂ ਰਾਮਦਾਸ ਜੀ ਨੇ ਏਸ ਸ਼ਬਦ ਵਿਚ ਸਤਿਗੁਰ ਪਦ ਅਤੇ 'ਸਤਿਗੁਰ' ਦੇ 'ਬਚਨ' ਦਾ ਵਖੋ ਵੱਖ ਸਪਸ਼ਟੀਕਰਣ ਕਰ ਦਿੱਤਾ ਹੈ 'ਸਤਿਗੁਰ' ਨੂੰ ਰੂਹਾਨੀ ਪਾਰਸ ਦੱਸਿਆ ਹੈ ਅਤੇ ਸਤਿਗੁਰ ਦੇ 'ਬਚਨ' ਨੂੰ '**ਬਚਨ ਹੈ ਨੀਕੋ**' ਦਰਸਾਯਾ ਹੈ। **ਨੀਕੋ** ਦਾ ਅਰਥ ਹੈ **ਉਤਮ** ਇਸ ਵਾਸਤੇ ਇਸ ਸ਼ਬਦ ਦੁਆਰਾ 'ਸਮਾਚਾਰ' ਵਾਲੇ ਪ੍ਰਮਾਣ ਅੰਕ (੩) ਦਾ ਅਰਥ ਵੀ ਦੇਹਧਾਰੀ (ਪ੍ਰਤੱਖ) ਸਤਿਗੁਰ ਦੀ ਲੋੜ ਨੂੰ ਹੀ ਸਿੱਧ ਕਰਦਾ ਹੈ ਆਸ਼ਾ ਹੈ ਕਿ 'ਸਮਾਚਾਰ' ਦੇ ਐਡੀਟਰ ਜੀ ਧੂਹਾ ਘਸੀਟੀ ਦੇ ਅਰਥਾਂ ਨਾਲ ਆਪਣਾ ਕੰਮ ਸਾਰਨ ਦੇ ਸੁਭਾਉ ਨੂੰ ਤਿਆਗ ਕੇ 'ਸੱਤਜ ਗ੍ਰਹੀ ਅਤੇ ਸੱਤਯ ਧਾਰਣੀ' ਬਨਣ ਦੀ ਕੋਸ਼ਸ਼ ਕਰਨਗੇ।।

(ਅ) ਹੁਣ ਪਾਠਕਾਂ ਦਾ ਧਿਆਨ ਏਸ ਪ੍ਰਮਾਣ ਦੇ ਅਗੇ ਪਿਛੇ ਵਾਲੀਆਂ ਸਮੂਹ ਤੁਕਾਂ ਵੱਲ ਦਿਵਾਇਆ ਜਾਂਦਾ ਹੈ: ਤਾਂਕਿ 'ਸਮਾਚਾਰ' ਸਾਹਿਬ ਦੇ ਵਾਕ-ਛਲ ਤੋਂ ਸਮੂਹ ਸਜਨ ਗਯਾਤ ਹੋ ਸਕਣ:-

*(ਕਾਨੜਾ ਮਹਲਾ ੪)*
*"ਮਨੁ ਗੁਰ ਮਤਿ ਰਸਿ ਗੁਨ ਗਾਵੈਗੋ।।*
*ਜਿਹਵਾ ਏਕ ਹੋਹਿ ਲਖ ਕੋਟੀ ਲਖ ਕੋਟੀ ਕੋਟਿ ਧਿਆਵੈਗੋ।।੧।। ਰਹਾਉ।।*

ਸਹਸ ਫਨੀ ਜਪਿਓ ਸੇਸਨਾਗੈ ਹਰਿ ਜਪਤਿਆ ਅੰਤ ਨ ਪਾਵੈਗੋ।।
ਤੂ ਅਥਾਹ ਅਤਿ ਅਗਮ ਅਗਮੁ ਹੈ ਮਤਿ ਗੁਰ ਮਤਿ ਮਨੁ ਠਹਰਾਵੈਗੋ।।੧।।
ਜਿਨ ਤੂ ਜਪਿਓ ਤੇਈ ਜਨ ਨੀਕੇ ਹਰਿ ਜਪਤਿਅਹੁ ਕਉ ਸੁਖ ਪਾਵੈਗੋ।।
**ਬਿਦਰ ਦਾਸੀ ਸੁਤ ਛੋਕ ਛੋਹਰਾ ਕ੍ਰਿਸਨ ਅੰਕ ਗਲਿ ਲਾਵੈਗੋ।।੨।।**
ਜਲ ਤੇ ਓਪਤਿ ਭਈ ਹੈ ਕਾਸਟ ਕਾਸਟ ਅੰਗ ਤਰਾਵੈਗੋ।।
ਰਾਮ ਜਨਾ ਹਰਿ ਆਪਿ ਸਵਾਰੇ ਅਪਨਾ ਬਿਰਦੁ ਰਖਾਵੈਗੋ।।੩।।
ਹਮ ਪਾਥਰ ਲੋਹ ਲੋਹ ਬਡ ਪਾਥਰ **ਗੁਰ ਸੰਗਤਿ** ਨਾਵ ਤਰਾਵੈਗੋ।।
ਜਿਉ ਸਤਿ ਸੰਗਤਿ ਤਰਿਓ ਜੁਲਾਹੋ ਸੰਤ ਜਨਾ ਮਨਿ ਭਾਵੈਗੋ।।੪।।
ਖਰੇ ਖਰੋਏ ਬੈਠਤ ਊਠਤ ਮਾਰਗਿ ਪੰਥਿ ਧਿਆਵੈਗੋ।।
**ਸਤਿਗੁਰ ਬਚਨ ਬਚਨ ਹੈ** ਸਤਿਗੁਰ ਪਾਧਰੁ ਮੁਕਤਿ ਜਨਾਵੈਗੋ।।੫।।
ਸਾਸਨਿ ਸਾਸਿ ਸਾਸਿ ਬਲੁ ਪਾਈ ਹੈ ਨਿਹ ਸਾਸਨਿ ਨਾਮੁ ਧਿਆਵੈਗੋ।।
ਗੁਰਪਰਸਾਦੀ ਹਉਮੈ ਬੂਝੈ ਤੌ ਗੁਰਮਤਿ ਨਾਮਿ ਸਮਾਵੈਗੋ।।੧।।
**ਸਤਿਗੁਰ ਦਾਤਾ** ਜੀਅ ਜੀਅਨ ਕੋ **ਭਾਗ ਹੀਨ ਨਹੀ ਭਾਵੈਗੋ।।**
ਫਿਰਿ ਏਹ ਵੇਲਾ ਹਾਥਿ ਨ ਆਵੈ ਪਰਤਾਪੈ ਪਛੁਤਾਵੈਗੋ।।੭।।
ਜੇ ਕੋ ਭਲਾ ਲੋੜੈ ਭਲ ਅਪਨਾ **ਗੁਰ ਆਗੈ ਢਹਿ ਢਹਿ ਪਾਵੈਗੋ।।**
ਨਾਨਕ ਦਇਆ ਦਇਆ ਕਰ ਠਾਕੁਰ ਮੈ ਸਤਿਗੁਰ ਭਸਮ ਲਗਾਵੈਗੋ।।੮।।੩।।

(ਪੰਨਾ ੧੩੦੯-੧੦)

ਏਸ ਸਾਰੇ ਸ਼ਬਦ ਦੇ ਪਾਠ ਤੇ ਵਿਚਾਰ ਤੋਂ ਏਹ ਗੱਲ ਸਹਿਜੇ ਹੀ ਜਾਣੀ ਜਾ ਸਕਦੀ ਹੈ, ਕਿ 'ਸਤਿਗੁਰ' ਪਦ ਮਾਨਸ ਮੂਰਤਿ ਸਤਿਗੁਰ ਦਾ ਹੀ ਵਾਚਕ ਹੈ, ਅਤੇ ਉਸਦਾ 'ਬਚਨ' ਸਰਬ ਪ੍ਰਕਾਰ ਦੇ ਬਚਨਾਂ ਤੋਂ ਉੱਤਮ ਹੈ ਇਸ ਵਾਸਤੇ ਪ੍ਰਤੱਖ ਸਤਿਗੁਰ ਹੀ ਮੋਖ ਮਾਰਗ ਦਾ 'ਪਥ ਪ੍ਰਦਰਸ਼ਕ' (ਰਹਿਨੁਮਾ) ਹੈ।।

**ਗੁਰਬਾਣੀ ਦਾ ਆਸਰਾ**

ਚੌਥਾ ਪ੍ਰਮਾਣ ਜੋ ਗ੍ਰੰਥ ਸਾਹਿਬ ਦੀ ਗੁਰਿਆਈ ਨੂੰ ਸਿਧ ਕਰਨ ਅਰਥ ਪੇਸ਼ ਕੀਤਾ ਗਿਆ ਹੈ ਗੁਰੂ ਗ੍ਰੰਥ ਸਾਹਿਬ ਪੰਨਾਂ ੭੫੯ ਰਾਗ ਸੂਹੀ ਮਹਲਾ ੪ ਵਿਚੋਂ ਹੈ :-

"ਮੈਂ ਸਤਿਗੁਰ ਸੇਤੀ ਪਿਰਹੜੀ ਕਿਉ ਗੁਰ ਬਿਨੁ ਜੀਵਾ ਮਾਉ।।
ਮੈ ਗੁਰਬਾਣੀ ਆਧਾਰ ਹੈ ਗੁਰਬਾਣੀ ਲਾਗ ਰਹਾਉ"।।

ਏਨ੍ਹਾਂ ਤੁਕਾਂ ਦਾ ਅਰਥ ਅਸਲੋਂ ਹੀ ਸਾਫ ਹੈ। ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ ਅਮਰਦਾਸ (ਦੇਹ ਧਾਰੀ ਗੁਰੂ) ਅਤੇ ਆਪ ਦੀ ਬਾਣੀ ਨੂੰ ਅਪਣੇ ਜੀਵਨ ਦਾ ਆਸਰਾ ਪ੍ਰਗਟ ਕੀਤਾ ਹੈ। ਅਸੀਂ ਪਿੱਛੇ ਵੀ ਦਸ ਚੁੱਕੇ ਹਾਂ ਕਿ ਗੁਰ ਬਾਣੀ ਪਦ ਦਾ ਅਰਥ 'ਗੁਰੂ ਕੀ ਬਾਣੀ' ਯਾ ਗੁਰੂ ਜੀ ਦਾ ਉਪਦੇਸ਼ ਹੈ। 'ਬਾਣੀ' ਗੁਰੂ ਜੀ ਦਾ ਅਨੁਭਵੀ ਗਿਆਨ ਹੈ ਜੋ ਕਿ 'ਗੁਰ ਪ੍ਰਮੇਸ਼ਰ' ਦੀ ਅਭੇਦ ਅਵਸਥਾ ਦਾ ਇਕ ਰੂਹਾਨੀ ਨਗਮਾ ਅਤੇ ਤਰਾਨਾ ਹੈ। ਗੁਰੂ ਅਨੁਭਵ ਰੂਪ ਬਾਣੀ ਦਾ ਸੋਮਾਂ ਹੈ। ਉਸ ਸੋਮੇ ਵਿਚੋਂ ਫੁਟ ਫੁਟ ਕੇ ਨਿਕਲੇ ਹੋਏ ਅੰਮ੍ਰਿਤ ਜਲ ਗੁਰ ਬਾਣੀ ਨੂੰ ਅਸੀਂ ਜਗਤ ਦੇ ਮਨੁੱਖਾਂ ਵਾਸਤੇ 'ਰੱਬੀ ਹੁਕਮ' ਵੀ ਆਖ ਸਕਦੇ ਹਾਂ। 'ਗੁਰ ਬਾਣੀ' ਰੂਪ ਹੁਕਮ ਜਗਤ ਨੂੰ ਰੱਬ ਵਲੋਂ ਗੁਰੂ ਦੀ ਰਾਹੀਂ ਪ੍ਰਾਪਤ ਹੁੰਦਾ ਹੈ। ਅਤੇ ਉਸਨੂੰ 'ਧੁਰ ਕੀ ਬਾਣੀ' ਦੀ ਪਦਵੀ ਪ੍ਰਾਪਤ ਹੁੰਦੀ ਹੈ। ਪਰ ਗੁਰੂ ਅਤੇ ਪ੍ਰਮੇਸ਼ਰ ਦੀ ਅਭੇਦ ਅਵਸਥਾ ਦਾ ਨਗਮਾਂ ਹੋਣ ਦੇ ਸਬਬ ਉਹ ਸਿੱਖ ਵਾਸਤੇ ਗੁਰੂ ਜੀ ਦਾ ਹੁਕਮ ਮੰਨਿਆਂ ਜਾਂਦਾ ਹੈ। ਸੋ 'ਗੁਰ ਬਾਣੀ ਗੁਰੂ ਕਾ "ਹੁਕਮ" ਅਤੇ ਗੁਰੂ 'ਹੁਕਮੀ' ਅਰਥਾਤ 'ਹੁਕਮ' ਰੂਪੀ ਕਰਮ ਦਾ ਕਰਤਾ ਹੈ। ਕੇਹੜਾ ਵਿਦਵਾਨ ਏਸ ਗੱਲ ਤੋਂ ਇਨਕਾਰ ਕਰ ਸਕਦਾ ਹੈ ਕਿ ਕਰਤਾ ਕ੍ਰਿਆ ਅਤੇ ਕਰਮ ਦੀ ਤ੍ਰਿਪਟੀ ਅਨੁਸਾਰ 'ਗੁਰੂ ਕਰਤਾ, ਬਾਣੀ ਦਾ ਉਚਾਰਣਾ ਕ੍ਰਿਆ, ਅਤੇ 'ਬਾਣੀ' ਕਰਮ ਹੈ। ਏਹ ਸਿਧਾਂਤ

ਵੀ ਗੁਝਾ ਨਹੀਂ ਹੈ ਕਿ 'ਕ੍ਰਿਆ' ਅਤੇ 'ਕਰਮ' ਕਰਤਾ ਦੇ ਅਧਾਰ ਤੇ ਹੁੰਦੇ ਹਨ ਅਤੇ ਉਨ੍ਹਾਂ ਦੋਹਾਂ ਦੇ ਰੂਪ ਕਰਤਾ ਤੋਂ ਵੱਖਰੇ ਮੰਨੇ ਗਏ ਹਨ। ਏਹ ਵੀ ਇਕ ਵਯਾਕਰਣ ਦਾ ਸਿਧਾਂਤ ਹੈ ਕਿ ਕਰਤਾ ਕਰਮ ਨਹੀਂ ਹੋ ਸਕਦਾ, ਅਤੇ ਕਰਮ ਕਰਤਾ ਨਹੀਂ ਹੋ ਸਕਦਾ, ਕਰਤਾ, ਸੁਤੰਤ੍ਰ ਹੈ ਅਤੇ ਕਰਮ ਉਸਦੇ ਅਧੀਨ ਸਦਾ ਹੀ ਉਸ (ਕਰਤੇ) ਦੀ ਕ੍ਰਿਆ ਦਾ ਮੁਥਾਜ ਹੈ, ਸੋ ਦੇਹਧਾਰੀ ਗੁਰੂ, ਬਾਣੀ ਰਚਣ ਦੀ ਕ੍ਰਿਆ ਦਾ ਕਰਤਾ (ਫਾਇਲ ਯਾ ਨਾਮੀਨੇ ਟਿਵ ਕੇਸ) ਹੈ ਅਤੇ ਬਾਣੀ ਰਚਣ ਦੀ ਹਰਕਤ ਉਸ ਦੀ ਕ੍ਰਿਆ (ਫ਼ੇਅਲ) ਅਤੇ 'ਬਾਣੀ ਉਸ ਦਾ ਕਰਮ (ਮਫ਼ਊਲ) ਹੈ। ਗੁਰਬਾਣੀ ਅਤੇ ਉਸਦੇ ਮਜਮੂਏ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਸਤੀ ਦੇਹਧਾਰੀ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਮੁਥਾਜ ਸੀ, ਪ੍ਰੰਤੂ ਦੇਹਧਾਰੀ ਗੁਰੂ ਅਰਜਨ ਦੇਵ ਜੀ ਉਸਦੇ ਮੁਥਾਜ ਨਹੀਂ ਸਨ।

'ਗੁਰੂ ਦੀ ਹਸਤੀ ਨਿਤ ਸੁਤੰਤ੍ਰ ਸਰਬ ਸਮਰਥ ਅਤੇ ਸਰਬ ਸ਼ਕਤੀਮਾਨ ਆਦਿਕ ਗੁਣਾਂ ਦੀ ਭੰਡਾਰ ਹੈ ਪਾਠਕਾਂ ਨੂੰ ਯਾਦ ਹੀ ਹੋਵੇਗਾ, ਕਿ ਧੀਰਮਲ ਨੇ ਜਦ ਸ੍ਰੀ ਦਸਮੇਸ ਜੀ ਨੂੰ ਗੁਰੂ ਗ੍ਰੰਥ ਸਾਹਿਬ ਨਾਂ ਦਿੱਤਾ, ਗੁਰੂ ਜੀ ਨੇ ਆਪਨੀ ਸ਼ਕਤੀ ਨਾਲ ਨਵੇਂ ਸਿਰੇ ਉਚਾਰਣ ਕਰਕੇ ਲਿਖਵਾ ਦਿੱਤਾ ਸੀ, ਉਹ ਬਾਣੀ ਜਿਸਦਾ 'ਸੰਗ੍ਰਹ' ਭਾਈ ਗੁਰਦਾਸ ਵਾਲੀ ਬੀੜ ਵਿਚ ਆ ਚੁੱਕਾ ਸੀ, ਉਸਦਾ ਜ਼ਬਾਨੀ ਅਤੇ ਯਾਦਦਾਸ਼ਤ ਦੁਆਰਾ ਉਚਾਰਣ ਕਰਣਾ ਕੋਈ ਅਲਪ ਸ਼ਕਤੀ ਦਾ ਕੰਮ ਨਹੀਂ ਸੀ ਏਸ ਇਤਹਾਸਕ ਦ੍ਰਿਸਟਾਂਤ ਤੋਂ ਵੀ ਸਿਧ ਹੈ ਕਿ 'ਗੁਰੂ' ਜਦੋਂ ਚਾਹੇ ਨਵਾਂ ਗੁਰੂ ਗ੍ਰੰਥ ਸਾਹਿਬ ਰਚ ਸਕਦਾ ਹੈ, ਪਰ ਗ੍ਰੰਥ ਸਾਹਿਬ ਦੁਆਰਾ ਅਜੇਹੀ ਕ੍ਰਿਆ ਵਜੂਦੇ ਅਮਲ ਵਿਚ ਨਹੀਂ ਆ ਸਕਦੀ। ਗੁਰੂ ਹੀ ਬਾਣੀ ਨੂੰ ਰਚਦਾ ਹੈ, ਅਤੇ ਗੁਰੂ ਦੁਆਰਾ ਹੀ ਉਸਦੀ ਸੋਝੀ ਪੈਂਦੀ ਹੈ,-

*'ਮਾਝ ਮਹਲਾ ੫। ਸਫਲ ਸੁ ਬਾਣੀ ਜਿਤ ਨਾਮੁ ਵਖਾਣੀ*
***ਗੁਰ ਪਰਸਾਦਿ ਕਿਨੈ ਵਿਰਲੈ ਜਾਣੀ।।***
*ਧੰਨੁ ਸੁ ਵੇਲਾ ਜਿਤੁ ਹਰਿ ਗਾਵਤ ਸੁਨਣਾ*
*ਆਏ ਤੇ ਪਰਵਾਣਾ ਜੀਉ।।੧।। (ਪੰਨਾ ੧੦੩)*

ਏਹ ਠੀਕ ਹੈ, ਕਿ 'ਬਾਣੀ' ਗੁਰ ਸਿੱਖ ਦਾ ਜੀਵਣ ਹੈ, ਪ੍ਰੰਤੂ ਉਸਦੇ ਭੇਦਾਂ ਦੀ ਜਿਣਾਈ ਦੇਹ ਧਾਰੀ ਸਤਿਗੁਰ ਬਿਨਾਂ ਹੋ ਨਹੀਂ ਸਕਦੀ, ਏਸ ਲਈ ਇਸ ਪ੍ਰਮਾਣ ਵਿਚ 'ਗੁਰਬਾਣੀ' ਦੇ ਵਰਨਣ ਤੋਂ ਪਹਿਲੋਂ ਗੁਰੂ ਜੀ ਨੇ ਆਪਣਾ ਪਿਆਰ 'ਸਤਿਗੁਰੂ' ਨਾਲ ਪ੍ਰਗਟ ਕੀਤਾ, ਅਤੇ ਪਸਚਾਤ ਉਸਦੇ ਉਪਦੇਸ ਰੂਪ ਬਾਣੀ ਨੂੰ ਅਪਣੇ ਜੀਵਣ ਦਾ ਅਧਾਰ ਦਰਸਾਯਾ ਹੈ।

ਗੁਰੂ ਅਮਰਦਾਸ ਮਾਝ ਰਾਗ ਪੰਨਾਂ ੧੧੩ ਵਿਚ 'ਬਾਣੀ' ਨੂੰ ਅੰਮ੍ਰਿਤ ਰੂਪ ਦਰਸਾਕੇ ਦਸਦੇ ਹਨ, ਕਿ ਕਿਸੇ ਵਿਰਲੇ ਨੇ ਹੀ ਉਸ ਦਾ ਗੁਰੂ ਮੁਖ ਦੁਆਰਾ ਸਮਝਕੇ ਚੱਖਿਆ ਹੈ। ਪਰ ਜਿਸ ਕਿਸੇ ਨੇ ਗੁਰੂ ਦੀ ਕ੍ਰਿਪਾ ਨਾਲ ਏਹ ਅੰਮ੍ਰਿਤ ਪਾਨ ਕਰ ਲੀਤਾ ਤਾਂ ਉਸਦੇ ਅੰਦਰ ਪਰਗਾਸ਼ ਹੋ ਗਿਆ- "ਅੰਮ੍ਰਿਤ ਬਾਣੀ ਗੁਰ ਕੀ ਮੀਠੀ।। ਗੁਰਮੁਖਿ ਵਿਰਲੈ ਕਿਨੈ ਚਖਿ ਡੀਠੀ।। ਅੰਤਰਿ ਪਰਗਾਸ ਮਹਾਰਸੁ ਪੀਵੈ ਦਰਿ ਸਚੇ ਸਬਦੁ ਵਜਾਵਣਿਆ।।"

(ਪੰਨਾਂ ੧੧੩) ਰਾਗ ਮਾਝ ਵਿਚ ਫੇਰ ਗੁਰੂ ਜੀ ਏਸ ਅੰਮ੍ਰਿਤ (ਬਾਣੀ) ਨੂੰ ਗੁਰੂ ਦੀ ਕ੍ਰਿਪਾ ਨਾਲ ਪੀਤਾ ਸਪਸ਼ਟ ਕਰਦੇ ਹਨ- "ਗੁਰ ਪਰਸਾਦੀ ਅੰਮ੍ਰਿਤ ਪੀਆ।। ਗੁਰ ਕੈ ਸਬਦਿ ਤਿਖਾ ਨਿਵਾਰੀ ਸਹਜੇ ਸੁਖਿ ਸਮਾਵਣਿਆ।।"

**ਪੁਨਾ-**

*"ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ ਜੋ ਬੋਲੈ ਸੋ ਮੁਖਿ ਅੰਮ੍ਰਿਤ ਪਾਵੈ।।"*

*(ਗੂਜਰੀ ਮ: ੪ ਪੰਨਾ ੪੯੪)*

ਸੋ ਪਿਆਰੇ! ਗੁਰੂ ਕੀ ਬਾਣੀ ਗੁਰੂ ਤੇ ਹੀ ਜਾਣੀ ਜਾ ਸਕਦੀ ਹੈ,- ਗੁਰ ਕੀ ਬਾਣੀ ਗੁਰ ਤੇ ਜਾਤੀ ਜਿਹ ਸਬਦਿ ਰਤੇ ਰੰਗੁ ਲਾਇ।। ਪਤਤਿ ਪਾਵਨ ਸੇ ਜਨ ਨਿਰਮਲ ਹਰਿ ਕੈ ਨਾਮਿ ਸਮਾਇ"।। (ਪ੍ਰਭਾਤੀ ਮ: ੩ ਪੰਨਾ ੧੩੪੬)

ਵੇਦ ਬਾਣੀ, ਗੁਰੂ ਬਾਣੀ, ਤੀਰਥ, ਵਰਤ ਅਤੇ ਤਪ, ਸਭ ਵਿੱਚੇ ਆ ਜਾਂਦੇ ਹਨ, ਜੇ ਗੁਰੂ ਨੂੰ ਮਿਲਕੇ ਮਨ ਪ੍ਰਮੇਸਰ ਵਿੱਚ ਰਚ ਜਾਏ, ਜੇ ਅਜੇਹਾ ਹੋ ਜਾਏ ਤਾਂ ਸਿੱਖ ਦਾ ਨਿਸਤਾਰਾ ਹੋ ਜਾਂਦਾ ਹੈ:-

*ਸਭਿ ਨਾਦ ਵੇਦ ਗੁਰਬਾਣੀ।। ਮਨੁ ਰਾਤਾ ਸਾਰਿਗਿ ਪਾਣੀ।।*
*ਤਹ ਤੀਰਥ ਵਰਤ ਤਪ ਸਾਰੇ।। ਗੁਰ ਮਿਲਿਆ ਹਰਿ ਨਿਸਤਾਰੇ।।*

*(ਰਾਮਕਲੀ ਮ: ੧ ਪੰਨਾ ੮੭੯)*

**ਸਾਰ**

ਉਤਲੇ ਲੇਖ ਦਾ ਸਾਰ ਏਹ ਹੈ:-

(੧) 'ਗੁਰੂ' ਬਾਣੀ ਦਾ ਕਰਤਾ ਅਤੇ ਉਪਦੇਸ਼ਟਾ ਹੈ।।
(੨) 'ਬਾਣੀ' ਗੁਰੂ ਦੀ ਉਪਜ, ਅਰਥਾਤ ਰਚੀ ਹੋਣ ਦੇ ਕਾਰਨ; ਕਾਰਜ ਰੂਪ ਹੈ, ਅਰ ਕਾਰਜ ਹਮੇਸ਼ਾਂ ਕਾਰਣ ਨਾਲੋਂ ਵਖਰਾ, ਅਤੇ ਉਸਦੇ ਅਧੀਨ ਹੁੰਦਾ ਹੈ।।
(੩) 'ਬਾਣੀ' ਦਾ ਮਹੱਤ ਨਾਂ ਕੋਈ ਸਤਿਗੁਰੂ ਤੋਂ ਬਿਨਾ ਜਾਣ ਹੀ ਸਕਦਾ ਹੈ, ਅਰ ਨਾਂ ਹੀ ਕਥਨ ਕਰ ਸਕਦਾ ਹੈ, ਏਸ ਲਈ ਸਿੱਖ ਨੂੰ 'ਬਾਣੀ' ਨਾਲੋਂ ਵਧੀਕ 'ਸਤਿਗੁਰ' ਦੀ ਲੋੜ ਹੈ।।
(੪) ਵੇਦਾਂ ਦਾ ਪਾਠ, ਗੁਰ ਬਾਣੀ ਦਾ ਪਾਠ, ਤੀਰਥ, ਵਰਤ, ਅਤੇ ਤਪ ਆਦਿ ਉਸ ਦੇ ਹੀ ਫਲੀਭੂਤ ਹੋ ਸਕਦੇ ਹਨ, ਜੋ ਗੁਰੂ ਨੂੰ ਮਿਲਕੇ ਨਾਮ ਨੂੰ ਮਨ ਵਿਚ ਵਸਾਂਦਾ ਹੈ।।
(੫) 'ਗੁਰ ਬਾਣੀ' ਇਕ ਅੰਮ੍ਰਿਤ ਹੈ ਜੋ ਕਿ ਰੂਹਾਨੀ ਜਿੰਦਗੀ ਵਾਸਤੇ ਉੱਨਤੀ ਕਾਰਕ ਪਦਾਰਥ ਹੈ, ਪ੍ਰੰਤੂ ਦੇਹਧਾਰੀ ਗੁਰੂ ਦੁਆਰਾ ਹੀ ਉਸ ਦੀ ਵਰਤੋਂ ਅਮਲ ਵਿਚ ਆ ਸਕਦੀ ਹੈ।

ਤਾਂ ਤੇ 'ਮੈ ਗੁਰਬਾਣੀ ਆਧਾਰ ਹੈ ਗੁਰ ਬਾਣੀ ਲਾਗ ਰਹਾਉ' ਦਾ ਏਹ ਮਤਲਬ ਕਦਾਚਿਤ ਨਹੀਂ ਹੋ ਸਕਦਾ, ਕਿ 'ਬਾਣੀ' ਗੁਰੂ ਹੈ, ਸਗੋਂ ਅਰਥ ਸਪਸ਼ਟ ਰੂਪ ਵਿਚ 'ਗੁਰੂ ਪ੍ਰਸੰਸਾ' ਦਾ ਬੋਧਕ ਹੈ। ਏਹੀ ਕਾਰਣ ਹੈ, ਕਿ ਸਿੱਖ ਨੂੰ ਤੁਕ ਤੁਕ ਵਿਚ ਗੁਰਬਾਣੀ ਦਾ ਤੱਤ ਸਮਝਣ ਵਾਸਤੇ ਗੁਰੂ ਸ਼ਰਣ ਗ੍ਰਹਿਣ ਕਰਨ ਦੀ ਆਗਜਾ ਕੀਤੀ ਗਈ ਹੈ।।

**ਬਾਣੀ ਦਾ ਚਾਨਣ**

(੫) ਪੰਜਵੇਂ ਪ੍ਰਮਾਣ "ਗੁਰਬਾਣੀ ਇਸ ਜਗ ਮਹਿ ਚਾਨਣ" ਦਾ ਭਾਵ ਵੀ ਦੇਹਧਾਰੀ ਗੁਰੂ ਦੇ ਸਿਧਾਂਤ ਨੂੰ ਹੀ ਸਿਧ ਕਰਦਾ ਹੈ। ਏਸ ਸਬਦ ਵਿਚ ਦੇਹਧਾਰੀ ਗੁਰੂ ਦੀ ਮਹਿਮਾਂ ਤੋਂ ਛੁਟ ਹੋਰ ਕਿਸੇ ਗੱਲ ਨੂੰ ਮੁਖ ਨਹੀਂ ਰਖਿਆ ਗਿਆ ਪਾਠਕਾਂ ਦੇ ਵਿਚਾਰ ਨਮਿਤ ਏਸ ਸ਼ਬਦ ਦੀਆਂ ਲੁੜੀਂਦੀਆਂ ਤੁਕਾਂ ਹੇਠਾਂ ਦਿੱਤੀਆਂ ਜਾਂਦੀਆਂ ਹਨ।

(ੳ) *'ਗੁਰ ਬਾਣੀ ਇਸ ਜਗ ਮਹਿ ਚਾਨਣ ਕਰਮਿ ਵਸੈ ਮਨਿ ਆਇ।।੧।।*
*ਮਨ ਰੇ ਨਾਮੁ ਜਪਹੁ ਸੁਖ ਹੋਇ।।*
*ਗੁਰ ਪੂਰਾ ਸਾਲਾਹੀਐ ਸਹਜਿ ਮਿਲੈ ਪ੍ਰਭੁ ਸੋਇ"।।*

(ਅ) *'ਨਾਮਾ ਛੀਬਾ ਕਬੀਰ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ।।*
*ਬ੍ਰਹਮ ਕੇ ਬੇਤੇ ਸਬਦਿ ਪਛਾਣਹਿ ਹਉਮੈ ਜਾਤਿ ਗਵਾਈ।।*
*ਸੁਰ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ।।੩।।*
*ਦੈਤ ਪੁਤ ਕਰਮ ਧਰਮ ਕਿਛੁ ਸੰਜਮ ਨ ਪੜੈ ਦੂਜਾ ਭਾਉ ਨ ਜਾਣੈ।।*
*ਸਤਿਗੁਰ ਭੇਟਿਐ ਨਿਰਮਲ ਹੋਆ ਅਨਦਿਨੁ ਨਾਮੁ ਵਖਾਣੈ।।*

(ੲ) *"ਖਟੁ ਦਰਸਨ ਜੋਗੀ ਸੰਨਿਆਸੀ ਬਿਨੁ ਗੁਰ ਭਰਮਿ ਭੁਲਾਏ।।*
*ਸਤਿਗੁਰ ਸੇਵਹਿ ਤਾ ਗਤਿ ਮਿਤਿ ਪਾਵਹਿ ਹਰਿ ਜੀਉ ਮੰਨਿ ਵਸਾਏ।।*
*ਸਚੀ ਬਾਣੀ ਸਿਉ ਚਿਤੁ ਲਾਗੈ ਆਵਣੁ ਜਾਣੁ ਰਹਾਏ।*
*ਪੰਡਿਤੁ ਪੜਿ ਪੜਿ ਵਾਦ ਵਖਾਣਹਿ* **ਬਿਨੁ ਗੁਰ** *ਭਰਮਿ ਭੁਲਾਏ।।'*

(ਸ) *'ਸਤਿ ਸੰਗਤਿ ਮਹਿ ਨਾਮੁ ਹਰਿ ਉਪਜੈ ਜਾਂ ਸਤਿਗੁਰ ਮਿਲੇ ਸੁਭਾਏ।।*
*ਸਦ ਬਲਿਹਾਰੀ ਗੁਰ ਅਪਣੇ ਵਿਟਹੁ ਜਿ ਹਰਿ ਸੇਤੀ ਚਿਤੁ ਲਾਏ।।੭।।*

(ਹ) *'ਪ੍ਰਭੁ ਨਿਕਟਿ ਵਸੈ ਸਭਨਾ ਘਟ ਅੰਤਰਿ ਗੁਰਮੁਖਿ ਵਿਰਲੈ ਜਾਤਾ।।
ਨਾਨਕ ਨਾਮ ਮਿਲੈ ਵਡਿਆਈ ਗੁਰ ਕੈ ਸਬਦਿ ਪਛਾਤਾ।।'*

*(ਸਿਰੀ ਰਾਗ ਮ: ੩ ਪੰਨਾਂ ੬੭-੬੮)*

ਅੰਕ (ੳ) ਵਿਚ ਦੀ ਪਹਿਲੀ ਅੱਧੀ ਤੁਕ ਨੂੰ ਹੀ ਲੈ ਕੇ 'ਸਮਾਚਾਰ' ਨੇ ਆਪਣਾਂ ਪੱਖ ਸਿਧ ਕਰਨ ਦਾ ਯਤਨ ਕੀਤਾ ਹੈ, ਪ੍ਰੰਤੂ ਏਸੇ ਅੰਕ ਦੀ ਛੇਕੜਲੀ ਤੁਕ ਪੂਰੇ ਗੁਰੂ ਦੀ ਸ਼ਲਾਘਾ ਦਾ ਅਦੇਸ ਕਰ ਰਹੀ ਹੈ। ਗੁਰੂ ਅਤੇ ਬਾਣੀ ਨੂੰ ਜਿਨ੍ਹਾਂ ਦਾ ਏਸ ਅੰਕ ਵਿਚ ਵਰਨਣ ਕੀਤਾ ਗਿਆ ਹੈ, ਅਸੀਂ ਬਿਜਲੀ (ਲਾਈਟ) ਅਤੇ ਬਿਜਲੀ ਘਰ (ਪਾਵਰ ਹਾਊਸ) ਦੇ ਦ੍ਰਿਸ਼ਟਾਂਤ ਅਨੁਸਾਰ ਵੀ ਸਮਝ ਸਕਦੇ ਹਾਂ। ਜਿਵੇਂ ਸਾਰੀ ਰੋਸ਼ਨੀ ਦਾ ਕੇਂਦਰੀ, ਅਤੇ ਉਪਜਾਊ-ਸਥਾਨ ਪਾਵਰ ਹਾਊਸ਼ (ਬਿਜਲੀ ਘਰ) ਹੈ। ਜੇ ਉਹ ਨਾਂ ਹੋਵੇ ਤਾਂ ਰੋਸ਼ਨੀ ਪੈਦਾ ਹੀ ਨਹੀਂ ਹੋ ਸਕਦੀ, ਏਸੇ ਤਰ੍ਹਾਂ ਗੁਰਬਾਣੀ 'ਰੂਹਾਨੀ ਰੋਸ਼ਨੀ ਹੈ' ਜੋ ਸਾਰੇ ਜਗਤ ਨੂੰ ਪ੍ਰਕਾਸ਼ਮਾਨ ਕਰ ਸਕਦੀ ਹੈ, ਪ੍ਰੰਤੂ (ਪਾਵਰ ਹਾਊਸ) ਗੁਰੂ ਤੋਂ ਬਿਨਾਂ ਉਸਦੀ ਹਸਤੀ ਨੇਸਤ ਹੋ ਜਾਂਦੀ ਹੈ, ਸੋ ਜਿਵੇਂ ਪ੍ਰਕਾਸ਼ ਨੂੰ ਇਸਥਿਤ ਰਖਣ ਵਾਸਤੇ ਪਾਵਰ ਹਾਊਸ (ਬਿਜਲੀ ਘਰ) ਦੀ ਸਦਾ ਹੀ ਲੋੜ ਹੈ, ਤਿਵੇਂ ਹੀ ਗੁਰਬਾਣੀ ਦੇ ਰੂਹਾਨੀ ਪ੍ਰਕਾਸ਼ ਨੂੰ ਕਾਇਮ ਰਖਣ ਵਾਸਤੇ ਦੇਹਧਾਰੀ ਗੁਰੂ ਦੀ ਸਦਾ ਹੀ ਲੋੜ ਹੈ।

ਅੰਕ (ਅ) ਵਿਚ ਨਾਮਦੇਵ, ਕਬੀਰ ਅਤੇ ਦੈਤ ਪੁਤ (ਪ੍ਰਹਿਲਾਦ) ਆਦਿਕ ਭਗਤਾਂ ਦਾ ਦ੍ਰਿਸ਼ਟਾਂਤ ਦੇ ਕੇ ਉਹਨਾਂ ਨੂੰ ਦੇਹਧਾਰੀ ਗੁਰੂਆਂ ਸ੍ਰੀ ਰਾਮਾਨੰਦ ਜੀ ਅਤੇ ਨਾਰਦਮੁਨੀ ਦੁਆਰਾ ਵਰੋਸਾਏ ਸਿਧ ਕੀਤਾ ਗਿਆ ਹੈ।

ਅੰਕ (ੲ) ਵਿਚ ਖਟ ਦਰਸਨਾਂ, ਜੋਗੀਆਂ ਅਤੇ ਸੰਨਿਆਸੀਆਂ ਵਾਸਤੇ ਵੀ ਗੁਰੂ ਦੀ ਲੋੜ ਨੂੰ ਮੰਨਿਆਂ ਗਿਆ ਹੈ।

ਅੰਕ (ਸ) ਅਤੇ (ਹ) ਵਿਚ ਗੁਰੂ ਅਮਰ ਦਾਸ ਜੀ ਨੇ ਅਪਣੇ ਸ਼ਬਦ ਦੁਆਰਾ ਦੇਹਧਾਰੀ ਗੁਰੂ ਸ੍ਰੀ ਅੰਗਦ ਜੀ ਦੀ ਉਪਮਾਂ ਅਤੇ ਸਲਾਹੁਤਾ ਕੀਤੀ ਹੈ। ਏਸ ਤਰ੍ਹਾਂ ਏਹ ਸ਼ਬਦ ਵੀ ਦੇਹਧਾਰੀ ਗੁਰੂ ਦੀ ਲੋੜ ਨੂੰ ਹੀ ਸਿਧ ਕਰਦਾ ਹੈ।।

ਪ੍ਰਮਾਣ ਅੰਕ (੬) ਅਤੇ (੭) ਵਿਚ ਵੀ ਬਾਣੀ ਦੀ ਨਿਸਬਤ ਸਤਿਗੁਰ ਦੀ ਮਹਿਮਾਂ ਦਾ ਵਧੀਕ ਤਰ ਪ੍ਰਤੀਪਾਦਨ ਪ੍ਰਗਟ ਹੈ।

ਸੋ ਜਿਨਾਂ ਪ੍ਰਮਾਣਾਂ ਨੂੰ 'ਸਮਾਚਾਰ' ਜੀ ਨੇ ਗੁਰੂ ਗਰੰਥ ਸਾਹਿਬ ਨੂੰ 'ਗੁਰੂ' ਸਿਧ ਕਰਨ ਅਰਥ ਪੇਸ਼ ਕੀਤਾ ਹੈ, ਉਹ ਸਾਰੇ ਦੇ ਸਾਰੇ ਦੇਹਧਾਰੀ ਗੁਰੂ ਦੇ ਮਹੱਤ ਅਤੇ ਵਡਿਆਈ ਦੇ ਹੀ ਸੂਚਕ ਹਨ।

ਭਲਾ ਜੇ 'ਸਮਾਚਾਰ' ਦੇ ਅਕੀਦੇ ਅਨੁਸਾਰ ਏਹ ਵੀ ਮੰਨ ਲਿਆ ਜਾਵੇ, ਕਿ ਜਿਨੇ ਪ੍ਰਮਾਣ ਵੀ ਹਜ਼ੂਰ ਨੇ 'ਬਾਣੀ' ਨੂੰ ਸਿਧ ਕਰਨ ਅਰਥ ਦਿੱਤੇ ਹਨ, ਓਹ ਸਾਰੇ ਹੀ ਬਾਣੀ ਨੂੰ ਗੁਰੂ ਸਿਧ ਕਰਨ ਦਾ ਅਰਥ ਰਖਦੇ ਹਨ, ਅਤੇ ਏਸ ਵਾਸਤੇ ਬਾਣੀ ਗੁਰੂ ਦਾ ਸਿਧਾਂਤ ਦਰੁਸਤ ਅਤੇ ਦੇਹਧਾਰੀ ਗੁਰੂ ਦਾ ਗਲਤ ਹੈ, ਤਾਂ ਸ੍ਰੀ ਮਾਨ ਜੀ ਸੋਚ ਲੈਣ ਕਿ ਏਸਤ੍ਰਾਂ ਗੁਰੂ ਨਾਨਕ ਤੋਂ ਲੈ ਕੇ ਸਮੂਹ ਦੇਹਧਾਰੀ ਸਤਿਗੁਰਾਂ ਦੀ ਲੋੜ ਸਿਫਰ ਤੇ ਮੁਤਾਬਕ ਰਹਿ ਜਾਵੇਗੀ, ਅਤੇ ਸਿੱਖ ਪੰਥ ਦੀ ਹਸਤੀ ਵੀ 'ਨੇਸਤੀ' ਮਹਾਰਾਣੀ ਦੇ ਸਰੂਪ ਵਿਚ ਸਦਾ ਵਾਸਤੇ ਲੀਨ ਹੋ ਜਾਏਗੀ, ਕਿਉਂਕਿ ਗੁਰਬਾਣੀ ਦੀ ਹਸਤੀ ਗੁਰੂ ਨਾਨਕ ਤੋਂ ਪਹਿਲੇ ਸਮੇਂ ਅਤੇ ਸਤਿਜੁਗ ਤ੍ਰੇਤਾ ਆਦਿਕ ਜੁਗਾਂ ਵਿੱਚ ਵੀ ਮੌਜੂਦ ਸੀ ਏਸ ਵਾਸਤੇ ਉਸ 'ਬਾਣੀ' ਦੁਆਰਾ ਹੀ ਸ੍ਰਿਸ਼ਟੀ ਦੇ ਅੰਤ ਤਕ ਜਗਜਾਸੂਆਂ ਨੂੰ ਬੋਧ ਹੋ ਸਕਦਾ ਸੀ ਏਸ ਸੂਰਤ ਵਿੱਚ ਕਿਸੇ ਵੀ ਦੇਹਧਾਰੀ ਗੁਰੂ ਦੀ ਲੋੜ ਬਾਕੀ ਨਹੀਂ ਰਹਿ ਜਾਂਦੀ।

ਤਾਂਤੇ ਸੋਚਣਾਂ ਚਾਹੀਦਾ ਹੈ ਕਿ ਜਿਸ ਅਕੀਦੇ ਦੇ ਮੁਤਾਬਕ ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਅਤੇ ਉਨ੍ਹਾਂ ਦੇ ਉਤਰ ਅਧਿਕਾਰੀ ਸਤਿਗੁਰਾਂ ਦੀ ਪੁਜ਼ੀਸ਼ਨ ਹੀ ਅਯੁਕਤ ਅਤੇ ਬੇਲੋੜੀ ਸਿੱਧ ਹੁੰਦੀ ਹੋਵੇ, ਉਹ ਅਕੀਦਾ ਪ੍ਰਵਾਨ ਕਰਨ ਦੇ ਯੋਗ ਹੈ ਕਿ ਤਯਾਗ ਕਰਨ ਯੋਗ?

**੧੧. ਪ੍ਰਸ਼ਨ** : ਤਾਂ ਤੇ ਮੰਨਣਾਂ ਪਵੇਗਾ ਕਿ ਬਾਣੀ ਗੁਰੂ ਵਾਲਾ ਸਿਧਾਂਤ ਸਹੀ ਨਹੀਂ ਹੈ, ਪਰ ਜੇ ਸਹੀ ਮੰਨਣ ਦੀ ਜਿਦ ਨੂੰ ਹਠ ਧਰਮੀ ਨਾਲ ਨਾਂ ਛਡਿਆ ਜਾਵੇ ਤਾਂ ਹੇਠ ਲਿਖੇ ਪ੍ਰਸ਼ਨ ਉਠਣਗੇ:-

(੧) ਜੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅਨੁਸਾਰ 'ਬਾਣੀ' ਗੁਰੂ ਨਾਨਕ ਤੋਂ ਪਹਿਲੋਂ ਵੀ ਮੌਜੂਦ ਸੀ, ਅਤੇ ਉਹ ਗੁਰੂ ਦਾ ਕਰਤਬ ਪਾਲਨ ਕਰਨ ਵਿਖੇ ਸਮ੍ਰਥ ਅਰ ਬੇ ਮੁਥਾਜ ਸੀ, ਤਾਂ ਦੇਹਧਾਰੀ ਸਤਿਗੁਰ ਸ੍ਰੀ ਗੁਰੂ ਨਾਨਕ ਦੀ ਕੀ ਲੋੜ ਸੀ?

(੨) ਜੇ ਸੰਪ੍ਰਦਾਇਕ ਪਹਿਲੂ ਦੇ ਵਿਚਾਰ- ਅਨੁਸਾਰ ਸ੍ਰੀ ਗੁਰੂ ਨਾਨਕ ਨੂੰ ਏਸ ਬਹਿਸ ਨਾਲੋਂ ਵੱਖਰਾ ਵੀ ਕਰ ਦਿੱਤਾ ਜਾਵੇ ਅਰ ਗੁਰੂ ਨਾਨਕ ਦੀ ਬਾਣੀ ਨੂੰ 'ਗੁਰਬਾਣੀ' ਪ੍ਰਵਾਨ ਕੀਤਾ ਜਾਏ, ਤਾਂ ਉਸ (ਗੁਰਬਾਣੀ)ਦੀ ਮੌਜੂਦਗੀ ਵਿੱਚ ਸ੍ਰੀ ਲਹਿਣਾਂ ਜੀ ਦੇਹਧਾਰੀ ਨੂੰ ਗੁਰੂ ਥਾਪਣ ਦੀ ਕੀ ਲੋੜ ਸੀ?

(੩) ਕੀ ਗੁਰੂ ਨਾਨਕ ਦੇ ਸਮੇਂ ਸਿੱਖ ਗੁਰਬਾਣੀ ਨੂੰ 'ਗੁਰੂ' ਨਹੀਂ ਮੰਨਦੇ ਸਨ? ਜੇ ਮੰਨਦੇ ਸਨ, ਤਾਂ ਉਨ੍ਹਾਂ ਨੇ ਨਾਲ ਹੀ ਨਾਲ ਗੁਰੂ ਨਾਨਕ ਅਤੇ ਤਦ ਪਸਚਾਤ ਗੁਰੂ ਅੰਗਦ ਨੂੰ 'ਬਾਣੀ' ਦੀ ਮੌਜੂਦਗੀ ਵਿਚ ਗੁਰੂ ਕਿਉਂ ਮੰਨਿਆ?

(੪) ਜੇ 'ਗੁਰੂ ਨਾਨਕ ਬਾਣੀ' ਦੀ ਮੌਜੂਦਗੀ ਵਿਚ ਦੇਹਧਾਰੀ ਗੁਰੂ ਅੰਗਦ ਦੀ ਲੋੜ ਪਈ ਤਾਂ 'ਬਾਣੀ ਗੁਰੂ' ਵਾਲੇ ਸਿਧਾਂਤ ਨੂੰ ਕਿਵੇਂ ਮੰਨਿਆ ਜਾ ਸਕਦਾ ਹੈ?

(੫) ਕੀ ਏਹੋ ਪ੍ਰਸ਼ਨ ਦਸਾਂ ਗੁਰੂਆਂ ਤਕ ਹਰ ਇੱਕ ਗੁਰੂ ਦੇ ਸਬੰਧ ਵਿਚ ਨਹੀਂ ਉਠ ਸਕਦਾ?

(੬) ਸ੍ਰੀ ਗੁਰੂ ਰਾਮਦਾਸ ਜੀ ਨੇ ਜਦ ਵਾਕ ਕੀਤਾ ਕਿ 'ਬਾਣੀ ਗੁਰੂ ਗੁਰੂ ਹੈ ਬਾਣੀ' ਤਾਂ ਉਸਦੇ ਪਿਛੋਂ ਗੁਰਿਆਈ ਦੀ ਗੱਦੀ ਦੇਹਧਾਰੀ ਮਹਾਂ ਪੁਰਖ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਦੇਣ ਦਾ ਕੀ ਪ੍ਰਯੋਜਨ ਸਮਝਿਆ ਜਾ ਸਕਦਾ ਹੈ?

(੭) "ਪੋਥੀ ਪ੍ਰਮੇਸਰ ਕਾ ਥਾਨ" ਗੁਰਵਾਕ ਅਨੁਸਾਰ (ਜੋ ਪੰਚਮ ਪਾਤਸ਼ਾਹ ਦਾ ਹੈ) ਜੇ ਪੋਥੀ ਨੂੰ ਗੁਰੂ ਮੰਨ ਲਿਆ ਜਾਵੇ ਤਾਂ ਮੋਹਨ ਜੀ ਤੋਂ ਪੋਥੀਆਂ ਲਿਆਣ ਅਤੇ ਪਸਚਾਤ ਬੀੜ ਬੰਨ੍ਹਣ ਦੇ ਬਾਦ ਦੇਹਧਾਰੀ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਨੂੰ ਗੱਦੀ ਤੇ ਕਿਸ ਅਸੂਲ ਅਨੁਸਾਰ ਬਿਠਾਇਆ ਗਿਆ?

(੮) ਸ੍ਰੀ ਗੁਰੂ ਹਰਿ ਕ੍ਰਿਸ਼ਨ ਦੇ ਜੋਤੀ ਜੋਤ ਸਮਾਣ ਸਮੇਂ 'ਗ੍ਰੰਥ ਗੁਰੂ' ਅਤੇ 'ਦੇਹਧਾਰੀ ਗੁਰੂ' ਦੀ ਬਾਬਤ ਸਿੱਖਾਂ ਦਾ ਗੁਰੂ ਜੀ ਨਾਲ ਜੋ ਖਾਸ ਸੰਬਾਦ ਹੋਇਆ ਸੀ, ਕੀ ਉਸਦਾ ਫੈਸਲਾ 'ਗ੍ਰੰਥ ਗੁਰੂ' ਦੀ ਮੌਜੂਦਗੀ ਵਿੱਚ ਹੀ ਏਹ ਨਹੀਂ ਸੀ ਹੋਇਆ ਕਿ "**ਬਾਬਾ ਬਕਾਲੇ**"?

ਮੁਨਾਸਬ ਮਲੂਮ ਹੁੰਦਾ ਹੈ ਕਿ ਏਥੇ ਉਹ ਸੰਬਾਦ ਵੀ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤਾ ਜਾਵੇ।

### ਅਠਵੇਂ ਗੁਰੂ ਅਤੇ ਸ੍ਰੀ ਗ੍ਰੰਥ

ਜਿਸ ਵੇਲੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਦੇ ਜੋਤੀ ਜੋਤ ਸਮਾਣ ਦਾ ਸਮਾਂ ਆਇਆ ਤਾਂ ਸਾਰੀ ਸੰਗਤ ਵਲੋਂ ਭਾਈ ਗੁਰਬਖਸ਼ ਜੀ ਨੇ ਗੁਰੂ ਜੀ ਦੇ ਚਰਣ ਕਮਲਾਂ ਵਿੱਚ ਬੇਨਤੀ ਕੀਤੀ:-

'ਹੇ ਸਤਿਗੁਰ ਜੀ ਆਪ ਸ੍ਵੱਗਯ ਹੋ ਅਸੀਂ ਅਲਪੱਗਯ ਜੀਵ ਆਪਦੀ ਸੇਵਾ ਵਿਚ ਕੀ ਅਰਜ ਕਰ ਸਕਦੇ ਹਾਂ। ਤਦ ਵੀ ਅਪਣੇ ਭਲੇ ਅਰਥ ਬੇਨਤੀ ਕਰਣੀ ਬਣਦੀ ਹੈ। ਆਪ ਤੋਂ ਪਹਿਲੋਂ ਜੋ ਸੱਤ ਗੁਰੂ ਹੋਏ ਹਨ, ਉਹ ਕਿਸੇ ਦਾਸ ਯਾਂ ਯੋਗ ਪੁੱਤ੍ਰ ਨੂੰ ਸਭ ਬਿਧ ਸਮ੍ਰਥ ਕਰਕੇ ਗੁਰ ਗੱਦੀ ਤੇ ਬਠਾਕੇ ਸਭ ਸੰਗਤਾਂ ਨੂੰ ਉਨਾਂ ਦੇ ਸਪੁਰਦ ਕਰਕੇ ਪ੍ਰਲੋਕ ਗਮਨ ਕਰਨ ਦੀ ਤਿਆਰੀ ਕੀਤਾ ਕਰਦੇ ਸਨ। ਹੁਣ ਵੀ ਜੈ ਪੁਰ ਦੇ ਰਾਜਾ ਸਮੇਤ ਸਭ ਸੰਗਤਾਂ ਦੀ ਅਰਜ ਹੈ, ਕਿ ਸਭ ਦਾਸਾਂ ਤੇ ਆਪ ਕ੍ਰਿਪਾ ਕਰੋ ਅਤੇ ਹੋਰ ਆਯੂ ਵਤੀਤ ਕਰੋ। ਸੰਗਤਾਂ ਨੂੰ ਤਾਰੋ ਅਤੇ ਜਵਾਨ ਹੋ ਕੇ ਸੰਗਤਾ ਦੀ ਬ੍ਰਿਧੀ ਕਰੋ। ਫੇਰ ਜਦੋਂ ਆਪ ਮੁਨਾਸਬ ਸਮਝੋ ਅਪਣੀ ਗੱਦੀ ਤੇ ਕਿਸੇ ਯੋਗ ਮਹਾ ਪੁਰਖ ਨੂੰ ਬਿਠਾਕੇ ਪ੍ਰਲੋਕ ਗਮਨ ਕਰਨ ਦਾ ਇਰਾਦਾ ਕਰਨਾ। ਜੀਵਨ ਅਤੇ ਮੌਤ ਹਜੂਰ ਦੇ ਅਖਤਿਆਰ ਵਿੱਚ ਹੈ। ਆਪ ਸਰਬ ਕਲਾ ਸਮਰੱਥ ਹੋ। ਹੋਰ ਜੀਆਂ ਦੀ ਮੌਤ ਨੂੰ ਆਪ ਚਾਹੋ ਤਾਂ ਜੀਵਣ ਬਣਾ ਸਕਦੇ ਹੋ ਤਾਂ ਅਪਨੇ ਵਾਸਤੇ ਕੀ ਕੁਛ ਨਹੀਂ ਕਰ ਸਕਦੇ? ਹੇ ਸਚੇ ਪਾਤਸ਼ਾਹ ਆਪ ਅਜੇ ਬਾਲ ਅਵਸਥਾ ਵਿਚ ਹੀ ਪੁਜੇ ਹੋ ਏਸ ਵਾਸਤੇ ਅਸਾਂ ਏਹ ਅਰਜ ਕੀਤੀ ਹੈ'।

**ਗੁਰ ਗੱਦੀ ਅਬਚਲ ਹੈ**

ਸੰਗਤਾਂ ਦੀ ਬੇਨਤੀ ਭਾਈ ਗੁਰਬਖਸ਼ ਦੀ ਜ਼ਬਾਨੀ ਸੁਣਕੇ ਗੁਰੂ ਜੀ ਨੇ ਉਚਾਰਣ ਕੀਤਾ 'ਭਾਈ ! ਸਾਡੇ ਤਨ ਤਯਾਗਣ ਦੇ ਬਹੁਤ ਸਾਰੇ ਕਾਰਣ ਹਨ ਜਿਨ੍ਹਾਂ ਦਾ ਪ੍ਰਗਟ ਕਰਨਾਂ ਇਸ ਸਮੇਂ ਮੁਨਾਸਬ ਨਹੀਂ ਹੈ ਪ੍ਰੰਤੂ

*ਗੁਰ ਗਾਦੀ ਅਬਚਲ ਜਗ ਮਾਹੀ*।। ਵਧਹਿ ਪ੍ਰਤਾਪ ਮਿਟੈ ਕਬ ਨਾਹੀ।।
ਮਨੋਂ ਕਾਮਨਾ ਸੰਗਤ ਪਾਵਹਿ।। ਲੇ ਗੁਰਤੇ ਉਪਦੇਸ਼ ਕਮਾਵਹਿ।।੨੬।।
ਗੁਰੂ ਗ੍ਰੰਥ ਸਾਹਿਬ ਸਭ ਕੇਰਾ।। ਜੋ ਹਮਰੋ ਚਹਿ ਦਰਸ਼ਨ ਹੇਰਾ।।
ਸੋ ਸ਼ਰਧਾ ਧਰ ਹੇਰਨ ਕਰੈ।। ਪਾਪਨ ਗਨ ਕਉ ਤਤ ਛਿਨ ਹਰੈ।।੨੭।।
ਹਮ ਸਿਉਂ ਬਾਤ ਕਰਨ ਜੋ ਚਾਹਹਿ।। ਪਠਹਿ ਸੁਨਹਿ ਗੁਰ ਗ੍ਰੰਥ ਉਮਾਹਹਿ।।
ਤਿਸ ਮਹਿ ਕਹਯੋ ਜੁ ਕਰਹਿ ਕਮਾਵਨ।। ਚਾਰ ਪਦਾਰਥ ਲੇ ਮਨ ਪਾਵਨ।।੨੮।।
ਹੋਹਿ ਕਾਮਨਾ ਸਿਖ ਕੈ ਕੋਈ।। ਬਿਘਨ ਪਰਹਿ ਕੈ ਸੰਕਟ ਹੋਈ।।
ਸ਼ਰਨ ਗ੍ਰੰਥ ਸਾਹਿਬ ਕੀ ਜਾਇ।। ਤਤ ਛਿਨ ਸਤਿਗੁਰ ਬਨਹਿ ਸਹਾਇ।।
(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਸੰਪਾਦਿਤ-ਕਰਤਾ ਕਲਗੀਧਰ ਚਮਤਕਾਰ ਰਾਸ ੧੦ ਅੰਸੂ ੫੧-ਪੰਨਾਂ ੧੯੭੮-੭੯)

ਅਰਥਾਤ ਗੁਰੂ ਜੀ ਨੇ ਸਿੱਖਾਂ ਨੂੰ ਕਿਹਾ ਕਿ ਸਭ ਦਾ ਗੁਰੂ-ਗ੍ਰੰਥ ਸਾਹਿਬ ਹੈ। ਜੋ ਸਾਡਾ ਦਰਸ਼ਨ ਕਰਨਾਂ ਚਾਹੇ ਗ੍ਰੰਥ ਸਾਹਿਬ ਦਾ ਦਰਸ਼ਨ ਕਰੇ ਜੋ ਸਾਡੇ ਨਾਲ ਬਚਨ ਕਰਨਾਂ ਚਾਹੇ ਉਹ ਪਾਠ ਕਰੇ ਜੋ ਉਸ ਵਿਚ ਲਿਖੇ ਹੋਏ ਨੂੰ ਕਮਾਵੇ ਉਹ ਚਾਰ ਪਦਾਰਥ ਪ੍ਰਾਪਤ ਕਰ ਲਏਗਾ ਵਿਘਨਾਂ ਅਤੇ ਸੰਕਟਾਂ ਦੇ ਸਮੇਂ ਜੋ ਗ੍ਰੰਥ ਸਾਹਿਬ ਦੀ ਸ਼ਰਨ ਜਾਵੇਗਾ ਉਸ ਦੀ ਸਤਿਗੁਰ ਤਤ ਛਿਨ ਸਹੈਤਾ ਕਰਨਗੇ।'

**ਭਾਈ ਗੁਰਬਖਸ਼:-**

ਗੁਰੂ ਜੀ ਦੇ ਏਸ ਹੁਕਮ ਨਾਲ ਸੰਗਤਾਂ ਸੰਤੁਸ਼ਟ ਨਾਂ ਹੋਈਆਂ। ਅਸਲ ਵਿਚ ਹੁਕਮ ਹੁੰਦਾ ਤਾਂ ਸੰਤੁਸ਼ਟ ਵੀ ਹੋ ਜਾਂਦੇ ਪਰ ਏਹ ਤਾਂ ਇਕ ਅਜ਼ਮੈਸ਼ ਸੀ ਗੁਰੂ ਜੀ ਸੰਗਤ ਦਾ ਦਿਲ ਲੈਣਾ ਚਾਹੁੰਦੇ ਸਨ ਕਿ ਏਹ ਦੇਹਧਾਰੀ ਗੁਰੂ ਤੋਂ ਬਿਨਾਂ ਵੀ ਕਿਸੇ ਤ੍ਰਾਂ ਪਰਚ ਸਕਦੇ ਹਨ ਕਿ ਨਹੀਂ? ਸਿੱਖ ਸਿਆਣੇ ਸਨ ਅਤੇ ਏਸ ਗੱਲ ਨੂੰ ਚੰਗੀ ਤ੍ਰਾਂ ਸਮਝ ਸਕਦੇ ਸਨ ਕਿ ਬਾਣੀ ਦੇ ਹੁੰਦਿਆਂ ਸੁੰਦਿਆਂ ਵੀ ਦੇਹਧਾਰੀ ਗੁਰੂ ਦੀ ਅਗਵਾਨੀ ਸੰਗਤਾਂ ਵਾਸਤੇ ਇਕ ਅਤਯੰਤ ਹੀ ਲੁੜੀਂਦੀ ਵਸਤ ਹੈ। ਸੰਗਤ ਨੇ ਭਾਈ ਗੁਰਬਖਸ਼ ਜੀ ਨੂੰ ਫੇਰ ਖੜਿਆਂ ਕੀਤਾ ਅਰ ਉਨ੍ਹਾਂ ਨੇ ਇਉਂ ਅਰਜ ਕੀਤੀ।

"ਚਹਤ ਭਏ ਅਬ ਅੰਤਰ ਧਯਾਨ। ਨਹੀ ਬਠਾਯੋ ਕੋ ਨਿਜ ਥਾਨ।।੧੩।।
ਅਬ ਸਭ ਸੰਗਤ ਮਿਲੀ ਬਿਸੂਰਤ।। ਨਹਿ ਨ ਬਿਲੋਕਹਿਗੇ ਤੁਮ ਸੂਰਤ।।
ਰਾਵਰ ਨੇ ਕਿਸ ਕੇ ਲੜ ਲਾਈ। ਰੀਤ ਪ੍ਰਥਮ ਗੁਰੂਅਨ ਚਲੀ ਆਈ।।੧੪।।
ਕਰਹੁ ਆਪ ਭੀ ਤਿਨਹੁ ਸਮਾਨ। ਜਿਸ ਤੇ ਸਿਖੀ ਰਹੇ ਜਹਾਨ।
ਜੋ ਨ ਕਰਹੁ ਗੇ ਪੁਰਬ ਰੀਤ। ਜਾਨੀ ਪਰਹਿ ਸੁ ਹੋਇ ਬਿਪਰੀਤ।।੧੫।।
**ਬਿਚਲ ਜਾਇਗੀ ਸੰਗਤ ਸਾਰੀ।** ਕੇਚਿਤ ਹੋਇ ਮੀਣਨ ਅਨੁਸਾਰੀ।
ਧੀਰ ਮੱਲ ਕਉ ਮਾਨਹਿ ਕੋਈ। ਕੋ ਸਿਖ ਰਾਮਰਾਇ ਕੋ ਹੋਈ।।੧੬।।
ਇੱਤ ਆਦਕ ਸੋਢੀ ਜੇ ਔਰ। ਲੈ ਬਿਰਮਾਇ ਆਪਨੀ ਠੌਰ।
**ਬਿਨੁ ਗੁਰ ਸੰਗਤ ਹੈ ਥਿਤ ਕੋਇ ਨ।** ਜਥਾ ਨ੍ਰਿਪਤ ਬਿਨ ਸੈਨਾ ਹੋਇ ਨ।।੧੭।।
**ਰਹੈ ਨ ਜਬ ਗਾਦੀ ਕੋ ਮਾਲਕ।।** ਧਨ ਹਿਤ ਅਪਰ ਬਨਹਿ ਤਤਕਾਲਿਕ"।।
ਸ਼ਕਤ ਹੀਨ ਜੋ ਹੋਇ ਗੁਰ ਔਰਾ।। ਆਪਸ ਬਿਖੇ ਪਾਇ ਬਡ ਰੌਰਾ।।੧੨।।
ਸਿਆਨੇ ਸਮਝਹਿ ਤਬ ਹਟ ਜਾਇ।। ਇਮ ਗੁਰ ਸਿਖੀ ਜਗਹਿ ਬਿਲਾਇ।।
ਸ੍ਰੀ ਨਾਨਕ ਤੇ ਆਦਿਕ ਭਏ।। ਜਗ ਮਹਿ ਸਿਖੀ ਕਉ ਦਿਢ ਕਏ।।੧੯।।

*ਸੋ ਨਹਿ ਬਿਨਹਿ ਜਿਮ ਜਗ ਮਾਹੀ।। ਉਚਿਤ ਕਰਨ ਕੋ ਹੋ ਬਿਧ ਤਾਹੀ।।*
*ਨਾਹਿ ਤਾਂ ਡੋਲ ਜਾਇਰਗੀ ਸੰਗਤ।। ਬੈਠਨ ਲਗਹਿ ਅਪਰ ਕੀ ਪੰਗਤ।।੨੦।।*
***ਜੋ ਗੁਰ ਗ੍ਰੰਥ ਆਪ ਨੇ ਭਨਯੋ।।** ਸੋ ਸਗਰੇ ਸਿਖਨ ਹੂੰ ਸੁਨਯੋ।।*
*ਲਿਖ ਲੈ ਹੈ ਅਬ ਸੋਢੀ ਸਾਰੇ।। ਬੈਠਹਿ ਮਾਨੀ ਗੁਰ ਹੁਇ ਭਾਰੈ।।੨੧।।*
*ਯਾਂਤੇ ਸੰਗਤ ਕਿਸ ਲੜ ਲਾਵਹੁ। ਗੁਰਤਾ ਉਚਿਤ ਜਾਹਿ ਲਖ ਪਾਵਹੁ।*
*(ਰਾਸ ੧੦ ਅੰਸੂ ੫੨ ਪੰਨਾਂ ੧੯੯੦-੧੯੯੧ ਕਾਲਮ ੧ ਜਿਲਦ ੪-੫)*

ਉਪ੍ਰੋਕਤ ਅਰਜ ਜੋ ਗੁਰੂ ਜੀ ਦੀ ਸੇਵਾ ਵਿਚ ਸੰਗਤ ਵਲੋਂ ਕੀਤੀ ਗਈ ਸਪਸ਼ਟ ਹੈ। ਸੰਗਤ ਨੇ 'ਗ੍ਰੰਥ ਗੁਰੂ' ਦੇ ਸਿਧਾਂਤ ਨੂੰ ਮੰਨਣ, ਅਤੇ ਦੇਹਧਾਰੀ ਗੁਰੂਆਂ ਦਾ ਸਿਲਸਿਲਾ ਬੰਦ ਹੋਣ ਵਿਚ ਜੋ ਪੰਥਕ ਘਾਟਾਂ ਅਤੇ ਤ੍ਰੁਟੀਆਂ ਸਨ, ਸਭ ਬਿਆਨ ਕਰ ਦਿੱਤੀਆਂ। ਉਨ੍ਹਾਂ ਵਿਚੋਂ ਜ਼ਰੂਰੀ-੨ ਗੱਲਾਂ ਚੁਣਕੇ ਏਥੇ ਫੇਰ ਲਿਖਦੇ ਹਾਂ:-

(ੳ) ਸਚੇ ਪਾਤਸ਼ਾਹ ! ਜੇ ਪਹਿਲੀ ਰੀਤ ਅਨੁਸਾਰ ਕਿਸੇ ਪੂਰਨ ਪੁਰਖ ਦਾ ਲੜ ਸੰਗਤ ਨੂੰ ਨਾਂ ਫੜਾਵੋ ਗੇ ਤਾਂ "ਬਿਚਲ ਜਾਇਗੀ ਸੰਗਤ ਸਾਰੀ"

(ਅ) ਹੇ ਪਾਤਸ਼ਾਹ ! ਸੰਗਤ ਗੁਰੂ ਤੋਂ ਬਿਨਾਂ ਇਉਂ ਥਿਰ ਨਹੀਂ ਰਹਿ ਸਕਦੀ ਜਿਵੇਂ ਸੈਨਾ ਰਾਜਾ ਤੋਂ ਬਿਨਾ ਥਿਰ ਨਹੀਂ ਰਹਿੰਦੀ।

(ੲ) ਤਾਂ ਤੇ ਗੱਦੀ ਦਾ ਮਾਲਕ ਜ਼ਰੂਰ ਹੋਣਾ ਚਾਹੀਦਾ ਹੈ ਨਹੀਂ ਤਾਂ ਲੋਭ ਪਿਛੇ ਹੋਰ ਪਏ ਮੂੰਹ ਮਾਰਨ ਗੇ।

(ਸ) ਜੇ ਆਪ ਦੇਹਧਾਰੀ ਗੁਰੂ ਨੂੰ ਗੱਦੀ ਤੇ ਨਾਂ ਬਿਠਾਉਗੇ ਤਾਂ ਸਾਰੀ ਸੰਗਤ ਡੋਲਕੇ ਅੰਨਮਤਾਂ ਵਿਚ ਚਲੀ ਜਾਏਗੀ।

(ਹ) ਜੇਹੜਾ ਆਪ ਨੇ ਏਹ ਆਖਿਆ ਹੈ ਕਿ ਅਸੀਂ ਗਰੰਥ ਨੂੰ ਗੁਰੂ ਮੰਨ ਲਈਏ ਏਹ ਵੀ ਸਾਰੀ ਸੰਗਤ ਨੇ ਸੁਣ ਲਿਆ ਹੈ ਪ੍ਰੰਤੂ ਏਹ ਗੱਲ ਵੀ ਹੋ ਸਕਣ ਵਾਲੀ ਨਹੀਂ ਕਿਉਂਕਿ ਸਾਰੇ ਸੋਢੀ ਗਰੰਥ ਦੇ ਉਤਾਰੇ ਕਰਕੇ ਅਪਨੇ-੨ ਘਰ ਪ੍ਰਕਾਸ਼ ਕਰ ਲੈਣਗੇ ਅਤੇ ਸਾਰੇ ਹੀ ਸਿੱਖਾਂ ਨੂੰ ਅਪਣੇ-੨ ਗੁਰੂ ਗਰੰਥ ਵਲ ਖਿਚਣਗੇ। ਯਾਂਤੇ ਸੰਗਤ ਕਿਸ ਲੜ ਲਾਵਹੁ। ਗੁਰਤਾ ਉਚਿਤ ਜਾਹਿ ਲਖ ਪਾਵਹੁ।

**ਬਾਬਾ ਬਕਾਲੇ**

ਸੰਗਤ ਦੀ ਏਸ ਬੇਨਤੀ ਨੂੰ ਸੁਣਕੇ ਗੁਰੂ ਜੀ ਨੇ 'ਗ੍ਰੰਥ ਗੁਰੂ' ਵਾਲੇ ਹੁਕਮ ਦੀ ਥਾਉਂ 'ਬਾਬਾ ਬਕਾਲੇ' ਆਖਕੇ ਦੇਹਧਾਰੀ ਮਹਾਂ ਪੁਰਖ ਸ੍ਰੀ ਗੁਰੂ ਤੇਗ ਬਹਾਦਰ ਨੂੰ ਗੁਰ ਗੱਦੀ ਅਰਪਣ ਕਰ ਦਿੱਤੀ।।

**ਵਿਚਾਰ :** ਗੁਰੂ ਜੀ ਦਾ ਪਹਿਲੋਂ 'ਗ੍ਰੰਥ ਗੁਰੂ' ਕਹਿਣਾ ਅਤੇ ਸਿੱਖਾਂ ਦੀ ਬੇਨਤੀ ਸੁਣਕੇ ਬਾਬਾ ਬਕਾਲੇ ਕਹਿਣਾਂ ਇੱਕ ਰਾਜ਼ ਦੀ ਗੱਲ ਹੈ ਜੇ ਤਾਂ ਏਸ ਦਾ ਮਤਲਬ ਏਹ ਸਮਝਿਆ ਜਾਵੇ ਕਿ ਸਿੱਖਾਂ ਦੇ ਕਹਿਣ ਪਰ ਗੁਰੂ ਜੀ ਨੇ ਅਪਨੀ ਰਾਏ ਬਦਲ ਦਿੱਤੀ ਪਰ ਵਾਸਤਵ ਵਿੱਚ ਆਪ ਦਾ ਇਰਾਦਾ ਗ੍ਰੰਥ ਨੂੰ ਹੀ ਗੱਦੀ ਤੇ ਸਥਾਪਨ ਕਰਨ ਦਾ ਸੀ ਤਾਂ ਏਹ ਗੱਲ ਸਿੱਖੀ ਅਕੀਦੇ ਦੇ ਅਨੁਕੂਲ ਨਹੀਂ ਬੈਠਦੀ ਦਰ ਅਸਲ ਗੱਲ ਏਹ ਜਾਪਦੀ ਹੈ ਕਿ ਗੁਰੂ ਜੀ ਨੇ ਦੇਹਧਾਰੀ ਗੁਰੂ ਦੀ ਬਾਬਤ ਸਿੱਖਾਂ ਦੇ ਦਿਲੀ ਵਿਸ਼ਵਾਸ ਦਾ ਇਮਤਿਹਾਨ ਕਰਕੇ ਉਨ੍ਹਾਂ ਨੂੰ ਇਸ ਵਿਚ ਪਾਸ ਡਿੱਠਾ ਅਤੇ ਗ੍ਰੰਥ ਗੁਰੂ ਦੇ ਸਿਧਾਂਤ ਨੂੰ ਛਡਕੇ ਦੇਹਧਾਰੀ ਗੁਰੂ ਦੀ ਸਥਾਪਨਾਂ ਕੀਤੀ ਜਿਸ ਵਿਚ ਸੰਗਤ ਨੇ ਕੋਈ ਇਤ੍ਰਾਜ ਨਾਂ ਕੀਤਾ।।

ਤਾਂਤੇ '**ਗ੍ਰੰਥ ਗੁਰੂ ਨਹੀਂ ਹੈ**' ਗੁਰੂ '**ਦੇਹਧਾਰੀ ਸਤਿ ਪੁਰਖ ਹੀ ਹੁੰਦੇ ਹਨ, ਅਤੇ ਹੁੰਦੇ ਰਹਿਣਗੇ, ਏਹ ਫੈਸਲਾ ਸ੍ਰੀ ਗੁਰੂ ਹਰਿ ਕ੍ਰਿਸ਼ਨ ਦੇ ਸਮੇਂ ਵਿੱਚ ਹੀ ਹੋ ਚੁੱਕਾ ਸੀ** ਭਲਾ ਦੱਸੋ ਦਸਮ ਪਾਤਸ਼ਾਹ ਏਸ ਫੈਸਲੇ ਨੂੰ ਕਿਵੇਂ ਤੋੜ ਸਕਦੇ ਸਨ?

(੯) ਜੇ ਪਹਿਲੇ ਨਵਾਂ ਗੁਰੂਆਂ ਨੇ ਗੁਰਬਾਣੀ ਦੀ ਮੌਜੂਦਗੀ ਵਿਚ ਦੇਹਧਾਰੀਆਂ ਨੂੰ ਹੀ ਗੱਦੀਆਂ ਅਰਪਨ ਕੀਤੀਆਂ, ਤਾਂ ਦਸਵੇਂ ਪਾਤਸ਼ਾਹ ਨੇ ਉਨ੍ਹਾਂ ਦੇ ਉਲਟ ਕਿਸ ਸਿਧਾਂਤ ਅਤੇ ਗੁਰਪਦ ਲੱਖਣ ਦੇ ਅਨੁਸਾਰ ਗੁਰੂ ਗ੍ਰੰਥ ਸਾਹਿਬ ਨੂੰ ਗੱਦੀ ਦਿੱਤੀ?

(੧੦) ਜੇ ਸਭ ਪਾਤਸ਼ਾਹੀਆਂ ਗੁਰਬਾਣੀ ਦੀ ਮੌਜੂਦਗੀ ਵਿਚ ਦੇਹਧਾਰੀਆਂ ਨੂੰ ਹੀ ਗੁਰੂ ਮੰਨਦੀਆਂ ਆਈਆਂ, ਅਤੇ ਸਿੱਖਾਂ ਨੇ ਵੀ ਏਸੇ ਸਿਧਾਂਤ ਨੂੰ ਅਪਨਾਯਾ ਤਾਂ ਦਸਮ ਪਾਤਸ਼ਾਹ ਤੋਂ ਬਾਦ ਗੁਰੂ ਬਾਲਕ ਸਿੰਘ ਜੀ ਨੂੰ ਗੁਰੂ ਮੰਨਣ ਕਿਵੇਂ ਅਯੁਕਤ ਹੋ ਸਕਦਾ ਹੈ?

(੧੧) ਜੇ ਦਸਾਂ ਪਾਤਸ਼ਾਹੀਆਂ ਦੇ ਸਮੇਂ ਦੇਹਧਾਰੀ ਗੁਰੂਆਂ ਦੀ ਮਨੌਤ ਗੁਰ ਬਾਣੀ ਦੇ ਯੋਗ ਅਦਬ ਅਤੇ ਸਤਿਕਾਰ ਵਿਚ ਕੋਈ ਵਿਘਨ ਨਹੀਂ ਪਾ ਸਕੀ, ਤਾਂ ਗੁਰੂ ਬਾਲਕ ਸਿੰਘ ਜੀ ਨੂੰ ਗੁਰੂ ਮੰਨ ਲੈਣ ਨਾਲ ਗੁਰਬਾਣੀ ਦੀ ਸ਼ਾਨ ਵਿਚ ਕੀ ਤ੍ਰੁਟੀ ਆਣ ਵਿਆਪਦੀ ਹੈ?

**ਅਜੀਬ ਫਿਲਸਫਾ**

**੭. ਪ੍ਰਸ਼ਨ :** "ਵਾਹਿਗੁਰੂ ਜੀ ਦੇ ਅਨੰਤ ਗੁਣ ਹਨ, ਇਕ ਗੁਣ ਸਿੱਖਯਾ ਦਾਤਾ ਹੈ, ਕਿਉਂਕਿ ਉਹੀ ਮੂਲ ਹਨ ਸਾਰੀ ਸ਼ੁਭ ਸਿੱਖਯਾ ਤੇ ਇਨਸਾਨ ਦੇ ਪਾਰ ਉਤਾਰੇ ਦੇ। ਇਹ ਗੁਣ ਉਨ੍ਹਾਂ ਦਾ ਗੁਰੂ ਕਹਿਲਾਉਂਦਾ ਹੈ, ਇਸੇ ਕਰਕੇ ਆਦਿ ਕਾਲ ਤੋਂ ਆਦਿ ਸ਼ਾਸਤ੍ਰਕਾਰਾਂ ਅਕਾਲ ਪੁਰਖ ਨੂੰ "ਗੁਰੂ" ਤੇ "ਗੁਰੂ ਨਾਂ ਗੁਰੂ" ਕਿਹਾ ਹੈ, ਅਕਾਲ ਪੁਰਖ ਦੀ ਉਹ ਸਿੱਖਯਾ ਦਾਤਾ ਪਾਰ ਉਤਾਰਨ ਹਾਰ ਸੱਤਯਾ "ਗੁਰੂ" ਹੈ। ਅਰਸ਼ਾਂ ਵਿਚ ਉਹ "ਗੁਰੂ ਸ਼ਕਤੀ" ਜਗਤ ਦੇ ਪੈਗੰਬਰਾਂ ਅਵਤਾਰਾਂ ਨੂੰ ਸਿੱਖਯਾ ਦੇਂਦੀ ਹੈ। **ਕਲਜੁਗ ਵਿੱਚ ਉਹ ਸ਼ਕਤੀ ਦੇਹਧਾਰੀ ਹੋਕੇ ਗੁਰੂ ਨਾਨਕ ਕਹਿਲਾਈ।** ਉਹ ਗਿਆਨ ਗੁਰੂ ਨਾਨਕ ਜੀ ਵਿੱਚ ਨਿਵਾਸ ਪਾਉਂਦਾ ਹੈ। ਜੋ ਅਵਿਤਾਰ ਸਿਰੋਮਣਿ ਹੋਣ ਕਰਕੇ ਸ਼ੁਧ ਸਤੋ ਅੰਸ ਤੋਂ ਬਣੇ ਹਨ (ਜਿਸ ਤੋਂ ਕਿ ਆਮ ਲੋਕੀਂ ਯਾ ਸੰਤ ਯਾ ਹੋਰ ਉਚੇ ਲੋਕ ਨਹੀਂ ਬਣੇ ਹੁੰਦੇ) ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਗੁਰੂ ਕਹਿਲਾਉਂਦੇ ਹਨ। ਜਦੋਂ ਉਹ ਗਜਾਨ ਉਨ੍ਹਾਂ ਨੇ ਲਿਖ ਦਿੱਤਾ ਤਾਂ ਉਹ ਗਿਆਨ ਹੋਰ ਰੂਪ ਵਿੱਚ ਰੂਪਧਾਰੀ ਹੋ ਗਿਆ ਰਬੀ ਗਿਆਨ ਹੋਣ ਕਰਕੇ ਉਹ ਰੱਬ ਸਥਾਨੀ ਹੋ ਗਿਆ। ਕਿਉਂਕਿ ਰੱਬ ਜੀ 'ਗੁਰੂ' ਤੇ "ਗੁਰੂ ਨਾਂ ਗੁਰੂ" ਹਨ, ਇਸ ਕਰਕੇ ਉਨ੍ਹਾਂ ਦਾ ਗਿਆਨ ਇਹ ਸਰੂਪ ਧਾਰਕੇ ਵਿਦਤ ਸਰੂਪ ਵਿਚ ਵੀ ਗੁਰੂ ਹੋਇਆ। ਤਾਂਤੇ ਗੁਰੂ ਗ੍ਰੰਥ ਸਾਹਿਬ 'ਸਬਦ ਬ੍ਰਹਮ' ਹਨ, ਤੇ ਪ੍ਰਮੇਸਰ ਦਾ ਥਾਨ ਹੋਣ ਤੇ 'ਗੁਰੂ' ਹਨ।......................

ਦਸਵੇਂ ਪਾਤਸ਼ਾਹ ਨੇ ਜਦ ਅਰਸ਼ਾਂ ਤੋਂ ਅਵਤਾਰ ਗੁਰੂ ਦਾ ਔਣਾ ਬੰਦ ਹੁੰਦਾ ਡਿੱਠਾ, ਤੇ ਅਕਾਲ ਆਗਯਾ ਅਨੁਸਾਰ ਪੰਥ ਸਾਜਿਆ, ਤਾਂ 'ਗੁਰਤੱਵ' ਨੂੰ ਸ਼ਖਸੀ ਟਿਕਾਣੇ ਦੀ ਥਾਂ 'ਸਮੁਦਾਇ' ਵਿੱਚ ਧਰਿਆ ਅਰਥਾਤ ਪੰਥ ਨੂੰ ਗੁਰਤਾ ਦਿੱਤੀ।

ਜਿਥੇ ਅਵਤਾਰ 'ਗੁਰੂ' ਯਾ 'ਗੁਰ ਪਰਮੇਸਰ' ਹੋਣ ਕਰਕੇ ਫਰਦਨ ਫਰਦਨ ਦਸ ਗੁਰੂ ਕਾਰਜ ਕਰਦੇ ਸੇ, ਓਥੇ ਹੁਣ ਨਾਮ ਦੇ ਰਸੀਏ ਜੀਵਾਂ ਦੇ ਹੱਥ ਗੁਰਤਾ ਦੇਣ ਕਰਕੇ ਜਮਹੂਰੀ ਯਾ ਸਮੁਦਾਇ ਦੀ ਸ਼ਕਲ ਵਿਚ ਪੰਥ ਨੂੰ ਗੁਰੂ ਪਦਵੀ ਦਿਤੀ।

ਇਸ ਕਰਕੇ ਖਾਲਸੇ ਦਾ ਆਦਰਸ਼ ਤੇ ਰੂਪ ਬੰਨ੍ਹਕੇ ਉਸਨੂੰ 'ਪ੍ਰੇਮਸ਼ਰ' ਰੂਪ ਤੇ ਗੁਰੂ ਰੂਪ ਇਲਹਾਮ ਦੇ ਤਾਬੇ ਕੀਤਾ ਤੇ ਫੁਰਮਾਇਆ ਕਿ "ਗੁਰੂ ਗ੍ਰੰਥ " ਹੈ ਤੇ 'ਪੰਥ' ਇਸਦੀ ਤਾਬਿਆ ਗੁਰੂ ਹੈ। ਪੰਥ ਵਿਚ ਪੰਜਾਂ ਖਾਲਸਿਆਂ ਦੇ ਸਮਦਾਇ ਦੇ ਹੱਥ ਨਾਮ ਦਾਨ ਦੇਣਾ ਰਖਿਆ ਹੈ, ਅਰਥਾਤ ਰੱਬੀ ਇਲਾਹੀ ਸ਼ਬਦ ਬ੍ਰਹਮ, ਗੁਰ ਗਿਆਨ ਦੇ ਪ੍ਰਤੱਖ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਗਵਾਨੀ ਵਿਚ ਪੰਜ ਪਿਆਰਿਆਂ ਦੇ ਸਮਦਾਇ ਪੰਥ ਰੂਪ ਗੁਰੂ ਦੇ ਹਥ 'ਗੁਰ ਦੀਖਯਾ' ਦੇਣ ਦਾ ਕੰਮ ਸਪੁਰਦ ਕੀਤਾ ਤੇ ਫੁਰਮਾਇਆ।

*'ਪੰਚ ਸਿਖ ਗੁਰਮੁਖ ਜੁ ਹੋਇ।। ਤਾ ਸਿਉ ਲਏ ਮੰਤ੍ਰ ਸਭ ਕੋਇ।।'*

*(ਮਹਿਮਾ ਪ੍ਰਕਾਸ਼ ਪੰਨਾਂ ੩੭੧)*

(ਨੋਟ) – ਏਹ ਸਾਰਾ 'ਖਾਲਸਾ ਸਮਾਚਾਰ' ਦੇ ਲੇਖ ਅੰਕ ੨ (ਅ) ਦਾ ਉਤਾਰਾ ਹੈ ਜੋ ੨੮ ਅਸੂ ਦੇ ਪਰਚਾ ਸਫਾ ੧ ਅਤੇ ੨ ਵਿੱਚ ਪ੍ਰਕਾਸ਼ਿਤ ਹੋਇਆ ਹੈ।।"

**ਉੱਤ੍ਰ :** ਏਸ ਸਾਰੇ ਲੇਖ ਨੂੰ ਜੇ ਗਹੁ ਨਾਲ ਵਾਚਿਆ ਜਾਵੇ, ਤਾਂ ਇਸਦੇ ਅਨੁਸਾਰ ਹੇਠ ਲਿਖੀਆਂ ਗੱਲਾਂ ਨਿਸਚਿਤ ਹੁੰਦੀਆਂ ਹਨ:–

(ੳ) ਅਕਾਲ ਪੁਰਖ ਗੁਰੂਆਂ ਦਾ ਗੁਰੂ ਹੈ।

(ਅ) ਅਕਾਲ ਪੁਰਖ ਦੀ ਉਹ ਸਤਯਾ ਯਾ ਗੁਣ ਜਿਸਦਾ ਨਾਉਂ ਸਿਖਯਾ ਦਾਨ ਹੈ 'ਗੁਰੂ' ਹੈ।

(ੲ) ਕਲਿਜੁਗ ਵਿਚ ਉਹ **ਸਿਖਯਾ ਦਾਤਾ** ਸ਼ਕਤੀ **ਦੇਹਧਾਰ** ਕੇ ਗੁਰੂ ਨਾਨਕ ਕਹਿਲਾਈ।। ਕਿਉਂਕਿ ਉਹ ਗਿਆਨ ਗੁਰੂ ਨਾਨਕ ਵਿਚ ਨਿਵਾਸ ਪਾਉਂਦਾ ਹੈ ਜਿਸਦਾ ਨਾਉਂ 'ਗੁਰਤਵ' ਹੈ।

(ਸ) ਜਦੋਂ ਉਹ ਗਿਆਨ ਗੁਰੂ ਨਾਨਕ ਨੇ ਲਿਖਤ ਵਿਚ ਲੈ ਆਂਦਾ ਤਾਂ ਓਹ ਹੋਰ ਰੂਪ ਵਿਚ ਰੂਪਧਾਰੀ ਹੋ ਕੇ ਪ੍ਰਮੇਸਰ ਦਾ ਥਾਨ ਹੋਣ ਤੇ 'ਗੁਰੂ' ਹੋ ਗਿਆ। (ਏਹ ਥੀਊਰੀ "ਬਾਣੀ ਗੁਰੂ" ਦੇ ਸਿਧਾਂਤ ਨੂੰ ਵਜੂਦੇ ਅਮਲ ਵਿਚ ਲਿਔਣ ਵਾਲੀ ਬਿਆਨ ਕੀਤੀ ਗਈ ਹੈ)

(ਹ) ਦਸਵੇਂ ਪਾਤਸ਼ਾਹ ਨੇ ਅਰਸ਼ਾਂ ਤੋਂ ਗੁਰੂ ਅਵਤਾਰ ਦਾ ਔਣਾ ਬੰਦ ਹੁੰਦਾ ਵੇਖਕੇ ਗੁਰਿਆਈ ਨੂੰ ਸ਼ਖਸੀ ਟਿਕਾਣੇ ਦੀ ਥਾਉਂ ਸਮੁਦਾਇਯਾ ਪੰਥ ਦੀ ਭੇਟਾ ਕੀਤਾ।

(ਕ) ਦਸਮ ਪਾਤਸ਼ਾਹ ਨੇ ਖਾਲਸੇ ਦਾ ਆਦਰਸ਼ ਤੇ ਰੂਪ ਬੰਨਕੇ ਉਸ ਨੂੰ ਪ੍ਰਮੇਸਰ ਰੂਪ ਤੇ ਗੁਰੂ ਰੂਪ ਇਲਹਾਮ ਦੇ ਤਾਬੇ ਕੀਤਾ ਅਤੇ ਕਿਹਾ ਕਿ **ਗੁਰੂ ਗ੍ਰੰਥ ਹੈ ਅਤੇ ਪੰਥ ਉਸਦੀ ਤਾਬਿਆ ਗੁਰੂ ਹੈ।**

(ਖ) ਗੁਰੂ ਗ੍ਰੰਥ ਸਾਹਿਬ ਦੀ ਅਗਵਾਨੀ ਵਿਚ ਪੰਜਾਂ ਪਿਆਰਿਆਂ ਨੂੰ 'ਗੁਰੂ ਦੀਖਯਾ' ਦੇਣ ਦਾ ਕੰਮ ਸਪੁਰਦ ਕੀਤਾ।

**ਵਿਚਾਰ :**

(ੳ) ਏਸ ਗੱਲ ਨਾਲ ਸਾਡਾ ਕੋਈ ਵਿਰੋਧ ਨਹੀਂ ਹੈ,- "ਅਕਾਲ ਪੁਰਖ ਗੁਰੂਆਂ ਦਾ ਗੁਰੂ ਹੈ"

(ਅ) ਅਕਾਲ ਪੁਰਖ ਦੇ ਗੁਣਾਂ ਵਿਚੋਂ 'ਸਿਖਯਾ ਦਾਤਾ' ਅਤੇ 'ਗਿਆਨ' ਹੀ ਗੁਰੂ ਹੈ, ਏਹ ਗੱਲ ਵੀ ਅਸੀਂ ਇਸ ਤਰਮੀਮ ਨਾਲ ਮੰਨਦੇ ਹਾਂ ਕਿ ਗੁਰਤਵ ਵਾਲਾ ਗੁਣ ਦੇਹਧਾਰੀ ਦੇ ਅੰਤਹਕਰਣ ਵਿਚ ਪ੍ਰਵਿਸ਼ਟ ਹੋਣ ਤੋਂ ਬਗ਼ੈਰ ਜਗਤ ਨੂੰ ਕੋਈ ਲਾਭ ਨਹੀਂ ਪੁਚਾ ਸਕਦਾ।

(ੲ) "ਸਮਾਚਾਰ" ਸਾਹਿਬ ਦੇ ਅਪਣੇ ਹੀ ਅਕੀਦੇ ਦੇ ਮੁਤਾਬਕ ਏਹ ਸਿਧ ਹੈ, ਕਿ ਕਲਿਜੁਗ ਵਿਚ ਉਹ ਸਿਖਯਾ ਸ਼ਕਤੀ ਦੇਹ ਧਾਰ ਕੇ ਗੁਰੂ ਨਾਨਕ ਕਹਿਲਾਉਂਦੀ ਹੈ।

ਵਿਚਾਰ ਯੋਗ ਗੱਲ ਹੈ ਕਿ ਜੇ ਗੁਰੂ ਸ਼ਕਤੀ ਨਿਰਗੁਣ ਸਰੂਪ ਵਿਚ ਹੀ ਜਗਤ ਨੂੰ ਰੂਹਾਨੀ ਪ੍ਰਕਾਸ਼ ਨਾਲ ਜਗ-ਮਗਾ ਸਕਦੀ ਹੈ ਤਾਂ ਉਸਨੂੰ ਗੁਰੂ ਨਾਨਕ ਦੀ ਦੇਹ ਵਿਚ ਔਣ ਦੀ ਕੀ ਲੋੜ ਪਈ ਸੀ! ਜੇ ਇਸ ਦੇ ਉਤ੍ਰ ਵਿਚ ਏਹ ਕਿਹਾ ਜਾਵੇ, ਕਿ 'ਸਿਖਯਾ ਦਾਤਾ' ਗੁਰੂ ਸ਼ਕਤੀ ਨੂੰ ਗੁਰੂ ਨਾਨਕ ਦੀ ਦੇਹ ਵਿਚ ਏਸ ਵਾਸਤੇ ਔਣਾ ਪਿਆ ਕਿ ਉਹ ਇਸ ਗਜਾਨ ਨੂੰ ਲਿਖਤ ਵਿਚ ਲਿਆਵੇ ਅਤੇ ਬਾਣੀ ਗੁਰੂ ਦੇ ਸਿਧਾਂਤ ਦੀ ਨੀਂਹ ਧਰੇ ਤਾਂ ਇਸਦਾ ਭਾਵ ਵੀ ਏਹ ਹੀ ਨਿਕਲੇਗਾ ਕਿ ਗੁਰੂ ਸ਼ਕਤੀ ਦੇਹ ਵਿਚ ਦਾਖਲ ਹੋਣ ਤੋਂ ਬਗੈਰ ਜਗਤ ਨੂੰ ਲਿਖਤ ਯਾ ਅਣ ਲਿਖਤ ਕਿਸੇ ਵੀ ਰੂਪ ਵਿਚ ਕੋਈ ਲਾਭ ਨਹੀ ਪੁਚਾ ਸਕਦੀ, ਅਰ ਜਿਵੇਂ ਉਸ ਸ਼ਕਤੀ ਨੂੰ ਅਪਣਾ ਪ੍ਰਕਾਸ਼ ਲਿਖਤ ਵਿਚ ਪ੍ਰਗਟ ਕਰਨ ਵਾਸਤੇ ਦੇਹ ਵਿਚ ਔਣ ਦੀ ਜਰੂਰਤ ਪੈਂਦੀ ਹੈ ਤਿਵੇਂ ਉਸ ਲਿਖਤੀ ਗਿਆਨ ਦੀਆਂ ਖਾਸ-੨ ਘੁੰਡੀਆਂ ਨੂੰ ਸੁਲਝਾਕੇ ਜਗਯਾਸੂ ਦੇ ਰਿਦੇ ਨੂੰ ਸ਼ੰਕਾ ਰਹਿਤ ਕਰਨ ਦੀ ਕ੍ਰਿਆ ਵੀ ਮਨੁੱਖ ਦੇਹ ਦੁਆਰਾ ਹੀ ਸੰਪੂਰਣ ਕੀਤੀ ਜਾ ਸਕਦੀ ਹੈ। ਇਸ ਦੀ ਪੁਸ਼ਟੀ ਵਿਚ ਭਾਈ ਗੁਰਦਾਸ ਜੀ ਦੀ ਏਹ ਜ਼ਬਰ ਦਸਤ ਗਵਾਹੀ ਮੌਜੂਦ ਹੈ;-

*'ਬੇਦ ਗ੍ਰੰਥ ਗੁਰ ਹੱਟ ਹੈ ਜਿਸ ਲਗ ਭਵਜਲ ਪਾਰ ਉਤਾਰਾ।।*
*ਸਤਿਗੁਰ ਬਾਝ ਨ ਬੁਝੀਐ ਜਿਚਰ ਧਰੈ ਨ ਗੁਰ ਅਵਤਾਰਾ"।।*

*(ਵਾਰ ੧ ਪਉੜੀ ੧੭)*

ਤਾਂਤੇ ਸਿੱਧ ਹੈ, ਕਿ 'ਗੁਰੂ ਸ਼ਕਤੀ' ਹਰ ਹਾਲਿਤ ਵਿਚ ਆਪਣਾਂ ਕੰਮ ਸਾਧਣ ਵਾਸਤੇ ਦੇਹ ਨੂੰ ਧਾਰਣ ਕਰਦੀ ਹੈ, 'ਸਮਾਚਾਰ' ਦੀ ਏਸ ਗੱਲ ਨਾਲ ਸਾਡੀ ਕੋਈ ਬਹਿਸ ਨਹੀਂ ਕਿ ਗੁਰੂ ਸ਼ਕਤੀ ਅਰਸ਼ਾਂ ਵਿਚ ਪੈਗੰਬਰਾਂ ਤੇ ਅਵਤਾਰਾਂ ਨੂੰ ਰੋਸ਼ਨੀ ਬਖਸ਼ਦੀ ਹੈ, ਪ੍ਰੰਤੂ ਸਾਡਾ ਦਾਹਵਾ ਏਹ ਹੈ ਕਿ ਉਸ ਸ਼ਕਤੀ ਦੁਆਰਾ ਜਗਤ ਨੂੰ ਜੇ ਕਦੀ ਲਾਭ ਪ੍ਰਾਪਤ ਹੋਇਆ ਹੈ, ਤਾਂ ਕੇਵਲ ਦੇਹ ਦੀ ਰਾਹੀਂ ਅਤੇ ਇਸ ਸਾਡੇ ਦਾਹਵੇ ਨੂੰ ਸਮਚਾਰ ਸਾਹਿਬ ਖੁਦ ਏਸਤ੍ਰਾਂ ਤਸਲੀਮ ਕਰਦੇ ਹਨ 'ਕਿ ਗੁਰੂ ਸ਼ਕਤੀ' **ਕਲਿਜੁਗ ਵਿਚ ਦੇਹਧਾਰੀ ਹੋਕੇ ਗੁਰੂ ਨਾਨਕ** ਕਹਿਲਾਂਉਂਦੀ ਹੈ।

**ਹੋਰ ਸੁਣੋਂ** :

ਈਸ਼ਰ ਦਾ ਲਿਖਤੀ ਗਿਆਨ ਗੁਰੂਆਂ ਤੋਂ ਪਹਿਲੇ ਜ਼ਮਾਨੇ ਵਿਚ ਵੀ ਪੁਸਤਕਾਂ ਅਤੇ ਗ੍ਰੰਥਾਂ ਵਿਚ ਮੌਜੂਦ ਸੀ ਜਿਸਦੇ ਪਾਠ ਕਰਨ, ਅਤੇ ਸੁਣਨ ਨਾਲ ਜਗਤ ਜੀਵਾਂ ਦਾ ਖਿਆਲ ਸੀ ਕਿ ਜਗਯਾਸੂ ਨੂੰ ਰੂਹਾਨੀ ਰੌਸ਼ਨੀ ਦੇ ਅੰਦਰ ਅਕਾਲ ਪੁਰਖ ਦਾ ਦਰਸ਼ਨ ਹੋ ਸਕਦਾ ਹੈ ਪ੍ਰੰਤੂ ਗੁਰੂ ਅਰਜਨ ਸਾਹਿਬ ਨੇ ਅਪਣੇ ਜਾਤੀ ਤਜਰਬੇ ਦੇ ਅਧਾਰ ਤੇ ਸੋਰਠ ਰਾਗ ਵਿਚ ਐਲਾਨ ਕੀਤ, ਕਿ ਏਹ ਸਤਿ ਦੇ ਪ੍ਰਕਾਸ਼ ਵਿਚ ਜਗਯਾਸੂਆਂ ਦੀ ਕੋਈ ਖਾਸ ਸਹੈਤਾ ਕਦਾਚਿਤ ਨਹੀਂ ਕਰ ਸਕਦਾ। ਆਪ ਉਚਾਰਣ ਕਰਦੇ ਹਨ,–

*"ਪਾਠ ਪੜਿਓ ਅਰ ਬੇਦ ਬੀਚਾਰਿਓ ਨਿਵਲਿ ਭੁਇ ਅੰਗਮ ਸਾਧੇ।*
*ਪੰਚ ਜਨਾ ਸਿਉ ਸੰਗ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ।।*
*ਪਿਆਰੇ ਇਨ ਬਿਧਿ ਮਿਲਨ ਨ ਜਾਈ ਮੈ ਕੀਏ ਕਰਮ ਅਨੇਕਾ।।*
*ਹਾਰ ਪਰਿਓ ਸੁਆਮੀ ਕੇ ਦੁਆਰੇ* ***ਦੀਜੈ ਬੁਧਿ ਬਿਬੇਕਾ*"।।**

ਆਤਮ– ਮੰਡਲ ਵਿਚ ਵਿਚਰਨ ਦੀ ਜਗਿਆਸਾ ਰਖਣ ਵਾਲੇ ਜਗਿਆਸੂ ਲਈ ਵਿਵੇਕ ਬੁੱਧੀ ਦੀ ਏਨੀ ਹੀ ਲੋੜ ਹੈ, ਜਿਨੀ ਕਿ ਅਕਾਸ਼ ਵਿਚ ਉਡਣ ਵਾਲੇ ਪੰਖੀ ਲਈ ਖੰਭਾਂ ਦੀ। ਏਸ ਵਾਸਤੇ ਗੁਰੂ ਜੀ ਜਗਯਾਸੂਆਂ ਪ੍ਰਤੀ ਸੰਬੋਧ ਕਰਦੇ ਹਨ ਕਿ ਰੂਹਾਨੀ ਪੁਸਤਕਾਂ ਦੇ ਪਾਠ ਕਰਨ ਅਰ ਵਿਚਾਰਨ ਨਾਲ ਅਤੇ ਨਿਊਲੀ ਧੋਤੀ ਆਦਿ ਕਰਮਾਂ ਦੇ ਕਰਨ ਨਾਲ ਪੰਜਾਂ ਨਾਲੋਂ ਸੰਗ ਤਾਂ ਕੀ ਛੁਟਣਾਂ ਸੀ ਸਗੋਂ ਪਹਿਲੇ ਨਾਲੋਂ ਵੀ ਵਧੇਰੇ ਹੰਗ੍ਰਤਾ ਦੇ ਬੰਧਨ ਵਿਚ ਜਕੜੇ ਗਏ। ਪਿਆਰੇ! ਮੈ ਅਨੇਕਾਂ ਕਰਮ ਕਰਨ ਦੇ ਪਿਛੋਂ ਏਸ ਸਿੱਟੇ ਤੇ ਪੁਜਾ ਹਾਂ ਕਿ ਦੇਹਧਾਰੀ ਸਤਿਗੁਰੂ ਸ੍ਰੀ ਗੁਰੂ ਰਾਮ ਦਾਸ ਜੀ ਰੂਹਾਨੀਯਤ ਦੇ ਸੁਆਮੀ, ਅਰਥਾਤ ਮਾਲਿਕ ਹੀ, ਮੇਰੇ ਮਨੋਰਥ ਨੂੰ ਸਿੱਧ ਕਰ ਸਕਦੇ ਹਨ, ਏਸ ਵਾਸਤੇ ਮੈਂ ਉਨ੍ਹਾਂ ਦੇ ਦੁਆਰੇ ਤੇ ਹਾਰ ਕਰਕੇ ਆਣ ਢੱਠਾ। ਅਰਜ ਕੀਤੀ, ਸੁਆਮੀ ਜੀ! ਦੀਜੈ ਬੁਧਿ ਬਿਬੇਕਾ।। ਤਾਂ ਗੁਰੂ ਜੀ ਦੁਆਰਾ ਵਰੋਸਾਇਆ ਜਾਕੇ ਮੈਂ ਏਸ ਨਤੀਜੇ ਤੇ ਪੁਜਾ ਕਿ ਪ੍ਰਮਾਤਮ ਤੱਤ ਦੇ ਅਭਿਲਾਖੀ ਲਈ ਜਿਸ ਵਿਵੇਕ ਬੁਧੀ ਹਰੀ ਸਿਮਰਨ ਅਤੇ ਹਰਿ ਕੀਰਤਨ ਦੀ ਲੋੜ ਹੈ, ਉਹ ਲਿਖਤੀ ਗ੍ਰੰਥਾਂ ਦੁਆਰਾ ਨਹੀਂ ਬਲਕੇ ਸੁਆਮੀ (ਸਾਧੂ ਸਤਿਗੁਰੂ) ਦੁਆਰਾ ਹੀ ਸਿੱਧ ਹੋ ਸਕਦੇ ਹਨ ਤਾਂਤੇ ਸੁਆਮੀ ਜੀ ਦੇ ਚਰਣਾਂ ਦੀ ਲੋੜ ਹੀ ਜਗਯਾਸੂ ਦੇ ਰਿਦੇ ਦੀ ਮੰਗ ਅਤੇ ਚਾਹਨਾਂ ਹੋਣੀ ਚਾਹੀਦੀ ਹੈ– "ਹਰਿ ਕੀਰਤ ਸਾਧ ਸੰਗਤਿ ਹੈ ਸਿਰ ਕਰਮਨ ਕੇ ਕਰਮਾ।।" ਏਸ ਦੇ ਉਤ੍ਰ ਵਿੱਚ ਹੋ ਸਕਦਾ ਹੈ, ਜੋ ਏਹ ਆਖਿਆ ਜਾਵੇ, ਕਿ ਏਸ ਸ਼ਬਦ ਵਿਚ ਬੇਦਾਂ ਅਤੇ ਅੱਨਯ ਹਿੰਦੂ ਸਾਸਤ੍ਰਾਂ ਦੇ ਪਾਠ ਨੂੰ ਦ੍ਰਿਸਟੀ ਗੋਚਰ ਰਖਿਆ ਗਿਆ ਹੈ ਗੁਰ ਬਾਣੀ ਦੇ ਪਾਠ ਨੂੰ ਨਹੀਂ ਪ੍ਰੰਤੂ 'ਪ੍ਰਥਾਇ ਸਾਖੀ ਮਹਾਪੁਰਖ ਬੋਲਦੇ ਸਾਝੀ ਸਕਲ ਜਹਾਨੇ' ਗੁਰਵਾਕ ਅਨੁਸਾਰ ਏਹ ਵਾਕ ਹਰ ਸਾਹਿਤ ਦੇ ਪੁਸਤਕਾਂ ਅਤੇ ਗਰੰਥਾਂ ਦਾ ਸੰਬੋਧਕ ਹੈ। ਜੇ ਅਜੇਹਾ ਨਾ ਹੁੰਦਾ ਤਾਂ 'ਹਾਰ ਪਰਿਓ ਸੁਆਮੀ ਕੇ ਦੁਆਰੇ' ਪ੍ਰੰਤੂ ਗੁਰੂ ਜੀ ਨੇ ਅਜੇਹਾ ਨਹੀਂ ਆਖਿਆ। ਅਖੀਰ ਵਿਚ ਵੀ 'ਸਾਧ ਸੰਗਤ' ਦੀ ਥਾਉ 'ਗਰੰਥ ਸੰਗਤ' ਯਾ 'ਗੁਰਬਾਣੀ ਸੰਗਤ' ਦਾ ਪਾਠ ਹੀ ਉਚਾਰਣ ਕੀਤਾ ਜਾਂਦਾ, ਪ੍ਰੰਤੂ ਸੁਆਮੀ ਅਤੇ ਸਾਧ ਸ਼ਬਦਾਂ ਦੇ ਉਚਾਰਣ ਨੂੰ ਹੀ ਮੁਖ ਰਖਿਆ ਗਿਆ, ਕਿਉਂ? ਏਸ ਵਾਸਤੇ ਕਿ ਦੇਹਧਾਰੀ ਸਤਿਗੁਰ ਹੀ ਜਗਯਾਸੂ ਨੂੰ ਸਾਰਿਆਂ ਝਮੇਲਿਆਂ ਵਿਚੋਂ ਬਾਹਰ ਕਢਕੇ ਮੁਕਤ ਮਾਰਗ ਦੀ ਰਹਿਨੁਮਾਈ ਕਰਨ ਦੀ ਸ਼ਕਤੀ ਰਖਦਾ ਹੈ। ਵਰਨਾਂ ਉਸ ਵੇਲੇ ਗੁਰਬਾਣੀ ਦੀਆਂ ਪੋਥੀਆਂ, ਜਪੁਜੀ

ਰਹਿਰਾਸ ਓਅੰਕਾਰ ਸਿਧ ਗੋਸ਼ਟ ਆਦਿਕ ਮੌਜੂਦ ਸਨ। ਜੇ ਬੇਦਾਂ ਸਾਸਤ੍ਰਾਂ ਦੇ ਪਾਠ ਅਤੇ ਵਿਚਾਰਨ ਨਾਲ ਕੰਮ ਨਹੀਂ ਸੀ ਸਰਦਾ ਦਿਸਿਆ ਤਾਂ ਏਨ੍ਹਾਂ ਦੇ ਪਾਠ ਅਤੇ ਵਿਚਾਰ ਦਾ ਐਲਾਨ ਹੀ ਕੀਤਾ ਜਾਂਦਾ ਪ੍ਰੰਤੂ ਸਤਿਗੁਰਾਂ ਦਾ 'ਹਾਰ ਪਰਿਓ ਸੁਆਮੀ ਕੇ ਦੁਆਰੇ' ਦੇ ਪੈਗ਼ਾਮ ਨੇ ਸਾਬਤ ਕਰ ਦਿੱਤਾ, ਕਿ ਗੁਰੂ ਸ਼ਕਤੀ ਦੇ ਗੁਣ ਅਤੇ ਲੇਖ ਭਾਵੇਂ ਹਜਾਰਾਂ ਗ੍ਰੰਥਾਂ ਵਿਚ ਲਿਖੇ ਜਾਵਣ, ਪ੍ਰੰਤੂ ਜਗਯਾਸੂ ਵਾਸਤੇ ਵਿਵੇਕ ਬੁਧੀ ਦਾ ਕੇਂਦਰ 'ਸੁਆਮੀ' ਅਰਥਾਤ ਦੇਹਧਾਰੀ ਸਤਿਗੁਰ ਹੀ ਹੋ ਸਕਦਾ ਹੈ। ਏਸ ਵਾਸਤੇ 'ਹਾਰ ਪਰਿਓ ਗੁਰਬਾਣੀ ਦੁਆਰੇ' ਨਹੀਂ ਆਖਿਆ ਗਿਆ ਸਗੋਂ ਇਹ, ਕਿ 'ਹਾਰ ਪਰਿਓ ਸੁਆਮੀ ਕੇ ਦੁਆਰੇ ਮੈ ਦੀਜੈ ਬੁਧਿ ਬਿਬੇਕਾ'।।

**ਹੋਰ ਪਹਿਲੂ**

'ਸਮਾਚਾਰ' ਦੇ ਇਸ ਦਾਹਵੇ ਦਾ ਇਕ ਹੋਰ ਪਹਿਲੂ ਇਹ ਹੈ, ਕਿ 'ਗੁਰੂ ਸ਼ਕਤੀ' ਸਭ ਥੀਂ ਪਹਿਲੋਂ ਗੁਰੂ ਨਾਨਕ ਵਿਚ ਆਈ। ਗੁਰੂ ਨਾਨਕ ਦੇਵ ਸਾਡੇ ਪਰਮੇਸ਼ਰ ਹਨ। ਅਸੀਂ ਉਨ੍ਹਾਂ ਦੀ ਕਿਰਪਾ ਦੇ ਰਿਣ ਤੋਂ ਇਨਕਾਰੀ ਨਹੀਂ ਹਾਂ। ਅਸੀਂ ਹਜ਼ੂਰ ਦਾ ਜਿਨਾਂ ਵੀ ਸ਼ੁਕਰਾਨਾਂ ਬਜਾ ਲਿਆਈਏ ਮਾਲੇ ਗਨੀਮਤ ਹੈ ਪ੍ਰੰਤੂ ਅਸੀਂ ਏਸ ਅਸਲੀਯਤ ਤੋਂ ਕਦੇ ਨਾਂਹ ਨਹੀਂ ਕਰ ਸਕਦੇ, ਕਿ 'ਗੁਰੂ ਸ਼ਕਤੀ' ਹਜ਼ੂਰ ਦੇ ਪ੍ਰਕਾਸ਼ ਤੋਂ ਪਹਿਲਿਆਂ ਜਮਾਨਿਆਂ ਵਿੱਚ ਵੀ ਕਈਆਂ ਵਯਕਤੀਆਂ ਵਿਚ ਪਰਕਾਸ਼ ਕਰਦੀ ਰਹੀ। ਜੇ ਏਹ ਸੱਚ ਨਾਂ ਹੁੰਦਾ, ਤਾਂ ਭਗਤ ਨਾਮ ਦੇਵ ਅਤੇ ਕਬੀਰ ਦੇ ਗੁਰੂ ਰਾਮਾਨੰਦ ਜੀ ਨੂੰ ਕਦੇ ਵੀ **'ਪੂਰੇ ਗੁਰ'** ਨਾਂ ਲਿਖਿਆ ਜਾਂਦਾ,-

*'ਨਾਮਾ ਛੀਬਾ ਕਬੀਰ ਜੋਲਾਹਾ ਪੂਰੇ ਗੁਰ ਤੇ ਗਤਿ ਪਾਈ।* "ਨਾਂ ਹੀ ਭਗਤ ਧੰਨੇ ਅਤੇ ਬੇਣੀ ਜੀ ਦੀ ਬਾਬਤ ਏਹ ਗੁਰ ਵਾਕ ਪ੍ਰਕਾਸ਼ ਵਿਚ ਔਂਦੇ,-

*'ਧੰਨੈ ਸੇਵਿਆ ਬਾਲ ਬੁਧਿ। ਤ੍ਰਿਲੋਚਨ ਗੁਰਮਿਲ ਭਈ ਸੁਧਿ।।*
*ਬੇਣੀ ਕਉ ਗੁਰ ਕੀਓ ਪ੍ਰਕਾਸ।। ਰੇ ਮਨ ਤੂਵੀ ਹੋਹੁ ਦਾਸ'।।*

ਹਾਂ ਇਕ ਅੰਧਕਾਰ ਦੇ ਸਮੇਂ ਵਿਚ, ਜਦ ਕੇ 'ਗੁਰੂ ਸ਼ਕਤੀ' ਦੇਹ ਤੋਂ ਵੱਖ ਹੋ ਗਈ ਸੀ ਫੇਰ ਨਵੇਂ ਸਿਰੇ ਗੁਰੂ ਨਾਨਕ ਦੀ ਦੇਹ ਵਿਚ ਪ੍ਰਗਟ ਹੋਈ। ਏਸ ਲਈ ਗੁਰੂ ਜੀ ਨੂੰ ਸਮੇਂ ਦੇ ਲਿਹਾਜ ਨਾਲ ਪਹਿਲੇ ਪਾਤਸ਼ਾਹ ਹੋਣ ਦੀ ਪਦਵੀ ਮਿਲੀ ਪਰ ਏਸ ਤੋਂ ਇਹ ਖਯਾਲ ਕਰ ਲੈਣਾਂ ਕਿ ਹਜੂਰ ਤੋਂ ਪਹਿਲੋਂ ਲੱਖਾਂ ਹੀ ਵਰ੍ਹਿਆਂ ਦੇ ਸਮੇਂ ਵਿਚ ਗੁਰੂ ਸ਼ਕਤੀ ਸੁੰਨ ਮੰਡਲ ਵਿਚ ਹੀ ਬਿਰਾਜਮਾਨ ਹੋਈ ਰਹੀ ਸਚਾਈ ਤੋਂ ਜਾਣ ਬੁਝਕੇ ਇਨਕਾਰ ਕਰਨ ਦੇ ਤੁਲ ਹੈ ਜਦ ਕਿ ਗੁਰੂ ਗ੍ਰੰਥ ਸਾਹਿਬ ਵਿਚ ਕਾਫੀ ਸ਼ਹਾਦਤਾਂ ਮੌਜੂਦ ਹਨ ਕਿ ਗੁਰੂ ਸ਼ਕਤੀ ਪਹਿਲਿਆਂ ਜੁਗਾਂ ਵਿਚ ਵੀ ਦੇਹਧਾਰ ਧਾਰਕੇ ਜਗਤ ਦਾ ਕਲਿਆਨ ਕਰਦੀ ਆਈ ਹੈ। ਤਾਂਤੇ ਖਾਲਸਾ ਸਮਾਚਾਰ ਦਾ ਏਹ ਫਿਲਸਫਾ ਜੋ ਕਿ ਗੁਰੂ ਸ਼ਕਤੀ ਨੂੰ ਬਾਣੀ ਵਿਚ ਸਿਧ ਕਰਨ ਲਈ ਛਾਂਟਿਆ ਗਿਆ ਹੈ ਆਪਣੇ ਆਪ ਵਿਚ ਹੀ ਨਿਹੈਤ ਕਮਜੋਰ ਬੇਦਲੀਲਾ ਅਤੇ ਗੁਰਬਾਣੀ ਦੇ ਵਿਰੁਧ ਹੋਣ ਦੇ ਕਾਰਨ ਕਿਸੇ ਪਹਿਲੂ ਵਿਚ ਪ੍ਰਵਾਨ ਕਰਨ ਦੇ ਯੋਗ ਨਹੀਂ ਹੈ।।

**ਗੁਰ ਅਵਤਾਰ ਦਾ ਔਣਾ ਬੰਦ**

(ਹ) ਉਤਲੇ ਅੰਕ ਵਿਚ ਏਹ ਸਿੱਧ ਹੋ ਚੁਕਾ ਹੈ ਕਿ ਗੁਰੂ ਸ਼ਕਤੀ ਬਾਣੀ ਵਿਚ ਨਹੀਂ ਸਗੋਂ ਸਦਾ ਹੀ ਦੇਹ ਧਾਰੀ ਵਯਕਤੀਆਂ ਵਿਚ ਪ੍ਰਗਟ ਹੁੰਦੀ ਰਹੀ ਹੈ ਅਤੇ ਹੁੰਦੀ ਰਹੇਗੀ ਪਰ ਏਥੇ ਅਸੀਂ ਇਕ ਮਿੰਟ ਲਈ ਸਿਧਾਂਤ ਨੂੰ ਲਹਿਦਾ ਕਰਕੇ ਸਮਾਂਚਾਰ ਦੀ ਏਹੋ ਗਲ ਹੀ ਮੰਨ ਲੈਂਦੇ ਹਾਂ ਕਿ ਗੁਰੂ ਸ਼ਕਤੀ ਪਹਿਲੋਂ ਪਹਿਲ ਗੁਰੂ ਨਾਨਕ ਵਿਚ ਆਈ ਅਤੇ ਗੁਰੂ ਨਾਨਕ ਜੀ ਨੇ, ਉਸਨੂੰ ਹੋਰ ਰੂਪ ਵਿਚ ਪਰਣਿਤ ਕਰਕੇ 'ਬਾਣੀ' ਗੁਰੂ ਦਾ ਸਿਧਾਂਤ ਥਾਪਿਆ। ਜੇ ਇਹ ਦਰੁਸਤ ਹੈ ਤਾਂ ਬਾਣੀ ਗੁਰੂ ਦੀ ਮੌਜੂਦਗੀ ਵਿਚ ਦੂਸਰੇ ਗੁਰੂ ਤੋਂ ਲੈਕੇ ਦਸਵੇਂ ਗੁਰੂ ਤਕ ਦੇਹ ਧਾਰੀ ਵਯਕਤੀਆਂ ਨੂੰ 'ਸਮਚਾਰ' ਸਾਹਿਬ ਕਿਸ ਦਲੀਲ ਅਤੇ ਪ੍ਰਮਾਣ ਦੇ ਆਸਰੇ ਗੁਰੂ ਮੰਨਦੇ ਹਨ? ਜਦ ਆਪ ਖੁਦ ਮੰਨਦੇ ਹਨ, ਕਿ ਗੁਰੂ ਸ਼ਕਤੀ ਪਹਿਲੋਂ ਦੇਹ ਰਹਿਤ ਸੀ, ਫੇਰ ਗੁਰੂ ਨਾਨਕ ਦੀ ਦੇਹ ਵਿਚ ਆਈ ਅਤੇਂ ਉਨ੍ਹਾ ਦੁਆਰਾ ਬਾਣੀ ਵਿਚ ਰੱਖੀ ਗਈ, ਤਾਂ ਦੂਜੇ ਤੋਂ ਲੈਕੇ ਦਸਵੇਂ ਪਾਤਸ਼ਾਹ ਤਕ ਦਾ ਸਵਾਲ ਹੀ ਖਤਮ ਹੋ ਜਾਂਦਾ ਹੈ। ਪਰ ਆਪ

ਲਿਖਦੇ ਹਨ ਕਿ ਦਸਵੇਂ ਪਾਤਸ਼ਾਹ ਨੇ ਅਰਸ਼ਾਂ ਤੋਂ ਅਵਤਾਰ ਗੁਰੂ ਦਾ ਔਣਾ ਬੰਦ ਹੁੰਦਾ ਵੇਖਕੇ ਗੁਰਿਆਈ ਨੂੰ ਸ਼ਖਸੀ ਟਿਕਾਣੇ ਦੀ ਥਾਉਂ ਸੰਪ੍ਰਦਾਇ ਪੰਥ ਵਿਚ ਰੱਖ ਦਿਤਾ।

**ਪੰਥ ਗੁਰੂ**

ਵਿਚਾਰ ਕਰਨ ਦਾ ਅਸਥਾਨ ਹੈ, ਕਿ ਗੁਰੂ ਨਾਨਕ ਨੂੰ ਤਾਂ ਗੁਰੂ ਅਵਤਾਰ ਦਾ ਸਿਲਸਿਲਾ ਜੁਗੋ-ਜੁਗ *ਨਜ਼ਰ ਆ ਰਿਹਾ ਹੈ, ਪ੍ਰੰਤੂ ਗੁਰੂ ਗੋਬਿੰਦ ਸਿੰਘ ਜੀ ਨੂੰ ਇਹ ੨੪੧ ਸਾਲਾਂ ਤਕ ਹੀ ਖਤਮ ਹੁੰਦਾ ਦਿਸ ਰਿਹਾ ਹੈ।। 'ਸਮਾਚਾਰ' ਦੇ ਸੰਪਾਦਕ ਜ਼ਰਾ ਗਹੁ ਨਾਲ ਵਿਚਾਰ ਕਰਨ, ਕਿ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਗੁਰੂ ਸਿਸਟਮ ਬਾਬਤ ਅਕੀਦੇ ਵਿਚ ਏਹ ਧਰਤੀ ਤੇ ਅਕਾਸ਼ ਦਾ ਫਰਕ ਕਿਉਂ?

ਹੁਣ ਦੂਸਰਾ ਪ੍ਰਸ਼ਨ ਏਹ ਹੈ ਕਿ ਅਵੱਲ ਤਾਂ ਗੁਰਿਆਈ ਪਹਿਲੇ ਗੁਰੂ ਦੇ ਸਮੇਂ ਤੋਂ ਹੀ ਗੁਰਬਾਣੀ ਵਿਚ ਟਿਕ ਜਾਣ ਦੇ ਕਾਰਨ ਦਸਮ ਪਾਤਸ਼ਾਹ ਨੂੰ ਹੀ ਸਿੱਧ ਨਹੀਂ ਹੋਣ ਦੇਂਦੀ, ਪਰ ਜੇ 'ਸਮਾਚਾਰ' ਦੇ ਏਸ ਅਯੁਕਤ ਤੇ ਮਨ ਘੜਤ ਤ੍ਰੀਕੇ ਵ ਸਿਧਾਂਤ ਨੂੰ ਅੱਖਾਂ ਤੋਂ ਓਝਲ ਕਰਕੇ ਅਪਣੇ ਅਕੀਦੇ ਅਨੁਸਾਰ ਅਸੀਂ ਦਸਮ ਪਾਤਸ਼ਾਹ ਦੀ ਗੁਰਿਆਈ ਨੂੰ ਮੰਨੀ ਜਾਈਏ ਤਾਂ ਸਵਾਲ ਉਠਦਾ ਹੈ ਕਿ ਉਹ ਕੇਹੜੀ ਗੁਰਿਆਈ ਸੀ ਜੋ ਦਸਮ ਪਾਤਸ਼ਾਹ ਨੇ ਸ਼ਖਸੀ ਟਿਕਾਣੇ ਦੀ ਥਾਂ ਪੰਥ ਨੂੰ ਸੌਂਪੀ? "ਬਾਣੀ ਗੁਰੂ" ਦੇ ਸਿਧਾਂਤ ਅਨੁਸਾਰ ਤਾਂ ਦਸਮ ਪਾਤਸ਼ਾਹ ਹੀ ਸਾਬਤ ਨਹੀਂ ਹੁੰਦੇ, ਜੇ ਹੋਣ ਵੀ ਤਾਂ ਉਨ੍ਹਾਂ ਦੀ ਬਾਬਤ ਵੀ 'ਸਮਾਚਾਰ' ਦਾ ਨਿਸਚਾ ਹੈ, ਕਿ ਗੁਰਿਆਈ 'ਗ੍ਰੰਥ ਸਾਹਿਬ' ਨੂੰ ਦਿੱਤੀ ਤਾਂ ਦੱਸੋ ਪੰਥ ਨੂੰ ਕੀ ਦਿੱਤਾ ਗਿਆ?

**(ਕ) ਤਾਬਿਆ ਗੁਰੂ**

ਏਸ ਪ੍ਰਸ਼ਨ ਦੀ ਮੁਸ਼ਕਲ ਤੋਂ ਬਚਣ ਵਾਸਤੇ ਏਹ ਘਾੜਤ ਘੜੀ ਗਈ, ਕਿ ਦਸਮ ਪਾਤਸ਼ਾਹ ਨੇ ਖਾਲਸੇ ਦਾ ਆਦਰਸ਼ ਤੇ ਰੂਪ ਬੰਨ੍ਹਕੇ ਉਸਨੂੰ ਪ੍ਰਮੇਸ਼ਰ ਰੂਪ ਤੇ ਗੁਰੂ ਰੂਪ ਇਲਹਾਮ ਦੇ ਤਾਬੇ ਕੀਤਾ, ਅਤੇ ਕਿਹਾ ਕਿ 'ਗੁਰੂ ਗ੍ਰੰਥ ਹੈ ਅਤੇ ਪੰਥ ਉਸਦੀ ਤਾਬਿਆ ਗੁਰੂ ਹੈ ਏਹ ਘਾੜਤ 'ਗ੍ਰੰਥ ਗੁਰੂ' ਦੇ ਸਿਧਾਂਤ ਨੂੰ ਨਿਹੈਤ ਹੀ ਕਮਜ਼ੋਰ ਅਤੇ ਅਯੁਕਤ ਸਾਬਿਤ ਕਰਦੀ ਹੈ ਕਿ ਗਰੰਥ ਗੁਰੂ ਨੂੰ ਜੇ ਗੁਰੂ ਪਦ ਦੇ ਸੰਪੂਰਨ ਲਖਨ ਕਰਕੇ ਭਰਪੂਰ ਮੰਨਿਆ ਜਾਵੇ, ਤਾਂ ਏਹ ਗੱਲ ਲਾਜ਼ਮੀ ਹੋ ਜਾਂਦੀ ਹੈ ਕਿ ਉਹ ਵੀ ਦਸਾਂ ਗੁਰੂਆਂ ਦੇ ਸਮਾਨ ਹਰ ਇਕ ਅਜੇਹੇ ਕਰਤਬ ਦਾਂ ਪਾਲਨ ਕਰਨ ਜੋ ਕਿ "ਗੁਰੂ ਦੀ ਡਿਊਟੀ" ਕਿਹਾ ਜਾ ਸਕਦਾ ਹੈ। ਗੁਰੂਆਂ ਦੇ ਇਤਹਾਸ ਤੋਂ ਉਨ੍ਹਾਂ ਦੀ **"ਜਗਤਾਰਨ ਡਯੂਟੀ"** ਦੇ ਅਨੇਕਾਂ ਹੀ ਕਰਤਬ ਹਨ, ਜਿਨਾਂ ਵਿਚੋਂ ਕੁਛਕੁ ਏਥੇ ਲਿਖਦੇ ਹਾਂ, ਤਾਕਿ ਪਾਠਕਾਂ ਦੀ ਸਮਝ ਵਿੱਚ ਆ ਸਕੇ ਕਿ ਏਹ ਡਯੂਟੀ ਗੁਰੂ ਗ੍ਰੰਥ ਸਾਹਿਬ ਤੋਂ ਇੰਜਾਮ ਨਹੀਂ ਦਿੱਤੀ ਜਾ ਸਕਦੀ:- (੧) ਨਾਮ ਜਪਣਾਂ ਤੇ ਜਪਾਣਾਂ (੨) ਦੇਸ ਪ੍ਰਦੇਸ ਵਿੱਚ ਵਿਚਰਕੇ ਅਪਣੇ ਜਨਾਂ ਨੂੰ ਬਾਹੋਂ ਫੜਕੇ ਸੰਸਾਰ ਸਾਗਰ ਵਿਚੋਂ ਕੱਢਣਾਂ (੩) ਧਰਮ ਦੀ ਇਸਥਿਤੀ ਵਾਸਤੇ ਲੋੜ ਪਵੇ ਤਾਂ ਸ਼ਮਸ਼ੇਰ ਫੜਕੇ ਦੁਸ਼ਟਾਂ ਦਾ ਦਮਨ ਕਰਨਾਂ (੪) ਲੋੜ ਵੰਦ ਨੂੰ ਗੁਰਮੰਤ੍ਰ ਦੇਣਾਂ, (੫) ਵਰ ਦੇਣੇ, (੬) ਸਰਾਫ ਦੇਣੇ ਇਤਿ ਆਦਿਕ ਅਨੇਕਾਂ ਕਰਤਬ ਦਸਾਂ ਗੁਰੂਆਂ ਦੀਆਂ ਵਿਜਕਤੀਆਂ ਦੁਆਰਾ ਪ੍ਰਗਟ ਹੁੰਦੇ ਰਹੇ ਹਨ, ਪ੍ਰੰਤੂ ਏਹਨਾਂ ਵਿਚੋਂ ਕੋਈ ਵੀ ਅਜੇਹਾ ਨਹੀਂ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਗੈਰ ਮੁਤਹਰਿਕ ਬੀੜ ਸਾਹਿਬ ਤੋਂ ਪਾਲਨ ਕੀਤਾ ਜਾ ਸਕੇ। ਇਸ ਵਾਸਤੇ 'ਗ੍ਰੰਥ ਗੁਰੂ' ਦੀ ਤਾਬੇ ਤਾਬਿਆ ਗੁਰੂ ਦੀ ਘਾੜਤ ਘੜਕੇ ਹੀ ਏਸ ਅਪਾਤੀ ਤੋਂ ਛੁਟਕਾਰਾ ਪ੍ਰਾਪਤ ਹੋ ਸਕਦਾ ਸੀ। ਸੋ ਚੰਗੀ ਸੁਝੀ, ਪਰ ਰਾਜ਼ ਦੀ ਗੱਲ ਕਦੇ ਨ ਰਹਿੰਦੀ ਗੁਝੀ ਤੇ ਉਹ ਸਤਿਗੁਰੂ ਦੁਆਰਾ ਵਰੋਸਾਇਆਂ ਨੇ ਹੀ ਬੁਝੀ, ਤੇ ਹੋਰ ਸ੍ਰਿਸ਼ਟੀ ਸਜਨਾ ਦੀ ਪਾਲਸੀ ਵਿਚ ਹੀ ਰੁੱਝੀ-ਪਰ ਪਾਠਕਾਂ ਨੂੰ ਹੁਣ ਹਨੇਰੇ ਵਿਚ ਰਹਣਾਂ ਮੁਨਾਸਬ ਨਹੀਂ ਹੈ।

---

* ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜ੍ਹੀ ਗੁਰੂ ਚਲੰਦੀ। ਜੁਗ ਜੁਗ ਪੀੜੀ ਚਲੈ ਸਤਿਗੁਰ ਕੀ.....।'

**ਗ੍ਰੰਥ ਤੇ ਪੰਥ ਨੂੰ ਮਿਲਵਾਂ ਗੁਰੂ ਮੰਨਣ ਦਾ ਰਾਜ਼**

ਖ਼ਯਾਲ ਰਹੇ ਕਿ ਤਾਬਿਆ ਗੁਰੂ ਦੀ ਥਿਊਰੀ ਵਿਚ ਵੀ ਦੇਹਧਾਰੀਆਂ ਦੀ ਹੀ ਪ੍ਰਧਾਨਤਾ ਅਤੇ ਮਹਾਨਤਾ ਸਿੱਧ ਹੁੰਦੀ ਹੈ, ਕਿਉਂਕਿ ਪੰਥ ਅਤੇ 'ਸਮੁਦਾਇ' ਪਦ ਅਨੇਕ ਦੇਹਧਾਰੀਆਂ ਦੇ ਵਾਚਕ ਹਨ, ਪਰ ਏਸ ਅਸੂਲ ਵਿਚ ਇਕ ਕਮਜ਼ੋਰੀ ਤਾਂ ਇਹ ਹੈ, ਕਿ ਇਹ ਗੁਰ ਬਾਣੀ ਅੰਕਿਤ 'ਗੁਰੂ' ਪਦ ਦੇ ਲਖਣਾਂ ਦੇ ਅਨੁਕੂਲ ਨਹੀਂ ਅਤੇ ਦੂਜੇ ਏਹ ਕਿ ਇਹ ਉਸ ਵਜਕਤੀ ਦੇ ਤਾਬਿਆ ਮੰਨਿਆ ਗਿਆ ਹੈ, ਕਿ ਜਿਸਨੇ ਕਦੇ ਵੀ ਇਸ ਦੀਆਂ ਅਯੋਗ ਅਤੇ ਧਰਮ ਵਿਰੁਧ ਹਰਕਤਾਂ ਦੇ ਖਿਲਾਫ ਨੋਟਿਸ ਨਹੀਂ ਲੈਣਾਂ। ਪਰ ਹਾਂ ਗੁਰੂ ਗ੍ਰੰਥ ਅਤੇ 'ਪੰਥ' ਨੂੰ ਮਿਲਵਾਂ ਗੁਰੂ ਮੰਨਣ ਵਿਚ ਜੋ ਇਸ ਅਕੀਦੇ ਦੇ ਪੈਰੋਕਾਰਾਂ ਨੂੰ ਸੁਖ ਹੈ ਉਹ ਦਸਾਂ ਪਾਤਸ਼ਾਹੀਆਂ ਦੇ ਸਮਾਨ ਕਿਸੇ ਇਕੱਲੀ ਵਯਕਤੀ ਨੂੰ ਗੁਰੂ ਮੰਨ ਲੈਣ ਵਾਲੇ ਸਿੱਖਾਂ ਨੂੰ ਹਰਗਿਜ਼ ਨਹੀਂ ਮਿਲ ਸਕਦਾ। ਉਹ ਸੁਖ ਕੀ ਹੈ? ਸੁਣੋਂ!

ਜਿਥੋਂ ਤਕ ਗੁਰੂ ਗ੍ਰੰਥ ਸਾਹਿਬ ਦਾ ਸਬੰਧ ਹੈ, ਉਨ੍ਹਾਂ ਨੂੰ ਤਾਂ ਪ੍ਰਕਾਸਣਾਂ ਸੰਤੋਖਣਾਂ ਸਥਾਪਨ ਕਰਨਾ, ਅਰ ਇਕ ਜਗਾ ਤੋਂ ਦੂਜੀ ਜਗਾ ਤਕ ਲੈ ਜਾਣਾ ਵੀ ਸਿੱਖਾਂ ਦੇ ਅਧੀਨ ਹੈ। ਕੋਈ ਕੇਡਾ ਵੀ ਨਜ਼ਾਇਜ਼ ਕੰਮ ਕਰੇ ਅਰ ਤਾਬਿਆ ਆਣ ਬੈਠੇ, ਗੁਰੂ ਗ੍ਰੰਥ ਸਾਹਿਬ ਦਾ ਉਸ ਨੂੰ ਕੋਈ ਡਰ ਨਹੀਂ ਕਿਉਂਕਿ ਉਹ ਜਾਣਦਾ ਹੈ ਕਿ ਗੁਰੂ ਜੀ ਨੇ ਨਾਂ ਮੈਨੂੰ ਝਿੜਕਣਾਂ ਹੈ ਨਾ ਵਰਜਣਾਂ ਹੈ ਅਤੇ ਨਾਂ ਹੀ ਇਹ ਕਹਿਣਾ ਹੈ ਕਿ ਖਬਰਦਾਰ! ਮੇਰੀ ਤਾਬਿਆ ਨਾਂ ਬੈਠ ਤੂੰ ਬੜਾ ਗੁਨਾਹੀ ਹੈਂ ਮੈਂ ਤੈਨੂੰ ਮਸੰਦਾ ਵਾਂਗ ਤੇਲ ਵਿਚ ਪਾਕੇ ਸਾੜ ਦੇਵਾਂਗਾ ਆਦਿ। ਸੋ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਵਿਚ ਤਾਂ ਸਭ ਤੋਂ ਵਡਾ ਸੁਖ ਪੈਰੋਕਾਰਾਂ ਨੂੰ ਏਹ ਹੋ ਸਕਦਾ ਹੈ ਕਿ ਜੋ ਉਨ੍ਹਾਂ ਦੇ ਜੀ ਵਿਚ ਆਵੇ ਸੋ ਕਰਨ ਕੋਈ ਹੋੜਨ ਵਾਲਾ ਨਹੀਂ ਕੋਈ ਮੋੜਨ ਵਾਲਾ ਨਹੀਂ, ਭਾਵੇਂ ਕੋਈ ਪਾਪੀ ਬੇਅਦਬੀ ਨਾਲ ਕਿਤੇ ਰਖ ਛੱਡੇ ਅਤੇ ਕਦੀ ਵੀ ਯੋਗ ਅਦਬ ਤੇ ਸਤਕਾਰ ਨਾਲ ਪ੍ਰਕਾਸ਼ ਨਾ ਕਰੇ ਤੇ ਜੇ ਕਰੇ ਵੀ ਤਾਂ ਬੇਅਦਬੀ ਅਤੇ ਅਯੋਗ ਤ੍ਰੀਕੇ ਨਾਲ ਕਰੇ, ਪਰ ਗੁਰੂ ਗ੍ਰੰਥ ਸਾਹਿਬ ਵਲੋਂ ਉਸ ਨੂੰ ਕਦੀ ਵੀ ਕਿਸੇ ਡੰਨ ਦਾ ਵਹਿਮ ਤੇ ਡਰ ਨਹੀਂ ਹੋ ਸਕਦਾ।

ਰਹੀ ਗੱਲ **ਪੰਥ ਗੁਰੂ** ਦੀ। ਸੋ ਉਸਦਾ ਕਦੀ ਕੋਈ ਮਿਲਵਾਂ ਫੈਸਲਾ ਹੋਣਾ ਹੀ ਨਹੀਂ, ਪਰ ਜੇ ਕਿਤੇ ਔਕੜ ਦੇ ਸਮੇਂ ਪੰਥ ਦਾ ਕੋਈ ਜਥਾ ਯਾ ਕੋਈ ਪੰਥਕ ਇੱਕਠ ਕੋਈ ਮਿਲਵਾਂ ਫੈਸਲਾ ਦੇ ਵੀ ਦੇਵੇ ਤਾਂ ਹਰ ਇਕ ਅਜੇਹਾ ਸਿੱਖ ਜਿਸਦਾ ਦਿਲ ਉਸ ਫੈਸਲੇ ਨੂੰ ਨਾਂ ਮੰਨਣਾਂ ਚਾਹੇ ਏਹ ਕਹਿ ਸਕਦਾ ਹੈ ਕਿ ਚੂੰਕੇ ਮੈਂ ਵੀ ਪੰਥ ਦਾ ਇਕ ਛੋਟੇ ਤੋਂ ਛੋਟਾ ਅੰਗ ਹਾਂ ਅਤੇ ਏਹ ਫਤਵਾ ਜੇਹੜਾ ਤੁਸੀਂ ਮੈਨੂੰ ਮਨਾਣਾਂ ਚਾਹੁੰਦੇ ਹੋ ਮੇਰੀ ਰਾਏ ਪ੍ਰਾਪਤ ਨਾਂ ਕਰ ਸਕਣ ਦੇ ਕਾਰਣ ਪੰਥ ਦਾ ਸਰਬ ਸੰਮਿਤ ਫੈਸਲਾ ਨਹੀਂ ਹੈ ਏਸ ਲਈ ਮੈਂ ਇਸ ਦੇ ਮੰਨਣ ਲਈ ਪਾਬੰਦ ਨਹੀਂ ਹੋ ਸਕਦਾ। ਕੇਡਾ ਸੁਖ ਹੈ ਕਿ ਜੋ ਜੇਹੜਾ ਹੁਕਮ ਕੋਈ ਨਾਂ ਮੰਨਣਾਂ ਚਾਹੇ ਉਸ ਨੂੰ ਪੰਥ ਜ਼ਬਰ ਦਸਤੀ ਤਾਂ ਭਾਵੇ ਮਨਾਂ ਲਵੇ ਪਰ ਅਸੂਲਨ ਨਹੀਂ ਮਨਾ ਸਕਦਾ ਹੈ ਤੇ ਕਈ ਵਾਰ ਅਜੇਹਾ ਵੀ ਹੋ ਸਕਦਾ ਹੈ ਕਿ ਜੇ ਉਹ ਕੋਈ ਰਸੂਖ ਵਾਲੀ ਵਜਕਤੀ ਹੋਵੇ ਤਾਂ ਉਹ ਆਪਣਾ ਧੜਾ ਬਣਾਕੇ ਕੁਛ ਕਾਲ ਪਿਛੋਂ ਅਪਣੇ ਧੜੇ ਨੂੰ 'ਪੰਥ' ਕਹਿਕੇ ਪਹਿਲੇ ਫੈਸਲੇ ਦੇ ਵਿਰੁਧ ਐਲਾਨ ਕਰ ਦੇਵੇ ਏਸ ਤ੍ਰਾਂ ਪੰਥ ਕਈ ਧੜਿਆਂ ਵਿੱਚ ਵੰਡਿਆ ਜਾਕੇ ਅਪਣੀ ਸ਼ਕਤੀ ਨੂੰ ਅਸਲੋਂ ਵੀ ਗਵਾ ਸਕਦਾ ਹੈ।।

ਵਰਤਮਾਨ ਸਮੇਂ ਵਿੱਚ ਪਾਠਕ ਖੁਦ ਵੇਖ ਸਕਦੇ ਹਨ, ਕਿ ਪੰਥ ਕਿਨਿਆ ਧੜਿਆਂ ਵਿਚ ਵੰਡਿਆ ਹੋਇਆ ਹੈ? ਸਿੰਘ ਸਭਾਵਾਂ, ਅਕਾਲੀ ਜਥੇ, ਚੀਫ਼ ਖਾਲਸੀਏ, ਭਸੌੜੀਏ, ਸੈਂਟਰਲ ਮਾਝੀਏ, ਕਾਂਗਰੈਸੀਏ ਗੁਰਦੁਆਰਾ ਸੁਧਾਰੀਏ ਆਦਿਕ। ਹੁਣ ਏਹ ਜਿਨੇ ਵੀ ਜਥੇ ਹਨ ਸਾਰੇ ਆਪਣੇ-੨ ਥਾਂ ਅਪਣੇ ਆਪ ਨੂੰ ਪੰਥ ਮੰਨਦੇ ਹਨ, ਅਤੇ ਜੇਹੜੀ ਗੱਲ ਇਕ ਦੀ ਦੂਜੇ ਦੇ ਅਨੁਕੂਲ ਹੋਵੇ ਉਹ ਮੰਨ ਲੈਂਦੇ ਹਨ, ਪਰ ਜੇਹੜੀ ਉਲਟ ਹੋਵੇ ਉਸਦਾ ਵਿਰੋਧ ਸ਼ੁਰੂ ਕਰ ਦੇਂਦੇ ਹਨ, ਜੋ ਕਿ ਮਜਮੂਈ ਹੈਸੱਯਤ ਵਿੱਚ ਪੰਥ ਲਈ ਇਕ ਘਾਟੇ ਵੰਦੀ ਗੱਲ ਹੈ, ਹਾਂ ਸੁਆਰਥੀਆਂ ਦੇ ਸੁਆਰਥ ਜ਼ਰੂਰ ਸਿੱਧ ਹੁੰਦੇ ਰਹਿੰਦੇ ਹਨ, ਪਰ ਦੇਹਧਾਰੀ ਵਜਕਤੀ ਨੂੰ ਗੁਰੂ ਮੰਨਣ ਨਾਲ ਸੁਆਰਥੀਆਂ ਦੀ ਕੋਈ ਪੇਸ਼ ਨਹੀਂ ਚੱਲ ਸਕਦੀ ਅਤੇ ਉਨਾਂ ਵਾਸਤੇ ਦੋ ਹੀ ਰਸਤੇ ਹਨ, ਹੱਨੇ ਯਾ ਬੰਨੇ। ਖੁਸ਼ੀ ਚਾਹੇ ਤਾਂ ਕਿਸੇ ਗੁਨ੍ਹਗਾਰ ਵਾਸਤੇ ਮਸੰਦਾਂ ਸਮਾਨ ਤੇਲ ਵਿਚ ਸਾੜਨ ਵਾਲਾ ਹੁਕਮ ਦੀ ਸਾਦਰ ਹੋ ਜਾਵੇ। ਭਗੌਤੀ ਧੂਹ ਕੇ ਸੀਸ ਮੰਗਣ ਦੇ ਹੀ ਲਲਕਾਰੇ ਵਸਨ

ਲਗ ਪੈਣ ਸੋ ਪਿੱਛੋਂ ਜੂ ਨਸਣਾਂ ਪਊ, ਪਹਿਲੋਂ ਹੀ ਕਿਉਂ ਨਾਂ ਅਜੇਹੇ ਸਤਿਗੁਰੂ ਦੀ ਗੁਰਿਆਈ ਤੋਂ ਇਨਕਾਰ ਕਰ ਦਿੱਤਾ ਜਾਵੇ ਏਸ ਸਿਆਣਪ ਨਾਲ ਸਿੱਖ ਵੀ ਪੂਰੇ ਬਣੇ ਰਹੇ, ਅਤੇ ਬਚਨ ਵੀ ਉਹ ਮੰਨਿਆ ਜੋ ਅਪਣੀ ਮਰਜੀ ਅਨੁਸਾਰ ਹੋਇਆ। ਏਹ ਹੈ ਭਾਰਾ ਸੁਖ, ਜੋ ਸਾਡੀ ਜਾਚੇ ਗ੍ਰੰਥ ਤੇ ਪੰਥ ਨੂੰ ਮਿਲਵਾਂ ਗੁਰੂ ਮੰਨਕੇ ਸੰਪੂਰਨ ਲੱਖਣੀ ਦੇਹਧਾਰੀ ਗੁਰੂ ਤੋਂ ਇਨਕਾਰ ਕਰਨ ਵਿਚ ਹੈ।। ਸਜਨਾਂ ਨੂੰ ਮੁਬਾਰਕ ਹੋਵੇ।

**ਪੰਜ ਪਿਆਰੇ ਗੁਰੂ**

(ਖ) ਪਾਠਕਾਂ ਨੂੰ ਚੇਤਾ ਰਹੇ ਕਿ 'ਖਾਲਸਾ ਸਮਾਚਾਰ' ਦੇ ਐਡੀਟਰ ਸਾਹਿਬ ਕਿਨ੍ਹਾਂ ਘੁਰਲਾਂ ਵਿਚ ਦੀ ਹੋਕੇ ਲੰਘੇ ਹਨ, ਤੇ ਕਿਥੋਂ ਤਕ ਪੁਜੇ ਹਨ, ਸਭ ਤੋਂ ਪਹਿਲੋਂ ਗੁਰਿਆਈ ਨੂੰ ਅਕਾਲ ਪੁਰਖ ਦੇ ਸਿਖੱਯਾ ਦਾਤਾ ਗੁਣ ਵਿਚ ਮੰਨਿਆਂ ਪਿਛੋਂ ਗੁਰੂ ਨਾਨਕ ਦੀ ਦੇਹ ਵਿਚ, ਓਦੂੰ ਪਿਛੋਂ ਬਾਣੀ ਵਿਚ ਫੇਰ ਨਵਾਂ ਪਾਤਸ਼ਾਹੀਆਂ ਵਿਚ ਤਦ ਪਸ਼ਚਾਤ ਗ੍ਰੰਥ ਵਿਚ ਫੇਰ ਪੰਥ ਵਿਚ ਤੇ ਹੁਣ ਪੰਜਾਂ ਪਿਆਰਿਆਂ ਵਿਚ ਅਰ ਕਈ ਬੰਨਿਆਂ ਤੋਂ ਏਹ ਅਵਾਜ਼ ਵੀ ਆ ਰਹੀ ਹੈ ਕਿ ਹੇ ਕਲਗੀ ਵਾਲੇ! ਸਾਡੀ ਦੁਰਦਸ਼ਾ ਹੋ ਰਹੀ ਹੈ, ਇਕ ਵਾਰ ਫੇਰ ਆ ਤੇ ਪਹਿਲੋਂ ਵਾਂਗ ਦੁਸ਼ਟਾਂ ਦਾ ਦਮਨ ਕਰ। ਪੰਜਾਂ ਪਿਆਰਿਆਂ ਦੀ ਗੁਰਿਆਈ ਬਾਬਤ ਅਤੇ ਗੁਰ ਦੀਖਯਾ ਦਾ ਕੰਮ ਉਨ੍ਹਾਂ ਦੇ ਸਪੁਰਦ ਕਰਨ ਸਬੰਧੀ 'ਸਮਾਚਾਰ' ਨੇ ਕੋਈ ਮੁਸਤਨਿਦ ਪ੍ਰਮਾਣ ਪੇਸ਼ ਨਹੀਂ ਕੀਤਾ, ਮਹਿਮਾਂ ਪ੍ਰਕਾਸ਼ ਯਾ ਕਿਸੇ ਹੋਰ ਅਜੇਹੇ ਪੁਸਤਕ ਦਾ ਪ੍ਰਮਾਣ ਗੁਰਬਾਣੀ ਦਾ ਮੁਥਾਜ ਹੋਣ ਦੇ ਸਬੱਬ ਸਰਬ ਅੰਸ ਵਿਚ ਮੰਨਣ ਯੋਗ ਨਹੀਂ ਹੈ, ਗੁਰਬਾਣੀ ਵਿਚ ਕੋਈ ਵੀ ਤੁਕ ਅਜੇਹੀ ਨਹੀਂ ਹੈ, ਜਿਸ ਵਿਚ ਸਾਧ, ਸੰਤ ਯਾ ਸਤਿਗੁਰ, ਦੀ ਅਕਲੀ ਵਿਯਕਤੀ ਤੋਂ ਭਜਨ ਲੈਣ ਤੋਂ ਬਿਨਾਂ ਪੰਜਾਂ ਕੋਲੋਂ ਗੁਰ ਦੀਖਜਾ ਲੈਣ ਦੀ ਆਗਿਆ ਹੋਵੇ। ਸ੍ਰਿਸਟੀ ਦੇ ਧਾਰਮਕ ਇਤਹਾਸ ਵਿਚ ਵੀ ਕਿਸੇ ਅਸਥਾਨ ਤੇ ਪੰਜਾਂ ਦੇ ਸਮੁਦਾਇ ਨੂੰ ਗੁਰੂ ਨਹੀਂ ਆਖਿਆ ਗਿਆ ਪੰਜਾਂ ਪਿਆਰਿਆਂ ਨੂੰ ਗੁਰੂ ਮੰਨਣ ਵਾਲੇ ਅਕੀਦੇ ਤੇ ਏਹ ਪ੍ਰਸ਼ਨ ਵੀ ਉਠਨਗੇ।।

(੧) ਕੀ ਏਹ ਦੱਸਿਆ ਜਾ ਸਕਦਾ ਹੈ ਕਿ ਉਹ ਪੰਜ ਪਯਾਰੇ ਕੇਹੜੇ ਸਨ ਜਿੰਨਾਂ ਨੂੰ ਗੁਰੂ ਜੀ ਨੇ ਗੁਰੂ ਥਾਪਿਆ ਸੀ?

(੨) ਕੀ ਉਨ੍ਹਾਂ ਪੰਜਾਂ ਪਿਆਰਿਆਂ ਨੂੰ ਗੁਰਿਆਈ ਦਿੱਤੀ ਸੀ ਜੇਹੜੇ ਪੰਥ ਸਾਜਨ ਸਮੇਂ ਸੀਸ ਭੇਟ ਲੈ ਚਰਣਾਂ ਵਿਚ ਹਾਜ਼ਰ ਹੋਏ ਸਨ? ਯਾ ਚਮਕੌਰ ਸਾਹਿਬ ਵਾਲਿਆਂ ਨੂੰ?

(੩) ਜੇ ਏਨ੍ਹਾ ਪ੍ਰਸ਼ਨਾਂ ਦਾ ਉਤ੍ਰ ਹਾਂ ਵਿਚ ਹੋਵੇ ਤਾਂ ਕੀ ਇਹ ਦੱਸਿਆ ਜ਼ਾ ਸਕਦਾ ਹੈ ਕਿ ਇਨ੍ਹਾ ਨੂੰ ਗੁਰਤਾ ਅਰਪਣ ਕਰਨ ਦੇ ਪਿਛੋਂ ਜਦ ਤਕ ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤ ਨਹੀਂ ਸਮਾਏ ਹਜ਼ੂਰ ਦੀ ਆਪਣੀ ਪੁਜੀਸ਼ਨ ਕੀ ਰਹੀ? ਹਜ਼ੂਰ ਨੇ ਇਸ ਤੋਂ ਪਿਛੋਂ ਗੁਰਿਆਈ ਦੇ ਸਾਰੇ ਕੰਮ ਆਪ ਇੰਜਾਮ ਦਿੱਤੇ ਕਿ ਪੰਜਾਂ ਪਿਆਰਿਆਂ ਨੇ? ਜੇ ਸਾਰੀ ਡਿਊਟੀ ਹਜ਼ੂਰ ਖੁਦ ਨਿਬਾਹੁੰਦੇ ਰਹੇ ਤਾਂ ਪੰਜਾਂ ਪਿਆਰਿਆਂ ਦੀ ਗੁਰੂ ਹੈਸਯਤ ਕਿਵੇਂ ਰਹੀ? ਅਰ ਜੇ ਪੰਜ ਪਿਆਰੇ ਡਿਊਟੀ ਅਦਾ ਕਰਦੇ ਰਹੇ ਤਾਂ ਦਸਮ ਪਾਤਸ਼ਾਹ ਜੀ ਦੀ ਪੁਜੀਸ਼ਨ ਕੀ ਰਹੀ?

(੪) ਪੰਜਾਂ ਪਿਆਰਿਆਂ ਤੋਂ ਬਾਦ ਯਕੇ ਬ਼ਾਦ ਦੀਗਰੇ ਕੇਹੜੇ ਕੇਹੜੇ ਪੰਜਾਂ ਦੇ ਸਮੁਦਾਇ ਨੂੰ ਅਜ ਤਕ ਸਿਲਸਿਲੇ ਵਾਰ ਗੱਦੀ ਮਿਲਦੀ ਰਹੀ।

(੫) ਅਜ ਅਸੀਂ ਪਿੰਡ ਪਿੰਡ ਤੇ ਸ਼ਹਿਰ-੨ ਵਿਚ ਨਵੇਂ ਤੋਂ ਨਵੇਂ ਚਤੁਰ ਤੋਂ ਚਤੁਰ, ਅਤੇ ਉਨ੍ਹਾਂ ਵਿੱਚੋਂ ਕਈ ਗਿਰੇ ਹੋਏ ਆਚਰਣ ਵਾਲੇ ਪਿਆਰੇ ਦੇਖਦੇ ਹਾਂ ਅਤੇ ਇਕ ਇਕ ਜਥੇ ਦੇ ਪਿਆਰਿਆਂ ਦੀ ਅੱਡ ਅੱਡ ਸਾਜਨਾਂ ਨਜ਼ਰ ਔਂਦੀ ਹੈ, ਕੀ ਏਹ ਸਾਰੇ ਪੰਜ ਪੰਜ ਮਿਲਕੇ ਇਕ ਇਕ ਗੁਰੂ ਮੰਨੇ ਜਾਣਗੇ? ਯਾ ਗੁਰੂ ਸਾਹਿਬ ਦੇ ਪਿਆਰਿਆਂ ਦੇ ਸਮੇਂ ਤੋਂ ਸਾਰੇ ਪੰਥ ਵਿੱਚ ਸਿਲਸਿਲੇ ਵਾਰ ਇਕ ਜਥਾ ਹੀ ਗੁਰੂਆਂ ਦੀ ਗੱਦੀ ਦੇ ਸਿਲਸਿਲੇ ਵਾਂਗ ਗੁਰੂ ਹੁੰਦਾ ਰਿਹਾ ਹੈ।

(੬) ਅੱਵਲ ਤਾਂ ਐਸਾ ਹੈ ਨਹੀਂ ਜੇ ਹੈ, ਤਾਂ ਦਸਾਂ ਗੁਰਾਂ ਦੀ ਤਰ੍ਹਾਂ ਏਹ ਦੱਸਿਆ ਜਾ ਸਕਦਾ

ਹੈ, ਕਿ ਦਸਮ ਪਾਤਸ਼ਾਹ ਦੇ ਪਿਆਰਿਆਂ ਤੋਂ ਲੈਕੇ ਅਜ ਪਿਆਰਿਆਂ ਦੀ ਕਿਤਵੀਂ ਗੱਦੀ ਹੈ? ਤੇ ਉਸ ਗੱਦੀ ਤੇ ਕੇਹੜੇ ਕੇਹੜੇ ਪਿਆਰੇ ਹਨ? ਜੋ ਬਾਕਾਇਦਾ ਪਿਆਰੇ ਗੁਰੂਆਂ ਦੀ ਗੱਦੀ ਨਹੀਂ ਬਿਆਨ ਕੀਤੀ ਜਾ ਸਕਦੀ, ਤਾਂ ਪੰਜਾਂ ਪਿਆਰਿਆਂ ਦੀ ਗੁਰਿਆਈ ਵਾਲਾ ਸਿਧਾਂਤ ਸਿਫ਼ਰ ਦੇ ਬ੍ਰਾਬਰ ਨ ਸਮਝਿਆ ਜਾਏ?

(੭) ਫਰਜ਼ ਕਰੋ ਇੱਕ ਥਾਂ ਅਸਾਂ ਪੰਜ ਪਿਆਰੇ ਥਾਪੇ ਹਨ। ਓਨ੍ਹਾਂ ਵਿੱਚੋਂ ਇਕ ਦੀ ਕੋਈ ਬਦ-ਚਲਨੀ ਸਾਬਿਤ ਹੋ ਜਾਂਦੀ ਹੈ, ਤਾਂ ਉਸਨੂੰ ਏਹ ਕਹਿਕੇ ਹਟਾ ਦਿਤਾ ਜਾਵੇਗਾ, ਕਿ ਏਹ ਬਦ-ਚਲਨ ਹੈ? ਅਤੇ ਕੀ ਏਸ ਤਰਾਂ ਪੰਜਾਂ ਪਿਆਰਿਆਂ ਦੀ ਗੁਰਿਆਈ ਇਕ ਬੱਚਿਆਂ ਦਾ ਖੇਲ ਨਾ ਸਮਝਿਆ ਜਾਵੇਗਾ?

(੮) ਇਕ ਵੇਰ ਰੇਲ ਵਿੱਚ ਸਫਰ ਕਰਦਿਆਂ ਲੇਖਕ ਨੂੰ ਭਸੌੜ ਵਾਲੇ ਬਾਬੂ ਤੇਜਾ ਸਿੰਘ ਜੀ ਮਿਲੇ ਸਨ, ਓਨਾਂ ਨੂੰ ਪੁਛਿਆ ਕਿ ਗੁਰੂ ਦੇ ਮੁਤੱਲਕ ਆਪਦਾ ਕੀ ਨਿਸਚਾ ਹੈ। ਜਵਾਬ ਮਿਲਿਆ ਕਿ ਪੰਜ ਪਿਆਰੇ ਤੇ ਸ੍ਰੀ ਗੁਰੂ ਗਰੰਥ ਸਾਹਿਬ ਮਿਲਕੇ ਗੁਰੂ ਹਨ।

ਫੇਰ ਪੁਛਿਆ ਗਿਆ, ਕਿ ਜਿੱਥੇ ਗੁਰੂ ਗਰੰਥ ਸਾਹਿਬ ਹੋਵੇ, ਤੇ ਪੰਜ ਪਿਆਰੇ ਨਾ ਹੋਣ, ਅਰ ਪੰਜ ਪਿਆਰੇ ਹੋਣ ਤੇ ਗੁਰੂ ਗਰੰਥ ਸਾਹਿਬ ਨਾਂ ਹੋਵੇ, ਓਥੇ ਦੋਹਾਂ ਦੀ ਵਖਰੀ ਵਖਰੀ ਕੀ ਪੁਜ਼ੀਸ਼ਨ ਹੋਈ? ਕੀ ਗੁਰੂ ਗਰੰਥ ਸਾਹਿਬ ਨੂੰ ਛੇਵਾਂ ਹਿੱਸਾ ਗੁਰੂ ਮੰਨਿਆ ਜਾਵੇ? ਅਤੇ ਪੰਜ ਪਿਆਰਿਆਂ ਨੂੰ ਇਕ ਹਿੱਸਾ ਘੱਟ ਗੁਰੂ? ਇਸਦੇ ਉੱਤਰ ਵਿੱਚ ਬਾਬੂ ਜੀ ਕੋਈ ਤਸੱਲੀ ਬਖਸ਼ ਗੱਲ ਨਾਂ ਕਰ ਸਕੇ ਪੂਰਵੋਕਤ ਅੱਠਾਂ ਪ੍ਰਸ਼ਨਾਂ ਤੋਂ ਪਾਠਕ ਅੰਦਾਜ਼ਾ ਲਾ ਸਕਣਗੇ ਕਿ ਪੰਜਾਂ ਪਿਆਰਿਆਂ ਦੀ ਗੁਰਿਆਈ ਵਾਲੀ ਪੁਜ਼ੀਸ਼ਨ ਕਿਡੀ ਬੇਦਲੀਲੀ ਅਯੁਕਤ ਅਤੇ ਕਮਜ਼ੋਰ ਹੈ। ਤਾਂਤੇ ਪੰਜਾਂ ਪਿਆਰਿਆਂ ਦਾ ਕੋਈ ਸਮੁਦਾਇ ਵੀ ਗੁਰੂ ਗਰੰਥ ਸਾਹਿਬ ਦੀ ਅਗਵਾਨੀ ਵਿਚ ਗੁਰੂ ਨਹੀਂ ਹੋ ਸਕਦਾ।

### ਤਰੀਕੇ ਦੀ ਊਣਤਾ

ਅਗੇ ਜਾਕੇ ਲਿਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਥਾਪਿਆ ਹੋਇਆ ਤ੍ਰੀਕਾ ਕਿਸੇ ਤਰਾਂ ਵੀ ਊਣਾ ਨਹੀਂ ਹੈ, ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਨੂੰ ਮੰਨਣ ਵਿਚ ਕਿਸੇ ਸਤਿਕਾਰ ਯੋਗ ਵਯਕਤੀ ਨੂੰ ਬਜ਼ੁਰਗ ਮੰਨਣ ਵਿਚ ਕੋਈ ਘਾਟਾ ਨਹੀਂ ਪੈਂਦਾ ਪਰ ਮਲੂਮ ਹੋਵੇ ਕਿ ਜਿਸ ਤ੍ਰੀਕੇ ਨੂੰ ਆਪ ਗੁਰੂ ਜੀ ਦਾ ਥਾਪਿਆ ਹੋਇਆ ਮੰਨਦੇ ਹਨ ਉਹ, ਸਮਾਚਾਰੀਆਂ ਦਾ ਹੀ ਮਨ ਕਲਪਤ ਤ੍ਰੀਕਾ ਹੈ ਜੋ ਕਿ ਅਯੁਕਤ ਅਤੇ ਗੁਰਬਾਣੀ ਵਿਰੁਧ ਹੋਣ ਦੇ ਕਾਰਨ ਨਾ ਕੇਵਲ ਊਣਾ ਹੀ ਹੈ ਬਲਕੇ ਗਲਤ ਅਤੇ ਨਿਰਮੂਲ ਹੈ।

ਜੇ ਗੁਰੂ ਗਰੰਥ ਸਾਹਿਬ ਨੂੰ ਗੁਰੂ ਮੰਨਣ ਲਗਿਆਂ ਕਿਸੇ ਸਤਿਕਾਰ ਯੋਗ ਵਯਕਤੀ ਦੇ ਬਜ਼ੁਰਗ ਮੰਨਣ ਵਿਚ ਘਾਟਾ ਨਹੀਂ ਪੈਂਦਾ ਤਾਂ ਜਨਾਬ! ਗੁਰੂ ਬਾਲਕ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰੂ ਮੰਨਣ ਵਿਚ ਗੁਰੂ ਬਾਣੀ ਦੀ ਸ਼ਾਨ ਵਿਚ ਕੀ ਫਰਕ ਪੈਂਦਾ ਹੈ?

ਕੀ ਨਾਮਧਾਰੀ ਸਿੱਖ ਸਤਿਗੁਰੂ ਰਾਮ ਸਿੰਘ ਜੀ, ਅਤੇ ਮੌਜੂਦਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਮੌਜੂਦਗੀ ਵਿੱਚ ਗੁਰਬਾਣੀ ਦਾ ਘਟ ਅਦਬ ਕਰਦੇ ਹਨ? ਗੁਰਬਾਣੀ ਨੂੰ ਗੁਰੂ ਮੰਨਣ ਵਾਲੇ ਤਾਂ ਸਗੋਂ ਕਈ ਸਿੱਖ ਜੁੱਤੀ ਵਾਲੇ ਪੈਰ ਵੀ ਨਹੀਂ ਧੋਂਦੇ, ਜੰਗਲ ਫਿਰਕੇ ਇਸ਼ਨਾਨ ਵੀ ਨਹੀਂ ਕਰਦੇ, ਚੀਤੇ ਪਿਛੋਂ ਜਲ ਵੀ ਨਹੀਂ ਵਰਤਦੇ, ਰਾਤ ਸੁੱਤੇ ਪਏ ਉਠਕੇ ਇਸ਼ਨਾਨ ਵੀ ਨਹੀਂ ਕਰਦੇ, ਮਦ ਮਾਂਸ ਦਾ ਪ੍ਰਹੇਜ ਵੀ ਨਹੀਂ ਕਰਦੇ, ਤੇ ਝੱਟ ਸਾਧਾਰਨ ਪਾਠ, ਯਾ ਅਖੰਡ ਪਾਠ, ਕਰਨ ਵਾਸਤੇ ਤਾਬਿਆ ਜਾ ਬੈਠਦੇ ਹਨ, ਪਰੰਤੂ ਨਾਮਧਾਰੀ ਸਿੱਖ ਜੋ ਦੇਹਧਾਰੀ ਗੁਰੂ ਨੂੰ ਮੰਨਦੇ ਹਨ, ਸਣੇ ਕੇਸ਼ ਇਸ਼ਨਾਨ ਕਰਕੇ ਉੱਜਲ ਬਸਤਰ ਪਹਿਨਕੇ ਪਊਏ ਪੈਰੀਂ ਪਾਕੇ ਸੰਪੂਰਣ ਰੂਪ ਵਿਚ ਸੁਚ ਪਵਿਤਰਤਾ ਨਾਲ ਸ੍ਰੀ ਗਰੰਥ ਸਾਹਿਬ ਦੀ ਤਾਬਿਆ ਜਾਕੇ ਬੈਠਦੇ ਹਨ ਜਿਨੀ ਵਾਰ ਚੀਤਾ ਕਰਨ, ਪਿਛੋਂ ਜਲ ਵਰਤਦੇ ਅਤੇ ਪੰਜ ਇਸ਼ਨਾਨਾ ਕਰਦੇ ਹਨ ਜਿਨੀ ਵਾਰ ਜੰਗਲ ਜਾਣ ਓਨੀਂ ਵਾਰ ਸਣੇ ਕੇਸੀ ਇਸ਼ਨਾਨ ਕਰਕੇ ਨਵੇਂ ਬਸਤ੍ਰ ਬਦਲਕੇ ਤਾਬਿਆ ਬੈਠਦੇ ਹਨ। ਬਾਣੀ ਨੂੰ ਗੁਰੂ ਮੰਨਣ ਵਾਲੇ ਸਿੱਖ ਮਿੱਟੀ ਦਾ ਬਦਬੋਦਾਰ ਤੇਲ ਬਾਲਕੇ ਹੀ

ਅਖੰਡ ਪਾਠ ਕਰ ਲੈਂਦੇ ਹਨ। ਪਰ ਨਾਮਧਾਰੀ ਘਿਉ ਦੀਆਂ ਜੋਤਾਂ ਜਗਾ ਕੇ ਅਰ ਸੁਗੰਧਤ ਪਦਾਰਥਾਂ ਨੂੰ ਧੁਖਾਕੇ ਪਾਠ ਕਰਦੇ ਹਨ। ਗਰੀਬ ਤੋਂ ਗਰੀਬ ਸਿੱਖ ਵੀ ਏਸ ਮ੍ਰਯਾਦਾ ਨਾਲ ਪਾਠ ਕਰਾਂਦਾ ਹੈ।। ਏਥੇ ਅਸੀਂ ਅਖੰਡ ਪਾਠ ਦੀ ਵਿਧੀ ਦਾ ਵਰਨਨ ਨਹੀਂ ਕਰ ਰਹੇ, ਸਗੋਂ ਏਹ ਦਸ ਰਹੇ ਹਾਂ, ਕਿ ਦੇਹਧਾਰੀ ਗੁਰੂ ਦੀ ਮੌਜੂਦਗੀ ਵਿਚ ਜਿਨਾ ਅਦਬ ਅਤੇ ਸਤਿਕਾਰ ਗੁਰਬਾਣੀ ਦਾ ਹੋ ਸਕਦਾ ਹੈ, ਉਹ ਵਧੀਕ ਤੋਂ ਵਧੀਕ ਹੈ, ਇਸ ਵਾਸਤੇ ਦੇਹਧਾਰੀ ਨੂੰ ਗੁਰੂ ਮੰਨਣ ਨਾਲ ਬਾਣੀ ਦੀ ਸ਼ਾਨ ਘਟਦੀ ਨਹੀਂ ਸਗੋਂ ਵਧਦੀ ਹੈ।

**ਬਾਣੀ ਦੇ ਪਾਠ ਵਾਸਤੇ ਗੁਰੂ ਦੀ ਲੋੜ**

ਬਾਣੀ ਦੇ ਅਦਬ ਅਰ ਸਤਕਾਰ ਦੀ ਜਾਚ ਤਾਂ ਗੁਰੂ ਬਿਨਾਂ ਆ ਹੀ ਨਹੀਂ ਸਕਦੀ। ਸਗੋਂ ਪਾਠ ਦੀ ਸੁਧਾਈ ਵਾਸਤੇ ਵੀ ਗੁਰੂ ਦੀ ਅਤੀ ਲੋੜ ਹੈ। ਗੁਰ ਪ੍ਰਤਾਪ ਸੂਰਜ ਦੀ ਰੁਤ ੩ ਅੰਸੂ ੩੪ ਵਿੱਚ ਗੁਰ ਇਤਹਾਸ ਏਸ ਗੱਲ ਦੀ ਪੁਸ਼ਟੀ ਕਰਦਾ ਹੈ। ਲਿਖਿਆ ਹੈ ਕਿ ਸਿੱਖ ਨੇ ਜੋ ਦਸਮ ਪਾਤਸ਼ਾਹ ਦੇ ਹਜ਼ੂਰ ਓਅੰਕਾਰ ਬਾਣੀ ਦਾ ਪਾਠ ਕਰ ਰਿਹਾ ਸੀ ਇਕ ਤੁਕ ਵਿੱਚ ਕੈ ਦੀ ਥਾਂ ਕੇ ਪਾਠ ਕੀਤਾ ਗੁਰੂ ਜੀ ਨੇ ਸਿੱਖ ਨੂੰ ਹੁਕਮ ਦੇ ਕੇ ਉਸਦੇ ਸੋਟਾ ਮਰਵਾਇਆ। ਸਿੱਖਾਂ ਦੇ ਪੁਛਣ ਪਰ ਗੁਰੂ ਜੀ ਨੇ ਉਤ੍ਰ ਦਿੱਤਾ ਕਿ ਇਸ ਸਿਖ ਨੇ ਬਾਣੀ ਦੀ ਇਕ ਲਗ ਗਲਤ ਪੜ੍ਹੀ ਹੈ, ਜਿਸ ਨਾਲ ਅਰਥ ਦਾ ਅਨਰਥ ਹੋ ਗਿਆ ਹੈ। ਪਾਠ ਸੀ ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰ ਸੂਰਾ' ਪਰ ਇਸ ਨੇ ਕੈ ਜਾਣੈ ਦੀ ਥਾਂ ਕੇ ਜਾਣੈ ਪੜ੍ਹਿਆ ਹੈ। ਅਸਲੀ ਪਾਠ ਦਾ ਅਰਥ ਏਹ ਹੈ ਕਿ ਕਰਤੇ ਦੀ ਮਹਿਮਾਂ ਕਰਤਾ ਪੁਰਖ ਆਪ ਜਾਣਦਾ ਹੈ ਯਾ ਗੁਰੂ ਸੂਰਮਾਂ ਜਾਣਦਾ ਹੈ, ਪਰ ਇਕ ਲਾਂ ਦਾ ਫਰਕ ਪੈਣ ਨਾਲ ਅਰਥ ਏਹ ਹੋ ਜਾਂਦਾ ਹੈ, ਕਿ ਕਰਤੇ ਦੀ ਮਹਿਮਾਂ ਕਰਤਾ ਹੀ ਜਾਣਦਾ ਹੈ ਗੁਰੂ ਸੂਰਮਾਂ ਕੀ ਜਾਣੈ।। ਭਾਈ! ਜੇ ਗੁਰੂ ਹੀ ਕਰਤੇ ਦੀ ਮਹਿਮਾਂ ਨੂੰ ਨਾਂ ਲਖ ਸਕੇਗਾ ਤਾਂ ਕੌਣ ਉਸ ਦੀ ਸ਼ਰਣ ਔਣਾਂ ਪਸੰਦ ਕਰੇਗਾ? ਅਤੇ ਜਗਤ ਦਾ ਕਲਿਆਣ ਕਿਵੇਂ ਹੋਵੇਗਾ? ਤਾਂਤੇ ਆਪ ਨੇ ਫਰਮਾਯਾ 'ਸਿਖੋ ਸੁਨੋ ਸੀਖ ਏਹ ਮੇਰੀ।। ਬਾਣੀ ਪੜੋ ਸ਼ੁਧ ਗੁਰ ਕੇਰੀ।।'

ਸੋ ਸਿੱਧ ਹੈ ਕਿ ਦੇਹਧਾਰੀ ਗੁਰੂ ਦੀ ਸਹਾਇਤਾ ਤੋਂ ਬਿਨਾਂ ਬਾਣੀ ਹੀ ਸ਼ੁਧ ਨਹੀਂ ਪੜ੍ਹੀ ਜਾ ਸਕਦੀ ਤਾਂ ਦੱਸੋ ਬਾਣੀ ਦੇ ਗੂੜ੍ਹ ਰਹੱਸਜ ਅਤੇ ਅਸਲੀ ਅਦਬ ਦਾ ਪਤਾ ਕਿਵੇਂ ਲਗ ਸਕਦਾ ਹੈ? ਭਾਵੇਂ ਕੋਈ ਕਿੰਨਾਂ ਅਸ਼ੁਧ ਪਾਠ ਕਰੇ, ਬਾਣੀ ਨੇ ਤਾਂ ਹਟਕਣਾਂ ਹੀ ਨਹੀਂ ਗੁਰੂ ਜੀ ਹਨ ਜੋ ਸਾਰੇ ਭੇਦ ਦਰਸ਼ਾਕੇ ਸਿੱਖ ਨੂੰ ਸਿੱਧੇ ਰਸਤੇ ਪਾਣ ਦੀ ਸ਼ਕਤੀ ਰਖਦੇ ਹਨ। ਬਾਣੀ ਵਿੱਚ ਪਾਠੀ ਨੂੰ ਕਈ ਵਾਕ ਜੋ ਭਿੰਨ ਭਿੰਨ ਕਾਂਡਾਂ ਅਤੇ ਬਿਵਸਥਾ ਦੇ ਭੇਦ ਕਰਕੇ ਪ੍ਰਸਪਰ ਵਿਰੋਧੀ ਪ੍ਰਤੀਤ ਹੁੰਦੇ ਹਨ ਸ਼ੰਕਾ ਯੁਕਤ ਕਰ ਦਿੰਦੇ ਹਨ। ਬਾਣੀ ਆਪਣੇ ਆਪ ਪਾਠੀ ਦੀਆਂ ਸ਼ੰਕਾਵਾਂ ਦਾ ਸਮਾਧਾਨ ਨਹੀਂ ਕਰ ਸਕਦੀ ਇਸ ਵਾਸਤੇ ਵੀ ਦੇਹਧਾਰੀ ਸਤਿਗੁਰ ਦੀ ਜਰੂਰਤ ਲਾਹੱਕ ਹੈ ਸੋ ਬਾਣੀ ਦੇ ਅਦਬ ਸਤਿਕਾਰ ਸੁਧਾਈ ਅਰ ਸ਼ੰਕਾ ਸਮਾਧਾਨ ਵਾਸਤੇ ਗੁਰੂ ਦੀ ਕਿੰਨੀ ਲੋੜ ਹੈ? ਉਹ ਇਸ ਪ੍ਰਸੰਗ ਤੋਂ ਪ੍ਰਤੱਖ ਹੀ ਹੈ।

**ਖੰਡਨ ਦਾ ਸਿਲਸਿਲਾ**

ਅੱਗੇ 'ਸਮਾਚਾਰ' ਜੀ ਉਚਰਦੇ ਹਨ, ਕਿ 'ਗੁਰੂ ਗ੍ਰੰਥ ਸਾਹਿਬ, ਦੀ ਗੁਰਿਆਈ ਦੇ ਖੰਡਨ ਦਾ ਸਿਲਸਿਲਾ ਆਪ ਨੂੰ ਚਾਣਾਂ ਹੀ ਨਹੀਂ ਸੀ ਚਾਹੀਦਾ। ਏਹ ਗੱਲ ਗੁਰੂ ਗ੍ਰੰਥ ਸਾਹਿਬ ਦੇ ਪ੍ਰੇਮੀਆਂ ਨੂੰ ਸੋਭਦੀ ਹੀ ਨਹੀਂ। ਪਰ ਅਸੀਂ ਪੁਛਦੇ ਹਾਂ ਕਿ ਅਸਾਂ ਏਹ ਸਿਲਸਿਲਾ ਕਦੋਂ ਉਠਾਇਆ ਹੈ? ਅਸੀਂ ਤਾਂ ਗੁਰੂ ਬਾਲਕ ਸਿੰਘ ਜੀ ਦੀ ਗੁਰਿਆਈ ਬਾਬਤ ਲੇਖ ਲਿਖਿਆ ਸੀ, ਨਾਂ ਕਿ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਦਾ ਖੰਡਨ ਕਰਨ ਦੇ ਭਾਵ ਨਾਲ। ਗੁਰੂ ਬਾਲਕ ਸਿੰਘ ਦੇ ਸਿਲਸਿਲੇ ਵਿੱਚ ਗੁਰੂ ਗਰੰਥ ਸਾਹਿਬ ਦੀ ਗੁਰਿਆਈ ਦਾ ਜ਼ਿਕਰ ਵਾਦੀ ਦੇ ਉਸ ਸਿਧਾਂਤ ਨੂੰ ਲੈਕੇ ਕਰਨਾਂ ਜਰੂਰੀ ਸੀ ਹੀ, ਜੋ ਕਿ ਸਚਾਈ ਦੇ ਰਸਤੇ ਵਿੱਚ ਭਾਰੀ ਪ੍ਰਤੀ ਬੰਧਕ ਅਤੇ ਜਗਤ ਨੂੰ ਗੁਰੂ ਕੇ ਚਰਨਾਂ ਵਿੱਚੋਂ ਗੁਮਰਾਹ ਕਰਕੇ ਨਰਕ ਗਾਮੀ ਕਰਨ ਦਾ ਹੇਤੂ ਸੀ! ਜੇ ਗੁਰੂ ਗਰੰਥ ਸਾਹਿਬ ਦੇ ਪ੍ਰੇਮੀਆਂ ਨੂੰ ਸਚਾਈ ਦੀ ਰੁਕਾਵਟ ਨੂੰ ਦੂਰ ਕਰਨ ਵਾਲੀ ਗੱਲ ਨਹੀਂ ਸੋਭਦੀ, ਤਾਂ ਕੀ ਗੁਰਬਾਣੀ ਦੇ ਪ੍ਰੇਮੀਆਂ ਨੂੰ ਏਹ ਗੱਲ ਸੋਭਦੀ ਹੈ

ਕਿ ਉਹ ਗੁਰਬਾਣੀ ਅੰਕਿਤ ਲੱਖਣਾਂ ਕਰਕੇ ਸੰਪੂਰਣ ਮਹਾਂਪੁਰਖ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦੀ ਗੁਰਿਆਈ ਦੇ ਵਿਰੁਧ ਮਹੀਨਿਆਂ ਬਧੀ ਮੁਤਵਾਤਰ ਅਤੇ ਮੁਸਲਸਲ ਕਲਮੀ ਜੰਗ ਨੂੰ ਜਾਰੀ ਰਖਣ? ਅਜੇਹੇ ਅਧਰਮ ਮਈ ਜੰਗ ਦੇ ਮੁਕਾਬਲੇ ਤੇ ਕੀ ਆਪ ਨੇ ਏਹ ਨਿਸਚਾ ਕਰ ਲਿਆ ਸੀ, ਕਿ ਕੋਈ ਸਿਪਾਹੀ ਕਲਮੀ ਮੈਦਾਨ ਵਿੱਚ ਨਹੀਂ ਕੁੱਦੇਗਾ?

**ਗੁਰਿਆਈ ਵਾਲੀ ਬੀੜ**

ਲੇਖ ਅੰਕ ੨ (ੲ) ਵਿਚ ਗੁਰੂ ਗਰੰਥ ਸਾਹਿਬ ਦੇ ਬੀੜਾਂ ਵਾਲੇ ਪ੍ਰਸ਼ਨ ਦਾ ਵਰਨਨ ਕੀਤਾ ਹੈ, ਜਿਸ ਵਿੱਚ ਏਹ ਸਿੱਧ ਕਰਨ ਦਾ ਯਤਨ ਤਾਂ ਕੀਤਾ ਹੈ ਕਿ ਦਸਮ ਪਾਤਸ਼ਾਹ ਦੇ ਸਮੇਂ ਤਕ ਤਿੰਨਾਂ ਬੀੜਾਂ ਤੋਂ ਵਧੀਕ ਬੀੜਾਂ ਮੌਜੂਦ ਸਨ। ਪਰ ਏਸ ਗੱਲ ਦਾ ਕੋਈ ਉਤ੍ਰ ਤਾਂ ਕੀ ਦੇਣਾਂ ਸੀ। ਬਲਕੇ ਬੜੀ ਹੀ ਸਫਾਈ ਨਾਲ ਏਸ ਵਿਸ਼ਜ ਨੂੰ ਸਪਰਸ ਤਕ ਨਹੀਂ ਕੀਤਾ ਕਿ 'ਗੁਰੂ ਗੋਬਿੰਦ ਸਿੰਘ ਜੀ ਕੋਲ ਜੋਤੀ ਜੋਤ ਸਮਾਣ ਦੇ ਸਮੇਂ ਕੋਈ ਬੀੜ ਗੁਰੂ ਗਰੰਥ ਸਾਹਿਬ ਦੀ ਮੌਜੂਦ ਸੀ ਕਿ ਨਹੀਂ? ਸਵਾਲ ਏਹ ਨਹੀਂ ਹੈ, ਕਿ ਦਸਮ—ਪਾਤਸ਼ਾਹ ਦੇ ਸਮੇਂ ਤਕ ਕਿੰਨੀਆਂ ਬੀੜਾਂ ਅਸਲੀ ਸਨ। ਅਤੇ ਕਿੰਨੇ ਉਨ੍ਹਾਂ ਦੇ ਉਤਾਰੇ ਕੀਤੇ ਗਏ ਬਲਕੇ ਪ੍ਰਸ਼ਨ ਏਹ ਹੈ, ਕਿ ਭਾਵੇਂ ਓਸ ਵੇਲੇ ਤਕ ਕਿੰਨੀਆਂ ਵੀ ਬੀੜਾਂ ਦੀ ਹੋਂਦ ਮੰਨ ਲਈ ਜਾਵੇ। ਪ੍ਰੰਤੂ ਦਸਮ ਪਾਤਸ਼ਾਹ ਕੋਲ ਭਾਣਾਂ ਵਰਤਣ ਸਮੇਂ ਕੋਈ ਬੀੜ ਮੌਜੂਦ ਸੀ ਕਿ ਨਹੀਂ? ਜੇ ਮੌਜੂਦ ਸੀ ਤਾਂ ਕੇਹੜੀ? ਅਤੇ ਕਿਸ ਇਤਹਾਸ ਅਨੁਸਾਰ? ਜੇ ਕੋਈ ਵੀ ਨਹੀਂ ਸੀ ਤਾਂ ਅੰਤਮ ਸਮੇਂ ਵਿਖੇ ਦਸਮੇਸ਼ ਪਿਤਾ ਦਾ ਗੁਰੂ ਗਰੰਥ ਨੂੰ ਗੁਰਿਆਈ ਦੇਣਾਂ ਯੁਕਤੀ ਯੁਕਤ ਹੈ, ਯਾ ਇਕ ਨਿਰਮੂਲ ਸ੍ਵਾਰਥਮਈ ਘਾੜਤ?

**ਮੋਤਬਿਰ ਸ਼ਹਾਦਤ**

ਖਾਲਸਾ ਟਰੈਕਟ ਸੁਸਾਇਟੀ ਅੰਮ੍ਰਿਤਸਰ ਦਾ 'ਖਾਲਸਾ ਸਮਾਚਾਰ' ਦੇ ਸਟਾਫ ਅਤੇ ਸੰਚਾਲਕਾਂ ਨਾਲ ਘਨਿਸ਼ਟ ਸਬੰਧ ਹੈ। ਉਸਦੇ ਟਰੈਕਟ ਨੰਬਰ ੧੩੯ 'ਬਾਣੀ ਬਿਉਰਾ' ਦੇ ਤੀਜੇ ਐਡੀਸ਼ਨ ਪੰਨਾਂ ੧-੨-੩-੪ ਵਿਖੇ ਬੜੀ ਖੋਜ ਨਾਲ ਸਮੂਹ ਬੀੜਾਂ ਦਾ ਬਿਉਰਾ ਦਰਜ ਕੀਤਾ ਗਿਆ ਹੈ ਪਰੰਤੂ ਉਸ ਵਿਚ **ਕਿਤੇ ਵੀ ਓਸ ਬੀੜ ਦਾ ਜ਼ਿਕਰ ਨਹੀਂ ਆਇਆ, ਜੇਹੜੀ "ਗੁਰਿਆਈ ਵਾਲੀ ਬੀੜ" ਮੰਨੀ ਜਾ ਸਕੇ।** 'ਬਾਣੀ ਬਿਉਰੇ' ਵਿਚ ਬੀੜਾਂ ਦਾ ਲੇਖ ਸਮਾਪਤ ਕਰਨ ਲਗਿਆਂ ਬੀੜਾਂ ਦੇ ੪ ਭੇਦ ਮੰਨੇ ਹਨ।। ਲਿਖਿਆ ਹੈ ਕਿ "ਪਹਿਲੀ ਭਾਈ ਗੁਰਦਾਸ ਵਾਲੀ ਜੋ ਕਰਤਾਰ ਪੁਰ ਹੈ, ਦੂਜੀ ਭਾਈ ਬੰਨੋਂ ਵਾਲੀ ਜੋ ਮਾਂਗਟਾਂ ਵਿੱਚ ਬੰਨੋਆਣੀਆਂ ਪਾਸ ਹੈ। ਤੀਜੀ ਲਹੌਰੀਆਂ ਵਾਲੀ, ਜੋ ਕਿਤੇ ਕੋਈ ਉਤਾਰਾ ਦਿਸਦਾ ਹੈ, ਚੌਥੀ ਦਮਦਮੇ ਵਾਲੀ ਜਿਸਤੋਂ ਅਨੇਕਾਂ ਉਤਾਰੇ ਹੋਏ।" ਏਹ ਹੈ ਬੀੜਾਂ ਦੀ ਬਾਬਤ ਬੜੀ ਮੋਤਬਿਰ ਸ਼ਹਾਦਤ ਜਿਸਦਾ ਖੰਡਣ ਕਰਨਾਂ ਕੋਈ ਖਾਲਾ ਜੀ ਦਾ ਘਰ ਨਹੀਂ ਹੈ ਬੀੜਾਂ ਸਬੰਧੀ ਮੇਰੀ ਅਤੇ 'ਬਾਣੀ-ਬਿਉਰੇ' ਵਾਲੇ ਲੇਖ ਦੀ ਰਾਇ ਵਿੱਚ ਸਿਰਫ ਲਹੌਰ ਵਾਲੀ ਬੀੜ ਦਾ ਫਰ਼ਕ ਹੈ ਭਾਵੇਂ 'ਬਾਣੀ ਬਿਉਰਾ' ਦੇ ਲੇਖਕ ਨੇ ਏਸ ਬੀੜ ਦਾ ਨਾਉ ਦਬਵੀਂ ਲਿਖਤ ਵਿਚ ਲਿਆ ਹੈ ਪ੍ਰੰਤੂ ਮੈਨੂੰ ਓਸਦੇ ਚਉਥੀ ਬੀੜ ਮੰਨ ਲੈਣ ਵਿੱਚ ਨਾਂ ਕੋਈ ਇਨਕਾਰ ਹੈ ਅਤੇ ਨਾਂ ਕੋਈ ਹਠ ਹੈ। ਸੋ ਚਲੋ! ਬੀੜਾਂ ਤਿੰਨ ਨਹੀਂ? ਤਾਂ ਚਾਰ ਹੀ ਸਹੀ, ਚਾਰ ਨਹੀਂ ਤਾਂ ਵਧੀਕ ਹੀ ਸਹੀ ਪਰ 'ਗੁਰਿਆਈ ਵਾਲੀ ਬੀੜ ਕੇਹੜੀ ਸੀ? ਉਸਦਾ ਕੋਈ ਇਤਹਾਸਕ ਸਬੂਤ ਵੀ ਮੌਜੂਦ ਹੈ ਕਿ ਨਹੀਂ ਜੇ ਉਹ ਬੀੜ ਕਿਤੇ ਵੀ ਹੁੰਦੀ ਅਤੇ ਏਹ ਸਿਧਾਂਤ ਨਿਰਮੂਲ ਨਾਂ ਹੁੰਦਾ ਤਾਂ ਇਸ ਨੂੰ ਮੰਨਣ ਵਾਲੀਆਂ ਸੰਗਤਾਂ ਉਸਦੀ ਵਾਰਸ਼ਕ ਪੂਜਾ ਅਤੇ ਪ੍ਰਤਿਸ਼ਟਾ ਦਾ ਤਿਓਹਾਰ ਕਿਉਂ ਨਾਂ ਮੁਕੱਰਰ ਕਰਦੀਆਂ? ਕੀ ਏਹ ਦੱਸਣ ਦੀ ਖੇਚਲ ਕੀਤੀ ਜਾਵੇਗੀ ਕਿ 'ਬਾਣੀ ਬਿਉਰਾ' ਜੋ ਗੁਰੂ ਗਰੰਥ ਸਾਹਿਬ ਦੀਆਂ ਬੀੜਾਂ ਬਾਬਤ ਇਤਹਾਸਕ ਖੋਜ ਦਾ ਨਿਚੋੜ ਹੈ ਗੁਰਿਆਈ ਵ੍ਹਾਲੀ ਬੀੜ ਦੀ ਬਾਬਤ ਕਿਉਂ ਖਾਮੋਸ਼ ਹੈ? 'ਬਾਣੀ ਬਿਉਰੇ' ਵਾਲੇ 'ਬੀੜ ਲੇਖ' ਦੇ ਅੰਤ ਵਿਚ ਲਿਖਿਆ ਹੈ ਕਿ ਹੁਣ ਤਾਂ ਛਾਪੇ ਨੇ ਲਹਿਰ ਬਹਿਰ ਲਾ ਦਿੱਤੀ ਹੈ। ਪੰਜਵੇਂ ਸਾਹਿਬਾਂ ਦੇ ਬਚਨ ਦੀ ਸਫਲਤਾ ਪੂਰਣ ਹੋ ਰਹੀ ਹੈ ਭਾਈ ਗੁਰਦਾਸ ਜੀ ਦਾ ਬਚਨ ਹੈ "ਘਰ ਘਰ ਬਾਬਾ ਗਾਵੀਐ" ਏਹੋ ਹੀ ਸ੍ਰੀ ਗੁਰੂ ਗਰੰਥ ਸਾਹਿਬ ਜੀ ਹਨ ਜੋ ਸਿੱਖ ਮਤ ਦਾ ਇਕ **"ਧਾਰਮਕ ਪ੍ਰਮਾਣੀਕ ਧਰਮ ਪੁਸਤਕ**

**ਹੈਨ**।" ਏਹ ਮੋਤਬਿਰ ਸ਼ਹਾਦਤ ਗੁਰੂ ਗਰੰਥ ਸਾਹਿਬ ਨੂੰ ਗੁਰੂ ਨਹੀਂ ਬਲਕੇ ਸਿੱਖ ਮਤ ਦਾ ਇਕ ਪ੍ਰਮਾਣੀਕ ਧਰਮ ਪੁਸਤਕ ਸਾਬਿਤ ਕਰਦੀ ਹੈ ਅਤੇ ਗੁਰਿਆਈ ਵਾਲੀ ਬੀੜ ਦੀ ਹਸਤੀ ਤਕ ਦਾ ਜਿਕਰ ਨਹੀਂ ਕਰਦੀ।ਇਸ ਵਾਸਤੇ ਏਹ ਗੱਲ ਡੰਕੇ ਦੀ ਚੋਟ ਨਾਲ ਕਹੀ ਜਾ ਸਕਦੀ ਹੈ, ਕਿ ਦਸਵੇਂ ਪਾਤਸ਼ਾਹ ਨੇ ਕਿਸੇ ਗਰੰਥ ਨੂੰ ਗੁਰਿਆਈ ਨਹੀਂ ਦਿੱਤੀ ਜਿਸਦੀ ਅਕਟ ਅਤੇ ਪ੍ਰਮਾਣੀਕ ਯੁਕਤ 'ਗੁਰ ਬਾਣੀ, ਅੰਕਿਤ ਲੱਖਣਾਂ ਨੂੰ ਦ੍ਰਿਸ਼ਟੀ ਗੋਚਰ ਕਰਦਿਆਂ ਹੋਇਆ ਵੀ ਏਹ ਹੈ, ਕਿ ਗੁਰੂ ਗੋਬਿੰਦ ਸਿੰਘ ਜੀ ਪਾਸ ਨੰਦੇੜ ਵਾਲਾ ਭਾਣਾ ਵਰਤਾਣ ਦੇ ਸਮੇਂ ਸ੍ਰੀ ਗ੍ਰੰਥ ਸਾਹਿਬ ਦੀ ਕੋਈ ਵੀ ਬੀੜ ਮੌਜੂਦ ਨਹੀਂ ਸੀ।।

**ਪਾਠ ਕਰੇ ਸੋ ਅੰਨ੍ਹਾਂ**

ਦੇਹਧਾਰੀ ਗੁਰੂ ਅਤੇ 'ਬਾਣੀ ਗੁਰੂ' ਦੇ ਭੇਦ ਦਾ ਇਕ ਹੋਰ ਬੀੜ ਤੋਂ ਵੀ ਪਤਾ ਚਲਦਾ ਹੈ। ਉਹ ਬੀੜ ਇਕ ਉਦਾਸੀ ਸਾਧੂ ਲਿਖਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਦਸਖਤ ਕਰਾਣ ਦੇ ਵਾਸਤੇ ਲਿਆਇਆ ਸੀ, ਪ੍ਰੰਤੂ ਨੰਦ ਚੰਦ ਮਸੰਦ ਨੇ ਉਸਨੂੰ ਅਪਣੇ ਕਬਜ਼ੇ ਵਿਚ ਕਰ ਲੀਤਾ। ਗੁਰੂ ਜੀ ਪਾਸ ਸ਼ਕੈਤ ਹੋਈ। ਗੁਰੂ ਜੀ ਨੇ ਬੀੜ ਦੇ ਦੇਣ ਵਾਸਤੇ ਹੁਕਮ ਕੀਤਾ ਪ੍ਰੰਤੂ ਨੰਦ ਚੰਦ ਨੇ ਨਾਂ ਦਿੱਤੀ, ਅਤੇ ਕਰਤਾਰ ਪੁਰ ਨੂੰ ਨੱਸ ਗਿਆ। ਗੁਰੂ ਜੀ ਦੇ ਸਰਾਫ ਨਾਲ ਓਥੇ ਹੀ ਮਰਿਆ ਤੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਬਾਬਤ ਗੁਰੂ ਜੀ ਨੇ ਵਾਕ ਕੀਤਾ, ਕਿ **'ਜੇਹੜਾ ਓਹਨੂੰ ਪੜ੍ਹੇਗਾ ਅੰਨ੍ਹਾਂ ਹੋ ਜਾਵੇਗਾ'**।

*(ਦੇਖੋ ਗੁਰ ਬਿਲਾਸ ਪਾਤਸ਼ਾਹੀ ੧੦ ਅਧਿਆਇ ੧੦ ਛੰਦ ੧੦੯)*

*"ਵਹੈ ਗ੍ਰੰਥ ਉਨ ਪਢਹੈ ਜੋਈ। ਚੱਛ ਬਿਹੀਨ ਪਲਕ ਮੈਂ ਹੋਈ।*
*ਕੋਇ ਨ ਸਕਹੁ ਤਾਸ ਕਹ ਪਰਾ। ਨਿਸਦਿਨੁ ਰਹਿਹੁ ਡਰੋਲੀ ਧਰਾ"।*

ਅਰਥਾਤ ਉਸ ਗਰੰਥ ਨੂੰ ਜੋ ਵੀ ਪੜ੍ਹੇਗਾ ਪਲਕ ਵਿਚ ਅੰਨ੍ਹਾ ਹੋ ਜਾਵੇਗਾ, ਤਾਂ ਤੇ ਉਸਨੂੰ ਕੋਈ ਪੜ੍ਹ ਨਹੀਂ ਸਕੇਗਾ, ਤੇ ਉਹ ਰਾਤ ਦਿਨ ਡਰੋਲੀ ਨਗਰ ਵਿਚ ਹੀ ਪਿਆ ਰਹੇਗਾ।

ਓਹ ਬਾਬਾ ਜੀ ਹੁਣ ਤਕ ਡਰੋਲੀ ਵਿਚ ਬਿਰਾਜਮਾਨ ਹਨ। ਕੋਈ 'ਬਾਣੀ ਗੁਰੂ' ਦਾ ਕਾਇਲ ਅਤੇ ਗਰੰਥ ਗੁਰੂ ਦਾ ਸਿਧਾਂਤੀ ਸਿੱਖ ਉਸ ਬਾਣੀ ਦੇ ਬੋਹਿਥ ਗੁਰੂ ਬਾਬੇ ਦੇ ਦਰਸ਼ਨ ਕਰਨ ਵੀ ਨਹੀਂ ਜਾਂਦਾ। ਬਾਬਾ ਜੀ ਸਦੀਆਂ ਗੁਜਰ ਗਈਆਂ ਕੱਲੇ ਹੀ ਬਿਰਾਜ ਰਹੇ ਹਨ, ਅਤੇ ਸ੍ਰਿਸ਼ਟੀ ਦੇ ਅੰਤ ਤਕ ਓਥੇ ਹੀ ਰਹਿਣਗੇ।

ਏਹ ਹੈ ਦੇਹਧਾਰੀ ਸਤਿਗੁਰੂ ਦੀ ਅਜ਼ਮਤ। ਇਕੋ ਵਾਕ ਛੱਡਿਆ, ਕਿ 'ਜੋ ਏਸ ਗਰੰਥ ਨੂੰ ਪੜ੍ਹੇਗਾ, ਅੰਨ੍ਹਾ ਹੋ ਜਾਇਗਾ' ਬਸ ਕੋਈ ਪ੍ਰੇਮੀ ਪ੍ਰਕਾਸ਼ ਤਕ ਨਹੀਂ ਕਰਦਾ। ਬੀੜਾਂ ਦੇ ਏਸ ਖੁਲਾਸੇ ਤੋਂ ਪਾਠਕਾਂ ਨੂੰ ਭਲੀ ਪ੍ਰਕਾਰ ਪਤਾ ਲਗ ਸਕਦਾ ਹੈ ਕਿ ਸ੍ਰੀ ਗੁਰੂ ਗਰੰਥ ਸਾਹਿਬ, 'ਗੁਰੂ' ਨਹੀਂ, ਬਲਕਿ ਸਿਖ ਮਤ ਦਾ ਇਕ ਪ੍ਰਮਾਣੀਕ ਅਤੇ ਸਤਿਕਾਰ ਯੋਗ ਧਾਰਮਕ ਗਰੰਥ ਹੈ।

# ਇਤਹਾਸਕ ਪੜਚੋਲ

## (ਪ੍ਰਕਰਣ ੩)

(੧) **ਪ੍ਰਸ਼ਨ** :"ਸ੍ਰੀ ਗੁਰੂ ਗਰੰਥ ਸਾਹਿਬ ਦੇ ਹੋਣ ਦਾ ਹੁਕਮ ਜਦ ਸਪਸ਼ਟ ਤੇ ਸਾਫ ਗੁਰੂ ਸਾਹਿਬ ਜੀ ਦੀ ਜਬਾਨੀ, "ਧੁਰ ਕੀ ਬਾਣੀ" ਵਿੱਚੋਂ ਹੀ ਮਿਲ ਜਾਏ ਤਦ ਏਹ ਗੱਲ ਇਕ ਸਿੱਖ ਦੀ ਨਿਸ਼ਾ ਲਈ ਕਾਫੀ ਹੈ। ਫਿਰ ਉਸਨੂੰ ਲੋੜ ਨਹੀਂ ਰਹਿੰਦੀ, ਕਿ ਉਹ ਕਿਸੇ ਇਤਹਾਸ-ਕਾਰ ਦੀ ਗਵਾਹੀ ਦੀ ਢੂੰਢ ਭਾਲ ਕਰੇ, ਪ੍ਰੰਤੂ 'ਆਲਿਮ' ਜੀ ਕਹਿੰਦੇ ਹਨ, ਕਿ ਇਹ ਗੱਲ ਇਤਹਾਸ ਵਿਰੁਧ ਹੈ, ਇਸ ਵਾਸਤੇ ਇਤਹਾਸ ਦੀ ਖੋਜ ਕਰਨੀ ਆਵਸ਼ਕ ਹੋ ਜਾਂਦੀ ਹੈ"।

**ਉੱਤ੍ਰ** : ਪਾਠਕ ਪਿਛਲੇ ਪ੍ਰਕਰਣ ਵਿੱਚ ਚੰਗੀ ਤ੍ਰਾਂ ਦੇਖ ਚੁੱਕੇ ਹਨ, ਕਿ 'ਸਮਾਚਾਰ' ਨੇ ਗੁਰੂ ਗਰੰਥ ਸਾਹਿਬ ਨੂੰ 'ਗੁਰੂ' ਸਿੱਧ ਕਰਨ ਹਿਤ ਜਿਨੇ ਪ੍ਰਮਾਣ ਪੇਸ਼ ਕੀਤੇ ਹਨ, ਉਹ ਸਾਰੇ ਦੇ ਸਾਰੇ 'ਗਰੰਥ ਗੁਰੂ' ਦੀ ਬਜਾਏ ਸਗੋਂ 'ਦੇਹਧਾਰੀ ਗੁਰੂ' ਦੇ ਸਿਧਾਂਤ ਨੂੰ ਸਿਧ ਕਰਨ ਵਾਲੇ ਸਾਬਿਤ ਹੋਏ ਹਨ, ਪ੍ਰੰਤੂ ਏਸ ਅਸਲੀਯੱਤ ਨੂੰ ਪ੍ਰਵਾਨ ਕਰਨ ਵਾਸਤੇ ਪੰਥਕ ਹਠ ਧਰਮੀ ਅਤੇ ਪੱਖਪਾਤ ਨੂੰ ਕੁਰਬਾਨ ਕਰਨ ਦੀ ਲੋੜ ਹੈ, ਜੋ ਕਿ ਅਜ ਕਲ ਦੀ ਮਜ਼੍ਹਬੀ ਫਿਤਰਤ ਦੇ ਮੁਤਾਬਕ 'ਸਮਾਚਾਰ' ਵਾਸਤੇ ਕਠਨ ਜੇਹੀ ਗੱਲ ਭਾਸਦੀ ਹੈ। ਗੁਰੂ ਗਰੰਥ ਵਾਸਤੇ ਗੁਰ-ਬਾਣੀ ਦੇ ਪ੍ਰਮਾਣ ਪੇਸ਼ ਕਰਨ ਤੋਂ ਪਿਛੋਂ ਹੁਣ ਆਪ ਇਤਹਾਸਕ ਪੜਚੋਲ ਦੀ ਲੋੜ ਅਨੁਭਵ ਕਰਦੇ ਹਨ, ਸੋ ਆਈਏ ਜੀ! ਜੀ ਆਇਆਂ ਨੂੰ!!

*ਦਿਲੇ ਮਾ ਸ਼ਾਦ ਚਸ਼ਮੇ ਮਾ ਰੌਸ਼ਨੀ !*

(੨) **ਪ੍ਰਸ਼ਨ** : ਸਰਬ ਲੋਹ—ਇਸ ਗਰੰਥ ਬਾਬਤ ਸਿੱਖਾਂ ਵਿੱਚ ਕੁਛ ਮਤ ਭੇਦ ਹੈ। ਪ੍ਰੰਤੂ ਏਹ ਗਰੰਥ ਨਾਮਧਾਰੀ ਸੰਪ੍ਰਦਾ ਅਤੇ ਸਿੰਘ ਸਭਾ ਦੋਹਾਂ ਦੇ ਜਨਮ ਲੈਣ ਤੋਂ ਪਹਿਲੋਂ ਦਾ ਹੈ। ਇਸ ਵਿਚ ਲਿਖਿਆ ਹੈ:-

*ਦੁਤੀਯ ਰੂਪ ਸਤਿਗੁਰੂ ਗਰੰਥਾ।*
*ਇਨਕੇ ਦਰਸ਼ਨ ਸਤਿਗੁਰ ਕੇ ਦਰਸ਼ਨ*
*ਬੋਲਨ ਗੁਰੂ ਸ਼ਬਦ ਗੁਰ ਗਰੰਥਾ।*
*ਦੁਆਦਸ ਰੂਪ ਸਤਿਗੁਰ ਇਹ ਕਹੀਅਤ*
*ਦੁਆਦਸ ਭਾਨ ਪ੍ਰਗਟੇ ਹਰਿ ਸੰਥਾ।*
*ਦਾਸ ਗੋਬਿੰਦ ਸਿੰਘ ਫਤਹ ਖਾਲਸਾ*
*ਗਰੰਥ ਗੁਰੂ ਰੂਪ ਬਦੰਥਾ।।*

ਪੁਨਾਂ : ਗੁਰੂ ਅਰਜਨ ਸ਼ਬਦ ਜਹਾਜ ਗੁਰ।

**ਉੱਤ੍ਰ** : ਸਰਬ ਲੋਹ ਗਰੰਥ ਨੂੰ ਸਿੱਖਾਂ ਦੀ ਕਿਸੇ ਵੀ ਸੰਪ੍ਰਦਾਇ ਨੇ ਅੱਜ ਤਕ ਪ੍ਰਮਾਣੀਕ ਸਾਹਿਤ ਦਾ ਅੰਗ ਪ੍ਰਵਾਨ ਨਹੀਂ ਕੀਤਾ। ਸਿੱਖਾਂ ਵਿਚ ਇਸ ਦੀ ਮਨੌਤ ਬਾਬਤ ਨਾਂ ਕੇਵਲ ਮਤ ਭੇਦ ਹੀ ਹੈ, ਸਗੋਂ ਏਸਦੀ ਹਸਤੀ ਤਕ ਵੀ ਪੰਥ ਵਿਚ ਕਬੂਲ ਨਹੀਂ ਕੀਤੀ ਗਈ। 'ਸਮਾਚਾਰ' ਦੇ ਕਥਨ ਅਨੁਸਾਰ ਏਸ ਦਾ ਨਾਮਧਾਰੀ ਪੰਥ ਤੇ ਸਿੰਘ ਸਭਾ ਦੇ ਜਨਮ ਤੋਂ ਪਹਿਲਾਂ ਹੋਣਾ ਕੋਈ ਏਸ ਗੱਲ ਦੀ ਦਲੀਲ ਨਹੀਂ ਮੰਨੀ ਜਾ ਸਕਦੀ, ਕਿ ਜੋ ਕੁਛ ਵੀ ਇਸ ਵਿਚ ਲਿਖਿਆ ਹੈ ਉਹ ਗੁਰਮਤ ਹੈ। ਹੋਰ ਵੀ ਕਈ ਗ੍ਰੰਥ ਅਜੇਹੇ ਦਸੇ ਜਾ ਸਕਦੇ ਹਨ ਜੋ ਨਾਮਧਾਰੀ ਪੰਥ ਅਤੇ ਸਿੰਘ ਸਭਾ ਦੇ ਜਨਮ ਤੋਂ ਪਹਿਲੋਂ ਦੀਆਂ

ਰਚਨਾ ਹਨ, ਪਰ ਉਹ ਗੁਰਬਾਣੀ ਦੇ ਅਨੁਕੂਲ ਨਾਂ ਹੋਣ ਦੇ ਕਾਰਣ ਮਾਨਨੀਯ ਨਹੀ ਹਨ। 'ਦਾਸ ਗੋਬਿੰਦ ਸਿੰਘ ਫਤਹ ਤੋਂ ਅਣਜਾਣ ਨੂੰ ਏਹ ਟਪਲਾ ਲਗ ਸਕਦਾ ਹੈ ਕਿ ਏਹ ਦਸਮ ਪਾਤਸ਼ਾਹ ਦੀ ਰਚਨਾਂ ਹੋਵੇਗੀ, ਪਰੰਤੂ ਏਹ ਦਾਅਵੇ ਨਾਲ ਕਿਹਾ ਜਾ ਸਕਦਾ ਹੈ, ਕਿ ਨਾਂ ਤਾਂ ਏਹ ਦਸਮ ਗੁਰੂ ਜੀ ਦੀ ਰਚਨਾਂ ਹੀ ਹੈ, ਅਤੇ ਨਾਂ ਹੀ ਖੁਦ ਸਮਾਚਾਰੀ ਸੱਜਨ ਇਸ ਦੀ ਬਾਣੀ ਨੂੰ ਦਸਵੇਂ ਗੁਰੂ ਜੀ ਦੀ ਬਾਣੀ ਮੰਨਦੇ ਹਨ।

ਇਸ ਦੀ ਅੰਡ ਬੰਡ ਕਾਵਜ, ਲਹਿਜਾ, ਬਿਖਰੀ ਹੋਈ ਭਾਸ਼ਾ, ਪ੍ਰਕਰਣ, ਅਤੇ ਗੁਰਮਤ ਵਿਰੁਧ ਲੇਖ, ਸ੍ਰੀ ਗੁਰੂ ਗੋਬਿੰਦ ਸਿੰਘ ਦੀ ਬਾਣੀ ਦਾ ਮੁਕਾਬਲਾ ਤਾਂ ਕੀ ਕਰ ਸਕਦੇ ਨੇ, ਸਾਧਾਰਣ ਬੁੱਧੀ ਦੇ ਕਵੀਆਂ ਦੀ ਰਚਨਾਂ ਅਗੇ ਵੀ ਸ਼ਰਮਾ ਜਾਂਦੇ ਹਨ। 'ਸਮਾਚਾਰ' ਨੇ ਇਸਦੇ ਨਾਮ ਹੇਠ ਜੋ ਪ੍ਰਮਾਣ ਪੇਸ਼ ਕੀਤਾ ਹੈ, ਵਿਚਾਰਵਾਨ ਉਸ ਤੋਂ ਹੀ ਅੰਦਾਜਾ ਲਾ ਸਕਦੇ ਹਨ, ਕਿ ਕਿਸ ਹਦ ਤਕ ਮੰਨਣਯੋਗ ਹੈ? ਪਹਿਲੀ ਤੁਕ ਵਿਚ ਤਾਂ ਗੁਰੂ ਗ੍ਰੰਥ ਨੂੰ ਦੁਤੀਜ ਰੂਪ ਮੰਨਿਆਂ ਹੈ ਪਰ ਤੀਜੀ ਤੁਕ ਵਿਚ ਦੁਆਦਸ (ਬਾਰ੍ਹਵਾਂ) ਰੂਪ ਮੰਨਿਆਂ ਹੈ, ਅਤੇ ਅੰਤਲੀ ਤੁਕ ਵਿਚ 'ਖਾਲਸਾ ਪੰਥ ਗੁਰੂ ਰੂਪ ਬਦੰਥਾ' ਲਿਖ ਕੇ ਪਹਿਲੀ ਤੇ ਤੀਸਰੀ ਦੋਹਾਂ ਤੁਕਾਂ ਤੇ ਪਾਣੀ ਫੇਰ ਦਿਤਾ ਹੈ, ਕੀ ਵਿਦਵਾਨ ਤਬਕੇ ਵਿਚ ਸਰਬ ਲੋਹ ਦੇ ਏਸ ਪ੍ਰਮਾਣ ਨੂੰ, ਪ੍ਰਸਪਰ ਵਿਰੋਧ ਤੇ **ਘਮਸੋਰ ਚੌਂਦੇ** ਨਹੀਂ ਮੰਨਿਆਂ ਜਾ ਸਕਦਾ?

ਅਸਲੀ ਗੱਲ ਤਾਂ ਏਹ ਹੈ ਕਿ ਇਹ ਪੁਸਤਕ, ਨਾ ਤਾਂ ਗੁਰਬਾਣੀ ਦਾ ਸੰਗ੍ਰਹ ਹੈ, ਅਤੇ ਨਾਂ ਹੀ ਕੋਈ ਨਿਯਮ ਅਨੁਸਾਰ ਇਤਿਹਾਸ ਹੈ। ਇਸ ਲਈ ਮਜੇਹੇ ਅਨਿਯਮੇ ਅਤੇ ਮਸ਼ਕੂਕ ਪੁਸਤਕ ਦਾ ਪ੍ਰਮਾਣ ਇਸ ਲੁੜੀਂਦੇ ਨਿਰਣੇ ਵਾਸਤੇ ਕੋਈ ਹਸਤੀ ਅਰ ਹੈਸੱਯਤ ਨਹੀਂ ਰਖਦਾ, ਅਤੇ ਨਾ ਏਹ ਏਸ ਖਜਾਲ ਅਨੁਸਾਰ ਹੀ ਪ੍ਰਵਾਨ ਕਰਨ ਦੇ, ਯੋਗ ਹੋ ਸਕਦਾ ਹੈ, ਕਿ ਇਸ ਦੀ ਰਚਨਾਂ ਨਾਮਧਾਰੀ ਅਤੇ ਸਿੰਘ ਸਭਾ ਦੇ ਜਨਮ ਤੋਂ ਪਹਿਲੋਂ ਦੀ ਹੈ।

## ਸੌ ਸਾਖੀ

**(੩) ਪ੍ਰਸ਼ਨ** : ਸੌ ਸਾਖੀ-ਇਸ ਬਾਬਤ ਵੀ ਮਤਭੇਦ ਹਨ, ਤੇ ਬੜੀ ਇਤਹਾਸਕ ਖੋਜ ਦੀ ਮੁਥਾਜ ਹੈ, ਪਰ ਨਾਮਧਾਰੀ ਸਜਨਾਂ ਵਿਚ ਇਹ ਬਹੁਤ ਪੜ੍ਹੀ ਜਾਂਦੀ ਹੈ। ਲਿਖਤੀ ਨੁਸਖੇ ਏਸ ਦੇ ੧੯੦੪-੧੯੦੫ ਬਿ: ਤਕ ਦੇ ਦੇਖੇ ਗਏ ਹਨ। ਹਰ ਹਾਲ ਸਿੰਘ ਸਭਾ ਤੋਂ ਪਹਿਲੋਂ ਦੀ ਰਚਨਾ ਹੈ। ਇਸ ਦੀ ਸਾਖੀ ੭੮ ਵਿਚ ਬਾਵਜੂਦ ਹਸਤਾ-ਖੇਪ ਹੋਣ ਦੇ ਇਕ ਥਾਵੇਂ ਸ੍ਰੀ ਗੁਰੂ ਗਰੰਥ ਸਾਹਿਬ ਨੂੰ ਗੁਰੂ ਮੰਨਿਆ ਹੈ ਤੇ ਲਿਖਿਆ ਹੈ।

*ਦਸ ਅਵਤਾਰ ਗੁਰ ਏਕ ਸਮ ਜਿਓ ਜਾਨੈ ਜੋ ਮੇਰ।*
*ਏਕ ਦਸਾ ਗੁਰੂ ਗਰੰਥ ਜੀ ਬਾਣੀ ਸਤਿਗੁਰ ਹੇਰ।*
*ਧੋਇ ਰੁਮਾਲ ਤਬ ਗੁਰ ਗਰੰਥ ਪਾਹੁਲ ਲੇਵੈ ਦੇਇ।* *-(ਸਾਖੀ ੭੮ ਅੰਕ ੨)*

**ਉੱਤ੍ਰ** : ਆਪ 'ਸੌ ਸਾਖੀ' ਨੂੰ ਇਤਹਾਸ ਖੋਜ ਦੀ ਡਾਢੀ ਹੀ ਮੁਥਾਜ ਸਮਝਦੇ ਹੋਏ ਵੀ ਇਸ ਦੀ ਓਟ ਤਕਦੇ ਹੈਨ। ਇਸ ਪੁਸਤਕ ਵਿਚੋਂ ਜਿਸ ਪ੍ਰਮਾਣ ਦੀ ਆਪ ਓਟ ਤਕਦੇ ਹਨ, ਉਸਦਾ ਬਹਿਸ ਵਾਲੇ ਮਜ਼ਮੂਨ ਨਾਲ ਛਿੱਡੀ ਜਿੰਨਾਂ ਵੀ ਸਬੰਧ ਨਹੀਂ ਹੈ। ਓਥੇ ਵਿਸ਼ਾ ਹੀ ਹੋਰ ਹੈ। ਗੁਰੂ ਗਰੰਥ ਸਾਹਿਬ ਗੁਰੂ ਹੈ, ਕਿ ਨਹੀਂ? ਇਸ ਸਵਾਲ ਦਾ ਓਥੇ ਕੋਈ ਤਅੱਲਕ ਹੀ ਨਹੀਂ।

ਪ੍ਰਕਰਣ ਏਹ ਹੈ, ਕਿ ਹਰਿ ਗੁਪਾਲ ਅਤੇ ਉਸਦੇ ਪਿਤਾ ਬਿਸੰਭਰ ਦਾਸ ਗੁਰੂ ਜੀ ਤੋਂ ਪੁਛਦੇ ਹਨ, ਕਿ ਜਿਥੇ ਹਜੂਰ ਦੇ ਸਿਦਕੀ ਸਿੱਖ ਨਾ ਮਿਲਨ ਓਥੇ ਚਰਨਪਾਹੁਲ ਦੀ ਰੀਤ ਕਿਵੇਂ ਪੂਰੀ ਕੀਤੀ ਜਾਵੇ? ਗੁਰੂ ਜੀ ਉਤ੍ਰ ਦੇਂਦੇ ਹਨ, ਕਿ ਓਥੇ ਸ੍ਰੀ ਗੁਰੂ ਗਰੰਥ ਸਾਹਿਬ ਦਾ ਰੁਮਾਲ ਧੋਕੇ ਚਰਣ ਪਾਹੁਲ ਦੀ ਮ੍ਰਯਾਦਾ ਪੂਰੀ ਕਰ ਲੈਣੀ ਯੋਗ ਹੈ।

ਯਾਦ ਰਹੇ ਕਿ ਏਹ ਆਗਯਾ ਵੀ ਉਸ ਸੂਰਤ ਵਿਚ ਹੀ ਵਜ਼ਨਦਾਰ ਕਹੀ ਜਾ ਸਕਦੀ ਹੈ, ਜਿਸ ਸੂਰਤ ਵਿਚ ਗੁਰੂ ਕੇ ਸਿਦਕੀ ਸਿੱਖ ਨਾਂ ਮਿਲ ਸਕਦੇ ਹੋਣ। ਕਿਉਂਕਿ ਪ੍ਰਸ਼ਨ ਏਹ ਸੀ, ਜੁ ਜਿਥੇ ਸਿਦਕੀ ਸਿੱਖ ਨਾ ਮਿਲਨ, ਓਥੇ ਚਰਨ ਪਾਹੁਲ ਕਿਵੇਂ ਲਈ ਜਾਵੇ?

ਗੁਰੂ ਬਾਣੀ ਨੂੰ 'ਗੁਰੂ ਕਾ ਰੂਪ' ਮੰਨਣ ਦਾ ਏਹ ਮਤਲਬ ਕਦਾਚਿਤ ਨਹੀਂ ਹੋ ਸਕਦਾ, ਕਿ ਗ੍ਰੰਥ ਸਾਹਿਬ ਨੂੰ ਗੁਰੂ ਥਾਪਿਆ ਗਿਆ। ਏਸ ਤਰ੍ਹਾਂ ਭਾਈ ਮੰਞ, ਭਾਈ ਰਾਮ ਕੁਇਰ ਅਤੇ ਦੀਵਾਨ ਨੰਦ ਲਾਲ ਜੈਸੇ ਸਿੱਖਾਂ ਨੂੰ ਵੀ ਗੁਰੂ ਮੰਨਣਾ ਪਵੇਗਾ, ਕਿਉਂਕਿ ਉਨ੍ਹਾਂ ਬਾਬਤ ਗਾਹੇ ਬਗਾਹੇ ਗੁਰੂ ਸਾਹਿਬ ਐਲਾਨ ਕਰਦੇ ਰਹੇ ਹਨ, ਕਿ ਸਾਡਾ ਰੂਪ ਹਨ, ਇਸ ਲਈ ਜਿਸਨੇ ਸਾਡਾ ਦਰਸ਼ਨ ਕਰਨਾਂ ਹੋਵੇ ਉਹ ਰਾਮ ਕੁਇਰ ਜੀ ਦਾ ਦਰਸ਼ਨ ਕਰ ਲਵੇ, ਨੰਦ ਲਾਲ ਜੀ ਦਾ ਦਰਸ਼ਨ ਕਰ ਲਵੇ ਆਦਿ ਤਾਂਤੇ 'ਸੌ ਸਾਖੀ' ਦਾ ਪ੍ਰਮਾਣ ਅੱਵਲ ਤਾਂ ਆਪਦੇ ਹੀ ਕਥਨ ਅਨੁਸਾਰ ਇਤਹਾਸਕ ਖੋਜ ਦਾ ਮੁਥਾਜ ਹੈ, ਅਤੇ ਦੂਜੇ ਇਸ ਵਿਚ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਦਾ ਵਿਸ਼ਾ ਨਹੀਂ ਸਗੋਂ ਚਰਨ ਪਾਹੁਲ ਬਾਬਤ ਪ੍ਰਸ਼ਨ ਉਤ੍ਰ ਹੈ, ਅਰ ਏਹ ਗੱਲ ਵੀ ਧਿਆਨਯੋਗ ਹੈ, ਕਿ ਅੰਮ੍ਰਿਤਧਾਰੀ ਸਿੰਘ ਅੱਜ ਕਲ ਚਰਣ ਪਾਹੁਲ ਨਾਲੋਂ ਖੰਡੇ ਦੀ ਪਾਹੁਲ ਨੂੰ, ਅਧਿਕਤਰ ਵਸ਼ੇਸ਼ਤਾ ਦੇਂਦੇ ਹਨ, ਅਤੇ ਚਰਨਪਾਹੁਲ ਦੇ ਏਸ ਹੁਕਮ ਦੀ ਤਾਮੀਲ ਤੋਂ ਸਿਰ ਫੇਰੀ ਬੈਠੇ ਹਨ। ਜਿਸਦਾ ਮਤਲਬ ਏਹੀ ਹੋ ਸਕਦਾ ਹੈ। ਕਿ ਅੰਮ੍ਰਿਤਧਾਰੀ ਖਾਲਸੇ ਦਾ ਏਸ ਸਾਖੀ ਨਾਲ ਉੱਕਾ ਹੀ ਕੋਈ ਸਬੰਧ ਨਹੀਂ ਤਾਂਤੇ 'ਸਮਾਚਾਰ' ਦਾ ਇਸ ਪ੍ਰਮਾਣ ਨੂੰ ਆਪਣੇ ਪੱਖ ਦੀ ਗਵਾਹੀ ਵਾਸਤੇ ਵਰਤਣਾਂ ਆਪਣੇ ਪੱਖ ਨੂੰ ਆਪ ਹੀ ਕਮਜ਼ੋਰ ਸਾਬਿਤ ਕਰਨ ਦੇ ਬਰਾਬਰ ਹੈ।

## ਸਾਧ ਸੰਗਤ ਦੀ ਪ੍ਰਾਰਥਨਾਂ

**(੪) ਪ੍ਰਸ਼ਨ** : 'ਸਾਧ ਸੰਗਤ ਦੀ ਪ੍ਰਾਰਥਨਾਂ' ਇਕ ਲਿਖਤੀ ਪੁਸਤਕ ਨਾਮ ਦੀ ਮਿਲਦੀ ਹੈ। ਸ੍ਰੀ ਮਾਨ ਭਾਈ ਸਾਹਿਬ ਕਾਹਨ ਸਿੰਘ ਜੀ ਲਿਖਦੇ ਹਨ ਸ੍ਰੀ ਗੁਰੂ ਕਲਗੀਧਰ ਜੀ ਦੇ ਸੰਗਤਾਂ ਵਲੋਂ ਹੋਏ ਪ੍ਰਸ਼ਨਾਂ ਦੇ ਏਹ ਉਤ੍ਰ ਹਨ।

ਇਨ੍ਹਾਂ ਵਿੱਚ ਲਿਖਿਆ ਹੈ:-

*"ਗੁਰੂ ਗ੍ਰੰਥ ਸਾਹਿਬ ਕੇ ਪਾਠ ਸੇ ਸਭ ਫਲ ਪ੍ਰਾਪਤ ਹੋਤੇ ਹੈਂ।"*

ਪੁਨਾ : ਗੁਰ ਗਰੰਥ ਸਾਹਿਬ ਸੇ ਵਧਕੇ ਵੇਦ ਸ਼ਾਸਤ੍ਰ ਔਰ ਕਿਸੀ ਪੁਸਤਕ ਕੋ ਨਹੀਂ ਜਾਨਣਾ।

ਦੇਖੋ ਦੋਹਾਂ ਪ੍ਰਮਾਣਾਂ ਵਿਚ ਪਦ 'ਗੁਰੂ' ਨਾਲ ਗੁਰੂ ਗਰੰਥ ਸਾਹਿਬ ਜੀ ਨੂੰ ਯਾਦ ਕੀਤਾ ਹੈ ਇਸ ਲਿਖਤ ਨੇ।'

**ਉੱਤ੍ਰ** : ਏਹ ਪੁਸਤਕ ਸਿੱਖ ਸਾਹਿਤ ਦੇ ਵਿਚ ਸਿਫਰ ਦੀ ਹਸਤੀ ਰਖਦੀ ਹੈ, ਏਹ ਠੀਕ ਹੈ। ਕਿ ਇਸਦਾ ਜ਼ਿਕਰ ਸ੍ਰੀ ਮਾਨ ਭਾਈ ਸਾਹਿਬ ਭਾਈ ਕਾਹਨ ਸਿੰਘ ਜੀ (ਨਾਭਾ) ਨੇ ਆਪਣੇ ਗੁਰਮਤ ਸੁਧਾਕਰ ਵਿਚ ਕੀਤਾ ਹੈ। ਪ੍ਰੰਤੂ ਸਿੱਖ ਜਗਤ ਦਾ ਇਸਦੇ ਨਾਮ ਤੋਂ ਵੀ ਜਾਣੂ ਨਾ ਹੋਣਾਂ ਅਤੇ ਅੱਜ ਤਕ ਇਸਦਾ ਪ੍ਰਕਾਸ਼ਿਤ ਨਾਂ ਹੋਣਾਂ ਹੀ ਏਸ ਗੱਲ ਦੀ ਦਲੀਲ ਹੈ, ਕਿ ਏਹ ਦਸਮ ਪਾਤਸ਼ਾਹ ਅਤੇ ਹਜ਼ੂਰ ਦੇ ਸਿੱਖਾਂ ਦੇ ਦਰਮਿਆਨ ਹੋਏ ਹੋਏ ਪ੍ਰਸ਼ਨ ਉਤ੍ਰਾਂ ਦਾ ਸੰਗ੍ਰਹਿ ਨਹੀਂ ਹੈ। ਪਰ ਜੇ ਥੋੜੀ ਦੇਰ ਲਈ ਏਸ ਗੱਲ ਨੂੰ ਮੰਨ ਵੀ ਲਿਆ ਜਾਵੇ, ਤਾਂ ਵੀ, ਇਸ ਵਿਚੋਂ ਪੇਸ਼ ਕੀਤੇ ਗਏ ਪ੍ਰਮਾਣਾਂ ਵਿੱਚੋਂ ਗੁਰੂ ਗ੍ਰੰਥ ਸਾਹਿਬ ਦੇ ਗੁਰੂ ਹੋਣ ਦਾ ਸਿਧਾਂਤ ਸਿੱਧ ਤਾਂ ਕੀ ਹੋਣਾ ਸੀ, ਉਸ ਦਾ ਜ਼ਿਕਰ ਤਕ ਨਹੀਂ ਕੀਤਾ ਗਿਆ।

'ਸਮਾਚਾਰ' ਨੂੰ ਏਹ ਉਕਤੀ ਠੀਕ ਸੁਝੀ, ਕਿ ਏਨ੍ਹਾਂ ਦੋਹਾਂ ਪ੍ਰਮਾਣਾਂ ਵਿਚ ਗੁਰੂ ਗ੍ਰੰਥ ਸਾਹਿਬ ਨੂੰ, ਗੁਰੂ ਪਦ ਨਾਲ ਯਾਦ ਕੀਤਾ ਗਿਆ ਹੈ। ਪ੍ਰੰਤੂ ਅਸੀਂ ਆਪ ਜੀ ਦੀ ਸੇਵਾ ਵਿਚ ਅਜੇਹੇ ਹਵਾਲੇ ਇੱਕ ਨਹੀਂ ਅਨੇਕਾਂ ਪੇਸ਼ ਕਰ ਸਕਦੇ ਹਾਂ ਜਿਨਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ 'ਗੁਰੂ' ਪਦ ਨਾਲ ਰਲਾ ਕੇ ਨਹੀਂ ਲਿਖਿਆ ਗਿਆ:-

(੧) ਦੇਖੋ ਰਹਿਤ ਨਾਮਾ ਕ੍ਰਿਤ ਭਾ: ਦੇਸਾ ਸਿੰਘ ਜਿਸ ਨੂੰ ਹੋਰ ਰਹਿਤਨਾਮਿਆਂ ਨਾਲ ਰਲਾਕੇ ਗੁਰਮਤ ਨੈਸ਼ਨਲ ਏਜੰਸੀ ਅੰਮ੍ਰਿਤਸਰ ਨੇ ਪ੍ਰਕਾਸ਼ਤ ਕੀਤਾ ਹੈ, ਪੰਨਾ ੨੩-" ਦੁਹੂੰ ਗ੍ਰੰਥ ਮੈ ਬਾਨੀ ਜੋਈ। ਚੁਨ ਚੁਨ ਕੰਠ ਕਰੇ ਨਿਤ ਸੋਈ"। ਇਸ ਵਿਚ ਆਦਿ ਗ੍ਰੰਥ ਅਤੇ ਦਸਮ ਗ੍ਰੰਥ ਨੂੰ 'ਗੁਰੂ' ਪਦ ਤੋਂ ਬਿਨਾਂ ਯਾਦ ਕੀਤਾ ਗਿਆ ਹੈ।

(੨) ਵੇਖੋ ਗ੍ਰੰਥ ਪ੍ਰੇਮ ਸੁਮਾਰਗ ਬਚਨ ਚਉਥਾ:- "ਜਬ ਜਾਨੇ ਰਾਤ ਭਈ ਹੈ, ਸਭਨਾਂ ਕੰਮਾਂ ਦੁਨੀਆਂ

ਕੇ ਸੋ ਫਾਰਕ ਹੋਇਆ ਹਾਂ, ਤਬ ਬਾਣੀ ਪਾਤਸ਼ਾਹੀ ਦਸਵੀਂ ਜੀ ਕੀ ਬਚਿਤ੍ਰ ਨਾਟਕ ਹੋਰ **ਗ੍ਰੰਥ ਬਾਣੀ** ਹੋਰਨਾਂ ਪਾਤਸ਼ਾਹੀਆਂ ਕੀ ਸੋ ਪੜ੍ਹੈ, ਕੀਰਤਨ ਕਰੈ।।

(੩) ਦੇਖੋ ਤਵਾਰੀਖ ਖਾਲਸਾ ਕ੍ਰਿਤ ਗਿਆਨੀ ਗਿਆਨ ਸਿੰਘ ਕਰਤਾ ਪੰਥ ਪ੍ਰਕਾਸ਼, ਗੁਰੂ ੧੦ ਹਿਸਾ ੩ ਪੰਨਾ ੨੦੫੭ ਪ੍ਰਕਰਣ ੧੪੪ – "ਗ੍ਰੰਥ ਸਾਹਿਬ ਰਚਨਾ ਔਰੰਗਜੇਬ ਦਾ ਮੁਰਾਸਲਾ"। ਏਹ ਪ੍ਰਕਰਣ ਦਾ ਸਿਰਲੇਖ ਹੈ ਜੋ ਮੋਟੇ ਅਖਰਾਂ ਵਿਚ ਪ੍ਰਕਾਸ਼ਤ ਕੀਤਾ ਗਿਆ ਹੈ, ਪੁਨਾਂ ਵੇਖੋ ਪੰਨਾ ੨੦੫੮ ਸਭ ਤੋਂ ਉਤਲੀਆਂ ਤਿਨ ਸਤਰਾਂ, –"ਗੁਰੂ ਜੀ ਨੇ ਏਹ ਰੀਤ ਥਾਪੀ ਕਿ ਇਕ ਪਹਿਰ ਨਿਤਾਪ੍ਰਤੀ **ਆਦਿ ਗ੍ਰੰਥ** ਜੀ ਦੀ ਬਾਣੀ ਤੰਬੂ ਵਿਚ ਬੈਠ ਕੇ ਉਚਾਰਦੇ ਰਹਿੰਦੇ ਭਾਈ ਮਨੀ ਸਿੰਘ ਜੀ ਲਿਖਦੇ ਰਹਿੰਦੇ। ਆਦਿ ਗ੍ਰੰਥ ਸਾਹਿਬ ਤਿਆਰ ਕਰਕੇ ਬੜਾ ਭਾਰੀ ਜੱਗ ਤੇ ਉਤਸ਼ਾਹ ਕੀਤਾ"। ਉਪਰ ਦਿੱਤੇ ਪ੍ਰਮਾਣਾਂ ਵਿੱਚ ਜਿੰਨੀ ਵਾਰ ਵੀ ਸ੍ਰੀ ਗ੍ਰੰਥ ਸਾਹਿਬ ਦਾ ਜ਼ਿਕਰ ਆਇਆ ਹੈ, 'ਗੁਰੂ' ਪਦ ਤੋਂ ਬਿਨਾਂ 'ਆਦਿ ਗ੍ਰੰਥ' ਦੇ ਰੂਪ ਵਿਚ ਆਯਾ ਹੈ। ਹੁਣ ਸਮਾਚਾਰ ਦੇ ਲੇਖਕ ਆਪ ਹੀ ਵਿਚਾਰ ਲੈਣ ਜੇ 'ਗੁਰੂ' ਪਦ ਨਾਲ ਲਿਖੇ ਜਾਣ ਦਾ ਏਹ ਮਤਲਬ ਹੈ, ਕਿ ਗਰੰਥ ਸਾਹਿਬ ਗੁਰੂ ਹੈ ਤਾਂ ਆਪਦੇ ਹੀ ਵਰਤੇ ਹੋਏ ਤ੍ਰੀਕੇ ਅਨੁਸਾਰ ਗੁਰੂ ਗ੍ਰੰਥ ਸਾਹਿਬ ਨੂੰ "ਗੁਰੂ" ਪਦ ਤੋਂ ਬਿਨਾਂ ਲਿਖੇ ਜਾਣ ਦਾ ਕੀ ਅਰਥ ਹੋਇਆ?

ਹਜ਼ਰਤ! ਜੇ 'ਗੁਰੂ' ਦਾ ਅਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਦਾ ਸੂਚਕ ਹੁੰਦਾ ਤਾਂ ਇਸ ਬਾਣੀ ਦੇ ਬੋਹਿਥ ਨੂੰ ਕੋਈ ਆਦਿ ਗ੍ਰੰਥ ਯਾ ਨਿਰਾ 'ਗ੍ਰੰਥ ਸਾਹਿਬ' ਨਾਂ ਲਿਖਦਾ ਅਤੇ ਜਿਥੇ ਇਸ ਨੂੰ ਗੁਰੂ ਪਦ ਨਾਲ ਲਿਖਿਆ ਗਿਆ ਹੈ ਓਥੇ 'ਗੁਰੂ' ਪਦ ਦਾ ਭਾਵ ਗੁਰੂਆਂ ਦਾ ਰਚਿਆ ਹੋਇਆ ਗ੍ਰੰਥ ਹੈ ਜਿਸ ਦਾ ਗੁਰਿਆਈ ਦੀ ਪਦਵੀ ਨਾਲ ਕੋਈ ਸਬੰਧ ਨਹੀਂ ਹੈ, ਏਸ ਅਰਥ ਦੀ ਪੁਸ਼ਟੀ ਵਰਤਮਾਨ ਸਿੱਖ ਜਗਤ ਦੇ ਉਘੇ ਪ੍ਰਚਾਰਕ ਵਿਦਵਾਨ ਅਤੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਪਹਿਲੇ ਪ੍ਰਿੰਸੀਪਲ ਸ੍ਰਦਾਰ ਗੰਗਾ ਸਿੰਘ ਜੀ ਆਪਣੇ ਮਾਸਕ ਪੱਤ੍ਰ "ਅੰਮ੍ਰਿਤ" ਦੇ ਰਹਿਤ ਨੰਬਰ ਦਸੰਬਰ ੧੯੩੧ ਜਨਵਰੀ ੧੯੩੨ ਜਿਲਦ ੨ ਨੰਬਰ ਇਕ ਤੇ ੨ ਦੇ ਸਫਾ ੧੧੬ ਕਾਲਮ ਪਹਿਲੇ ਸਤਰ ਦੂਜੀ ਤੀਜੀ ਤੇ ਚੌਥੀ ਵਿਚ ਇਉਂ ਕਰਦੇ ਹਨ, – "ਸ੍ਰੀ ਅਤੇ ਸਾਹਿਬ ਆਦਿ ਅੰਤ ਵਿਚ ਅਦਬ ਦੇ ਸ਼ਬਦ ਹਨ, ਗੁਰੂ ਗ੍ਰੰਥ ਦੇ ਅਰਥ ਗੁਰੂਆਂ ਦਾ ਬਣਾਇਆ ਹੋਇਆ ਗ੍ਰੰਥ ਹਨ"।। ਸੋ ਸਿਧ ਹੈ ਕਿ ਜਿਥੋਂ ਤਕ ਗੁਰੂ ਗ੍ਰੰਥ ਸਾਹਿਬ ਦੇ ਨਾਮ ਦਾ ਤਅਲਕ ਹੈ, ਗੁਰੂ ਪਦ ਦਾ ਅਰਥ ਗੁਰਿਆਈ ਦੀ ਪਦਵੀ ਨਾਲ ਕੋਈ ਸਬੰਧ ਨਹੀਂ ਰਖਦਾ। ਸਗੋਂ ਉਸ ਦਾ ਅਰਥ ਸਿਧਾ ਅਤੇ ਸਪਸ਼ਟ ਹੈ ਅਤੇ ਉਹ ਹੈ 'ਗੁਰੂਆਂ ਦਾ ਰਚਿਆ ਹੋਇਆ ਗ੍ਰੰਥ।'

## ਭਾਈ ਚੌਪਾ ਸਿੰਘ ਜੀ

(੫) **ਪ੍ਰਸ਼ਨ** : "ਭਾਈ ਚੌਪਾ ਸਿੰਘ ਜੀ ਕਲਗੀਧਰ ਜੀ ਦੇ ਖਿਡਾਵਿਆਂ ਵਿੱਚ ਇੱਕ ਹੋਏ ਹਨ, ਇਨ੍ਹਾਂ ਦੇ ਲਿਖੇ ਰਹਿਤ ਨਾਮੇ ਵਿਚ ਇੰਜ ਆਇਆ ਹੈ:– "ਆਗਿਆ ਗੁਰੂ ਗ੍ਰੰਥ ਸਾਹਿਬ ਕੀ ਮੰਨਣੀ।"

**ਉੱਤ੍ਰ** : ਇਸ ਪ੍ਰਮਾਣ ਵਿੱਚ ਵੀ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਦਾ ਕੋਈ ਸਵਾਲ ਨਹੀਂ ਹੈ, "ਆਗਿਆ ਗੁਰੂ ਗਰੰਥ ਸਾਹਿਬ ਦੀ ਮੰਨਣੀ" ਦੀ ਥਾਉਂ ਜੇ "ਗੁਰੂ ਗਰੰਥ ਸਾਹਿਬ ਨੂੰ ਗੁਰੂ ਮੰਨਣਾ" ਲਿਖਿਆ ਹੁੰਦਾ ਤਾਂ ਸਮਾਂਚਾਰ ਦਾ ਮਤਲਬ ਕਿਸੇ ਹੱਦ ਤਕ ਸਿੱਧ ਹੋ ਸਕਦਾ ਸੀ, ਪ੍ਰੰਤੂ ਐਸਾ ਨਹੀਂ ਹੈ, ਆਗਿਆ ਗੁਰ ਸਿੱਖਾਂ ਦੀ, ਬਜ਼ੁਰਗਾਂ ਦੀ ਵਿਦਵਾਨਾਂ ਅਤੇ ਸਿਆਣਿਆਂ ਪੁਰਸ਼ਾਂ ਦੀ ਵੀ ਮੰਨਣ ਦੇ ਹੁਕਮ ਮੌਜੂਦ ਹਨ। ਭਾਈ ਸਾਹਿਬ ! ਗੁਰੂ ਗਰੰਥ ਸਾਹਿਬ ਦੇ ਤਅੱਲਕ ਵਿਚ ਜਿਥੇ ਵੀ 'ਆਗਜਾ ਸ਼ਬਦ ਦੀ ਵਰਤੋਂ ਹੋਈ ਹੈ, ਓਥੇ ਹੀ ਉਸਦਾ ਅਰਥ 'ਗੁਰਬਾਣੀ ਦੀ ਲਿਖਤ ਅਨੁਸਾਰ ਅਮਲ ਕਰਨਾਂ ਹੈ। ਸੋ ਏਸ ਪ੍ਰਮਾਣ ਦਾ ਅਰਥ ਗੁਰੂ ਜੀ ਦੇ ਲਿਖਤੀ ਉਪਦੇਸ਼ ਦੇ ਸੱਚੇ ਅਰ ਸੁੱਚੇ, ਸੱਚੇ ਵਿਚ ਸਿੱਖੀ ਜੀਵਨ ਨੂੰ ਢਾਲਣਾ ਹੈ, ਜਿਸ ਤੋਂ ਕੋਈ ਸਿੱਖ ਨਾਂਹ ਨਹੀਂ ਕਰ ਸਕਦਾ।

## ਭਾਈ ਪ੍ਰਹਿਲਾਦ ਸਿੰਘ ਜੀ

(੬) **ਪ੍ਰਸ਼ਨ** : ਭਾਈ ਪ੍ਰਹਿਲਾਦ ਸਿੰਘ ਜੀ ਕਲਗੀਧਰ ਜੀ ਦੇ ਹਜ਼ੂਰੀ ਸਿੱਖਾਂ ਵਿਚੋਂ ਇਕ ਹੋਏ ਹਨ ਇਨ੍ਹਾਂ ਦੇ ਇਕ ਰਹਿਤ ਨਾਮੇਂ ਵਿਚ ਲਿਖਿਆ ਹੈ ਕਿ:–

*"ਅਕਾਲ ਪੁਰਖ ਕੇ ਬਚਨ ਸਿਉ ਪ੍ਰਗਟ ਚਲਾਇਓ ਪੰਥ।*
*ਸਭ ਸਿਖਨ ਕੋ ਬਚਨ ਸਿਓ ਗੁਰੂ ਮਾਨੀਓ ਗਰੰਥ।।" (ਅੰਕ ੩੬)*

**ਉੱਤ੍ਰ** : ਭਾਈ ਸਾਹਿਬ! ਏਸ ਰਹਿਤ-ਨਾਮੇ ਦੇ ਕਰਤਾ ਨੂੰ ਕਲਗੀਧਰ ਜੀ ਦੇ ਹਜ਼ੂਰੀਆਂ ਵਿਚੋਂ ਦਸਦੇ ਹਨ 'ਅਸੀਂ ਨਾਂਹ ਨਹੀਂ ਕਰਦੇ, ਪ੍ਰੰਤੂ ਆਪ ਕਿੱਡੇ ਚਤੁਰ, ਵਿਦਵਾਨ, ਸਮਝ ਵਾਲੇ ਅਤੇ ਸਚਿਆਰ ਸਨ, ਏਸ ਦਾ ਪਤਾ ਆਪ ਦੀ ਇਸ ਸਾਰੀ ਰਚਨਾਂ ਦਾ ਪਾਠ ਕਰਨ ਤੋਂ ਸਹਿਜੇ ਹੀ ਲਗ ਸਕਦਾ ਹੈ।'

ਰਹਿਤ-ਨਾਮੇ ਦੇ ਮੁੱਢ ਵਿਚ ਆਪ ਲਿਖਦੇ ਹਨ, ਕਿ ਏਸ ਰਹਿਤ-ਨਾਮੇ ਦੇ ਲਿਖਣ ਦਾ ਹੁਕਮ ਮੈਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਬਚਲ ਨਗਰ ਵਿਚ ਕੀਤਾ ਹੈ, ਯਥਾ:-

*'ਅਬਚਲ ਨਗਰ ਬੈਠੇ ਗੁਰੂ ਮਨ ਮੇਂ ਕੀਆ ਵਿਚਾਰ।।*
*ਬੋਲਿਆ ਸੱਚਾ ਸਤਿਗੁਰੂ ਮੂਰਤ ਸ੍ਰੀ ਕਰਤਾਰ।। ੧।।*
*ਹੁਕਮ ਹੋਇਆ ਪ੍ਰਹਿਲਾਦ ਸਿੰਘ ਬਿਪ੍ਰਜਾਤ ਹੰਸ ਰਾਇ।*
*ਨਿਕਟ ਬੁਲਾਇਆ ਗੁਰੂ ਜੀ ਲੀਨੋਂ ਕੰਠ ਲਗਾਇ।। ੨।।*
*ਪੰਥ ਚਲਾਇਓ ਜਗਤ ਮੈਂ ਗੁਰ ਨਾਨਕ ਪ੍ਰਸਾਦਿ।।*
*ਰਹਿਤ ਬਤਾਈਐ ਖਾਲਸਾ ਸੁਣੋ ਸਿੰਘ ਪ੍ਰਹਿਲਾਦ।। ੩।।*

ਸੋ ਏਥੇ ਤਾਂ ਲਿਖਦੇ ਹਨ, ਕਿ ਇਹ ਰਹਿਤ-ਨਾਮਾਂ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਨਾਲ ਅਬਚਲ ਨਗਰ ਵਿਖੇ ਲਿਖਿਆ ਗਿਆ ਹੈ ਅਤੇ ਰਹਿਤ-ਨਾਮੇ ਦੀ ਸਮਾਪਤੀ ਵਾਲੇ ਅੰਕ ਵਿਚ ਉਚਰਦੇ ਹਨ ਕਿ ਇਸਦੇ ਲਿਖਨ ਦੀ ਆਗਿਆ ਮੈਨੂੰ ਭਾਈ ਗੁਰਮੁਖ ਸਿੰਘ ਜੀ ਨੇ ਦਿੱਤੀ

*"ਗੁਰਮੁਖ ਸਿੰਘ ਆਗਯਾ ਮੁਹਿ ਦੀਨੀ।।*
*ਰਹਿਤ ਨਾਮਾਂ ਤੁਮ ਲਿਖੋ ਨਵੀਨੀ।।"*

ਏਹ ਗੁਰਮੁਖ ਸਿੰਘ ਜੀ ਕੌਣ ਸਨ, ਕਦੋਂ ਹੋਏ, ਅਤੇ ਪੰਥ ਵਿਚ ਇਨ੍ਹਾਂ ਦੀ ਕੀ ਪਦਵੀ ਸੀ! ਏਨ੍ਹਾਂ ਗੱਲਾਂ ਦਾ ਰਹਿਤ ਨਾਮੇਂ ਵਿਚੋਂ ਕੋਈ ਪਤਾ ਨਹੀਂ ਚਲਦਾ। ਹੁਣ ਇਕ ਪਾਸੇ ਇਸ ਨੂੰ ਦਸਮ ਪਾਤਸ਼ਾਹ ਦੀ ਆਗਜ਼ਾ ਨਾਲ ਲਿਖਿਆ ਗਿਆ ਦਸਿਆ ਹੈ, ਅਤੇ ਦੂਜੇ ਪਾਸੇ ਕਿਸੇ ਬੇਮਲੂਮ ਸਿੱਖ ਭਾਈ ਗੁਰਮੁਖ ਸਿੰਘ ਦੀ ਆਗਯਾ ਨਾਲ। ਭਾਈ ਸਾਹਿਬ ਆਪ ਹੀ ਸੋਚ ਲੈਣ, ਕਿ ਇਸਦਾ ਕੀ ਮਤਲਬ ਹੈ। ਦੂਜੀ ਗੱਲ ਜੇਹੜੀ ਮੈਂ ਏਸ ਰਹਿਤ-ਨਾਮੇ ਦੀ ਬਾਬਤ ਦੱਸਣਾਂ ਚਾਹੁੰਦਾ ਹਾਂ, ਉਹ ਇਹ ਹੈ, ਕਿ ਛੰਦ ੩੦ ਵਿਚ ਤਾਂ ਗਰੰਥ ਨੂੰ ਗੁਰੂ ਮੰਨਣ ਦਾ ਬਚਨ ਲਿਖਿਆ ਗਿਆ, ਪ੍ਰੰਤੂ ਇਸ ਤੋਂ ੬ ਅੰਕ ਪਹਿਲੋਂ ਅਰਥਾਤ ੨੪ ਅੰਕ ਵਿਚ 'ਖਾਲਸੇ' ਨੂੰ "ਗੁਰਾਂ ਦੀ ਪ੍ਰਗਟ ਦੇਹ" ਲਿਖ ਕੇ ਗੁਰੂ ਦੇ ਦਰਸ਼ਨ ਵਾਸਤੇ 'ਖਾਲਸੇ' ਵਿਚ ਹੀ ਖੋਜ ਕਰਨ ਦੀ ਆਗਜ਼ਾ ਦਾ ਆਦੇਸ ਕੀਤਾ ਹੈ ਯਥਾ:-

*'ਗੁਰੂ ਖਾਲਸਾ ਮਾਨੀਐ ਪਰਗਟ ਗੁਰੂ ਕੀ ਦੇਹ।।*
*ਜੋਇ ਸਿੱਖ ਮਿਲਬੋ ਚਹੈ ਖੋਜ ਇਨੋਂ ਮੈ ਲੇਹ।। ੨੪।।'*

ਏਸ ਛੰਦ ਦਾ ਅਰਥ ਸਪਸ਼ਟ ਹੈ, ਕਿ 'ਗੁਰੂ' ਦੀ ਖੋਜ ਦੇਹਧਾਰੀ ਸਿੱਖਾਂ ਦੇ ਸਮੁਦਾਇ ਖਾਲਸੇ ਵਿਚੋਂ ਕਰੇ, ਜਿਸਦਾ ਭਾਵ ਏਹ ਨਿਕਲਦਾ ਹੈ, ਕਿ ਖਾਲਸੇ ਵਿਚੋਂ ਜਿਸ ਵਿਅਕਤੀ ਵਿਚ ਗੁਰੂ ਪਦ ਦੇ ਪੂਰੇ ਲੱਖਣ ਘਟਦੇ ਹੋਣ ਉਸਨੂੰ ਗੁਰੂ ਮੰਨ ਲਿਆ ਜਾਵੇ।

ਏਹ ਦੋਵੇਂ ਪਾਕ ਪ੍ਰਸਪਰ ਵਿਰੋਧੀ ਹਨ। ਏਨ੍ਹਾਂ ਵਿਚੋਂ ਕਿਸਨੂੰ ਸਹੀ ਮੰਨਿਆ ਜਾਵੇ, ਅਤੇ ਕਿਸਨੂੰ ਗ਼ਲਿਤ? ਏਸ ਪ੍ਰਸ਼ਨ ਦਾ ਉਤ੍ਰ ਵੀ 'ਸਮਾਚਾਰ' ਦੇ ਲੇਖਕ ਆਪ ਹੀ ਸੋਚ ਲੈਣ ਕਿ ਕੀ ਹੋਣਾ ਚਾਹੀਦਾ ਹੈ?

ਤੀਜੀ ਗੱਲ ਜੋ ਵਿਚਾਰਯੋਗ ਹੈ, ਉਹ ਏਹ, ਕਿ ਗ੍ਰੰਥ ਨੂੰ ਗੁਰੂ ਮੰਨਣ ਦੇ ਪਿੱਛੋਂ ਫੇਰ ਅੰਕ ੩੮ ਵਿੱਚ ਦੁਬਾਰਾ ਗਰੰਥ ਸਾਹਿਬ ਨੂੰ ਗੁਰਿਆਈ ਦੇਣੀ ਲਿਖੀ ਹੈ।

ਯਥਾ:-

*"ਸਤਿ ਅਕਾਲ ਸ੍ਰੀ ਵਾਹਿਗੁਰੂ ਪਰਮ ਬੀਜ ਏਹ ਮੰਤ।।*
*ਸਭ ਸਿਖਨ ਕੋ ਬਚਨ ਹੈ ਗੁਰੂ ਮਾਨੀਓ ਗਰੰਥ"।।*

ਭਲਾ ਜਦ ਅੰਕ ੩੦ ਵਿੱਚ ਦੱਸਿਆ ਜਾ ਚੁਕਾ ਕਿ ਗ੍ਰੰਥ ਗੁਰੂ ਹੈ, ਤਾਂ ਮੁੜ ਅੰਕ ੩੮ ਵਿਚ ਦੂਜੀ ਵਾਰ ਲਿਖਣ ਦੀ ਲੋੜ ਕਿਉਂ ਪਈ? ਕੀ ਏਸਦਾ ਨਾਉਂ ਪੁਨਰੁਕਤੀ ਦੋਸ਼ ਨਹੀਂ ਹੈ? ਅੰਕ ੨੪ ਅਤੇ ੩੦ ਵਿਚ ਬਦਿਤੋ ਬਿਆਘਾਤ ਦੋਸ਼ (ਬਾਹਮੀ ਮੁਖਾਲਫਤ) ਹੈ, ਅਤੇ ੩੮ ਵਿੱਚ ਪੁਨਰੁਕਤੀ ਦੋਸ਼ ਹੈ। ਚੌਥੀ ਗੱਲ ਜਿਸ ਉੱਤੇ ਵਿਚਾਰ ਕਰਨਾਂ ਨਹੈਤ ਜਰੂਰੀ ਹੈ, ਉਹ ਨੀਉਂ ਹੈ, ਜਿਸਤੇ ਭਾਈ ਪ੍ਰਹਿਲਾਦ ਸਿੰਘ ਜੀ ਨੇ ਇਸ ਰਹਿਤ ਨਾਮੇਂ ਦਾ ਮੰਦਰ ਖੜਾ ਕੀਤਾ ਹੈ ਉਹ ਇਸਦੇ ਸੰਮਤ ਦੀ ਹੈ। ਰਹਿਤ ਨਾਵੇਂ ਵਿਚ ਜੋ ਇਸਦੇ ਲਿਖੇ ਜਾਣ ਦਾ ਸੰਮਤ ਦਿੱਤਾ ਹੈ, ਉਹ ੧੭੫੨ ਬਿ: ਹੈ:-

ਯਥਾ:

*"ਸੰਬਤ ਸਤ੍ਰਾਂ ਸੈ ਭਏ ਬਰਸ ਬਵੰਜਾ ਨਿਹਾਰ।।*
*ਮਾਘ ਵਦੀ ਥਿਤ ਪੰਚਵੀਂ ਰਵੀਵਾਰ ਸੁਭ ਵਾਰ।। ੩੫।।"*

ਏਸ ਸੰਮਤ ਨੂੰ ਇਤਹਾਸ ਦੀ ਕਸਵੱਟੀ ਉਤੇ ਪਰਖਣ ਨਾਲ ਏਸ ਰਹਿਤ ਨਾਵੇਂ ਦਾ ਸਾਰਾ ਪਾਜ ਉੱਘੜ ਜਾਂਦਾ ਹੈ।। ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਅਬਚਲ ਨਗਰ ਵਿਖੇ ਸੰਮਤ ੧੭੬੩ ਬਿ: ਨੂੰ ਪੁਜਦੇ ਹਨ ਅਤੇ ਪ੍ਰਹਿਲਾਦ ਸਿੰਘ ਜੀ ਲਿਖਦੇ ਹਨ, ਕਿ ਗੁਰੂ ਜੀ ਨੇ ਸੰ: ੧੭੫੨ ਨੂੰ ਅਬਿਚਲ ਨਗਰ ਵਿਚ ਬੈਠਿਆਂ ਹੋਇਆਂ ਇਸ ਦੇ ਲਿਖਣ ਦੀ ਆਗਯਾ ਕੀਤੀ। ਇਸ ਵੇਲੇ ਤਕ ਗੁਰੂ ਜੀ ਨੇ ਖਾਲਸਾ ਪੰਥ ਵੀ ਨਹੀਂ ਸੀ ਸਾਜਿਆ। ਪੰਥ ਸਾਜਨਾ ਦਾ ਸੰਮਤ ੧੭੫੬ ਬਿ: ਸਿਧ ਹੈ ਪ੍ਰੰਤੂ ਰਹਿਤ ਨਾਮਾ ੧੭੫੨ ਵਿਚ ਭਾਵ ਪੰਥ ਰਚਨਾਂ ਕਾਲ ਤੋਂ ਵੀ ੪ ਸਾਲ ਪਹਿਲੋਂ ਦਾ ਸਿੱਧ ਹੁੰਦਾ ਹੈ ਅਤੇ ਅਬਿਚਲ ਨਗਰ ਵਿਖੇ ਗੁਰੂ ਜੀ ਸੰਮਤ ੧੭੬੩ ਬਿ: ਵਿੱਚ ਅਰਥਾਤ ਰਹਿਤ ਨਾਮੇਂ ਦੇ ਜਨਮ ਥੋਂ ਪੂਰੇ ੧੧ ਸਾਲ ਬਾਦ ਅਤੇ ਪੰਥ ਦੇ ਜਨਮ ਤੋਂ ੭ ਸਾਲ ਪਿਛੋਂ ਜਾਂਦੇ ਹੈਨ। ਹੁਣ ਪਾਠਕ ਪਿਆਰੇ ਵਿਚਾਰ ਲੈਣ ਕਿ ਇਸ ਰਹਿਤ ਨਾਵੇਂ ਦੀ ਜੜ ਕਿਡੀ ਖੋਖਲੀ ਹੈ ਅਤੇ ਭਾਈ ਪ੍ਰਹਿਲਾਦ ਸਿੰਘ ਨੇ ਜੋ ਕਮਲ ਛਾਣਿਆ ਹੈ ਉਹ ਕੇਡਾ ਅਯੁਕਤ ਅਤੇ ਨਿਰਮੂਲ ਹੈ। ਗੁਰੂ ਜਾਣੇ ਏਨਾਂ ਝੂਠ ਅਤੇ ਨਿਰਮੂਲ ਘਾੜ ਘੜਨ ਦੀ ਪ੍ਰਹਿਲਾਦ ਸਿੰਘ ਜੀ ਨੂੰ ਕੀ ਲੋੜ ਪਈ ਅਤੇ ਗੁਰਮਤ ਨੈਸ਼ਨਲ ਏਜੰਸੀ ਨੇ ਏਸ ਬੇਦਲੀਲੀ ਅਤੇ ਇਤਹਾਸ ਵਿਰੁਧ ਰਚਨਾਂ ਦੇ ਪ੍ਰਕਾਸ਼ਿਤ ਕਰਨ ਵਿਚ ਕੀ ਲਾਭ ਦ੍ਰਿਸ਼ਟੀ ਗੋਚਰ ਰਖਿਆ। ਪਰ ਸਾਨੂੰ ਜੋ ਕੁਛ ਇਸ ਦੇ ਵਿਚੋਂ ਸਮਝ ਆਈ ਹੈ ਉਹ ਇਹ ਹੈ ਕਿ ਏਹ ਰਚਨਾਂ ਪ੍ਰਹਿਲਾਦ ਸਿੰਘ ਦੇ ਨਾਮ ਹੇਠ ਇਕ ਬਨਾਵਟੀ ਰਚਨਾ ਹੈ ਅਤੇ ਇਸਦਾ ਕਰਤਾ ਕੋਈ ਨਵੀਨ ਰੌਸ਼ਨੀ ਦਾ ਅਜੇਹਾ ਸਿੱਖ ਹੈ ਜਿਸਦਾ ਇਤਹਾਸਕ ਸਚਾਈ ਨਾਲ ਸਖਤ ਵਿਰੋਧ ਔਰ ਵਲ ਛਲ ਤੇ ਕਪਟ ਨਾਲ ਪਿਆਰ ਪ੍ਰੀਤਤ ਹੁੰਦਾ ਹੈ।

ਖਾਲਸਾ ਸਮਾਚਾਰ ਦੇ ਐਡੀਟੋਰੀਅਲ ਸਟਾਫ ਵਿੱਚੋਂ ਕਿਸੇ ਵੀ ਸਜਣ ਦੀ ਸ਼ਾਨ ਏਸ ਗੱਲ ਦੀ ਆਗਯਾ ਨਹੀਂ ਦੇਂਦੀ, ਕਿ ਉਸ ਦੀ ਕਲਮ ਦੁਆਰਾ ਅਜੇਹੇ ਅਯੁਕਤ ਅਰ, ਬੇ ਇਤਹਾਸੇ ਪ੍ਰਮਾਣ ਨੂੰ ਅਪਣਾਂ ਪੱਖ ਸਿੱਧ ਕਰਨ ਵਾਸਤੇ ਵਰਤਿਆ ਜਾਏ, ਜੋ 'ਸੱਚ' ਦੀ ਕਸਵੱਟੀ ਤੇ ਜ਼ਰਾ ਭਰ ਵੀ ਨਾਂ ਠਹਿਰ ਸੱਕੇ।

## ਗੁਰ ਬਿਲਾਸ ਪਾਤਸ਼ਾਹੀ ੬

(੭) **ਪ੍ਰਸ਼ਨ** : ਗੁਰ ਬਿਲਾਸ ਪਾਤਸ਼ਾਹੀ ਛੇਵੀਂ ਵਿਚ ਲਿਖਿਆ ਹੈ: ਕਿ:-

*"ਗੁਰੂ ਗਰੰਥ ਕਲਿਜੁਗ ਭਯੋ ਸ੍ਰੀ ਗੁਰੂ ਰੂਪ ਮਹਾਨ।।*
*ਦਸ ਪਾਤਸ਼ਾਹੀ ਰੂਪ ਏਹ ਗੁਰੂ ਗਰੰਥ ਜੀ ਮਾਨ।।*
*ਗੁਰੂ ਦਰਸ ਜਿਹ ਦੇਖਨਾ ਸ੍ਰੀ ਗਰੰਥ ਦਰਸਾਇ।।*
*ਬਾਤ ਕਰਨ ਗੁਰ ਸੋ ਚਹੈ ਪੜ੍ਹੇ ਗਰੰਥ ਮਨ ਲਾਇ।।" —(ਅਧਿਜਾਇ ੪)*

ਪੁਨਾ :

*ਨਿਜ ਮਨ ਇਹੈ ਵਿਚਾਰਤ ਭਏ।*
*ਗੁਰੂ ਗਰੰਥ ਸੇਵਕ ਕਿਹ ਕਏ। —(ਅਧਿਜਾਇ ੪)*

(੭) **ਉੱਤ੍ਰ** : ਪਾਠਕ ਵਿਚਾਰ ਸਕਦੇ ਹਨ, ਕਿ ਛੇਵੀਂ ਪਾਤਸ਼ਾਹੀ ਦੇ ਗੁਰ ਬਿਲਾਸ ਵਿਚ ਦਸਵੇਂ ਗੁਰੂ ਦਾ ਜ਼ਿਕਰ ਹੋਣਾ ਕਿਡੀ ਅਯੁਕਤ ਅਤੇ ਬੇ ਇਤਹਾਸੀ ਗੱਲ ਹੈ। ਛੇਵੀਂ ਪਾਤਸ਼ਾਹੀ ਦੀ ਕਥਾ ਦਾ ਤਾਂ ਏਹ ਪੁਸਤਕ ਹੋਵੇ, ਅਰ ਗੁਰੂ ਗਰੰਥ ਸਾਹਿਬ ਨੂੰ ਲਿਖਿਆ ਜਾਵੇ ਦਸਾਂ ਪਾਤਸ਼ਾਹੀਆਂ ਦਾ ਰੂਪ, ਭਲਾ ਏਹ ਕਿਵੇਂ? ਉਹ ਕੌਣ ਸਮਝ ਵਾਲਾ ਹੈ, ਜੋ ਏਸ ਪ੍ਰਮਾਣ ਤੇ ਅਫਸੋਸ ਦੇ ਚਾਰ ਅੱਥਰੂ ਕੇਰਦਾ ਹੋਇਆ ਲੇਖਕਾਂ ਦੀ ਅਕਲ, ਦਾਨਸ਼, ਅਤੇ ਵਿੱਦਿਯਾ ਦੀ ਦਾਦ ਦਿੱਤੇ ਤੋਂ ਬਿਨਾ ਰਹਿ ਸਕੇ?

## ਮਹਿਮਾ ਪ੍ਰਕਾਸ਼

(੮) **ਪ੍ਰਸ਼ਨ** : ਮਹਿਮਾ ਪ੍ਰਕਾਸ਼ ੧੭੯੮ ਦੇ ਇਕ ਉਤਾਰੇ ਵਿੱਚ ਲਿਖਿਆ ਹੈ ਕਿ:-

"ਸਿਖਾਂ ਨੇ ਪੂਛਾ ਜੋ ਅਬ ਦਰਸ਼ਨ ਕਹਾਂ ਕਰਹਿਂ। ਸਤਿਗੁਰ ਦੀਨ ਦਿਆਲ ਬਚਨ ਕੀਆ, ਜੋ ਦੱਸ ਸਰੂਪ ਹਮਾਰੇ ਪੂਰਨ ਭਏ ਅਬ ਮੇਰੀ ਜਹਗਾ ਗੁਰੂ ਗਰੰਥ ਸਾਹਿਬ ਕੋ ਜਾਨਨਾ, ਜਿਸਨੇ ਮੇਰੇ ਸੇ ਬਾਤ ਕਰਨੀ ਹੋਇ ਤੋ ਆਦ ਗੁਰੂ ਗਰੰਥ ਸਾਹਿਬ ਕਾ ਪਾਠ ਕਰਨਾ। ਮੇਰੇ ਸੇ ਬਾਤਾਂ ਹੋਵੈਗੀ।" (ਸਫਾ ੪੧੦)

**ਉੱਤ੍ਰ** : ਭਾਵੇਂ 'ਸਮਾਚਾਰ' ਨੇ ਮਹਿਮਾ ਪ੍ਰਕਾਸ਼ ਨੂੰ ਸਤਾਰ੍ਹਵੀਂ ਸਦੀ ਦੇ ਅਖੀਰ ਦੀ ਰਚਨਾ ਦਰਸਾਯਾ ਹੈ, ਪ੍ਰੰਤੂ ਇਸਦੇ ਪ੍ਰਮਾਣੀਕ ਗੁਰ ਇਤਿਹਾਸ ਹੋਣ ਦੇ ਵਿਸ਼ਯ ਤੇ, ਕੋਈ ਚਾਨਣਾਂ ਨਹੀਂ ਪਾਇਆ। ਨਾਂ ਹੀ ਏਸਦੇ ਕਰਤਾ ਦਾ ਕੋਈ ਪਤਾ ਦਿੱਤਾ ਹੈ। ਏਹ ਇਕ ਅਪ੍ਰਕਾਸ਼ਿਤ ਪੁਸਤਕ ਹੈ। ਜਿਸਦੀ ਪੰਥ ਦੇ ਕਿਸੇ ਵੀ ਜਥੇ ਵਿੱਚ ਕੋਈ ਪ੍ਰਸਿੱਧੀ ਅਤੇ ਮਨੌਤ ਨਹੀਂ ਹੈ, ਇਸ ਲਈ ਅਜੇਹੇ ਅਪ੍ਰਸਿੱਧ ਅਰ ਬੇ ਮਲੂਮੇ ਪੁਸਤਕ ਦੀ ਸ਼ਹਾਦਤ ਨੂੰ ਨਾਂ ਹੀ ਮੋਤਬਿਰ ਸਮਝਿਆ ਜਾ ਸਕਦਾ ਹੈ, ਅਤੇ ਨਾਂ ਹੀ ਇਸਤੇ ਵਿਚਾਰ ਕਰਨ ਦੀ ਕੋਈ ਜਰੂਰਤ ਹੀ ਭਾਸਦੀ ਹੈ। ਦੂਜੇ ਇਸਦੀ ਪੂਰਵ ਉਕਤ ਇਬਾਰਤ ਵੀ ਪੰਥ ਦੇ ਪ੍ਰਸਿੱਧ ਇਤਹਾਸਕ ਪੁਸਤਕਾਂ ਸੂਰਜ ਪ੍ਰਕਾਸ਼ ਅਰ ਗੁਰ ਬਿਲਾਸ ਆਦਿਕ ਨਾਲ ਨਹੀਂ ਮਿਲਦੀ। ਦਸਮ ਪਾਤਸ਼ਾਹ ਦੇ ਨਦੇੜ ਵਾਲੇ ਭਾਣੇ ਸਮੇਂ ਸੂਰਜ ਪ੍ਰਕਾਸ਼ ਅਤੇ ਗੁਰ ਬਿਲਾਸ ਵਿਚ ਏਸ ਭਾਵ ਦਾ ਕੋਈ ਗੁਰਵਾਕ ਨਹੀਂ ਮਿਲਦਾ, ਜਿਸ ਵਿੱਚ ਦਸਮ ਪਾਤਸ਼ਾਹ ਨੇ ਅਪਣਾਂ ਜਾ-ਨਸ਼ੀਨ ਗੁਰੂ ਗ੍ਰੰਥ ਸਾਹਿਬ ਨੂੰ ਕਿਹਾ ਹੋਵੇ। ਤਾਂ ਤੇ ਏਹ ਸ਼ਹਾਦਤ ਕਿਸੇ ਵੀ ਪਹਿਲੂ ਦੇ ਲਿਹਾਜ਼ ਨਾਲ ਮੰਨੀ ਜਾਣ ਦੇ ਯੋਗ ਨਹੀਂ ਹੈ।

## ਸੂਰਜ ਪ੍ਰਕਾਸ਼

(੯) **ਪ੍ਰਸ਼ਨ** : "ਸੂਰਜ ਪ੍ਰਕਾਸ਼ ਵਿੱਚ ਕਵੀ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਜਿਥੇ ਵੀ ਜ਼ਿਕਰ ਕੀਤਾ ਹੈ, 'ਗੁਰੂ' ਪਦ ਨਾਲ ਵਰਤਿਆ ਹੈ? ਤੇ ਵਿੱਚ ਲਿਖਦੇ ਹਨ:-

*ਦਸ ਅਵਤਾਰ ਗੁਰ ਏਕ ਸਮ ਜਿਉ ਜਾਣੈ ਜੋ ਮੇਰ।*
*ਏਕਾ ਦਸਮ ਗੁਰੂ ਗ੍ਰੰਥ ਜੀ ਬਾਣੀ ਸਤਿਗੁਰ ਹੇਰ।"*

*(ਰੁਤ ੫ ਅੰਸੂ ੧੫ ਅੰਕ ੪-੫)*

**ਉੱਤ੍ਰ** : ਗੁਰੂ ਗਰੰਥ ਸਾਹਿਬ ਨਾਲ 'ਗੁਰੂ' ਪਦ ਵਰਤੇ ਜਾਣ ਤੇ ਅਸੀਂ ਭਲੀ ਪ੍ਰਕਾਰ ਵਿਚਾਰ ਕਰ ਚੁਕੇ ਹਾਂ। ਰਿਹਾ ਸੂਰਜ ਪ੍ਰਕਾਸ਼ ਦੀ ਰੁਤ ੫ ਅੰਸੂ ੧੫ ਅੰਕ ੪-੫ ਦਾ ਪ੍ਰਮਾਣ। ਸੋ 'ਖਾਲਸਾ ਸਮਾਚਾਰ' ਜਿਲਦ ੩੪ ਨੰਬਰ ੧੪ ਫੱਗਣ ੧੩ ਪੰਨਾ ੪ ਕਾਲਮ ੨ ਦੇ ਮੁਤਾਬਕ ਸਾਨੂੰ ਏਸ ਦਾ ਉੱਤ੍ਰ ਦੇਣ ਦੀ ਕੋਈ ਲੋੜ ਨਹੀਂ ਭਾਸਦੀ। ਓਥੇ ਲਿਖਿਆ ਹੈ:-

"ਸੂਰਜ ਪ੍ਰਕਾਸ਼ ਦਾ ਪਾਠ ਕਰਨ ਤੋਂ ਏਹ ਗੱਲ ਸਹਿਜੇ ਹੀ ਮਲੂਮ ਹੋ ਜਾਂਦੀ ਹੈ, ਕਿ ਸੂਰਜ ਪ੍ਰਕਾਸ਼ ਦੇ ਕਰਤਾ ਜੀ ਨੇ ਸੂਰਜ ਪ੍ਰਕਾਸ਼ ਦੀ ਰੁਤ ੪-੫-੬ ਤੇ ਪਹਿਲੇ ਐਨ ਵਿੱਚ ਲਗ ਭਗ ਸਾਰੀ ਦੀ ਸਾਰੀ ਹੀ ਸੌ ਸਾਖੀ ਕਿਧਰੇ ਅਸਲ ਤੇ ਕਿਧਰੇ ਵਾਰਤਕ ਨੂੰ ਅਪਣੀ ਕਵਿਤਾ ਵਿੱਚ ਦਿੱਤਾ ਹੈ। ਇਹ ਸਾਰੀਆਂ ਪੇਸ਼ੀਨ-ਗੋਈਆਂ ਸੌ ਸਾਖੀ ਵਿੱਚੋਂ ਹੀ ਆਈਆਂ ਹਨ। ਸੋ ਇਸ ਤਰ੍ਹਾਂ ਨਾਲ ਏਹ ਦੋ ਗਵਾਹੀਆਂ

ਨਹੀਂ ਇਕ ਹੀ ਗਵਾਹੀ ਸਮਝਣੀ ਚਾਹੀਦੀ ਹੈ।" ਦੂਸਰੇ ਕਾਲਮ ਦੇ ਅਖੀਰ ਵਿੱਚ ਅੰਕ ੧ ਤੋਂ ਫੇਰ ਇਉਂ ਲਿਖਿਆ ਹੈ:- "ਸੌ ਸਾਖੀ ਦੀ ਸਾਖੀ ੭੮ ਵਿੱਚ ਲਿਖਿਆ ਹੈ ਕਿ :-

*ਦਸ ਅਵਤਾਰ ਗੁਰ ਏਕ ਸਮ ਜਿਉ ਜਾਨੇ ਸੋ ਮੇਰ।*
*ਇਕ ਦਸਮਾ ਗੁਰੂ ਗ੍ਰੰਥ ਜੀ ਬਾਣੀ ਸਤਿਗੁਰ ਹੋਰ।*
*ਧੋਇ ਰੁਮਾਲ ਤਬ ਗੁਰ ਗ੍ਰੰਥ ਪਾਹੁਲ ਲੇਵੈ ਦੇਇ।*

(ਪਾਠਕ ਜੀ ਵੇਖ ਸਕਦੇ ਹਨ ਸੌ ਸਾਖੀ ਦੀ ਏਹ ਲਿਖਤ ਕਵੀ ਸੰਤੋਖ ਸਿੰਘ ਜੀ ਨੇ ਸੂਰਜ ਪ੍ਰਕਾਸ਼ ਰੁਤ ੫ ਅੰਸੂ ੧੫ ਵਿਚ ਲੈ ਲਈ ਹੈ।"

## ਹੈਰਾਨੀ

ਹੈਰਾਨੀ ਹੈ, ਕਿ 'ਖਾਲਸਾ ਸਮਾਚਾਰ' ਦੇ ਐਡੀਟਰ ਸਾਹਿਬ ਨੇ ਜਿਲਦ ੩੩ ਨੰਬਰ ੪੫ ਵਿਚ ਏਸੇ ਹੀ ਪ੍ਰਮਾਣ ਨੂੰ ਗਵਾਹੀ ਨੰਬਰ ੨ ਅਤੇ ਗਵਾਹੀ ਨੰਬਰ ੮ ਵਿਚ ਵਖੋ ਵਖ ਦੋ ਥਾਈਂ ਪੇਸ਼ ਕੀਤਾ ਹੈ ਤਾ ਕਿ ਆਪ ਦੇ ਪੱਖ ਦੀ ਇਕ ਗਵਾਹੀ ਹੋਰ ਵਧ ਸੱਕੇ ਪ੍ਰੰਤੂ ਜਿੱਥੇ ਸਾਡੀ ਵਲੋਂ ਇਸ ਨੂੰ ਦੋ ਗਵਾਹੀਆਂ ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ, ਓਥੇ ਲਿਖਦੇ ਹਨ, ਕਿ ਏਹ ਗਵਾਹੀਆਂ ਦੋ ਨਹੀਂ ਸਮਝਣੀਆਂ ਚਾਹੀਦੀਆਂ, ਇਕੋ ਹੀ ਸਮਝਣੀ ਚਾਹੀਦੀ ਹੈ। ਏਸ ਦੋ ਰੁਖੀ ਚਾਲ ਤੋਂ ਪਾਠਕ ਆਪ ਹੀ ਜਾਣ ਸਕਦੇ ਹਨ, ਕਿ 'ਖਾਲਸਾ ਸਮਾਚਾਰ' ਵਲੋਂ ਏਸ ਬਹਿਸ ਵਿਚ ਕਿਸ ਕਦਰ ਨੇਕ ਨੀਯਤੀ ਨਾਲ ਵਿਚਾਰ ਦਾ ਸਿਲਸਿਲਾ ਜਾਰੀ ਹੈ? ਸੋ 'ਸਮਾਚਾਰ' ਦੇ ਅਪਣੇ ਲੇਖ ਅਨੁਸਾਰ ਹੀ ਸੂਰਜ ਪ੍ਰਕਾਸ਼ ਵਾਲੇ ਪ੍ਰਮਾਣ ਦਾ ਉਤ੍ਰ, "ਸੌ ਸਾਖੀ" ਵਾਲੇ ਉਤ੍ਰ ਵਿਚ ਆ ਚੁਕਾ ਹੈ, ਜੋ ਕਿ ਪਾਠਕ ਪਿਛੇ ਪੜ੍ਹ ਚੁਕੇ ਹਨ।

## ਪੰਥ ਪ੍ਰਕਾਸ਼

(੧੦) **ਪ੍ਰਸ਼ਨ** : "ਪੰਥ ਪ੍ਰਕਾਸ਼ ਵਿਚ ਗਿਆਨੀ ਗਿਆਨੀ ਸਿੰਘ ਜੀ ਲਿਖਦੇ ਹਨ, ਕਿ ਹਜ਼ੂਰ ਅਬਚਲ ਨਗਰ ਵਿਚ ਦਸਮ ਪਾਤਸ਼ਾਹ ਜੀ ਦੇ ਸਿਖਾਂ ਤੋਂ ਇਹ ਪੁਛ ਕਰਨ ਤੇ, ਕਿ ਪੰਥ ਨੂੰ ਕਿਸ ਦੇ ਲੜ ਲਾ ਚਲੇ ਹੋ, ਆਪ ਨੇ ਫੁਰਮਾਇਆ ਕਿ: -

*ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ।*
*ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ।*
*ਗੁਰੂ ਗ੍ਰੰਥ ਜੀ ਮਾਨੀਓ ਪ੍ਰਗਟ ਗੁਰਾਂ ਕੀ ਦੇਹ।*
*ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸਬਦ ਮੈ ਲੇਹ।*
*ਜੋ ਦਰਸਯੋ ਚਹਿ ਗੁਰੂ ਕੋ ਸੋ ਦਰਸੈ ਗੁਰ ਗਰੰਥ।*
*ਪੜੈ ਸੁਣੈ ਸੁਆਰਥ ਲਹੈ ਪਰਮਾਰਥ ਕੋ ਪੰਥ। -(ਸੰਮਤ ੧੯੪੬ ਵਾਲਾ)*

**ਉੱਤ੍ਰ** : "ਪੰਥ ਪ੍ਰਕਾਸ਼ ਦੀ ਪਹਿਲੀ ਬੀੜ ਸੰ: ੧੯੩੬ ਬਿ: ਵਿਚ ਦਿੱਲੀ ਪ੍ਰਕਾਸ਼ਿਤ ਹੋਈ ਸੀ, ਦੂਜੀ ੧੯੪੧ ਵਿਚ ਲਾਹੌਰ ਪ੍ਰਕਾਸ਼ਿਤ ਹੋਈ ਅਤੇ ਤੀਜੀ ੧੯੪੬ ਬਿ: ਵਿਚ ਅੰਮ੍ਰਿਤਸਰ ਛਪੀ। "ਆਗਿਆ ਭਈ ਅਕਾਲ" ਵਾਲੇ ਦੋਹਰੇ ੧੯੪੬ ਦੀ ਅੰਮ੍ਰਿਤਸਰ ਵਾਲੀ ਬੀੜ ਵਿਚ ਪ੍ਰਕਾਸ਼ਤਿ ਹੋਏ ਹਨ, ਪ੍ਰੰਤੂ ਪਹਿਲੀਆਂ ਦੋਹਾਂ ਐਡੀਸ਼ਨਾਂ ਵਿਚ ਉਨ੍ਹਾਂ ਦਾ ਨਾਮ ਨਿਸ਼ਾਨ ਤਕ ਵੀ ਨਹੀਂ ਮਿਲਦਾ 'ਖਾਲਸਾ ਸਮਾਚਾਰ' ਨੇ ਵੀ ਆਪਣੇ ਪ੍ਰਮਾਣ ਵਿਚ ੧੯੪੬ ਵਾਲੀ ਬੀੜ ਦਾ ਹੀ ਹਵਾਲਾ ਦਿੱਤਾ ਹੈ, ਦੇਖੋ 'ਖਾਲਸਾ ਸਮਾਚਾਰ' ਦੀ ਜਿਲਦ ੩੩ ਪਰਚਾ ੪੫ ਸਫਾ ੩ ਕਾਲਮ ੨ ਸਤਰ ੧੬। ੧੯੩੬ ਅਤੇ ੧੯੪੧ ਵਾਲੀਆਂ ਬੀੜਾਂ ਵਿਚ ਏਨ੍ਹਾਂ ਦੋਹਰਿਆਂ ਦਾ ਨਾਂ ਪ੍ਰਕਾਸ਼ਿਤ ਹੋਣਾ ਇਹ ਸਿੱਧ ਕਰਦਾ ਹੈ ਕਿ ੧੯੪੬ ਤੋਂ ੧੦ ਸਾਲ, ਨਹੀਂ ਨਹੀਂ, ਪੰਜ ਸਾਲ ਪਹਿਲੋਂ ਤਕ ਗਿਆਨੀ ਗਿਆਨ ਸਿੰਘ ਜੀ ਨੂੰ ਏਨ੍ਹਾਂ ਦੋਹਰਿਆਂ ਦਾ ਗਿਆਨ ਤਕ ਵੀ ਨਹੀਂ ਸੀ।

'ਖਾਲਸਾ ਸਮਾਚਾਰ' ਜਿਲਦ-੩੪ ਪਰਚਾ ੧੧ ਸਫਾ ੫ ਕਾਲਮ ੧ ਵਿਚ ਇਸ ਦਾ ਉੱਤ੍ਰ ਇਹ ਦਿੱਤਾ ਗਿਆ ਹੈ:- ਪੰਥ ਪ੍ਰਕਾਸ਼ ਦੀ ਪਹਿਲੀ ਐਡੀਸ਼ਨ ਸਾਡੇ ਪਾਸ ਮੌਜੂਦ ਨਹੀਂ, ਇਸ ਕਰਕੇ ਉਹਦੀ

ਬਾਬਤ ਅਸੀਂ ਇਸ ਵੇਲੇ ਕੁਛ ਨਹੀਂ ਕਹਿ ਸਕਦੇ। ਪ੍ਰੰਤੂ ਜੋ ਐਡੀਸ਼ਨ ਲਾਹੌਰ ਛਪੀ ਹੈ, ਉਹਦੇ ਵਿਚ ਦਸਮ ਪਾਤਸ਼ਾਹ ਦੇ ਹੁਸੈਨੀ ਯੁਧ ਤੋਂ ਅੱਗੇ ਦੇ ਪ੍ਰਸੰਗ ਨਹੀਂ ਹਨ, ਅਰਥਾਤ ਦਸਮ ਪਾਤਸ਼ਾਹ ਦੇ ਜੀਵਨ ਦਾ ਉਤ੍ਰਾਰਧ ਉਹਦੇ ਵਿਚ ਛਪਿਆ ਹੀ ਨਹੀਂ, ਏਹ ਦੋਹਰਾ ਉਤ੍ਰਾਰਧ ਵਿੱਚ ਹੋਣ ਕਰਕੇ ਉਹਦੇ ਵਿਚ ਆ ਨਹੀਂ ਸੱਕਿਆ। ਦੂਜੇ ਲਾਹੌਰ ਵਾਲੀ ਐਡੀਸ਼ਨ ਗਿਆਨੀ ਜੀ ਦੀ ਮਰਜੀ ਦੇ ਵਿਰੁਧ ਛਪੀ ਹੈ, ਇਹ ਹੀ ਕਾਰਨ ਹੈ, ਕਿ ਉਹਦੇ ਵਿੱਚ ਦਸਮ ਪਾਤਸ਼ਾਹ ਦੇ ਜੋਤੀ ਜੋਤ ਸਮਾਉਣ ਦਾ ਹਾਲ ਨਹੀਂ। ਗਜਾਨੀ ਗਿਆਨ ਸਿੰਘ ਅੰਮ੍ਰਿਤਸਰ ਵਾਲੀ ਐਡੀਸ਼ਨ ਨੂੰ ਦੂਜੀ ਐਡੀਸ਼ਨ ਦਸਦੇ ਹਨ, 'ਇਸ ਦੂਜੀ ਐਡੀਸ਼ਨ ਵਿੱਚ ਏਹ ਦੋਹਰਾ ਮੌਜੂਦ ਹੈ। ਇਹ ਲਿਖਤ ਦਸਦੀ ਹੈ, ਕਿ "ਆਲਿਮ" ਜੀ ਨੇ ਲਾਹੌਰ ਤੇ ਅੰਮ੍ਰਿਤਸਰ ਛਪਿਆ ਪੰਥ ਪ੍ਰਕਾਸ਼ ਵੇਖਿਆ ਨਹੀਂ ਤੇ ਨਾ ਪੜਚੋਲ ਕੀਤੀ ਹੈ ਐਵੇਂ ਹੀ ਲਿਖ ਦਿੱਤਾ ਹੈ ਕਿ ਏਹ ਦੋਹਰਾ ਪੰਥ ਪ੍ਰਕਾਸ਼ ਦੀ ਦੂਜੀ ਐਡੀਸ਼ਨ ਵਿਚ ਨਹੀਂ। ਅਸੀਂ 'ਆਲਿਮ' ਜੀ ਨੂੰ ਪਿਆਰ ਨਾਲ ਬਿਨੈ ਕਰਦੇ ਹਾਂ ਕਿ ਉਹ ਸਿੱਧ ਕਰਨ ਕਿ ਇਹ ਦੋਹਰਾ ਦੂਜੀ ਐਡੀਸ਼ਨ ਵਿੱਚ, ਜਿਸ ਐਡੀਸ਼ਨ ਨੂੰ ਮੁਸੱਨਫ ਦੂਜੀ ਐਡੀਸ਼ਨ ਮੰਨਦਾ ਹੈ, ਉਸ ਵਿੱਚ ਨਹੀਂ ਤੇ ਲਾਹੌਰ ਛਪੀ ਐਡੀਸ਼ਨ ਮੁਕੰਮਲ ਹੈ ਉਸ ਵਿਚ ਏਹ ਦੋਹਰਾ ਨਹੀਂ, ਨਹੀਂ ਤਾਂ ਇਕਬਾਲ ਕਰਨ ਕਿ ਉਨ੍ਹਾਂ ਐਵੇਂ ਕਿਉਂ ਲਿਖਿਆ ਹੈ।

ਸਮਾਚਾਰ ਦੇ ਇਸ-ਸਾਰੇ ਲੇਖ ਦਾ ਸਾਰ ਏਹ ਹੈ ਕਿ ਪਹਿਲੀ ਐਡੀਸ਼ਨ ਵਿਚ ਤਾਂ ਇਸ ਦੋਹਰੇ ਦੀ ਬਾਬਤ ਓਹ ਹਾਲਾਂ ਕੁਛ ਕਹਿ ਨਹੀਂ ਸਕਦੇ ਕਿਉਂਕਿ ਉਹ ਪੋਥੀ ਓਨਾ ਦੇ ਪਾਸ ਮੌਜੂਦ ਨਹੀਂ ਤੇ ਦੂਜੀ ਐਡੀਸ਼ਨ ਨਾ ਮੁਕੰਮਲ ਹੈ ਅਤੇ ਓਹ ਗਿਆਨੀ ਜੀ ਦੀ ਮਰਜੀ ਦੇ ਵਿਰੁਧ ਛਪੀ ਹੈ ਇਸ ਕਰਕੇ ਓਹਦੇ ਵਿਚ ਓਹ ਛਪ ਨਹੀਂ ਸਕਿਆ ਗਿਆਨੀ ਜੀ ਅੰਮ੍ਰਿਤਸਰ ਵਾਲੀ ਬੀੜ ਨੂੰ ਦੂਜੀ ਐਡੀਸ਼ਨ ਮੰਨਦੇ ਹਨ ਜਿਸ ਵਿਚ ਏਹ ਦੋਹਰਾ ਮੌਜੂਦ ਹੈ ਅਖੀਰ ਵਿਚ ਸਾਡੇ ਪਾਸ ਬੜੇ ਹੀ ਪਿਆਰ ਨਾਲ ਇਹ ਬੇਨਤੀ ਕੀਤੀ ਗਈ ਹੈ ਕਿ ਅਸੀਂ ਅੰਮ੍ਰਿਤਸਰ ਵਾਲੀ ਐਡੀਸ਼ਨ ਵਿਚ ਦੋਹਰਿਆਂ ਦਾ ਨਾਂ ਹੋਣਾ ਅਤੇ ਲਾਹੌਰ ਵਾਲੀ ਐਡੀਸ਼ਨ ਦਾ ਮੁਕੰਮਲ ਹੋਣਾਂ ਸਿਧ ਕਰੀਏ।

## ਸਾਡਾ ਉਤ੍ਰ

ਅਸੀਂ ਇਸ ਚੈਲੰਜ ਅਤੇ ਪਿਆਰ ਭਰੀ ਬੇਨਤੀ ਨੂੰ ਪ੍ਰਵਾਨ ਕਰਦੇ ਹੋਏ ਹੇਠ ਲਿਖੀ ਪ੍ਰਾਰਥਨਾ ਕਰਦੇ ਹਾਂ:-

(੧) ਪਹਿਲੀ ਐਡੀਸ਼ਨ ਦਾ ਐਡੀਟਰ 'ਖਾਲਸਾ ਸਮਾਚਾਰ' ਦੇ ਪਾਸ ਨਾਂ ਹੋਣਾਂ ਏਸ ਗਲ ਦਾ ਜਵਾਬ ਨਹੀਂ ਹੋ ਸਕਦਾ ਕਿ "ਇਹ ਦੋਹਰੇ ਉਸ ਵਿਚ ਨਹੀਂ ਹਨ।"

(੨) ਦੂਸਰੀ ਐਡੀਸ਼ਨ ਨੂੰ ਮੁਕੰਮਲ ਸਿਧ ਕਰਨ ਵਾਸਤੇ ਸਾਨੂੰ ਅਪਨੇ ਵਲੋਂ ਕੁਛ ਕਹਿਣ ਦੀ ਲੋੜ ਨਹੀਂ, ਕਿਉਂਕਿ, 'ਸਮਾਚਾਰ' ਦਾ ਆਪਣਾ ਲੇਖ ਹੀ ਇਸਦੇ ਮੁਕੰਮਲ ਹੋਣ ਦੀ ਸ਼ਹਾਦਤ ਦੇਂਦਾ ਹੈ ਦੇਖੋ ਖਾਲਸਾ ਸਮਾਂਚਾਰ ਜਿਲਦ ਚੌਥੀ ਪਰਚਾ ੧੨ ਸਫਾ ੫ ਕਾਲਮ ੨ ਦਾ ਫੁਟ ਨੋਟ ਸਤਰ ੧੧ ਤੋਂ:- "ਸ੍ਰੀ ਮਾਨ ਗਜਾਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ ਵਾਲਿਆਂ ਤੋਂ ਇਕ ਕਾਪੀ ਲਾਹੌਰ ਵਾਲੀ ਮਿਲੀ ਜਿਸ ਵਿਚ ਦਸਮ ਪਾਤਸ਼ਾਹ ਦੇ ਜੋਤੀ ਜੋਤ ਸਮਾਉਣ ਦਾ ਹਾਲ ਹੈ, ਪ੍ਰੰਤੂ ਦੂਜੀ ਐਡੀਸ਼ਨ ਨਾਲੋਂ ੩੦-੩੧ ਪ੍ਰਸੰਗ ਘੱਟ ਹਨ ਇਸ ਕਰਕੇ ਉਹ ਇਸ ਦੇ ਟਾਕਰੇ ਤੇ ਨਾਮੁਕੱਮਲ ਹੈ। ਪਾਠਕ ਵਿਚਾਰ ਕਰ ਸਕਦੇ ਹਨ ਕਿ ੩੦-੩੧ ਪ੍ਰਸੰਗਾਂ ਦੇ ਘੱਟ ਹੋਣ ਨਾਲ ਇਸਦੇ ਮੁਕੰਮਲ ਹੋਣ ਤੇ ਕੋਈ ਅਸਰ ਨਹੀਂ ਪੈ ਸਕਦਾ। ਪਰਚਾ ਨੰ: ੧੧ ਵਿੱਚ ਇਸ ਐਡੀਸ਼ਨ ਦੇ ਨਾਂ ਮੁਕੱਮਲ ਹੋਣ ਵਿੱਚ ਏਹ ਦਲੀਲ ਦਿਤੀ ਗਈ ਸੀ, ਕਿ ਦਸਮ ਪਾਤਸ਼ਾਹੀ ਦੇ ਜੀਵਨ ਦਾ ਉਤ੍ਰਾਰਧ ਉਹਦੇ ਵਿੱਚ ਛਪਿਆ ਨਹੀਂ ਅਤੇ ਉਹਦੇ ਉੱਤਰ ਵਿੱਚ ਦਸਮ ਪਾਤਸ਼ਾਹ ਦੇ ਜੋਤੀ ਜੋਤ ਸਮਾਉਣ ਦਾ ਹਾਲ ਨਹੀਂ, ਪ੍ਰੰਤੂ ਪਰਚਾ ਨੰਬਰ ੧੨ ਵਿੱਚ ਉਸਦਾ ਹਵਾਲਾ ਦੇ ਕੇ ਲਿਖਿਆ ਹੈ ਕਿ ਉਸ ਵਿੱਚ ਦਸਮ ਪਾਤਸ਼ਾਹ ਦੇ ਜੋਤੀ ਜੋਤ ਸਮਾਉਣ ਦਾ ਹਾਲ ਮੌਜੂਦ ਹੈ, ਪਰਚਾ ਨੰਬਰ ੧੨ ਵਿਚ ਲਾਹੌਰ ਵਾਲੀ ਇਕ ਹੋਰ ਕਾਪੀ ਦਾ ਜ਼ਿਕਰ ਕੀਤਾ ਗਿਆ ਹੈ, ਜੋ ਕਿ ਗਿਆਨੀ ਕਰਤਾਰ ਸਿੰਘ ਜੀ ਹੈਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਪਾਸੋਂ ਲੈਕੇ ਵੇਖੀ ਗਈ ਦੱਸੀ ਹੈ। ਸੰਪਾਦਕ 'ਸਮਾਚਾਰ' ਲਿਖਦੇ ਹਨ, ਕਿ "ਓਹਦੇ ਵਿੱਚ ਦਸਮ ਪਾਤਸ਼ਾਹ

ਦਾ ਹਾਲ ਹੁਸੈਨੀ ਜੁੱਧ ਤਕ ਸੀ। ਇਸ ਲਿਖਤ ਤੋਂ ਉਸ ਕਾਪੀ ਦੇ ਇਨਾਂ ਹੀ ਹੋਣ ਤੇ ਅਨੁਮਾਨ ਹੋਇਆ, ਕਿ ਇਸ ਕਾਪੀ ਵਿਚ ਦਸਮ ਪਾਤਸ਼ਾਹ ਦਾ ਹਾਲ ਏਥੋਂ ਤਕ ਹੀ ਹੈ ਜਿਸਤੋਂ ਪਿਛਲੇ ਪਰਚੇ ਵਿੱਚ ਇਸ ਕਾਪੀ ਦਾ ਨਾ ਮੁਕੱਮਲ ਹੋਣਾਂ ਲਿਖਿਆ ਗਿਆ ਸੀ।"

**ਗ਼ਲਤੀ ਦਾ ਇਕਬਾਲ**

'ਖਾਲਸਾ ਸਮਾਚਾਰ' ਦੀਆਂ ਉਤਲੀਆਂ ਸਤ੍ਰਾਂ ਪੜ੍ਹਨ ਤੋਂ ਇਹ ਸਾਫ ਸਿਧ ਹੈ, ਕਿ ਪਰਚਾ ਨੰ: ੧੧ ਵਿਚ ਪੂਰੀ ਖੋਜ ਕਰਨ ਤੋਂ ਬਿਨਾਂ ਹੀ ਓਨ੍ਹਾਂ ਨੇ ਗਿਆਨੀ ਕਰਤਾਰ ਸਿੰਘ ਵਾਲੀ ਕਾਪੀ ਦੇ ਹੌਂਸਲੇ ਤੇ ਸਾਨੂੰ ਚੈਲੰਜ ਦੇ ਦਿੱਤਾ ਸੀ, ਕਿ ਲਾਹੌਰ ਵਾਲੀ ਬੀੜ ਨਾ ਮੁਕੱਮਲ ਹੈ, ਇਸ ਲਈ ਉਸਨੂੰ ਦੂਜੀ ਐਡੀਸ਼ਨ ਨਹੀਂ ਕਿਹਾ ਜਾ ਸਕਦਾ ਅਤੇ ਅੰਮ੍ਰਿਤਸਰ ਵਾਲੀ ਬੀੜ ਹੀ ਦੂਜੀ ਐਡੀਸ਼ਨ ਹੈ, ਜਿਸ ਵਿਚ ਉਹ ਦੋਹਰੇ ਮੌਜੂਦ ਹਨ। ਪਰੰਤੂ ਪ੍ਰਮੇਸ਼ਰ ਭਲਾ ਕਰੇ, ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ ਵਾਲਿਆਂ ਦਾ, ਕਿ ਓਨ੍ਹਾਂ ਕੋਲੋਂ ਪ੍ਰਾਪਤ ਹੋਈ ਲਾਹੌਰ ਐਡੀਸ਼ਨ ਦੀ ਇਕ ਕਾਪੀ ਨੇ ਉਸ ਸਾਰੇ ਲੇਖ ਦਾ ਖੰਡਨ ਕਰ ਦਿੱਤਾ, ਜਿਸ ਵਿਚ ਸਾਨੂੰ ਚੈਲੰਜ ਤੇ ਚੈਲੰਜ ਦਿੱਤਾ ਗਿਆ ਸੀ, ਇਹ ਸਿਧ ਕਰਨ ਵਾਸਤੇ ਕਿ ਲਾਹੌਰ ਵਾਲੀ ਐਡੀਸ਼ਨ ਮੁਕੱਮਲ ਹੈ, ਅਤੇ ਅੰਮ੍ਰਿਤਸਰ ਵਾਲੀ ਐਡੀਸ਼ਨ ਤੀਸਰੀ ਐਡੀਸ਼ਨ ਹੈ। ਹੁਣ 'ਖਾਲਸਾ ਸਮਾਚਾਰ' ਦੇ ਅਪਣੇ ਹੀ ਕਾਲਮਾਂ ਤੋਂ ਓਹ ਗੱਲ ਸਿੱਧ ਹੋ ਗਈ, ਜਿਸਦੇ ਕਾਰਨ ਉਸਦੇ ਸੰਪਾਦਕ ਉਤਾਵਲੇ ਹੋਏ ਹੋਏ ਸਾਡੇ ਤੇ ਦੋਸ ਅਰੋਪਨ ਕਰ ਰਹੇ ਸਨ, ਕਿ ਅਸਾਂ ਲਹੌਰ ਤੇ ਅੰਮ੍ਰਿਤਸਰ ਵਾਲੇ ਪੰਥ ਪ੍ਰਕਾਸ਼ਾਂ ਦੀ ਪੜਚੋਲ ਕਰਨ ਤੋਂ ਬਿਨਾਂ ਹੀ ਲਿਖ ਦਿੱਤਾ ਹੈ, ਕਿ ਇਹ ਦੋਹਰੇ ਪੰਥ ਪ੍ਰਕਾਸ਼ ਦੀ ਦੂਜੀ ਐਡੀਸ਼ਨ ਵਿਚ ਨਹੀਂ ਹਨ। ਵੇਖੋ ਰੱਬ ਦੇ ਭਾਣੇ ਜੇਹੜਾ ਦੋਸ ਸਾਡੇ ਤੇ ਅਰੋਪਦੇ ਸਨ, ਉਸਦੇ ਦੋਸ਼ੀ ਆਪ ਨਿਕਲੇ ਅਤੇ ਜੇਹੜਾ ਇਕਬਾਲ ਸਾਥੋਂ ਕਰਾਣਾਂ ਲੋੜਦੇ ਸਨ,ਉਹ ਆਪਨੂੰ ਹੀ ਪਰਚਾ ਨੰ: ੧੨ ਦੇ ਫੁਟ ਨੋਟ ਵਿਚ ਕਰਨਾਂ ਪਿਆ। ਨਾਂ ਪੜਚੋਲ ਕਰਕੇ ਲਿਖਣ ਦੀ ਜਿਸ ਭੁਲ, ਨਹੀਂ ਨਹੀਂ ਜਿਸ ਕਾਹਲੀ ਦੇ ਕਾਰਨ 'ਸਮਾਚਾਰ' ਦੇ ਐਡੀਟਰ ਸਾਹਿਬ ਨੂੰ ਪਸ਼ੇਮਾਨ ਹੋਣਾ ਪਿਆ ਹੈ ਅਸੀਂ ਉਸਦੀ ਬਾਬਤ ਆਪ ਨਾਲ ਦਿਲੋਂ ਵਜੋਂ ਹਮਦਰਦੀ ਪ੍ਰਗਟ ਕਰਦੇ ਹੋਏ ਆਪਨੂੰ ਇਹ ਪਿਆਰ ਭਰਿਆ ਮਸ਼ਵਰਾ ਦੇਂਦੇ ਹਾਂ ਕਿ ਅਗੋਂ ਨੂੰ ਕਾਹਲੀ ਕਰਨ ਨੂੰ ਅਤੇ ਦੂਜੇ ਤੇ ਦੋਸ਼ ਥੱਪਣ ਤੋਂ ਪਹਿਲਾਂ ਆਦਿ ਗਰੰਥ ਦੇ ਏਸ ਬਚਨ ਨੂੰ ਵੇਖ ਲਿਆ ਕਰਨ:-

*(੧) 'ਫਰੀਦਾ ਜੇ ਤੂ ਅਕਲ ਲਤੀਫ ਕਾਲੇ ਲਿਖ ਨ ਲੇਖ॥*
*ਆਪਨੜੇ ਗਿਰੀਵਾਨ ਮੈ ਸਿਰ ਨੀਵਾਂ ਕਰ ਦੇਖ॥"*

*(ਆਦਿ ਗਰੰਥ ਸਲੋਕ ਫਰੀਦ ਜੀ)*

'ਖਾਲਸਾ ਸਮਾਚਾਰ' ਦੇ ਅਪਣੇ ਲੇਖਾਂ ਦੁਆਰਾ ਹੀ ਏਹ ਗੱਲਾਂ ਸਿਧ ਹਨ:-

(੧) ਪਹਿਲੀ ਐਡੀਸ਼ਨ ਵਿਚ ਏਹ ਦੋਹਰੇ ਮੌਜੂਦ ਨਹੀਂ ਹਨ।
(੨) ਦੂਜੀ ਐਡੀਸ਼ਨ ਮੁਕੱਮਲ ਹੈ, ਤੇ ਉਸ ਵਿਚ ਵੀ ਏਹ ਨਹੀਂ ਹੈਨ।
(੩) ਅੰਮ੍ਰਿਤਸਰ ਵਾਲੀ ਐਡੀਸ਼ਨ ਸਾਡੇ ਪਹਿਲੇ ਲੇਖ ਅਨੁਸਾਰ ਤੀਜੀ ਐਡੀਸ਼ਨ ਹੈ।

## ਖਾਲਸਾ ਕਾਲਜ ਵਾਲੀ ਕਾਪੀ

ਹੁਣ ਲਾਹੌਰ ਵਾਲੀ ਬੀੜ ਨੂੰ ਅਸੀਂ ਖਾਲਸਾ ਕਾਲਜ ਵਾਲੀ ਕਾਪੀ ਦੇ ਨਾਮ ਨਾਲ ਲਿਖਾਂਗੇ। ਪਹਿਲੇ ਦਾਉ ਪੇਚ ਛਡ ਕੇ ਤੇ ਗਿਆਨੀ ਕਰਤਾਰ ਸਿੰਘ ਵਾਲੀ ਕਾਪੀ ਅਰ ਅਪਣੇ ਪਰਚਾ ਨੰਬਰ ੧੧ ਦੇ ਲੇਖਾਂ ਨੂੰ ਰਦ ਸਮਝਕੇ ਹੁਣ 'ਖਾਲਸਾ ਸਮਾਚਾਰ' ਦੇ ਐਡੀਟਰ ਸਾਹਿਬ ਨੇ ਖਾਲਸਾ ਕਾਲਜ ਵਾਲੀ ਕਾਪੀ ਦਾ ਆਸਰਾ ਤੱਕਿਆ ਹੈ। ਆਓ! ਅਸੀਂ ਹੁਣ ਏਹ ਵਖਾਨੇ ਹਾਂ ਕਿ ਇਹ ਕਾਪੀ ਸ੍ਰੀ ਮਾਨ ਜੀ ਦੀ ਕਿਥੋਂ ਤਕ ਸਹੈਤਾ ਕਰਦੀ ਹੈ? ਆਗਜ਼ਾ ਭਈ ਅਕਾਲ ਵਾਲੇ ਦੋਹਰੇ ਆਪ ਇਸ ਵਿਚ ਵੀ ਨਹੀਂ ਵਖਾ ਸਕੇ। ਇਸ ਵਿਚ ਆਪ ਏਨ੍ਹਾਂ ਦੋਹਰਿਆਂ ਦੀ ਬਹਿਸ ਨੂੰ ਛੱਡ ਕੇ ਅਸੂਲ ਦੀ ਬਹਿਸ ਨੂੰ ਲੈਂਦੇ ਹਨ। ਆਪ ਲਿਖਦੇ ਹਨ, "ਲਾਹੌਰ ਵਾਲੀ ਬੀੜ ਦੇ ਸਫਾ ੮੫੭ ਵਿਚ ਲਿਖਿਆ ਹੈ, ਜਦ ਕਲਗੀਧਰ ਜੀ ਜੋਤੀ ਜੋਤ ਸਮਾਉਣ ਲਗੇ, ਤਦ ਖਾਲਸੇ ਨੇ ਬੇਨਤੀ ਕੀਤੀ ਕਿ:-

"ਨਉ ਗੁਰ ਗੁਰ ਉਗਰੀ ਪਕੜਾਈ।
ਅਬ ਹਮ ਓਟ ਕਵਨ ਲਖ ਪਾਈ।
ਸ੍ਰੀ ਗੁਰ ਕਹੀ ਅਕਾਲ ਭਰੋਸੇ।
ਗੁਰੂ ਗ੍ਰੰਥ ਗੁਰ ਕਰ ਉਪਦੇਸੇ।
ਪੰਜ ਸਿੰਘ ਮਿਲ ਬੈਠਹ ਜਹਾਂ।
ਗੁਰੂ ਖ਼ਾਲਸਾ ਹਾਜਰ ਤਹਾਂ।"

ਲਹੌਰ ਵਾਲੀ ਬੀੜ ਦੀ ਏਹ ਲਿਖਤ ਦਸਦੀ ਹੈ, ਕਿ ਲਹੌਰ ਵਾਲੇ ਪੰਥ ਪਰਕਾਸ਼ ਵਿਚ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਗੁਰੂ ਹੋਣ ਨੂੰ ਮੰਨਿਆ ਹੈ।

**ਉੱਤ੍ਰ** : ਖਾਲਸਾ ਕਾਲਜ ਵਾਲੀ ਕਾਪੀ ਵਿਚੋਂ ਦਿੱਤੀਆਂ ਗਈਆਂ ਪੰਗਤੀਆਂ ਦਾ ਅਰਥ ਉਲਟਾ ਕੀਤਾ ਗਿਆ ਹੈ। ਅਰਥ ਸਾਫ ਅਤੇ ਸਿਧਾ ਇਉਂ ਹੈ:-

ਸਿੱਖਾਂ ਨੇ ਪੁਛਿਆ, ਗਰੀਬ ਨਿਵਾਜ। ਨੌ ਗੁਰੂ ਆਪਣੇ ਜੋਤੀ ਜੋਤ ਸਮਾਣ ਦੇ ਸਮੇਂ ਸੰਗਤ ਨੂੰ ਦੇਹਧਾਰੀ ਸਤਿਗੁਰਾਂ ਦੀ ਉਂਗਲੀ ਫੜਾ ਜਾਂਦੇ ਰਹੇ, ਹੁਣ ਦਾਸਾਂ ਨੂੰ ਕੀ ਹੁਕਮ ਹੈ? ਗੁਰੂ ਜੀ ਨੇ ਕਿਹਾ, ਭਾਈ! ਅਕਾਲ ਭਰੋਸੇ, ਅਰਥਾਤ ਮੈਂ ਹਾਲਾਂ ਤੁਹਾਨੂੰ ਅਕਾਲ ਭਰੋਸੇ ਛਡ ਚੱਲਿਆ ਹਾਂ। ਗੁਰੂ ਗਰੰਥ ਸਾਹਿਬ ਵਿਚ ਗੁਰੂ ਪਦ ਦੇ ਲੱਖਣਾਂ ਦਾ ਉਪਦੇਸ਼ ਮੌਜੂਦ ਹੈ, ਉਸਨੂੰ ਵਿਚਾਰਨਾ। ਜਿਥੇ ਪੰਜ ਸਿੰਘ ਮਿਲਕੇ ਬੈਠਣਗੇ, ਖਾਲਸਾ ਜੀ! ਓਥੇ ਹੀ ਗੁਰੂ ਨੂੰ ਹਾਜਰ ਸਮਝਣਾਂ। **ਅਕਾਲ ਭਰੋਸੇ** ਅਤੇ **ਪੰਜ ਪਿਆਰੇ** ਕਹਿਣ ਦਾ ਸਾਫ ਮਤਲਬ ਹੈ, ਕਿ ਏਸ ਜਗਾ ਗੁਰੂ ਜੀ ਨੇ ਗੁਰੂ ਗਰੰਥ ਸਾਹਿਬ ਦੇ ਗੁਰੂ ਹੋਣ ਦਾ ਐਲਾਨ ਨਹੀਂ ਕੀਤਾ, ਵਰਨਾ ਸਾਫ ਕਹਿ ਦੇਂਦੇ, ਕਿ ਖਾਲਸਾ ਜੀ! ਅਸੀਂ ਹੁਣ ਆਪਣੀ ਥਾਂ ਗੁਰੂ ਗਰੰਥ ਸਾਹਿਬ ਨੂੰ ਗੁਰੂ ਥਾਪਦੇ ਹਾਂ। 'ਅਕਾਲ ਭਰੋਸੇ, ਅਤੇ ਪੰਜ ਪਿਆਰੇ ਦੱਸਣ ਦੀ ਕੋਈ ਲੋੜ ਨਹੀਂ ਸੀ। ਪਾਠਕ ਸਮਝ ਸਕਦੇ ਹਨ, ਕਿ 'ਅਕਾਲ ਭਰੋਸੇ ਦਾ ਕੀ ਭਾਵ ਹੈ ਮਤਲਬ ਸਾਫ ਹੈ, ਕਿ ਹਜ਼ੂਰ ਨੇ ਇਕ-ਖਾਸ ਸਮੇਂ ਵਾਸਤੇ ਸਿੱਖਾਂ ਕੋਲੋਂ ਅਲੈਹਦਾ ਹੋਕੇ ਗੁਪਤ ਵਰਤਣਾਂ ਸੀ, ਇਸ ਵਾਸਤੇ ਅਜੇਹੀ ਦਸ਼ਾ ਵਿਚ ਏਹੀ ਕਹਿਣਾ ਬਣਦਾ ਸੀ, ਕਿ ਭਾਈ, ਹਾਲਾਂ ਤੁਹਾਨੂੰ ਰੱਬ ਦੇ-ਆਸਰੇ ਤੇ ਛਡਦਾ ਹਾਂ, ਪਰ ਗੁਰੂ ਗ੍ਰੰਥ ਸਾਹਿਬ ਜੋ ਕਿ ਗੁਰੂਆਂ ਦੇ ਉਪਦੇਸ਼ਾਂ ਦਾ ਸੰਗ੍ਰਹਿ ਹੈ, ਉਸਦਾ ਪਾਠ ਤੇ ਵਿਚਾਰ ਕਰਦੇ ਰਹਿਣਾ, ਅਤੇ ਪ੍ਰਤੱਖ ਰੂਪ ਕਰਕੇ ਮੇਰੀ ਗੈਰ ਹਾਜਰੀ ਦੇ ਸਮੇਂ ਨੂੰ "ਗੁਰੂ ਮੇਰੇ ਸੰਗ ਸਦਾ ਹੈ ਨਾਲੇ" ਦੇ ਵਾਕ-ਅਨੁਸਾਰ ਵਤੀਤ ਕਰਨਾਂ ਅਤੇ ਜੋ ਕੰਮ ਕਰਨਾਂ ਹੋਵੇ ਪੰਜਾਂ ਸਿੱਖਾਂ ਨੇ ਮਿਲਕੇ ਮਸ਼ਵਰਾ (ਗੁਰਮਤਾ) ਕਰ-ਅਰਦਾਸ ਕਰਨੀ, ਗੁਰੂ ਜੀ ਗੁਪਤ ਰੂਪ ਵਿਚ ਹਾਜਰ ਹੋਕੇ ਕਾਰਜ ਰਾਸ ਕਰਨਗੇ। ਇਸਤੋਂ ਸਾਫ ਪ੍ਰਗਟ ਹੈ, ਕਿ ਗੁਰੂ ਜੀ ਨੇ ਹਜ਼ੂਰ ਸਾਹਿਬ ਵਾਲਾ ਕੌਤਕ ਰਚਣ ਸਮੇਂ ਗੁਰਿਆਈ ਬਾਬਤ ਕੋਈ ਖਾਸ ਫੈਸਲਾ ਅਰ ਐਲਾਨ ਹੀਂ ਕੀਤਾ ਅਤੇ ਇਕ ਤ੍ਰੀਕੇ ਨਾਲ ਆਪਣੇ ਗੁਪਤ ਵਰਤਣ ਦਾ ਇਸ਼ਾਰਾ ਕਰਕੇ ਆਪਣਾ ਜਾਨਸ਼ੀਨੁ ਥਾਪਨ ਤੋਂ ਬਿਨਾਂ ਗੁਪਤ ਹੋ ਗਏ। ਇਸ ਸਮੇਂ ਪੰਥ ਨੂੰ ਗੁਰੂ ਦੀ ਬਾਂਹ ਫੜਾਣ ਤੋਂ ਬਿਨਾਂ ਗੁਰੂ ਜੀ ਦੇ ਗੁਪਤ ਹੋਣ ਦਾ ਸਬੂਤ ਪੰਥ ਪ੍ਰਕਾਸ਼ ਦੀ ਉਸ ਐਡੀਸ਼ਨ ਤੋਂ ਪ੍ਰਗਟ ਹੈ ਜੋ ਚੌਥੀ ਵਾਰੀ ਵਜੀਰ ਹਿੰਦ ਪ੍ਰੈਸ ਅੰਮ੍ਰਿਤਸਰ ਵਿਚ ਪ੍ਰਕਾਸ਼ਿਤ ਹੋਈ। ਵੇਖੋ ਨਿਵਾਸ ੪੦ ਪੰਨਾ ੩੪੧ ਸਤਰ ਦੂਜੀ ਤੋਂ:-

## (ਸਿੰਘਾਂ ਦਾ ਰੁਦਨ)

ਕਰ ਰੁਦਨ ਕਹਿ ਸਿੱਖ ਹੇ ਗੁਰੂ ਕਿਤ ਗਏ ਹਮਕੋ ਛੋਰ ਹੈਂ।
ਇਸ ਦੇਸ ਵੇਸ ਪ੍ਰਦੇਸ ਮੈਂ ਅਬ ਕਉਣ ਹਮਾਰਾ ਹੋਰ ਹੈ।
ਕਰ ਦਯਾ ਲਿਆਏ ਜਿਉਂ ਪੰਜਾਬੋਂ ਸੰਗ ਤਿਉਂ ਕਿਉਂ ਨਾਂ ਲੀਆ।
ਅਬ ਗਹੈਂ ਕਿਸਦਾ ਆਸਰਾ ਬੇ ਯੋਗ ਰਾਵਰ ਦੁਖ ਦੀਆ।
ਅਤਿ ਕਸ਼ਟ ਨਸ਼ਟ ਸਮਸ਼ਟ ਕਰ ਪ੍ਰਭ ਮਸ਼ਟ ਕਿਉ ਕਤ ਹ੍ਵੈ ਬਹੈ।
ਬਡ ਆਜਜੈ ਨਿਵਾਜ ਤੁਮਰਾ ਨਾਮ ਸੁਤ ਜਨ ਸਭ ਕਹੈਂ।

ਹਮ ਸਮਾਨ ਆਜਜ਼ ਕੋ ਗੁਨਾਹੀ ਆਪ ਸਦ ਬਖ਼ਸ਼ਿੰਦ ਹੈਂ।
ਅਬ ਦੇਹੁ ਦਰਸ਼ਨ ਛੇਹੁ ਦੁਖ ਨਤ ਲੇਹੁ ਤਨ ਤੇ ਜਿੰਦੁ ਹੈਂ।
ਹਮ ਸ਼ੋਕ ਸਿੰਧਹਿ ਜਾਤ ਬੂਡੇ ਕਢ ਗੁਰੂ ਗਹਿ ਬਾਹਿ ਜੀ।
ਏਹ ਪੰਥ ਬੇੜਾ ਬਿਨ ਮਲਾਹਿ ਪਾਰ ਕੈਸੇ ਪਾਹਿ ਜੀ।
ਜਿਮ ਬਾਗ ਮਾਲੀ ਬਿਨਾ ਪਾਲੀ ਅਜਾ ਬਨ ਮੈਂ ਖੀਨ ਹ੍ਵੈ।
ਜਿਮ ਤੀਆ ਪੀਆ ਬਿਨਾਂ ਦੀਆ ਧਾਮ ਤਨ ਦ੍ਰਿਗ ਹੀਨ ਹ੍ਵੈ।
ਬੇਆਬ ਮਛਰੀ ਸਮ ਸਿਤਾਬ ਅਜਾਬ ਸਿਖਨ ਨਿਹਾਰ ਕੈ।
ਬਹੁ ਧੀਰ ਦੀਨੋ ਦਜਾ ਸਿੰਘ ਉਪਦੇਸ਼-ਨੀਕ ਉਚਾਰ ਕੈ।
ਤਬ ਲੌ ਪਹੁੰਚੇ ਸਾਧੁ ਤਹਿ ਠਾਂ ਚਲ ਪੰਜਾਬੋਂ ਚਾਰ ਹੈਂ।
ਤਿਨ ਤਈਂ ਪਾਂਚ ਕੁ ਕੋਸ ਪੈ **ਗੁਰੂ ਮਿਲੇ ਕਰਤ ਸਿਕਾਰ ਹੈਂ।**
ਉਨ ਪੇਖ ਅਬਚਲ ਨਗਰ ਬਜਾਕੁਲ ਸਗਰ ਸਿੰਘਹਿ ਬੂਝਯੋ।
ਤਬ ਕਹਯੋ ਸਿੰਘਨ ਗੁਰੂ ਜੀ ਪ੍ਰਲੋਕ ਗਮਨੇ ਗੁਝਯੋ।
ਫਿਰ ਕਹਯੋ ਸੰਤਹਿ ਕੂਰ ਕਹਿਹੌ ਮਿਲੇ ਹਮ ਕੋ ਸੋ ਅਬੈ।
ਅਸਵਾਰ ਬਾਜ ਕੁਮੈਤ ਪੈ ਸਿਤ ਬਾਜ ਕਰ ਪਰ ਥਾ ਫਬੈ।
ਸੁਨ ਸਿੰਘਨ ਅਚਰਜ ਮਾਨ ਹੇਰਯੋ ਜੌ ਤਬੇਲਾ ਜਾਇ ਹੈ।
ਨਹਿ ਅਸ੍ਵ ਕਾਠੀ ਸ੍ਵਾਨ ਬਗੁਲਾ ਬਾਜ ਸਿਤ ਤਿਸ ਥਾਇ ਹੈ।
ਤਬ ਧਾਰ ਨਿਸਚੈ ਕਹਿਯੋ ਸਿੰਘੋ ਚਰਤ ਗੁਰੂ ਇਹ ਕਿਆ ਕੀਓ।
ਹਮ ਤਈ ਏਕਲ ਛੋਰ ਧੋਖਾ ਦੈ ਸੁ ਪੰਥਾ ਅਨ ਲੀਓ।'

**ਪਾਠਕ ਸਜਨੋਂ**

'ਖਾਲਸਾ ਸਮਾਚਾਰ' ਦੇ ਆਪਣੇ ਪ੍ਰੈਸ ਵਿਚ ਛਪੇ ਹੋਏ ਪੰਥ ਪ੍ਰਕਾਸ਼ ਦੇ, ਉਪਰ ਅੰਕਿਤ ਕੀਤੇ ਤੰਦਾਂ ਵਿਚੋਂ ਸਪਸ਼ਟ ਹੈ ਕਿ ਗੁਰੂ ਜੀ ਅਬਚਲ ਨਗਰ ਵਿਚ ਜੋਤੀ ਜੋਤ ਨਹੀਂ ਸਮਾਏ, ਅਤੇ ਨਾਂ ਹੀ ਉਨ੍ਹਾਂ ਨੇ ਕਿਸੇ ਨੂੰ ਗੁਰੂ ਥਾਪਿਆ, ਕਿਉਂਕਿ ਗੁਰੂ ਸਥਾਪਨ ਕਰਨ ਦੀ ਮ੍ਰਯਾਦਾ ਜੋਤੀ ਜੋਤ ਸਮਾਣ ਦੇ ਸਮੇਂ ਹੀ ਹੋਣ ਦਾ ਦਸਤੂਰ ਸੀ। ਤਾਹੀਂ ਤਾਂ ਸਿੱਖਾਂ ਨੇ ਹਜ਼ੂਰ ਦੇ ਗੁਪਤ ਹੋਣ ਤੋਂ ਪਿਛੋਂ ਅਪਨਿਆਂ ਕੀਰਨਿਆਂ ਵਿਚ ਏਸਤ੍ਰਾਂ ਦੇ ਵੈਣ ਪਾਏ ਕਿ ਪੰਥ ਦਾ ਬੇੜਾ ਮਲਾਹ ਤੋਂ ਬਿਨਾਂ ਕਿਵੇਂ ਪਾਰ ਪਏਗਾ? ਅਖੀਰ ਵਿਚ ਪੰਜਾਬੀ ਸਾਧਾਂ ਦੇ ਏਹ ਦੱਸਣ ਤੇ ਕਿ ਗੁਰੂ ਜੀ ਉਨ੍ਹਾਂ ਨੂੰ ਅੱਜ ਹੀ ਕੁਮੈਤ ਘੋੜੇ ਤੇ ਅਸਵਾਰ ਹੋਏ ਜੰਗਲ ਵਿਚ ਮਿਲੇ ਹਨ, ਅਤੇ ਅਸਤਬਲ ਵਿੱਚ ਕੁਮੈਤ ਘੋੜਾ ਨਾਂ ਮਿਲਨ ਤੇ ਸਿੱਖਾਂ ਨੂੰ ਨਿਸਚਾ ਹੋ ਗਿਆ ਕਿ ਗੁਰੂ ਜੀ ਜੋਤੀ ਜੋਤ ਨਹੀਂ ਸਮਾਏ। ਏਹ ਉਨ੍ਹਾਂ ਦਾ ਕੋਈ ਗੁਪਤ ਚਰਿਤ ਹੈ। ਜਿਸ ਦੁਆਰਾ ਸਾਡੇ ਤੇ ਅਪਣੀ ਮਾਇਆ ਦਾ ਜਾਲ ਪਾਕੇ ਗੁਪਤ ਹੋ ਸਾਨੂੰ ਇਕੱਲਿਆਂ ਛੱਡ ਰਾਹੇ ਪਏ ਹਨ 'ਖਾਲਸਾ ਸਮਾਚਾਰ' ਦੇ ਸੰਪਾਦਕ ਸਾਹਿਬ ਅਪਣੇ ਛਾਪੇ ਖਾਨੇ ਦੇ ਛਪੇ ਹੋਏ ਪੰਥ ਪ੍ਰਕਾਸ਼ ਵਿਚੋਂ ਸਾਡੇ ਉਤਲੇ ਲੇਖ ਦੀ ਤਸਦੀਕ ਕਰ ਸਕਦੇ ਹਨ।

ਸੋ ਹੁਣ ਏਸ ਗੱਲ ਦੇ ਸਿੱਧ ਹੋਣ ਵਿਚ ਕੋਈ ਕਸਰ ਨਹੀਂ ਰਹੀ, ਕਿ ਖਾਲਸਾ ਕਾਲਜ ਵਾਲਾ ਪੰਥ ਪਕਾਸ਼ ਵੀ 'ਸਮਾਚਾਰ' ਦੀ ਸਹੈਤਾ ਨਹੀਂ ਕਰਦਾ ਸਗੋਂ ਉਸਦੇ ਦਿੱਤੇ ਹੋਏ ਹਵਾਲੇ ਦੁਆਰਾ ਸਿੱਧ ਹੈ, ਕਿ ਗੁਰੂ ਗੋਬਿੰਦ ਸਿੰਘ ਜੀ ਨੇ ਨਦੇੜ ਵਿਖੇ ਗੁਰਿਆਈ ਦੀ ਰਸਮ ਅਦਾ ਹੀ ਨਹੀਂ ਕੀਤੀ ਸਗੋਂ ਖਾਲਸੇ ਨੂੰ ਅਕਾਲ ਆਸਰੇ ਸੌਂਪ ਤੇ ਗੁਰਬਾਣੀ ਵਿਚਾਰ ਦੀ ਹਦੈਤ ਕਰਕੇ ਗੁਪਤ ਹੋ ਗਏ। ਸੋ ਐਡੀਟ੍ਰ 'ਖਾਲਸਾ ਸਮਾਚਾਰ' ਦਾ ਏਹ ਲਿਖਣਾ ਕਿ ਲਹੌਰ ਵਾਲੀ ਬੀੜ ਵਿਚ 'ਆਗਯਾ ਭਈ ਅਕਾਲ' ਦੇ ਦੋਹਰਿਆਂ ਵਾਲੇ ਅਸੂਲ ਨੂੰ ਮੰਨਿਆ ਗਿਆ ਹੈ ਗ਼ਲਿਤ ਅਰ ਨਿਰਮੂਲ ਹੈ।

'ਸਮਾਚਾਰ' ਦਾ ਏਹ ਲੇਖ, ਕਿ 'ਅਜ ਤੋਂ ੧੪੦ ਸਾਲ ਪਹਿਲੋਂ ਦੇ ਸਬੂਤ ਅਰਥਾਤ ਗਿਆਨੀ ਗਿਆਨ ਸਿੰਘ ਜੀ ਦੇ ਪੰਥ ਪਕਾਸ਼ ਰਚਣ ਤੋਂ ਕੋਈ ੯੦ ਸਾਲ ਪਹਿਲੋਂ ਦੀਆਂ ਲਿਖਤਾਂ ਵਿਚ (ਇਸ

ਦੋਹਰੇ ਦਾ) ਹੋਣਾਂ ਦਿਖਾ ਚੁਕੇ ਹਾਂ" ਵਿਚਾਰ ਗੋਚਰਾ ਰਹਿ ਗਿਆ। ਪਾਠਕ ਇਸ ਵਿਸ਼ਜ ਵਿਚ 'ਖਾਲਸਾ ਸਮਾਚਾਰ' ਦੀ ਸਾਰੀ ਫਾਇਲ ਨੂੰ ਫੋਲ ਕੇ ਵੇਖਣ ਆਪ ਨੂੰ ਕੋਈ ਵੀ ਅਜੇਹਾ ਪ੍ਰਮਾਣ ਨਹੀਂ ਮਿਲੇਗਾ, ਜੋ ਸਮਾਚਾਰ ਦੇ ਇਸ ਲੇਖ ਨੂੰ ਸਹੀ ਸਾਬਤ ਕਰ ਸਕੇ। ਹਾਂ! ਇਸ ਭਾਵ ਦੇ ਦੋਹਰੇ ਜੋ ਆਪਨੇ ਰਹਿਤ-ਨਾਮਾਂ ਭਾਈ ਪ੍ਰਹਿਲਾਦ ਸਿੰਘ ਅਤੇ ਸੌ ਸਾਖੀ ਵਿਚੋਂ ਵਖਾਏ ਸਨ, ਹੋ ਸਕਦਾ ਹੈ, ਕਿ ਆਪ ਦਾ ਇਸ਼ਾਰਾ ਉਨ੍ਹਾਂ ਵਲ ਹੋਵੇ, ਪਰ ਏਸ ਪ੍ਰਕਰਣ ਵਿਚ ਹੀ ਪਿਛੇ ਅਸੀਂ ਭਲੀ ਪ੍ਰਕਾਰ ਉਨ੍ਹਾਂ ਸਾਰਿਆਂ ਦਾ ਕੀਰਤਨ ਸੋਹਿਲਾ ਪੜ੍ਹ ਚੁਕੇ ਹਾਂ, ਜਿਸਦਾ ਪਾਠ ਸਾਡੇ ਖੋਜੀ ਪਾਠਕ ਵੀ ਕਰ ਚੁਕੇ ਹਨ, ਅਤੇ 'ਖਾਲਸਾ ਸਮਾਚਾਰ' ਦੇ ਸੰਪਾਦਕ ਜੀ ਵੀ ਉਸਦੇ ਪਾਠ ਦਾ ਲੁਤਫ ਉਠਾ ਚੁਕੇ ਹੋਸਨ।

### ਨੁਕਤੇ ਦੀ ਗੱਲ

ਪਾਠਕ ਏਹ ਚੰਗੀ ਤਰਾਂ ਵੇਖ ਚੁਕੇ ਹਨ, ਕਿ ਪੰਥ ਪ੍ਰਕਾਸ਼ ਵਾਲੇ ਦੋਹਰਿਆਂ ਦੀ ਪੁਜ਼ੀਸ਼ਨ ਕੇਡੀ ਕਮਜ਼ੋਰ ਅਤੇ ਅਯੁਕਤ ਹੈ?

ਪਰ ਜੇ ਖਾਲਸਾ 'ਸਮਾਚਾਰ' ਦੇ ਐਡੀਟਰ ਜੀ ਨੂੰ ਖੁਸ਼ ਕਰਨ ਲਈ ਅਸੀਂ ਥੋੜੀ ਦੇਰ ਵਾਸਤੇ ਮੰਨ ਵੀ ਲਈਏ ਕਿ ਏਹ ਦੋਹਰੇ ਹਜ਼ਾਰਾਂ ਗ੍ਰੰਥਾ ਵਿਚ ਮੌਜੂਦ ਹਨ, ਤਦ ਵੀ ਏਹ ਪ੍ਰਮਾਣੀਕ ਨਹੀਂ ਮੰਨੇ ਜਾ ਸਕਦੇ, ਕਿਉਂਕਿ ਦਸਮ ਪਾਤਸ਼ਾਹ ਜੀ ਦੇ ਮੁਖੋਂ ਉਚਾਰਨ ਹੋਏ ਹੋਏ ਹੋਣ ਦੇ ਸਬੱਬ ਏਨ੍ਹਾਂ ਦਾ ਦਸਮੇਸ਼ ਬਾਣੀ ਦੇ ਸੰਗ੍ਰਹ ਸ੍ਰੀ ਦਸਮ ਗ੍ਰੰਥ ਵਿਚ ਦਰਜ ਹੋਣਾ ਏਨਾਂ ਹੀ ਜਰੂਰੀ ਸੀ, ਜਿਨਾਂ ਕਿ, ਜਾਪ, ਅਕਾਲ ਉਸਤਤ, ਬਚਿਤ੍ਰ ਨਾਟਕ ਅਤੇ ਸਵੱਯੇ ਆਦਿਕ ਗੁਰਬਾਣੀਆਂ ਦਾ। ਤਾਂਤੇ ਕੇਵਲ ਦਸਮ ਗ੍ਰੰਥ ਵਿਚ ਹੀ ਏਨ੍ਹਾਂ ਦਾ ਨਾ ਮਿਲਨਾਂ ਏਸ ਗੱਲ ਦੇ ਸਿਧ ਕਰਨ ਲਈ ਕਾਫੀ ਹੈ, ਅਤੇ ਗੁਰ ਸਿੱਖਾਂ ਨੂੰ ਇਸਤੇ ਨਿਸਚਾ ਹੋਣਾ ਚਾਹੀਦਾ ਹੈ, ਕਿ ਏਹ ਦੋਹਰੇ ਸ੍ਰੀ ਮੁਖ ਵਾਕ ਪਾਤਸ਼ਾਹੀ ੧੦ ਨਹੀਂ ਹਨ।

### ਇਤਹਾਸ ਗੁਰੂ ਖਾਲਸਾ

**(੧੧) ਪ੍ਰਸ਼ਨ** : 'ਇਤਹਾਸ ਗੁਰੂ ਖਾਲਸਾ' ਸ੍ਰੀ ਵੈਂਕਟੇਸ਼੍ਵਰ ਪ੍ਰੈਸ ਬੰਬੇ ਵਾਲਾ ਹਿੰਦੀ, ਇਸਦੇ ਲੇਖਕ ਸਿੰਘ ਸਭਾ ਵਾਲੇ ਨਹੀਂ ਹਨ, ਪਰ ਨਿਰਮਲੇ ਸੰਪ੍ਰਦਾਇ ਅਨੁਯਾਈ ਸੰਤ ਜੀ ਸਨ। ਇਹ ਲਿਖਦੇ ਹਨ ਕਿ ਕਲਗੀਧਰ ਜੀ ਨੇ ਸਿੱਖਾਂ ਨੂੰ ਹੁਕਮ ਦਿੱਤਾ ਕਿ:- "ਅਕਾਲ ਪੁਰਖ, ਗੁਰੂ ਗ੍ਰੰਥ, ਤਥਾ ਗੁਰੂ ਖਾਲਸਾ ਇਨ ਉਪਾਸਨੀਯ ਤੀਨੋ ਕੇ ਸਿਵਾਇ ਤ੍ਰੈ ਲੋਕੀ ਕੇ ਤੁਛ ਜਾਨਣਾ, ਆਪ ਲੋਗੋਂ ਕਾ ਮੁਖ ਧਰਮ ਹੈ।।"

**ਉੱਤ੍ਰ:** ਏਸ ਪ੍ਰਮਾਣ ਦੁਆਰਾ ਗੁਰੂ ਗੋਬਿੰਦ ਸਿੰਘ ਜੀ ਦੇ ਏਸ ਹੁਕਮ ਤੇ ਕੋਈ ਰੋਸ਼ਨੀ ਨਹੀਂ ਪੈਂਦੀ, ਕਿ ਗ੍ਰੰਥ, ਗੁਰੂ ਹੈ, ਦੇਵੀ ਦੇਵਤਿਆਂ ਨਾਲੋਂ ਸਰਬ ਸ਼੍ਰੋਮਣੀ ਤੇ ਸਰਵੋਪਰੀ ਉਪਾਸ਼ਨਾ ਯੋਗ ਅਕਾਲ ਪੁਰਖ ਹੈ, ਧਾਰਮਕ ਗ੍ਰੰਥਾਂ ਵਿਚੋਂ ਸਰਵ ਪ੍ਰਧਾਨ ਗੁਰੂ ਗ੍ਰੰਥ ਸਾਹਿਬ ਅਦਬ ਯੋਗ ਹੈ, ਅਤੇ ਬ੍ਰਾਦਰੀ ਦੇ ਵਿਚਾਰ ਅਨੁਸਾਰ ਸਭ ਤੋਂ ਉਚਾ ਦਰਜਾ ਗੁਰੂ ਜੀ ਦੇ ਸਜਾਏ ਹੋਏ ਖਾਲਸੇ ਦਾ ਹੈ। ਪੂਰਵੋਕਤ ਪ੍ਰਮਾਣ ਦਾ ਏਹ ਸਪਸ਼ਟ ਭਾਵ ਨਜ਼ਰ ਆ ਰਿਹਾ ਹੈ। ਸਮਾਚਾਰ ਦਾ ਮਤਲਬ ਏਥੇ ਤਾਂ ਸਿਧ ਹੋ ਸਕਦਾ ਸੀ ਜੇ ਗੁਰੂ ਜੀ ਦਾ ਹੁਕਮ ਸਾਫ ਏਸਤਰ੍ਹਾਂ ਹੁੰਦਾ "ਸ੍ਰੀ ਗੁਰੂ ਗ੍ਰੰਥ ਸਾਹਿਬ ਹਮਾਰੇ ਉਤ੍ਰਾਧਿਕਾਰੀ ਹੈਂ ਇਸ ਲੀਏ ਇਨ ਕੇ ਅਤਰਿਕਤ ਔਰ ਕਿਸੀ ਦੇਹਧਾਰੀ ਕੋ ਗੁਰੂ ਨਹੀਂ ਮਾਂਨਨਾਂ"। ਪਰ ਐਸਾ ਨ ਹੋਣ ਦੇ ਕਾਰਨ 'ਸਮਾਚਾਰ' ਦਾ ਏਹ ਵਾਰ ਵੀ ਖਾਲੀ ਹੀ ਗਿਆ।

### ਅੰਗ੍ਰੇਜ਼ਾਂ ਦੇ ਪੁਸਤਕ

**(੧੨) ਪ੍ਰਸ਼ਨ** : ਇਸ ਤੋਂ ਛੁਟ ਅਠਾਰਾਂ ਸੌ ਈਸਵੀ ਦੇ ਕਰੀਬ ਤੋਂ ਸਿੱਖਾਂ ਬਾਬਤ ਅੰਗ੍ਰੇਜ਼ਾਂ ਵਲੋਂ ਜੋ ਇਤਿਹਾਸ ਲਿਖੇ ਗਏ। ਕਨਿੰਘਮ ਮੈਕਾਲਫ ਆਦਕ ਦੇ ਉਨ੍ਹਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਮਿਲਨੀ ਲਿਖੀ ਹੈ।।

**ਉੱਤ੍ਰ** : ਅੰਗ੍ਰੇਜ਼ ਮੁਸਨਫਾਂ ਦੇ ਇਤਹਾਸਾਂ ਨੂੰ ਇਸ ਮੁਕੱਦਮੇ ਵਾਸਤੇ ਬਤੌਰ ਗਵਾਹ ਤਲਬ ਕਰਨਾ ਸਿੱਖ ਤਵਾਰੀਖੀ ਲਿਟਰੇਚਰ ਦੀ ਤੌਹੀਨ ਕਰਨ ਦੇ ਤੁਲ ਹੋਵੇਗਾ। ਵਿਚਾਰ ਯੋਗ ਵਿਸ਼ਜ ਹੈ, ਕਿ ਮਿਸਟਰ ਮੈਕਾਲਫ ਅਤੇ ਕਨਿੰਘਮ ਵਗੈਰਾ ਮੁਨੱਸਫ ਸ੍ਰਕਾਰੀ ਕਰਮਚਾਰੀ ਸਨ, ਉਨ੍ਹਾਂ ਨੂੰ ਕਿਧਰ ਦੀ ਪਈ ਸੀ,

ਕਿ ਉਨ੍ਹਾਂ ਨੇ ਹੋਰ ਸਭ ਸ੍ਰਕਾਰੀ ਕੰਮ ਛਡ ਕੇ ਅਪਣੇ ਕੀਮਤੀ ਦਿਮਾਗ਼ ਅਤੇ ਅਮੋਲਕ ਸਮੇਂ ਨੂੰ ਇਕ ਗ਼ੈਰ ਕੌਮ ਅਤੇ ਗ਼ੈਰ ਈਸਾਈ ਹਿੰਦੁਸਤਾਨੀ ਮਜ਼੍ਹਬ ਦੇ ਇਤਹਾਸ ਲਿਖਣ ਤੇ ਖਰਚ ਕੀਤਾ? ਇਸ ਦਾ ਜਵਾਬ ਸਿਆਣੇ ਆਦਮੀ ਖੁਦ ਹੀ ਸਮਝ ਸਕਦੇ ਹਨ, ਕਿ ਕੀ ਹੋ ਸਕਦਾ ਹੈ ਦਸੋ! ਉਹ ਕੇਹੜੀ ਹਕੂਮਤ ਹੈ ਜੋ ਆਪਣੇ ਰਾਜ ਨੂੰ ਅਟਲ ਰਖਣ ਵਾਸਤੇ ਗ਼ੁਲਾਮ ਕੌਮਾਂ ਉਤੇ ਸਾਮ ਦਾਮ ਭੇਦ ਅਤੇ ਡੰਨ ਦੀ ਨੀਤੀ ਨੂੰ ਨਹੀਂ ਵਰਤਦੀ? "ਡੀਵਾਈਡ ਐਂਡ ਰੂਲ" (ਪਾੜੋ ਤੇ ਰਾਜ ਕਰੋ) ਰਾਜ ਨੀਤੀ ਦਾ ਇਕ ਜਗਤ ਪ੍ਰਸਿਧ ਅਤੇ ਮੰਨਿਆਂ ਪਰਮੰਨਿਆਂ ਸਿਧਾਂਤ ਹੈ। ਤਾਂ ਕੀ ਅੰਗ੍ਰੇਜ਼ ਮੁਦੱਬਰ ਇਸਤੋਂ ਬੇਖਬਰ ਸਨ? ਉਨ੍ਹਾਂ ਨੂੰ ਸਿੱਖਾਂ ਦੀ ਜੰਗਜੂ ਅਤੇ ਬਹਾਦਰ ਕੌਮ ਦਾ ਕੰਡਾ ਭਲਾ ਨਹੀਂ ਰੜਕਦਾ ਸੀ? ਕੀ ਉਨ੍ਹਾਂ ਨੂੰ ਅਪਣੇ ਗੁਰੂ ਮਿਸਟਰ ਮਾਰਟਨ ਲੂਥਰ ਦੀ ਅੰਜੀਲ ਗੁਰੂ ਵਾਲੀ ਥਿਊਰੀ ਦਾ ਤਜਰਬਾ ਭੁਲ ਗਿਆ ਸੀ? ਸਿੱਖਾਂ ਉਤੇ ਏਸੇ ਹੀ ਥਿਊਰੀ ਨੂੰ ਵਰਤਕੇ ਓਨ੍ਹਾਂ ਦੀਆਂ ਸ਼ਕਤੀਆਂ ਦੇ ਅਸਰ ਤੋਂ ਅਸੀਂ ਅਪਣੇ ਤਖਤੇ ਨੂੰ ਬੇਖੌਫ ਅਤੇ ਸੁਰਖਯਤ ਰਖ ਸਕਦੇ ਹਾਂ? ਏਸ ਪ੍ਰਸ਼ਨ ਦੇ ਉਤ੍ਰ ਵਿਚ ਉਨ੍ਹਾਂ ਦੇ ਅੰਦਰੋਂ 'ਹਾਂ ਹੋ ਸਕਦਾ ਹੈ' ਦੀ ਆਵਾਜ਼ ਆਈ, ਜਿਸਦੀ ਆਸ ਤੇ ਉਨ੍ਹਾਂ ਨੇ ਕਲਮ ਉਠਾਈ, ਅਰ ਉਸਦੀ ਨੋਕ ਦੀਆਂ ਲਕੀਰਾਂ ਨਾਲ ਉਹ ਕੁਛ ਕਰ ਵਖਾਇਆ ਜੋ ਉਨ੍ਹਾਂ ਦੀਆਂ ਖਾਹਸ਼ਾਂ ਦੇ ਮੁਤਾਬਕ ਸੀ। ਸਿੱਖ ਤੇ ਹਿੰਦੂ ਦਾ ਸਵਾਲ ਪੈਦਾ ਹੋ ਗਿਆ। ਸਿੱਖਾਂ ਵਿਚ ਗੁਰੂ ਦੇ ਸਵਾਲ ਤੇ ਤਕੜੀ ਧੜੇ ਬੰਦੀ ਹੋ ਗਈ। ਪਾਰਟੀਆਂ ਬਣ ਗਈਆਂ ਅਤੇ ਮਜ਼੍ਹਬੀ ਝਗੜੇ ਸ਼ੁਰੂ ਹੋ ਗਏ। ਬਸ ਏਹੋ ਅਸਲੀ ਕੰਮ ਸੀ ਜੋ ਏਨ੍ਹਾਂ ਮੁਦੱਬਰਾਂ ਦੇ ਇਤਹਾਸਾਂ ਨੇ ਕੀਤਾ ਜਿਨਾਂ ਦੀਆਂ ਸ਼ਹਾਦਤਾਂ ਆਪਣੇ ਮੁਕਦਮੇ ਨੂੰ ਨਜਿੱਠਨ ਵਾਸਤੇ ਸਾਡੇ ਸਮਾਚਾਰੀ ਸਜਨ ਤਲਬ ਕਰ ਰਹੇ ਹਨ। ਸ਼ੋਕ! ਕਿ ਸਿੰਘ ਸਭਾ ਦੇ ਮੋਢੀਆਂ ਨੇ ਮੁਦੱਬਰ ਅੰਗ੍ਰੇਜ਼ਾਂ ਦੀ ਨੀਤੀ ਦਾ ਸ਼ਿਕਾਰ ਹੋਕੇ ਪੰਥ ਨੂੰ ਉਹ ਨੁਕਸਾਨ ਪੁਚਾਇਆ, ਜਿਸਦੀ ਤਲਾਫੀ ਹੋਣੀ ਕਠਨ ਹੀ ਨਹੀਂ ਸਗੋਂ ਅਸੰਭਵ ਹੈ।

# ਦੋ ਤਖਤ

## (ਪ੍ਰਕਰਣ ੪)

ਸ੍ਰੀ ਗੁਰੂ ਨਾਨਕ ਦੇਵ ਤੋਂ ਲੈ ਕੇ ਹੁਣ ਤਕ ਹਿੰਦੁਸਤਾਨ ਵਿਚ ਦੋ ਤਖਤ ਚਲੇ ਆ ਰਹੇ ਹਨ। ਦੁਨਯਾਵੀ ਅਤੇ ਰੂਹਾਨੀ। ਦੁਨਯਾਵੀ ਤਖਤ ਦਾ ਪਹਿਲਾ ਮਾਲਿਕ ਬਾਬਰ ਸੀ, ਅਤੇ ਰੂਹਾਨੀ ਤਖਤ ਦਾ ਗੁਰੂ ਨਾਨਕ। ਦੁਨਯਾਵੀ ਤਖਤ ਨੂੰ ਬਾਬਰਕਿਆਂ ਦਾ ਤਖਤ ਅਤੇ ਰੂਹਾਨੀ ਨੂੰ ਬਾਬੇ ਕਾ ਤਖਤ ਆਖਿਆ ਗਿਆ। ਸ਼ੁਰੂ-੨ ਵਿਚ ਬਾਬੇ ਕੇ ਤਖਤ ਦੇ ਰੂਹਾਨੀ ਅਸਰ ਦਾ ਬਹੁਤ ਹੀ ਘੱਟ ਅੰਦਾਜ਼ਾ ਲਾਇਆ ਗਿਆ, ਅਤੇ ਏਨ੍ਹਾਂ ਨੂੰ ਫਕੀਰ ਸਮਝਿਆ ਜਾਂਦਾ ਰਿਹਾ, ਪਰ ਛੇਵੇਂ ਪਾਤਸ਼ਾਹ ਦੀਆਂ ਬੀਰ ਰਸੀ ਹਰਕਤਾਂ ਨੇ ਬਾਬਰਕਿਆਂ ਵਲੋਂ ਬਾਬੇ ਕੇ ਤਖਤ ਨੂੰ ਕਮਜ਼ੋਰ ਕਰਕੇ ਅਪਣੇ ਤਖਤ ਨੂੰ ਮੁਸਤਕਿਲ ਬਣਾਈ ਰਖਣ ਦੀਆਂ ਗੋਂਦਾਂ ਅੰਦਰੋ ਅੰਦਰ ਗੁੰਦੀਆਂ ਜਾਣ ਲਗੀਆਂ। ਜਹਾਂਗੀਰ ਬਾਦਸ਼ਾਹ, ਜੋ ਇਸ ਸਮੇਂ ਬਾਬਰ ਕੇ ਤਖਤ ਤੇ ਸੀ ਤਾੜ ਗਿਆ ਕਿ ਗੁਰੂ ਹਰਿਗੋਬਿੰਦ ਜੀ ਦਾ ਸ਼ਸਤ੍ਰ ਬੰਧ ਹੋਣਾ, ਅਕਾਲ ਤਖਤ ਦਾ ਰਚਣਾਂ, ਫੌਜਾਂ ਦਾ ਭਰਤੀ ਕਰਨਾਂ ਭਗਤੀ ਦੇ ਨਾਲ ਨਾਲ ਰਾਜਸੀ ਠਾਠ ਨੂੰ ਉੱਨਤ ਕਰਨਾਂ ਬਾਬਰ ਕੇ ਤਖਤ ਦਾ ਰਾਜਸੀ ਮੁਕਾਬਲਾ ਹੈ। ਉਹਨੇ ਸ਼ਕੈਤਾਂ ਦੇ ਬਹਾਨੇ ਨਾਲ ਗੁਰੂ ਜੀ ਨੂੰ ਦਿੱਲੀ ਸੱਦਿਆ ਅਤੇ ਇਕ ਹੋਰ ਬਹਾਨੇ ਨਾਲ ਗਵਾਲੀਯਰ ਦੇ ਕਿਲੇ ਵਿਚ ਨਜਰ ਬੰਦ ਕਰ ਲਿਆ ਪਰ ਉਹ ੪੦ ਦਿਨਾਂ ਤੋਂ ਵਧੀਕ ਗੁਰੂ ਜੀ ਨੂੰ ਅੰਦਰ ਨਾਂ ਰਖ ਸਕਿਆ। ਗੁਰੂ ਜੀ ਸਗੋਂ ੫੨ ਕੈਦੀ ਰਾਜਿਆਂ ਨੂੰ ਅਜ਼ਾਦ ਕਰਾ ਕੇ ਕਿਲੇ ਤੋਂ ਬਾਹਰ ਆਏ। ਹੁਣ ਗੁਰੂ ਜੀ ਦਾ ਧਰਮ ਧੜਾ, ਸਗੋਂ ਪਹਿਲੋਂ ਤੋਂ ਵੀ ਵਧੀਕ ਪ੍ਰਬਲ ਹੋ ਗਿਆ ਜਹਾਂਗੀਰ ਵਲੋਂ ਗੁਪਤ ਗੋਂਦਾਂ ਦਾ ਅਸਰ ਜਦ ਬਾਬੇ ਕੇ ਤਖਤ ਨੂੰ ਕਮਜ਼ੋਰ ਕਰਨ ਵਿਚ ਕੋਈ ਸਫਲਤਾ ਨਾਂ ਪ੍ਰਾਪਤ ਕਰ ਸਕਿਆ, ਤਾਂ ਅੰਦਰ ਦੀ ਅੱਗ ਜੰਗਾਂ ਦੇ ਰੂਪ ਵਿਚ ਭੜਕ ਉਠੀ। ਬਾਬੇਕਿਆਂ ਅਤੇ ਬਾਬਰਕਿਆਂ ਦੇ ਆਪਸ ਵਿਚ ਮਾਅਰਕੇ ਦੇ ਜੰਗ ਹੋਏ, ਜਿਨਾਂ ਵਿਚੋਂ ਹਰ ਇਕ ਦੀ ਫ਼ਤਹ ਦਾ ਸੇਹਰਾ ਗੁਰੂ ਜੀ ਦੇ ਸਿਰ ਬੱਝਾ।

ਗੁਰੂ ਹਰ ਗੋਬਿੰਦ ਜੀ ਤੋਂ ਪਿਛੋਂ ਗੁਰੂ ਹਰਿ ਰਾਇ ਸਾਹਿਬ ਨੇ ਸ਼ਾਂਤਿ ਰਸ ਦੀ ਸੁੰਦਰ ਨੀਤੀ ਵਰਤੀ, ਅਤੇ ਸਿੱਖਾਂ ਨੂੰ ਸ਼ਸਤ੍ਰਾਂ ਦੀ ਥਾਂ ਮਾਲਾ ਫੜਾ ਦਿੱਤੀਆਂ। ਤਖਤਾਂ ਵਾਲਿਆਂ ਦਾ ਬੇਰੂਨੀ ਜੋਸ਼ ਸ਼ਾਂਤ ਹੋ ਗਿਆ, ਪਰ ਬਾਬਰਕਿਆਂ ਨੂੰ ਬਾਬੇਕਿਆਂ ਦਾ ਤਖਤ ਰੜਕਣੋਂ ਨਾਂ ਹਟਿਆ, ਅਤੇ ਉਨ੍ਹਾਂ ਨੇ ਨਿਸਚਾ ਕਰ ਲਿਆ ਕਿ ਬਾਬਰ ਕੇ ਤਖਤ ਦੀ ਸਲਾਮਤੀ ਏਸੇ ਵਿਚ ਹੈ, ਕਿ ਬਾਬੇ ਕਾ ਤਖਤ ਖਾਲੀ ਕੀਤਾ ਜਾਵੇ।

ਗੁਰੂ ਹਰਿ ਰਾਏ ਸਾਹਿਬ ਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਦਾ ਦਿੱਲੀ ਸੱਦਿਆ ਜਾਣਾਂ ਅਤੇ ਨਾਵੇਂ ਗੁਰੂ ਦਾ ਸ਼ਹੀਦ ਹੋਣਾ ਏਸ ਗੱਲ ਦੇ ਸਬੂਤ ਹਨ। ਪਰ ਗੱਦੀ ਦਾ ਸਿਲਸਲਾ ਬਾਕਾਇਦਾ ਰਹਿਣ ਦੀ ਮ੍ਰਯਾਦਾ ਜੋ ਗੁਰੂ ਨਾਨਕ ਨੇ ਬੱਧੀ ਸੀ ਬਾਬਰਕਿਆਂ ਦੀ ਪੇਸ਼ ਨਹੀਂ ਜਾਣ ਦੇਂਦੀ ਸੀ। ਏਸ ਵਾਸਤੇ ਬਾਬਰ ਕੇ ਤਖਤ ਦਾ ਵਾਰਸ ਗੁਰੂ ਤੇਗ ਬਹਾਦਰ ਨੂੰ ਸ਼ਹੀਦ ਕਰਕੇ ਵੀ ਅਪਣੇ ਤਖਤ ਨੂੰ ਸਲਾਮਤੀ ਦੀ ਖੁਸ਼ਖਬਰੀ ਨਾਂ ਸੁਣਾ ਸਕਿਆ, ਕਿਉਂਕਿ ਬਾਬੇ ਕੇ ਤਖਤ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਚਰਨ ਟਿਕਾ ਦਿੱਤੇ, ਅਰ ਧਰਮ ਤੇ ਜ਼ੁਲਮ ਦਾ ਘਮਸਾਣ ਸਗੋਂ ਡਾਢੀਆਂ ਤਿਆਰੀਆਂ ਕਰਕੇ ਮਚਿਆ। ਬਾਬੇ ਕੇ ਤਖਤ ਨੂੰ ਖਾਲੀ ਕਰਨ ਦੇ ਜੋਸ਼ ਨੇ ਪਹਾੜੀ ਰਾਜਿਆਂ ਨੂੰ ਵੀ ਔਰੰਗਜ਼ੇਬ ਦੇ ਨਾਲ ਮਿਲਾ ਦਿਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਅਪਣੀਆਂ ਅਰਸ਼ੀ ਸ਼ਕਤੀਆਂ ਨੂੰ ਤਾਂ ਰੀਜ਼ਰਵ ਰਖਿਆ ਪਰ ਮਾਨਵੀ ਲੀਲਾ ਦੇ ਅਨੁਸਾਰ ਪਾਤਸ਼ਾਹੀ ਤਾਕਤਾਂ ਦੇ ਮੁਕਾਬਲੇ ਤੇ ਧਰਮ ਸੰਗ੍ਰਾਮ ਕਰਦਿਆਂ ਹੋਇਆਂ ਆਪਣੇ

ਆਪ ਨੂੰ ਵਡੇ ਤੋਂ ਵਡੇ ਸੂਰਬੀਰ ਅਤੇ ਜ਼ਿੰਦਾ ਸ਼ਹੀਦਾਂ ਦਾ ਪਾਤਸ਼ਾਹ ਸਾਬਤ ਕੀਤਾ। ਜੇ ਅਠਵੀਂ ਪਾਤਸ਼ਾਹੀ ਦੇ ਸਮੇਂ ਹੀ ਗੁਰੂ ਗਰੰਥ ਸਾਹਿਬ ਨੂੰ ਗੁਰੂ ਮੰਨਕੇ ਦੇਹਧਾਰੀ ਸਤਿਗੁਰ ਦਾ ਅਸੂਲ ਤੋੜ ਦਿੱਤਾ ਜਾਂਦਾ, ਤਾਂ ਬਾਬਰਕਿਆਂ ਦੀਆਂ ਸੱਤੇ ਹੀ ਘਿਉ ਵਿਚ ਹੋ ਜਾਂਦੀਆਂ। ਪਰ ਗੁਰੂ ਹਰਿ ਕ੍ਰਿਸ਼ਨ ਜੀ ਦੇ ਸਿਆਣੇ ਸਿੱਖ ਗੁਰੂ ਜੀ ਦੀ ਪਾਈ ਹੋਈ ਬੁਝਾਰਤ ਨੂੰ ਸਮਝ ਗਏ ਸਨ ਅਤੇ ਉਨ੍ਹਾਂ ਨੇ ਗਰੰਥ ਨੂੰ ਗੁਰੂ ਮੰਨਣ ਦੀ ਥਾਂ ਦੇਹਧਾਰੀ ਗੁਰੂ ਦੀ ਬਾਂਹ ਫੜਾਨ ਵਾਸਤੇ ਹੀ ਆਗ੍ਰਹ ਕੀਤਾ। ਜਿਸਦਾ ਨਤੀਜਾ ਏਹ ਹੋਇਆ ਕਿ ਬਾਬੇ ਕੇ ਤਖਤ ਨੂੰ ਸ੍ਰੀ ਗੁਰੂ ਤੇਗ ਬਹਾਦਰ ਅਤੇ ਉਨ੍ਹਾਂ ਦੇ ਧਰਮ ਧੁਜ ਸਪੁਤ੍ਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਸ਼ੋਭਤ ਕੀਤਾ। ਭਾਵੇਂ ਦਸਮ ਪਾਤਸ਼ਾਹ ਧਰਮ ਅਤੇ ਦੇਸ਼ ਦੇ ਵਾਸਤੇ ਜੰਗਾਂ ਜੁਧਾਂ ਵਿਚ ਡਾਢੇ ਹੀ ਮਸਰੂਫ ਸਨ। ਪਰ ਉਹ ਔਣ ਵਾਲੇ ਖਤ੍ਰੇ ਅਰ ਬਦਲਨ ਵਾਲੇ ਹਾਲਾਤ ਤੋਂ ਵੀ ਬੇਖਬਰ ਨਹੀਂ ਸਨ। ਉਨਾਂ ਨੂੰ ਬਾਬੇ ਕੇ ਤਖ਼ਤ ਦੀ ਨਿਗਾਹਬਾਨੀ ਅਤੇ ਉਸਦੇ ਆਸਰੇ ਦੀਨਾਂ ਅਤੇ ਦੁਖੀਆਂ ਦਾ ਕਲਿਆਨ ਸਦਾ ਹੀ ਦ੍ਰਿਸ਼ਟੀ-ਗੋਚਰ ਸੀ। ਉਹ ਜਾਣਦੇ ਸਨ ਕਿ ਬਾਬੇ ਕੇ ਤਖਤ ਨੂੰ ਖਾਲੀ ਕਰਨ ਦੀਆਂ ਕਈ ਨੀਤਕ ਚਾਲਾਂ ਚਲੀਆਂ ਜਾਣਗੀਆਂ ਅਤੇ ਉਨ੍ਹਾਂ ਦੇ ਜਵਾਬ ਵਿਚ ਆਪ ਨੂੰ ਵੀ ਕਈ ਪੈਂਦੜੇ ਬਦਲਨੇ ਪੈਣਗੇ।

ਗੱਲ ਕੀ! ਸ੍ਰੀ ਦਸਮ ਪਾਤਸ਼ਾਹ ਨੇ ਬਾਬੇ ਕੇ ਤਖਤ ਨੂੰ ਕਾਇਮ ਰਖਣ ਵਾਸਤੇ ਅਜੇਹੀਆਂ ਕੁਰਬਾਨੀਆਂ ਕੀਤੀਆਂ, ਜੋ ਕਿਸੇ ਇਤਿਹਾਸ-ਵੇਤਾ ਤੋਂ ਗੁੱਝੀਆਂ ਨਹੀਂ ਹਨ। ਫਲ ਏਹ ਹੋਇਆ, ਕਿ ਦੁਨਜਾਵੀ ਤਖਤ ਬਾਬਰਕਿਆਂ ਤੋਂ ਖੁੱਸ ਗਿਆ, ਅਤੇ ਉਸ ਦਾ ਮਾਲਿਕ ਖਾਲਸਾ ਬਣਿਆ।

## ਬਾਬੇ ਦਾ ਤਖਤ

ਖਾਲਸਾ ਰਾਜ ਮਦ ਵਿੱਚ ਆਕੇ ਗੁਰੂ ਜੀ ਦੀ ਉਸ ਸਿੱਖਜਾ ਨੂੰ ਭੁੱਲ ਗਿਆ ਜੇਹੜੀ ਉਸਨੂੰ ਹਜੂਰ ਨੇ ਨਦੇੜ ਤੋਂ ਗੁਪਤ ਹੋਣ ਲੱਗਿਆਂ ਦਿੱਤੀ ਸੀ। ਇਸ ਸਮੇਂ ਬਾਬੇ ਕੇ ਤਖਤ ਦੇ ਯਾਰ੍ਹਵੇਂ ਪਾਤਸ਼ਾਹ ਗੁਰੂ ਬਾਬਾ ਬਾਲਕ ਸਿੰਘ ਜੀ ਅਪਣੀਆਂ ਅਰਸ਼ੀ ਸ਼ਕਤੀਆਂ ਅਤੇ ਕਲਾਂ ਨੂੰ ਗੁਪਤ ਰਖਕੇ ਹਜ਼ਰੋਂ ਜਿਲਾ ਕੈਂਬਲਪੁਰ ਵਿਚ ਮਸਤ ਬੈਠੇ ਸਨ। ਖਾਲਸਾ ਗੁਰਸਿਖੀ ਤੋਂ ਖਾਲੀ ਹੋਣ ਦੇ ਕਾਰਨ ਅਪਣੇ ਕਰਮ ਅਰ ਧਰਮ ਤੋਂ ਉੱਕਾ ਹੀ ਭ੍ਰਸ਼ਟ ਹੋ ਚੁਕਾ ਸੀ। ਖਾਲਸੇ ਦੇ ਦਲਾਂ ਨੇ ਅਪਣੇ ਸਿਰ ਤੇ ਕੋਈ ਰੂਹਾਨੀ ਡੰਡਾ ਨਾਂ ਵੇਖ ਕੇ ਉਹ ਚਾਲੇ ਚੱਲੇ ਜਿਨ੍ਹਾਂ ਦੇ ਕਾਰਨ ਉਹ ਆਪ ਵਿਚ ਦੀ ਟੱਕਰ ਪਏ। ਇਕ ਨੇ ਦੂਜੇ ਦਾ ਹੱਕ ਖੋਹਣ ਦੇ ਯਤਨ ਵਿਚ ਤਲਵਾਰ ਉਠਾਈ। ਆਪਸ ਵਿਚ ਦੀ ਖਾਨਾ ਜੰਗੀ, ਅਤੇ ਕਟਾ ਵਢ ਦਾ ਉਹ ਦੁੰਦ ਮਚਿਆ, ਕਿ ਰਹੇ ਰਬ ਦਾਨਾਂ। ਖਾਲਸੇ ਦੀ ਏਸ ਧਰਮ ਭ੍ਰਿਸ਼ਟ ਹਾਲਤ ਅਤੇ ਖਾਨਾ ਜੰਗੀ ਨੇ ਪੰਜਾਬ ਦੇ ਤਖਤ ਵਾਸਤੇ ਅੰਗ੍ਰੇਜ਼ਾਂ ਨੂੰ ਦਾਅਵਤ ਦਿਤੀ। ਦੂਜੇ ਪਾਸੇ ਗੁਪਤ ਰੂਪ ਵਿਚ ਬੈਠੇ ਹਜ਼ਰੋਂ ਵਾਲੇ ਬਾਬੇ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਅਪਣੀ ਵਲ ਖਿਚਿਆ, ਅਤੇ ਬਾਬੇ ਦੇ ਤਖਤ ਦੀ ਕਾਰ ਜੋ ਹਜ਼ੂਰ ਨੂੰ ਦਸਮ ਪਾਤਸ਼ਾਹ ਤੋਂ ਪ੍ਰਾਪਤ ਹੋਈ ਸੀ, ਸਤਿਗੁਰੂ ਰਾਮ ਸਿੰਘ ਜੀ ਨੂੰ ਸੌਂਪ ਗੁਰੂ ਬਾਲਕ ਸਿੰਘ ਜੀ ਜੋਤੀ ਜੋਤ ਸਮਾ ਗਏ।

### ਬਾਬਰ ਦਾ ਤਖ਼ਤ ਅੰਗ੍ਰੇਜ਼ਾਂ ਕੋਲ

ਸਿੱਖਾਂ ਨੂੰ ਖਾਨਾਂ ਜੰਗੀਆਂ ਦੀ ਸਜ਼ਾ ਏਹ ਮਿਲੀ ਕਿ ਕੁਦਰਤ ਨੇ ਬਾਬਰ ਕਾ ਤਖਤ ਉਨ੍ਹਾਂ ਤੋਂ ਖੋਹ ਅੰਗ੍ਰੇਜ਼ਾਂ ਨੂੰ ਦੇ ਦਿੱਤਾ।

### ਸਤਿਗੁਰੂ ਰਾਮ ਸਿੰਘ ਜੀ

ਅੰਗ੍ਰੇਜ਼ ਸਮਝ ਬੈਠੇ ਸਨ ਕਿ ਹੁਣ ਬਾਬੇ ਦਾ ਤਖਤ ਖਾਲੀ ਹੋ ਗਿਆ, ਪ੍ਰੰਤੂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਬਾਬੇ ਕੇ ਮੈਦਾਨ ਵਿਚ ਤਜਾਰ ਬਰ ਤਯਾਰ ਹੋ ਕੰਮ ਸ਼ੁਰੂ ਕਰ ਦਿੱਤਾ। ਆਪਦੇ ਕੰਮ ਦਾ ਤ੍ਰੀਕਾ ਉਹ ਸੀ ਜੋ ਗੁਰੂ ਹਰਿ ਗੋਬਿੰਦ ਜੀ ਦੇ ਪਿਛੋਂ ਸਤਵੇਂ ਪਾਤਸ਼ਾਹ ਦਾ ਸੀ ਜਿਨ੍ਹਾਂ ਸਿੱਖਾਂ ਦੀ ਅਗਵਾਨੀ ਸਤਿਗੁਰੂ ਰਾਮ ਸਿੰਘ ਜੀ ਨੂੰ ਕਰਨੀ ਪਈ ਉਹ ਧਰਮ ਅਤੇ ਰਾਜਸੀ ਠਾਠ ਨੂੰ ਗਵਾ ਕੇ ਮੁਰਦੇ ਹੋ ਚੁਕੇ ਸਨ। ਪ੍ਰੰਤੂ ਸਤਿਗੁਰੂ ਰਾਮ ਸਿੰਘ ਜੀ ਅੰਮ੍ਰਿਤ ਦੇ ਭੰਡਾਰ ਸਨ।

**ਮੁਰਦੇ ਜ਼ਿੰਦਾ**

ਹਜੂਰ ਨੇ ਨਾਮ ਦੇ ਅੰਮ੍ਰਿਤ ਨਾਲ ਮੁਰਦੇ ਜ਼ਿੰਦਾ ਕਰਨੇ ਸ਼ੁਰੂ ਕਰ ਦਿੱਤੇ ਅਤੇ ਖਾਲਸੇ ਦੀਆਂ ਬਿਖਰੀਆਂ ਹੋਈਆਂ ਤੀਲਾਂ ਨੂੰ ਇਕ ਮੁੱਠ ਕਰਨ ਦਾ ਉਹ ਯਤਨ ਕੀਤਾ ਕਿ ਸਤਿਗੁਰਾਂ ਦੀ ਛਤ੍ਰ ਛਾਇਆ ਹੇਠ ਖਾਲਸਾ ਫੇਰ ਚੜ੍ਹਦੀਆਂ ਕਲਾਂ ਵਿਚ ਤਰੱਕੀ ਕਰਨ ਲੱਗਾ। ਉਸ ਸਮੇਂ ਦੇ ਅਰੂਜ ਦਾ ਜ਼ਿਕਰ ਜੋ ਤੁਛ ਮਾਤ੍ਰ ਤਵਾਰੀਖ ਵਿਚ ਕਲਮ ਬੰਦ ਹੋ ਚੁਕਾ ਹੈ, ਇਸ ਜਗਾ ਪਾਠਕਾਂ ਵਾਸਤੇ ਦਿਲਚਸਪੀ ਦਾ ਕਾਰਨ ਹੋਵੇਗਾ।

*"ਦੇਸਨ ਮੇ ਧੂਮ ਮਾਚੀ ਸਾਚੀ ਇਮ ਤਾਹਿ ਤਬ,*
*ਆਵੈਂ ਲੋਗ ਸਿਖ ਥਾਵੈਂ ਅਜਮਾਵੈਂ ਤੈਸਹੀ।*
*ਮਾਲਵੇ ਦੁਆਬੇ ਮਾਝੇ ਪੋਠੋਹਾਰ ਤੈ ਅਪਾਰ,*
*ਥੀਏ ਸਿੱਖ ਬੇਸੁਮਾਰ ਤੀਨ ਲਾਖ ਐਸਹੀ।*
*ਸੂਬੇ ਕੀਨੇ ਬਾਈ ਤਿਨ ਅਕਬਰ ਸਾਹ ਨਿਆਈਂ*
*ਉਨ ਕੀ ਜਬਾਨ ਮੈ ਤਸੀਰ ਥਾਈ ਵੈਸਹੀ।*
*ਨਰ ਨਾਰ ਸਬਦ ਅਪਾਰ ਪਢੈਂ ਗੁਰੂ ਕੇਰ,*
*ਢੋਲਕੀ ਬਜਾਇ ਬਾਂਧ ਜੋਟੀਆਂ ਅਛੈ ਸਹੀ।*
*ਰਾਮ ਸਿੰਘ ਜਾਇ ਜਿਤ ਸਿਖ ਹ੍ਵੈ ਹਜ਼ਾਰੋਂ ਤਿਤ*
*ਭੇਟ ਦੇਤ ਹੈਂ ਅਮਿਤ ਦੀਨ ਬੋਲ ਬੈਨ ਹੈਂ।*
*ਦਮਦਮੇ ਸਾਹਿਬ ਮੁਕਤਸਰ ਮੇਲਿਓਂ ਪੈ ਗਜੋ ਜਬ*
*ਬਜੋ ਦਲ ਤਾਹਿ ਸੰਗ ਐਨ ਹੈ।*
*ਹੇਰ ਕੈ ਅਰੂਜ ਤੇ ਨਮੂਜ ਤਬ ਤਾਹਿ ਬਡ,*
*ਹਾਕਮ ਪੁਜਾਰੀ ਭਾਰੀ ਥੀਏ ਬਿਨ ਚੈਨ ਹੈਂ।*
*ਡਿਪਟੀ ਕਮਿਸ਼ਨਰ ਕੋਟਵਾਲ ਠਾਣੇਦਾਰ,*
*ਰੈਹੈਂ ਪੇਸ਼ਵਾਈ ਮਾਹਿ ਤਾਹਿ ਕੇ ਸਸੈਨ ਹੈਂ।" (ਪੰਥ ਪ੍ਰਕਾਸ਼)*

ਸਮੇਂ ਦੀ ਹਕੂਮਤ ਬਾਬੇ ਦੇ ਤਖਤ ਦਾ ਏਹ ਤੇਜ ਅਤੇ ਚੜ੍ਹਦੀਆਂ ਕਲਾਂ ਸਹਿਨ ਨ ਕਰ ਸਕੀ। ਗੁਰਦੁਆਰਿਆਂ ਦੇ ਪੁਜਾਰੀ ਮਹੰਤ, ਰਈਸ, ਜਾਗੀਰਦਾਰ, ਰਾਜਿਆਂ ਤੇ ਮਹਾਰਾਜਿਆਂ ਆਦਿ ਸਭ ਨੂੰ ਅਪਣਾਂ ਅਪਣਾਂ ਫਿਕਰ ਪੈ ਗਿਆ।

ਮਹੰਤਾਂ ਤੇ ਪੁਜਾਰੀਆਂ ਨੂੰ ਤਾਂ ਏਹ ਡਰ ਵਿਆਪਿਆ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਲੱਖਾਂ ਸਿੱਖ ਬੈਖਰੀਦ ਬੰਦੇ ਬਣ ਚੁਕੇ ਹਨ, ਐਸਾ ਨਾ ਹੋਵੇ, ਕਿ ਸਾਨੂੰ ਗੁਰਦੁਆਰਿਆਂ ਤੋਂ *ਬੇ ਦਖਲ ਕੀਤਾ ਜਾਵੇ, ਅਤੇ ਅਮੀਰ ਲੋਕਾਂ ਨੂੰ ਅਪਣੀਆਂ ਮਨ ਭਾਉਂਦੀਆਂ ਕਰਤੂਤਾਂ ਅਰ ਬਦ-ਚਲਨੀਆਂ ਦਾ ਪਾਲਾ ਸੁਝਿਆ। ਆਖਿਰ ਏਹ ਸਭ ਲੋਕ ਬਾਬਰ-ਕਿਆਂ ਦੇ ਨਾਲ ਮਿਲ ਗਏ, ਅਤੇ ਸਭ ਨੇ ਇਕੱਠਿਆਂ ਹੋ ਬਾਬੇ ਕੇ ਤਖਤ ਦਾ ਮੁਕਾਬਲਾ ਅਰੰਭ ਦਿੱਤਾ। ਇੱਕ ਬੰਨੇ ਹਕੂਮਤ ਦੇ ਮੁਦਬਰ ਮਸੰਨਫਾਂ ਨੇ ਕਲਮਾਂ ਉਠਾਈਆਂ, ਤੇ ਦੂਜੇ ਬੰਨੇ ਮਹੰਤ ਵ ਪੁਜਾਰੀ ਪਾਰਟੀ ਨੇ।

**ਨੁਕਤਾ ਨਿਗਾਹ**

ਏਨ੍ਹਾਂ ਸਾਰਿਆਂ ਦਾ ਨੁਕਤਾ ਨਿਗਾਹ ਏਹ ਸੀ ਕਿ ਕਿਵੇਂ ਜਗਤ ਦੇ ਦਿਲਾਂ ਵਿੱਚੋਂ ਸਤਿਗੁਰੂ ਰਾਮ ਸਿੰਘ ਜੀ ਦੇ ਅਸਰ ਨੂੰ ਉਡਾਇਆ ਜਾਵੇ। ਹਿਸਟਰੀ ਦੀ ਆੜ ਵਿਚ ਕਿਤਾਬਾਂ ਲਿਖਣੀਆਂ ਸ਼ੁਰੂ ਕੀਤੀਆਂ ਗਈਆਂ ਅਤੇ ਮਹੰਤ ਪਾਰਟੀ ਨੇ ਪੁਰਾਣੇ ਢੰਗ ਦੀਆਂ ਲਿਖਤੀ ਸੰਚੀਆਂ ਲਿਖੀਆਂ। ਭਾਈ

*** ਗੁਰੂ ਤੇਗ ਬਹਾਦਰ ਜੀ ਜਦ ਸ੍ਰੀ ਅੰਮ੍ਰਿਤਸਰ ਆਏ ਸਨ, ਓਦੋਂ ਵੀ ਪੁਜਾਰੀਆਂ ਤੇ ਮਹੰਤਾਂ ਨੂੰ ਏਹੋ ਖਤਰਾ ਭਾਸਿਆ ਸੀ, ਤੇ ਸਭ ਪੁਜਾਰੀ ਅਕਾਲ ਤਖਤ ਤੇ ਦਰਬਾਰ ਸਾਹਿਬ ਦੇ ਦਰਵਾਜੇ ਬੰਦ ਕਰ ਲੁਕ ਗਏ ਸਨ। ਗੁਰੂ ਜੀ ਨੇ ਉਨ੍ਹਾਂ ਦੀ ਏਹ ਦਸ਼ਾ ਦੇਖ 'ਅੰਮ੍ਰਿਤਸਰੀਏ ਅੰਦਰ ਸੜੀਏ' ਦਾ ਸਰਾਫ ਦੇ, ਵੱਲੇ ਜਾ ਡੇਰੇ ਲਾਏ ਸਨ।**

ਪ੍ਰਹਿਲਾਦ ਸਿੰਘ ਆਦਿਕਾਂ ਦੇ ਰਹਿਤਨਾਮੇ ਅਤੇ ਏਸ ਵਿਸ਼ਜ ਵਿਚ ਲੇਖ, ਏਸੇ ਹੀ ਯਤਨ ਦਾ ਨਤੀਜਾ ਹਨ। ਏਹ ਸਾਰਾ ਯਤਨ ਬਾਬੇ ਦੇ ਤਖਤ ਨੂੰ ਖਾਲੀ ਕਰਨ ਵਾਸਤੇ ਸੀ। ਕਾਸ਼! ਕਿ ਸਿੱਖ ਅਜੇ ਵੀ ਸਮਝਣ, ਅਤੇ ਬਾਬੇ ਕੇ ਤਖਤ ਦੀ ਛਤ੍ਰ ਛਾਇਆ ਨੂੰ ਅਪਣੇ ਕਲਿਆਨ ਲਈ ਕਬੂਲ ਕਰਦੇ ਹੋਏ ਅਪਣੇ ਸੰਤਪਤ ਹਿਰਦਿਆਂ ਨੂੰ ਸ਼ਾਂਤ ਕਰਨ। ਪੂਰਵ ਉਕਤ ਸਤਰਾਂ ਦਾ ਸਾਰ ਇਹ ਹੈ, ਕਿ ਅੰਗ੍ਰੇਜ਼ ਲੇਖਕਾਂ ਦੇ ਇਤਿਹਾਸ ਰਾਜ-ਨੀਤੀ ਦੀਆਂ ਗਹਿਰਾਈਆਂ ਦੇ ਅਧਾਰ ਤੇ ਲਿਖੇ ਗਏ ਹਨ, ਜਿਨ੍ਹਾਂ ਦਾ ਭਾਵ ਸਿੱਖਾਂ ਦੇ ਦਿਲਾਂ ਵਿਚ ਏਹ ਸੰਸਕਾਰ ਭਰਨ ਦਾ ਹੈ, ਕਿ ਸਿੱਖਾਂ ਜੈਸੀ ਬਹਾਦਰ ਕੌਮ ਕਿਸੇ ਇਕ ਵਿਯਕਤੀ ਦੇ ਝੰਡੇ ਹੇਠ ਇਕੱਠੀ ਨ ਹੋ ਸਕੇ। ਇਸ ਮਿਸ਼ਨ ਨੂੰ ਸਿਧ ਕਰਨ ਵਾਸਤੇ "ਗਰੰਥ ਗੁਰੂ" ਦੇ ਅਕੀਦੇ ਦੀ ਕਾਢ ਬੜੀ ਉਤਮ ਸਿੱਧ ਹੋਈ; ਅਤੇ ਏਸ ਚਾਲ ਨਾਲ ਅੰਗ੍ਰੇਜ਼ ਮੁਸੰਨਫਾਂ ਨੇ ਉਹ ਕੰਮ ਕਰ ਵਖਾਇਆ ਜਿਸਨੂੰ ਜਹਾਂਗੀਰ ਅਤੇ ਔਰੰਗਜ਼ੇਬ ਵੀ ਨਹੀਂ ਕਰ ਸਕੇ ਸਨ। ਅੰਗ੍ਰੇਜ਼ ਵੀ ਕਦਾਚਿਤ ਨਾਂ ਕਰ ਸਕਦੇ, ਜੇ ਸਿੱਖ ਉਨ੍ਹਾਂ ਦੇ ਅੱਡੇ ਨਾਂ ਚੜ੍ਹਦੇ, ਪਰ — "ਇਸ ਘਰ ਕੋ ਆਗ ਲੱਗ ਗਈ, ਘਰ ਕੇ ਚਰਾਗ਼ ਸੇ"।।

# ਦਸਮ ਪਾਤਸ਼ਾਹ ਦੇ ਪਿਛੋਂ

## (ਪ੍ਰਕਰਣ ੫)

ਪਾਠਕ ਭਲੀ ਪ੍ਰਕਾਰ ਦੇਖ ਚੁਕੇ ਹਨ, ਕਿ "ਖਾਲਸਾ ਸਮਾਚਾਰ" ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ 'ਗੁਰੂ' ਸਿੱਧ ਕਰਨ ਅਰਥ ਗੁਰਬਾਣੀ ਅਰ ਇਤਿਹਾਸ ਵਿਚੋਂ ਅੰਕਿਤ ਕੀਤੇ ਗਏ ਪ੍ਰਮਾਣਾਂ ਅਤੇ ਦਲੀਲਾਂ ਵਿਚੋਂ ਅਸਾਂ ਇਕ ਇਕ ਦਾ ਅਜੇਹਾ ਉੱਤ੍ਰ ਦਿੱਤਾ ਹੈ, ਜੋ ਅਪਣੀ ਮਿਸਾਲ ਆਪ ਹੀ ਰਖਦਾ ਹੈ, ਅਤੇ ਸਾਨੂੰ ਏਸ ਗਲ ਦੇ ਲਿਖ ਦੇਣ ਵਲੋਂ ਜਰਾ ਮਾਤ੍ਰ ਵੀ ਸੰਕੋਚ ਨਹੀਂ ਹੈ ਕਿ 'ਸਮਾਚਾਰ' ਦੇ ਯੋਗ ਐਡੀਟਰ ਪਾਸ ਬਿਨਾਂ ਟਾਲਮ-ਟੋਲੇ ਤੇ ਐਧਰ ਔਧਰ ਦੀਆਂ ਰੇੜ੍ਹਨ ਦੇ ਕੋਈ ਉਕਤੀ ਯੁਕਤ, ਬਾਣੀ ਯੁਕਤ, ਅਤੇ ਇਤਹਾਸ ਯੁਕਤ ਉੱਤ੍ਰ ਨਹੀਂ ਹੈ।।

ਅਸਾਂ ਸਿਧ ਕਰ ਦਿੱਤਾ ਹੈ, ਕਿ:—

(੧) 'ਗੁਰੂ' ਪਦ ਦਾ ਲੱਖਣ ਮਾਣਸ ਮੂਰਤ ਦੇਹਧਾਰੀ ਮਹਾਪੁਰਖ ਦੀ ਜ਼ਾਤ ਪਾਕ ਤੇ ਹੀ ਘਟ ਸਕਦਾ ਹੈ ਨਾ ਕਿ ਸ੍ਰੀ ਗੁਰੂ ਗਰੰਥ ਸਾਹਿਬ ਦੀ ਬੀੜ ਤੇ।

(੨) ਨਦੇੜ (ਹਜ਼ੂਰ ਸਾਹਿਬ) ਦਾ ਭਾਣਾਂ ਵਰਤਾਣ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਸ ਗੁਰੂ ਗ੍ਰੰਥ ਸਾਹਿਬ ਦੀ ਕੋਈ ਬੀੜ ਵੀ ਮੌਜੂਦ ਨਹੀਂ ਸੀ।

(੩) ਸੂਰਜ ਪ੍ਰਕਾਸ਼ ਭਾਈ ਸੰਤੋਖ ਸਿੰਘ, ਅਤੇ ਗੁਰ ਬਿਲਾਸ ਭਾਈ ਸੁੱਖਾ ਸਿੰਘ ਵਿੱਚ ਦਸਮ ਪਾਤਸ਼ਾਹ ਦੇ ਅੰਤਮ ਸਮੇਂ ਵਿੱਚ ਗੁਰੂ ਗਰੰਥ ਸਾਹਿਬ ਨੂੰ ਗੁਰਿਆਈ ਦੇਣ ਦਾ ਜ਼ਿਕਰ ਤਕ ਨਹੀਂ ਕੀਤਾ ਗਿਆ।

(੪) ਦਸਮ ਪਾਤਸ਼ਾਹ ਹਜ਼ੂਰ ਸਾਹਿਬ ਵਾਲੇ ਚੋਜ ਤੋਂ ਪਿਛੋਂ ਤਕ ਜ਼ਿੰਦਾ ਰਹੇ, ਅਤੇ ਉਨ੍ਹਾਂ ਨੇ ਰੁਸਤਮ ਰਾਏ ਅਰ ਬਾਲਾ ਰਾਇ ਜੈਸੇ ਮਰਹਟੇ ਸ੍ਰਦਾਰਾਂ ਨੂੰ ਅਪਣੇ ਓਸੇ ਘੋੜੇ ਦੀਆਂ ਰਕਾਬ ਦਵਾਲਾਂ ਨਾਲ ਚਿਮਟਾਕੇ ਸਤਾਰੇ ਦੇ ਕਿਲੇ ਵਿਚੋਂ ਬਾਹਰ ਕਢਿਆ ਜੇਹੜਾ ਸ੍ਰੀ ਜੀ (ਕੁਮੈਤ ਘੋੜਾ) ਅਸਤਬਲ ਵਿਚੋਂ ਅਪਣੀ ਸਵਾਰੀ ਲਈ ਲੈ ਗਏ ਸਨ।

(੫) ਅਸਾਂ ਸ੍ਰ: ਬਹਾਦਰ ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਦੇ ਲੇਖਾਂ ਅਨੁਸਾਰ ਦਸਮ ਪਾਤਸ਼ਾਹ ਦਾ ਸ੍ਰੀ ਬਾਬਾ ਅਜਾਪਾਲ ਸਿੰਘ ਦੇ ਰੂਪ ਵਿਚ ਬਹੁਤ ਮੁਦਤ ਤਕ ਜੀਵਤਿ ਰਹਿਣਾ ਦਰਸਾਇਆ ਸੀ ਏਥੋਂ ਤਕ ਕਿ ਸ੍ਰੀ ਜੀ ਯਾਰ੍ਹਵੇਂ ਪਾਤਸ਼ਾਹ ਸਤਿਗੁਰੂ ਬਾਲਕ ਸਿੰਘ ਜੀ ਨੂੰ ਅਪਣੀ ਗੱਦੀ ਸੌਂਪ ਕੇ ਜੋਤੀ ਜੋਤ ਸਮਾਏ। ਗੁਰੂ ਗੋਬਿੰਦ ਸਿੰਘ ਜੀ ਅਤੇ ਗੁਰੂ ਬਾਲਕ ਸਿੰਘ ਜੀ ਦੇ ਮਿਲਾਪ ਦੀ ਤਸਦੀਕ ਅਸੀਂ ਸ੍ਰੀਮਾਨ ਗਯਾਨੀ ਗਯਾਨ ਸਿੰਘ ਜੀ ਦੇ ਪੰਥ ਪ੍ਰਕਾਸ਼ ਵਿਚੋਂ ਦਰਸਾ ਚੁਕੇ ਹਾਂ।

ਖਾਲਸਾ ਸਮਾਚਾਰ ਦੇ ਲਾਇਕ ਐਡੀਟਰ ਨੇ ਅਪਣੇ ਲੇਖਾਂ ਵਿਚ ਸਾਡੇ ਓਨ੍ਹਾਂ ਸਬੂਤਾਂ ਸਬੰਧੀ ਕੋਈ ਉੱਤ੍ਰ ਨਹੀਂ ਦਿੱਤਾ ਜੋ ਕਿ ਅਸਾਂ ਗੁਰੂ ਜੀ ਦੇ ਨਦੇੜ ਤੋਂ ਪਿਛੋਂ ਜੀਵਤ ਹੋਣ ਦੇ ਸਬੰਧ ਵਿਚ ਪੇਸ਼ ਕੀਤੇ ਹਨ। ਹਾਂ! ਸ੍ਰੀ ਮਾਨ ਜੀ ਨੇ ਆਪਣਾ ਸਾਰਾ ਜ਼ੋਰ ਏਸ ਗੱਲ ਤੇ ਲਗਾ ਦਿੱਤਾ ਹੈ ਕਿ ਦਸਮ ਪਾਤਸ਼ਾਹ ਬਾਬਾ ਅਜਾਪਾਲ ਸਿੰਘ ਜੀ ਦੇ ਰੂਪ ਵਿਚ ਨਹੀਂ ਰਹੇ, ਪਰ ਨਾਲ ਹੀ ਆਪ ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਦੇ ਸ਼ਬਦਾਂ ਵਿਚ ਲਿਖਦੇ ਹਨ ਕਿ 'ਉਨਾਂ ਦੇ ਨਿਕਟ-ਵਰਤੀ ਸੇਵਕਾਂ ਦਾ ਇਹ ਨਿਸਚਾ ਸੀ ਕਿ ਇਹ ਦਸਮੇਸ਼ ਜੀ ਹਨ ਪਰ ਨਾਲ ਹੀ ਦਸਦੇ ਹਨ ਕਿ ਬਾਬਾ ਅਜਾਪਾਲ ਸਿੰਘ ਜੀ ਨੇ ਅਪਨੀ ਕਥਾ ਕਦੇ ਕਿਸੇ ਨੂੰ ਕੁਛ ਨਹੀਂ ਸੁਨਾਈ' ਸਮਾਚਾਰ ਦੇ ਲੇਖਕ ਸਾਹਿਬ ਅੱਗੇ ਜਾਕੇ ਲਿਖਦੇ ਹਨ, ਕਿ 'ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਨੇ ਆਪਣੀ ਰਾਏ ਇਸ ਵਿਸ਼ੇ ਤੇ ਨਹੀਂ ਦਿੱਤੀ, ਸਗੋਂ ਉਨ੍ਹਾਂ

ਨੇ ਸਪਸ਼ਟ ਤੌਰ ਤੇ ਉਸ ਲੇਖ ਵਿਚ ਏਹ ਵਾਕ ਲਿਖੇ ਹਨ ਕਿ **ਮੈਂ ਇਸ ਮੁਆਮਲੇ ਤੇ ਆਪਨੀ ਕੋਈ ਪੱਕੀ ਰਾਇ ਕਾਇਮ ਨਹੀਂ ਕੀਤੀ"।** ਐਡੀਟਰ ਸਾਹਿਬ 'ਖਾਲਸਾ ਸਮਾਚਾਰ' ਨੇ ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਦੇ ਉਤੇ ਲਿਖੇ ਵਾਕ ਆਪਣੇ ਏਸ ਪੱਖ ਦੀ ਪ੍ਰਸ਼ਟੀ ਨਮਿਤ ਦਰਜ ਕੀਤੇ ਹਨ, ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸ੍ਰੀ ਬਾਬਾ ਅਜਾਪਾਲ ਸਿੰਘ ਦੇ ਰੂਪ ਵਿਚ ਕਦਾਚਿਤ ਨਹੀਂ ਰਹੇ। ਪ੍ਰੰਤੂ ਆਪਦਾ ਏਹ ਬਿਆਨ ਆਪਦੇ ਪੱਖ ਦਾ ਮੰਡਨ ਕਰਨ ਦੀ ਬਜਾਏ ਸਗੋਂ ਖੰਡਨ ਕਰਦਾ ਹੈ, ਕਿਉਂਕਿ ਬਾਬਾ ਅਜਾਪਾਲ ਸਿੰਘ ਜੀ ਦਾ ਅਪਨੀ ਕਥਾ ਕਦੇ ਵੀ ਕਿਸੇ ਨੂੰ ਨਾਂ ਸੁਣਾਨਾਂ ਇਹ ਸਿਧ ਕਰਦਾ ਹੈ, ਕਿ ਆਪ ਅਪਣੇ ਪਹਿਲੇ ਜੀਵਨ ਨੂੰ ਪੜਦੇ ਵਿਚ ਰਖਣਾ ਚਾਹੁੰਦੇ ਸਨ। ਵਰਨਾ ਅਪਨੀ ਕਥਾ ਦੇ ਸੁਣਾਨ ਵਿਚ ਆਪਨੂੰ ਸੰਕੋਚ ਅਰ ਦ੍ਰਿੜ ਸੰਕੋਚ ਕਰਨ ਦੀ ਕੀ ਜ਼ਰੂਰਤ ਸੀ ਰਹੀ ਏਹ ਗੱਲ, ਜੋ ਭਾਈ ਸਾਹਿਬ ਲਿਖਦੇ ਹਨ, ਕਿ ਉਨ੍ਹਾਂ ਨੇ ਏਸ ਮਾਮਲੇ ਤੇ ਅਪਨੀ ਕੋਈ ਪੱਕੀ ਰਾਇ ਕਾਇਮ ਨਹੀਂ ਕੀਤੀ, ਇਸਦਾ ਭਾਵ ਵੀ ਸਪਸ਼ਟ ਹੈ ਕਿ ਭਾਈ ਸਾਹਿਬ ਨਿਸਚਜ ਪੂਰਵਕ ਨਹੀਂ ਕਹਿ ਸਕਦੇ ਕਿ **ਬਾਬਾ ਅਜਾਪਾਲ ਸਿੰਘ ਜੀ ਗੁਰੂ ਗੋਬਿੰਦ ਸਿੰਘ ਨਹੀਂ ਸਨ।** ਸਮਾਚਾਰ ਦੇ ਸੰਪਾਦਕ ਸਾਹਿਬ ਦੇ ਕਥਨ ਅਨੁਸਾਰ ਜੇ ਏਹ ਗੱਲ ਮੰਨ ਲਈ ਜਾਵੇ, ਕਿ ਭਾਈ ਸਾਹਿਬ ਦਾ ਨਿਸਚਾ ਐਸਾ ਨਹੀਂ ਹੈ, ਕਿ ਬਾਬਾ ਅਜਾਪਾਲ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਸਨ, ਤਦ ਵੀ ਭਾਈ ਸਾਹਿਬ ਜੀ ਦੇ ਪੂਰਵ ਉਕਤ ਵਾਕ ਅਨੁਸਾਰ ਏਹ ਗੱਲ ਅਸਲੋਂ ਹੀ ਸਪਸ਼ਟ ਹੈ, ਕਿ ਭਾਈ ਸਾਹਿਬ ਨੂੰ ਬਾਬਾ ਅਜਾਪਾਲ ਸਿੰਘ ਜੀ ਦੇ ਗੁਰੂ ਗੋਬਿੰਦ ਸਿੰਘ ਹੋਣ ਦਾ ਸੰਦੇਹ ਜਰੂਰ ਹੈ, ਪੱਕੀ ਰਾਏ ਦੇ ਕਾਇਮ ਨਾਂ ਕਰਨ ਦਾ ਏਹੀ ਭਾਵ ਨਿਕਲਦਾ ਹੈ, ਕਿ ਭਾਈ ਸਾਹਿਬ ਏਸ ਗੱਲ ਨੂੰ ਸ੍ਵੀਕਾਰ ਕਰਦੇ ਹਨ, ਕਿ ਮੁਮਕਨ ਹੋ ਸਕਦਾ ਹੈ, ਜੋ ਬਾਬਾ ਅਜਾਪਾਲ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਹੋਣ, ਜੈਸਾ ਕਿ ਹਜ਼ੂਰ ਦੇ ਨਿਕਟ ਵਰਤੀ ਸੇਵਕਾਂ ਦਾ ਖਯਾਲ ਨਹੀਂ ਬਲਕਿ ਨਿਸਚਾ ਸੀ।

**ਇਕ ਹੋਰ ਨੁਕਤਾ**

ਇਕ ਹੋਰ ਨੁਕਤੇ ਦੀ ਗੱਲ ਸਾਨੂੰ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਦੇ ਲਿਖੇ ਅਤੇ ਪ੍ਰਕਾਸ਼ਤ ਹੋਏ ਮਹਾਨਕੋਸ਼ ਗੁਰ ਸਬਦ ਰਤਨਾਕਰ ਦੇ ਉਨ੍ਹਾਂ ਅੱਖਰਾਂ ਵਿਚੋਂ ਪ੍ਰਾਪਤ ਹੁੰਦੀ ਹੈ। ਜੋ ਐਡੀਟਰ ਸਾਹਿਬ "ਖਾਲਸਾ ਸਮਾਚਾਰ" ਨੇ ਅਪਣੇ ਪੱਖ ਨੂੰ ਸਿੱਧ ਕਰਨ ਦੇ ਵਿਚਾਰ ਨਾਲ ਅਪਣੇ ਪਰਚਾ ਨੰਬਰ ੪੬ ਜਿਲਦ ੩੩, ਕੱਤਕ ੫ ਪੰਨਾ ੨ ਕਾਲਮ ੨ ਦੇ ਮੱਧ ਵਿੱਚ ਕਲਮ ਬੰਦ ਕੀਤੇ ਹਨ। ਉਹ ਗੱਲ ਇਹ, ਕਿ ਬਾਬਾ ਅਜਾਪਾਲ ਸਿੰਘ ਜੀ ਦੇ ਸਬੰਧ ਵਿਚ ਜਿਨੇ ਸ਼ਬਦ ਵੀ ਏਥੇ ਦਰਜ ਕੀਤੇ ਗਏ ਹਨ, ਉਨ੍ਹਾਂ ਵਿੱਚ ਬਾਬਾ ਸਾਹਿਬ ਦੇ ਜਨਮ ਦਾ ਸੰਮਤ ਅਤੇ ਅਸਥਾਨ ਨਹੀਂ ਦਰਸਾਯਾ ਗਿਆ, ਜਿਸਦਾ ਦਰਸ਼ਾਨਾ ਕਿ ਅਜੇਹੀ ਬਜ਼ੁਰਗਤਰ ਹਸਤੀ ਦੇ ਨਮਿੱਤ ਇਸ ਮਹਾਨ-ਕੋਸ਼ ਵਿੱਚ ਨਹੈਤ ਜ਼ਰੂਰੀ ਸੀ, ਸਾਡਾ ਵਿਚਾਰ ਹੈ, ਕਿ ਜੇ ਬਾਬਾ ਸਾਹਿਬ ਦੇ ਜਨਮ ਦਾ ਸੰਮਤ, ਅਤੇ ਜਨਮ ਅਸਥਾਨ ਦਾ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨੂੰ ਆਪਣੀ ਖੋਜ ਦੁਆਰਾ ਪਤਾ ਲੱਗ ਜਾਂਦਾ, ਤਾਂ ਏਹ ਹੋ ਨਹੀਂ ਸੀ ਸਕਦਾ, ਕਿ ਆਪ ਉਸਨੂੰ ਅਪਣੇ ਮਹਾਨਕੋਸ਼ ਵਿਚ ਦਰਜ ਨਾਂ ਕਰਦੇ, ਅਤੇ ਅਜੇਹਾ ਹੋਣ ਦੀ ਸੂਰਤ ਵਿਚ ਆਪ ਨਿਸਚੇ ਪੂਰਵਕ ਬਾਬਾ ਜੀ ਦੇ ਨਿਕਟ ਵਰਤੀ ਸੇਵਕਾਂ ਦੇ ਉਸ ਨਿਸਚੇ ਦਾ ਖੰਡਨ ਕਰ ਸਕਦੇ, ਜੋ ਕਿ ਉਨ੍ਹਾਂ ਨੂੰ ਬਾਬਾ ਜੀ ਦਾ ਦਸਮ ਪਾਤਸ਼ਾਹ ਹੋਣ ਦੇ ਸਬੰਧ ਵਿਚ ਸੀ। ਅਤੇ ਖਾਲਸਾ ਸਮਾਚਾਰ ਨੂੰ ਵੀ ਸਾਡੀ ਲਿਖਤ ਦਾ ਲਾ-ਜਵਾਬ ਉੱਤ੍ਰ ਏਦੂੰ ਵਧਕੇ ਹੋਰ ਢੂੰਢਣ ਦੀ ਕੋਈ ਜ਼ਰੂਰਤ ਨਾ ਪੈਂਦੀ ਏਹ ਦਲੀਲ ਏਸ ਗੱਲ ਨੂੰ ਭਲੀ ਪਕਾਰ ਸਪਸ਼ਟ ਕਰਨ ਦੇ ਯੋਗ ਹੈ, ਕਿ ਬਾਬਾ ਅਜਾਪਾਲ ਸਿੰਘ ਜੀ ਗੁਰੂ ਗੋਬਿੰਦ ਸਿੰਘ ਹੀ ਸਨ ਅਤੇ ਜਦ ਹਜ਼ੂਰ ਦਾ ਜਨਮ ਪਟਨਾ ਸਾਹਿਬ ਵਿਚ ਹੋਇਆ ਤਾਂ ਬਾਬਾ ਅਜਾਪਾਲ ਸਿੰਘ ਦੇ ਰੂਪ ਵਿਚ ਉਨ੍ਹਾਂ ਵਾਸਤੇ ਕੇਹੜਾ ਵਖਰਾ ਜਨਮ ਸੰਮਤ ਤੇ ਜਨਮ ਅਸਥਾਨ ਕਲਪਤ ਕਰ ਲਿਆ ਜਾਂਦਾ॥

## ਗੁਰੂ ਬਾਲਕ ਸਿੰਘ ਜੀ ਦਾ ਜਨਮ

ਖਾਲਸਾ ਸਮਾਚਾਰ ਦਾ ਏਹ ਲਿਖਣਾਂ ਵੀ ਸਾਡੇ ਪੱਖ ਨੂੰ ਕਮਜ਼ੋਰ ਨਹੀਂ ਸਿਧ ਕਰ ਸਕਦਾ ਕਿ ਬਾਬਾ ਬਾਲਕ ਸਿੰਘ ਜੀ ਦਾ ਜਨਮ ਸਾਡੀ ਲਿਖਤ ਅਨੁਸਾਰ ਸੰ: ੧੮੪੧ ਬਿ: ਨਹੀਂ, ਸਗੋਂ ੧੮੫੬

ਬਿ: ਹੈ, ਕਿਉਂਕਿ ਜੇ ਸਤਿਗੁਰੂ ਬਾਲਕ ਸਿੰਘ ਜੀ ਦਾ ਜਨਮ ੧੮੫੬ ਦਾ ਵੀ ਮੰਨ ਲਿਆ ਜਾਵੇ, ਤਦ ਵੀ ਸਮਾਚਾਰ ਦੇ ਲੇਖ ਅਨੁਸਾਰ ਬਾਬਾ ਅਜਾਪਾਲ ਸਿੰਘ ਜੀ ਦੇ ਜੋਤੀ ਜੋਤ ਸਮਾਣ ਦੇ ਸੰਮਤ ੧੮੬੯ ਤਕ ਹਜ਼ੂਰ ਦੀ ਉਮਰ ੧੩ ਸਾਲਾਂ ਦੀ ਸਿੱਧ ਹੁੰਦੀ ਹੈ। ਆਪ ਬਾਬਾ ਅਜਾਪਾਲ ਸਿੰਘ ਜੀ ਦੇ ਲੇਖ ਨੂੰ ਸ੍ਰੀ "ਚਕ੍ਰਵਰਤੀ" ਜੀ ਦੀ ਦਿਮਾਗ਼ੀ ਕਾਢ ਦਸਦੇ ਹਨ, ਪਰ ਸਮਝ ਨਹੀਂ ਆਈ, ਕਿ ਇਸ ਉਕਤੀ ਵਿਚ ਆਪ ਨੂੰ ਅਪਣੇ ਪੱਖ ਵਿਚ ਕੀ ਲਾਭ ਸੁਝਿਆ? ਮੈਨੂੰ ਇਸ ਗੱਲ ਦੇ ਮੰਨਣ ਵਿਚ ਕੋਈ ਉਜ਼ਰ ਨਹੀਂ ਹੈ, ਕਿ ਸੰਤ ਇੰਦ੍ਰ ਸਿੰਘ ਜੀ ਦੇ ਸਿਰ ਇਸਦਾ ਸੇਹਰਾ ਬਝਣਾਂ ਚਾਹੀਦਾ ਹੈ? ਪ੍ਰੰਤੂ ਇਸ ਹਕੀਕਤ ਤੋਂ ਕੌਣ ਨਾਂਹ ਕਰ ਸਕਦਾ ਹੈ, ਕਿ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਦੀ ਲਿਖਤ ਦੇ ਅਨੁਸਾਰ ਬਾਬਾ ਅਜਾਪਾਲ ਸਿੰਘ ਜੀ ਵਾਲਾ ਲੇਖ ਇਕ ਇਤਹਾਸਕ ਲੇਖ ਹੋਣ ਦੀ ਹੈਸਯਤ ਰਖਦਾ ਹੈ, ਭਾਵੇਂ ਉਹ ਚਿਰ ਪਿਛੋਂ ਅਤੇ ਪਹਿਲੀ ਵਾਰ ਪਬਲਿਕ ਦੇ ਸਾਮ੍ਹਣੇ ਪੇਸ਼ ਕੀਤਾ ਗਿਆ।।

## ਬਾਬਾ ਅਜਾਪਾਲ ਸਿੰਘ ਸਾਹਿਬ

ਖਾਲਸਾ ਸਮਾਚਾਰ, ਜਿਲਦ ੩੩ ਪਰਚਾ ੪੭ ਤੇ ੪੮ ਅਰ ਜਿਲਦ ੩੪ ਪਰਚਾ ੨-੩-੪ ਵਿੱਚ, ਇਹ ਸਿੱਧ ਕਰਨ ਦੀ ਕੋਸ਼ਸ ਕੀਤੀ ਗਈ ਹੈ, ਕਿ ਸ੍ਰੀ ਬਾਬਾ ਅਜਾਪਾਲ ਸਿੰਘ ਜੀ ਕਲਗੀਧਰ ਜੀ ਨਹੀਂ ਸਨ ਤਾਂ ਤੇ ਹੇਠ ਲਿਖੀਆਂ ਸਤਰਾਂ ਦੁਆਰਾ ਖਾਲਸਾ ਸਮਾਚਾਰ ਦੇ ਏਸ ਲੇਖ ਦੀ ਪੜਤਾਲ ਪਾਠਕਾਂ ਦੀ ਦ੍ਰਿਸਟੀ ਗੋਚਰ ਕੀਤੀ ਜਾਂਦੀ ਹੈ:-

(੧) **ਹੁਲੀਆ**

ਖਾਲਸਾ ਸਮਾਚਾਰ ਦੇ ਯੋਗ ਐਡੀਟਰ ਨੇ ਸਭਤੋਂ ਪਹਿਲਾਂ ਬਾਬਾ ਅਜਾਪਾਲ ਸਿੰਘ ਜੀ, ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੁਲੀਏ ਦਾ ਮੁਕਾਬਲਾ ਕੀਤਾ ਹੈ।। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੁਲੀਏ ਵਾਸਤੇ ਆਪ ਨੇ ਦੋ ਸਬੂਤ ਪੇਸ਼ ਕੀਤੇ ਹਨ:-

(ੳ) 'ਕਲਗੀਧਰ ਜੀ ਦਾ ਉਹ ਫੋਟੋ, ਜੋ ਸ੍ਰੀ ਦਰਬਾਰ ਸਾਹਿਬ ਵਿੱਚ ਮਹਾਰਾਜ ਰਣਜੀਤ ਸਿੰਘ ਦੇ ਸਮੇਂ ਬਣਿਆ - ਤੇ ਕਲਗੀਧਰ ਜੀ ਦੇ ਸਾਹਮਣੇ ਬੈਠ ਕੇ ਕਿਸੇ ਬਣਾਏ ਗਏ ਚਿੱਤ੍ਰ ਦਾ ਉਤਾਰਾ ਦੱਸਿਆ ਜਾਂਦਾ ਹੈ।

(ਅ) "ਸ਼ੇਰਿ ਪੰਜਾਬ ਦੀ ਪੁਛ ਤੇ ਸ੍ਰੀ ਕਲਗੀਧਰ ਜੀ ਨੂੰ ਅੱਖੀਂ ਵੇਖਣ ਵਾਲੇ ਦਾ ਬਿਆਨ ਜੋ ਭਾਈ ਪ੍ਰਭਦਿਆਲ ਸਾਹਿਬ ਬੈਰਿਸਟਰ ਐਟ ਲਾ ਪਿਸ਼ਾਵਰ ਦੀ ਰਾਹੀਂ ਪੰਥ ਪਾਸ ਪੁਜਾ ਹੈ। ਅੰਕ (ੳ) ਵਿਚ ਪੇਸ਼ ਕੀਤੇ ਗਏ ਫੋਟੋ ਅਨੁਸਾਰ ਆਪ ਲਿਖਦੇ ਹਨ ਕਿ ਉਸ ਵਿਚ ਸਾਹਿਬ ਕਲਗੀਧਰ ਜੀ ਦਾ ਕੱਦ ਲੰਮਾ ਵਖਾਇਆ ਗਿਆ ਹੈ।।

ਅੰਕ (ਅ) ਵਿੱਚ ਪੇਸ਼ ਕੀਤੇ ਗਏ ਬਿਆਨ ਬਾਬਤ ਲਿਖਿਆ ਹੈ ਕਿ — "ਓਹਦੇ ਵਿੱਚ ਵੀ ਕਲਗੀਧਰ ਜੀ ਦਾ ਕੱਦ ਲੰਮਾ ਹੀ ਦੱਸਿਆ ਹੈ।" ਏਹ ਹਨ ਦੋ ਸਬੂਤ ਜੋ ਸੰਪਾਦਿਕ ਖਾਲਸਾ ਸਮਾਚਾਰ ਨੇ ਕਲਗੀਧਰ ਜੀ ਦੇ ਹੁਲੀਏ ਸਬੰਧੀ ਪੇਸ਼ ਕੀਤੇ ਹਨ, ਪ੍ਰੰਤੂ ਏਨ੍ਹਾਂ ਦੋਹਾਂ ਵਿਚ ਸਾਰੇ ਹੁਲੀਏ ਨੂੰ ਛੱਡ, ਕੇਵਲ ਕੱਦ ਦਾ ਜ਼ਿਕਰ ਹੀ ਕੀਤਾ ਗਿਆ ਹੈ। ਇਸ ਤੋਂ ਇਲਾਵਾ ਤੀਜੀ ਗੱਲ, ਜੋ ਆਪਨੇ ਬਗੈਰ ਕੋਈ ਸਬੂਤ ਪੇਸ਼ ਕਰਨ ਦੇ ਅਪਣੀ ਵਲੋਂ ਲਿਖੀ ਹੈ, ਓਹ ਹੈ ਹਜ਼ੂਰ ਦੇ ਦਾੜ੍ਹੇ ਸਬੰਧੀ। ਆਪ ਲਿਖਦੇ ਹਨ, ਕਿ "ਕਲਗੀਧਰ ਜੀ ਦਾ ਦਾੜ੍ਹਾ ਵਿਰਲਾ ਨਹੀਂ ਸੀ। ਆਪਦੇ ੪੩ ਸਾਲ ਦੀ ਆਯੂ ਤਕ ਦਾ ਦਾੜ੍ਹਾ ਇਨ੍ਹਾਂ ਲੰਮਾਂ ਨਹੀਂ ਸੀ ਜੋ ਨਾਭੀ ਤਕ ਹੁੰਦਾ"। ਆਪ ਇਸ ਲੇਖ ਦੇ ਸ਼ੁਰੂ ਵਿੱਚ ਬਾਬਾ ਅਜਾਪਾਲ ਸਿੰਘ ਜੀ ਦੇ ਭਾਈ ਕਾਨ੍ਹ ਸਿੰਘ ਜੀ ਦੁਆਰਾ ਫੁਲਵਾੜੀ ਅੰਕਿਤ ਹੁਲੀਏ ਦਾ ਵਰਨਨ ਕਰਦੇ ਹੋਏ ਲਿਖਦੇ ਹਨ:- ਬਾਬਾ ਜੀ ਦਾ ਕਦ ਨਾਂ ਮਧਰਾ ਅਰ ਨਾ ਲੰਮਾ ਸੀ, ਸਰੀਰ ਨਾਂ ਭਾਰੀ ਨਾਂ ਪਤਲਾ ਸੀ ਅੰਗ ਵਡੇ ਸੁਡੌਲ ਅਤੇ ਸੁੰਦਰ ਸਨ, ਰੰਗ ਗੋਰਾ, ਚੇਹਰਾ ਪ੍ਰਕਾਸ਼ ਤੇ ਪ੍ਰਭਾਵ ਵਾਲਾ ਸੀ ਚਿੱਟਾ ਵਿਰਲਾ ਅਤੇ ਚਮਕੀਲਾ ਦਾੜ੍ਹਾ ਨਾਭੀ ਤਕ ਲੰਮਾਂ ਪਰ ਵਿਰਲਾ ਸੀ, ਨੇਤ੍ਰ ਵਡੇ ਖਾਸ ਜੋਤ ਰਖਦੇ ਸਨ ਨੱਕ ਦਰਮਿਆਨੇ ਕੱਦ ਦਾ ਤਿਖਾ ਸੀ"। ਏਹ ਹੈ ਹੁਲੀਏ ਦੇ ਮੁਕਾਬਲੇ ਦਾ ਸਾਰਾ ਲੇਖ ਜੋ ਖਾਲਸਾ ਸਮਾਚਾਰ ਵਿੱਚ ਪ੍ਰਕਾਸ਼ਿਤ ਹੋਇਆ ਹੈ।। ਉਤੇ ਦੱਸਿਆ ਜਾ ਚੁੱਕਾ ਹੈ, ਕਿ ਕਲਗੀਧਰ ਜੀ ਦੇ ਹੁਲੀਏ ਵਿਚੋਂ

ਖਾਲਸਾ ਸਮਾਚਾਰ ਵਿਚ ਕੇਵਲ ਕੱਦ ਦਾ ਹੀ ਜ਼ਿਕਰ ਕੀਤਾ ਗਿਆ ਹੈ ਜਿਸਦਾ ਭਾਵ ਬਿਨਾਂ ਏਸਦੇ ਹੋਰ ਕੋਈ ਨਹੀਂ ਨਿਕਲ ਸਕਦਾ, ਕਿ ਕੱਦ ਤੋਂ ਬਿਨਾ ਬਾਕੀ ਦਾ ਸਾਰਾ ਹੁਲੀਆ ਜੋ ਬਾਬਾ ਅਜਾਪਾਲ ਸਿੰਘ ਜੀ ਦਾ ਵਿਅਕਤ ਕੀਤਾ ਗਿਆ ਹੈ, ਗੁਰੂ ਗੋਬਿੰਦ ਸਿੰਘ ਜੀ ਦੇ ਹੁਲੀਏ ਨਾਲ ਹੂ-ਬ-ਹੂ ਮਿਲਦਾ ਸੀ। ਕਿਉਂਕਿ ਉਸਤੇ ਸੰਪਾਦਕ ਸਮਾਚਾਰ ਵਲੋਂ ਕੋਈ ਇਤਰਾਜ਼ ਨਹੀਂ ਕੀਤਾ ਗਿਆ।। ਰਹੀ ਗੱਲ ਕੱਦ ਦੀ, ਸੋ ਪਾਠਕ ਖੁਦ ਹੀ ਵਿਚਾਰ ਕਰ ਸਕਦੇ ਹਨ ਕਿ ਭਾਈ ਕਾਨ੍ਹ ਸਿੰਘ ਜੀ ਦੀ ਲਿਖਤ ਅਨੁਸਾਰ ਬਾਬਾ ਅਜਾਪਾਲ ਸਿੰਘ ਜੀ ਦਾ ਕੱਦ ਮਧਰਾ ਨਹੀਂ ਸੀ। ਆਪ ਲਿਖਦੇ ਹਨ, – "ਕੱਦ ਨਾਂ ਮਧਰਾ ਅਰ ਨਾ ਲੰਮਾ ਸੀ।।" ਹੁਣ ਪ੍ਰਸ਼ਨ ਉਠਦਾ ਹੈ, ਕਿ **ਲੰਮੇ ਕੱਦ ਅਰ ਨਾਂ ਮਧਰੇ ਤੇ ਨਾਂ ਲੰਮੇ** ਕੱਦ ਦੀ ਕਸਵਟੀ ਕੀ ਹੈ? ਕੀ ਐਡੀਟਰ ਖਾਲਸਾ ਸਮਾਚਾਰ ਨੇ ਲੰਬੇ ਕੱਦ ਦਾ ਕੋਈ ਪਰੀਮਾਣ ਨੀਯਤ ਕੀਤਾ ਹੈ? ਇਸ ਪ੍ਰਸ਼ਨ ਦਾ ਉਤ੍ਰ ਆਪ ਦੇ ਇਸ ਲੇਖ ਵਿਚ ਕਿਤਿਉਂ ਵੀ ਨਹੀਂ ਮਿਲਦਾ। ਜਿਸਦਾ ਮਤਲਬ ਏਹੀ ਹੋ ਸਕਦਾ ਹੈ, ਕਿ ਮਨੁੱਖ ਦੀ ਲੰਬਾਈ ਦੀ ਕੋਈ ਖਾਸ ਹੱਦ ਮੁਕੱਰਰ ਨਹੀਂ ਹੈ। ਇੱਕੋ ਹੀ ਮਨੁੱਖ, ਜੋ ੬ ਫੁਟ ਯਾ ਇਸਤੋਂ ਇਕ ਦੋ ਇੰਚ ਵੀ ਘੱਟ ਹੋਵੇ। ਆਮ ਤੌਰ ਤੇ ਲੰਮਾ ਖਿਆਲ ਕੀਤਾ ਜਾਂਦਾ ਹੈ, ਪ੍ਰੰਤੂ ਕਿਸੇ ਛੇ ਫੁਟ ਤੋਂ ਦੋ ਤਿੰਨ ਯਾ ਚਾਰ ਇੰਚ ਵਧੀਕ ਲੰਮੇਂ ਦੇ ਮੁਕਾਬਲੇ ਤੇ ਉਹ ਘੱਟ ਲੰਮਾ ਕਿਹਾ ਜਾ ਸਕਦਾ ਹੈ। ਇਸ ਲਈ ਇੱਕੋ ਹੀ ਵਜਕਤੀ ਦੇ ਸਬੰਧ ਵਿਚ ਕੱਦ ਦੀ ਲੰਬਾਈ ਬਾਬਤ ਦੂਜੇ ਵਜਕਤੀ ਦੀ ਅਪੇਖਯਾ ਕਰਕੇ ਭਿੰਨ ਭਿੰਨ ਰਾਇਆਂ ਹੋ ਸਕਦੀਆਂ ਹਨ।। ਇਸ ਵਾਸਤੇ ਕੱਦ ਦੇ ਮੁਤੱਲਕ ਖਾਲਸਾ ਸਮਾਚਾਰ ਵਿੱਚ ਜੋ ਤੁਛ ਮਾਤ੍ਰ ਫਰਕ ਬਿਆਨ ਕੀਤਾ ਗਿਆ ਹੈ, ਉਹ ਇਸ ਯੋਗ ਨਹੀਂ ਹੈ, ਕਿ ਉਸਦੇ ਅਧਾਰ ਤੇ ਏਹ ਦਾਵਾ ਕੀਤਾ ਜਾ ਸਕੇ ਕਿ ਬਾਬਾ ਅਜਾਪਾਲ ਸਿੰਘ ਜੀ ਕਲਗੀਧਰ ਸਾਹਿਬ ਨਹੀਂ ਸਨ, ਸਗੋਂ ਸਾਰੇ ਹੁਲੀਏ ਦੇ ਵਿਚ ਜੋ ਇੱਕ ਇੱਕ ਅੰਗ ਦਾ ਬਿਆਨ ਕੀਤਾ ਗਿਆ ਹੈ, (ਜੈਸੇ ਨੇਤ੍ਰ ਖਾਸੇ ਜੋਤ ਵਾਲੇ ਤੇ ਵੱਡੇ, ਅੰਗ ਵੱਡੇ ਸੁਡੌਲ, ਅਤੇ ਸੁੰਦਰ, ਰੰਗ ਗੋਰਾ ਚੇਹਰਾ ਪ੍ਰਕਾਸ਼ ਤੇ ਪ੍ਰਭਾਵ ਵਾਲਾ, ਸਰੀਰ ਨਾਂ ਭਾਰੀ ਨਾਂ ਪਤਲਾ ਅਤੇ ਨੱਕ ਦਰਮਿਆਨੇ ਕੱਦਾ ਦਾ ਤਿੱਖਾ) ਸਿੱਧ ਕਰਦਾ ਹੈ, ਕਿ ਬਾਬਾ ਅਜਾਪਾਲ ਸਿੰਘ ਜੀ ਸ੍ਰੀ ਕਲਗੀਧਰ ਜੀ ਹੀ ਸਨ, ਕਿਉਂਕਿ ਪੂਰਵੋਕਤ ਸਾਰਾ ਹੁਲੀਆ ਕਲਗੀਧਰ ਜੀ ਦੀਆਂ ਆਮ ਤਸਵੀਰਾਂ ਅਤੇ ਆਪ ਜੀ ਦੀ ਇਤਹਾਸ ਅੰਕਿਤ ਆਕ੍ਰਿਤੀ ਨਾਲ ਹੂ-ਬ-ਹੂ ਮਿਲਦਾ ਹੈ, ਅਰ ਏਹੀ ਕਾਰਨ ਹੈ, ਕਿ ਖਾਲਸਾ ਸਮਾਚਾਰ ਦੇ ਲਾਇਕ ਐਡੀਟਰ ਏਸ ਹੁਲੀਏ ਤੇ ਕੋਈ ਇਤਰਾਜ਼ ਨਹੀਂ ਕਰ ਸਕੇ, ਅਤੇ ਜੇਹੜਾ ਤੁੱਛ ਜੇਹਾ ਇਤਰਾਜ਼, ਕੱਦ ਬਾਬਤ ਕੀਤਾ ਵੀ ਗਿਆ ਹੈ, ਅੱਵਲ ਤਾਂ ਉਹ ਨਹੈਤ ਹੀ ਕਮਜੋਰ ਅਤੇ ਕਮਵਜ਼ਨ ਹੈ, ਪਰ ਜੇ ਥੋੜੀ ਦੇਰ ਵਾਸਤੇ ਉਸਨੂੰ ਵਜ਼ਨਦਾਰ ਵੀ ਮੰਨ ਲਿਆ ਜਾਵੇ, ਤਾਂ ਉਹ ਪੂਰਵੋਕਤ ਦੋਹਾਂ ਸਬੂਤਾਂ ਦੇ ਅਧਾਰ ਤੇ ਹੋਣ ਦੇ ਕਾਰਨ ਸਿਫਰ ਦੇ ਮੁਤਾਬਕ ਹੈ, ਜਿਨ੍ਹਾਂ ਵਿੱਚ ਪੇਸ਼ ਕੀਤੇ ਗਏ ਫੋਟੋ ਅਤੇ ਬਿਆਨ ਦੇ ਪ੍ਰਮਾਣੀਕ ਸਿੱਧ ਕਰਨ ਵਾਸਤੇ ਕੋਈ ਸ਼ਹਾਦਤ ਅਤੇ ਦਲੀਲ ਨਹੀਂ ਦਿੱਤੀ ਗਈ, ਅਤੇ ਜਿਥੋਂ ਤਕ ਸਾਨੂੰ ਯਾਦ ਹੈ, ਏਹ ਦੋਵੇਂ ਚੀਜਾਂ ਪੰਥ ਦੇ ਸਾਹਮਣੇ ਕਦੇ ਵੀ ਪੜਤਾਲ ਅਤੇ ਤਸਦੀਕ ਵਾਸਤੇ ਪੇਸ਼ ਨਹੀਂ ਕੀਤੀਆਂ ਗਈਆਂ, ਏਸ ਵਾਸਤੇ ਏਨ੍ਹਾਂ ਨੂੰ ਮੁਸਦਕਾ ਅਤੇ ਪ੍ਰਮਾਣੀਕ ਨਹੀਂ ਮੰਨਿਆਂ ਜਾ ਸਕਦਾ।

### ਦਾੜ੍ਹੇ ਦਾ ਫਰਕ

ਸ੍ਰੀ ਮਾਨ ਜੀ ਲਿਖਦੇ ਹਨ, ਕਿ ਕਲਗੀਧਰ ਜੀ ਦਾ ਦਾੜ੍ਹਾ ਵਿਰਲਾ ਨਹੀਂ ਸੀ, ਅਤੇ ੪੩ ਸਾਲ ਦੀ ਆਯੂ ਤਕ ਏਨਾਂ ਲੰਮਾ ਨਹੀਂ ਸੀ ਜੋ ਨਾਭੀ ਤਕ ਹੁੰਦਾ, ਪ੍ਰੰਤੂ ਖਯਾਲ ਰਹੇ ਕਿ ਆਪ ਗੁਰੂ ਕਲਗੀਧਰ ਜੀ ਦੇ ਤ੍ਰਿਤਾਲੀਸਵੇਂ ਸਾਲ ਤੋਂ ਲਗ ਭਗ ਅੱਧੀ ਸਦੀ ਤੋਂ ਵੀ ਵਧੀਕ, ਪਿਛੋਂ ਤਕ ਦੇ ਦਾੜ੍ਹੇ ਨਾਲ ਮੁਕਾਬਲਾ ਕਰ ਰਹੇ ਹਨ। ਸੋ ਦਾੜੇ ਦਾ ਵਧ ਜਾਣਾ ਅਤੇ ਕੁਛ ਵਿਰਲਾ ਹੋ ਜਾਣਾ ਕੋਈ ਅਚਰਜ ਦੀ ਗੱਲ ਨਹੀ ਕਹੀ ਜਾ ਸਕਦੀ। ਏਸ ਸਬੰਧੀ ਮੈਨੂੰ ਇੱਕ ਮਿੱਤ੍ਰ ਤੋਂ ਸੰਨ ੧੯੧੪ ਈ: ਵਿਚ ਜੁਦਾ ਹੋਇਆ, ਜਦੋਂ ਉਸਦਾ ਦਾੜ੍ਹਾ ਛੋਟਾ ਛੋਟਾ ਅਤੇ ਸੰਘਣਾਂ ਸੀ, ਪ੍ਰੰਤੂ ਜਦ ਮੈਂ ੧੩ ਸਾਲਾਂ ਪਿਛੋਂ ਉਸਨੂੰ ੧੯੨੭ ਵਿਚ ਮਿਲਿਆ ਤਾਂ ਉਸਦਾ ਦਾੜ੍ਹਾ ਬਹੁਤ ਵਧਿਆ ਹੋਇਆ ਹੋਣ ਦੇ ਸਬੱਬ ਮੈਂ ਉਸ ਨੂੰ ਪਛਾਣ ਨਾਂ ਸਕਿਆ ਸਾਂ। ਤਾਂਤੇ ਏਹ ਫਰਕ ਵੀ ਬਮੁਕਾਬਲਾ ਇਕ ਲੰਬੇ ਜ਼ਮਾਨੇ ਦੇ ਕੋਈ ਹਕੀਕਤ ਨਹੀਂ ਰਖਦਾ।

**ਬੋਲੀ ਅਤੇ ਬੋਲਾ**

ਇਸ ਥੀਂ ਅੱਗੇ ਜਿਸ ਗੱਲ ਵਿੱਚ ਬਾਬਾ ਅਜਾਪਾਲ ਸਿੰਘ ਜੀ ਅਤੇ ਸ੍ਰੀ ਕਲਗੀਧਰ ਜੀ ਦਾ ਮੁਕਾਬਲਾ ਕੀਤਾ ਗਿਆ ਹੈ ਉਹ ਬੋਲੀ ਅਤੇ ਬੋਲਾ ਹੈ।। ਖਾਲਸਾ ਸਮਾਚਾਰ ਵਿਚ ਇਸ ਬਾਬਤ ਲਿਖਿਆ ਹੈ ਕਿ, — "ਆਪਦੀ ਬੋਲੀ ਹਿੰਦੀ ਮਿਲੀ ਪੰਜਾਬੀ ਸੀ, ਸੁਰ ਵੱਡਾ ਗੰਭੀਰ ਅਤੇ ਮਿਠਾ ਸੀ, ਅਰ 'ਗੁਰੂ ਸਿੰਘ ਜੀ' ਸ਼ਬਦ ਬੋਲਨ ਵਿਚ ਬਹੁਤ ਵਰਤਿਆ ਕਰਦੇ ਸਨ ਜੈਸੇ ਗੁਰੂ ਸਿੰਘ ਜੀ ਦਾ ਹੁਕਮ ਹੈ ਗੁਰੂ ਸਿੰਘ ਜੀ ਮਨਮੱਤੀਆਂ ਨੂੰ ਸੋਧਨ ਗੇ, ਜੋ ਗੁਰੂ ਸਿੰਘ ਜੀ ਦੀ ਰਹਿਤ ਧਾਰੇਗਾ ਉਹ ਲੋਕ ਸੁਖੀ ਪ੍ਰਲੋਕ ਸੁਹੇਲਾ ਹੋਊ" ਆਦਿ। ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਨੇ "ਗੁਰੂ ਸਿੰਘ ਜੀ" ਸ਼ਬਦ ਤੇ ਫੁਟਨੋਟ ਦਿੱਤਾ ਹੈ ਜਿਸਦੇ ਅੱਖਰ ਇਹ ਹਨ:- ਬਾਬਾ ਸਾਹਿਬ ਇਹ ਸ਼ਬਦ ਤ੍ਰਿਤਜ ਪੁਰਖ (Third person) ਲਈ ਵਰਤਦੇ ਸਨ, ਭਾਵ ਦਸਮੇਸ਼ ਤੋਂ ਹੈ।।

**ਵਿਚਾਰ–**

ਏਹ ਇਤ੍ਰਾਜ਼ ਵੀ ਸ੍ਰੀ ਬਾਬਾ ਸ੍ਰੀ ਬਾਬਾ ਅਜਾਪਾਲ ਸਿੰਘ ਜੀ ਦੇ ਸ੍ਰੀ ਕਲਗੀਧਰ ਨਾਂ ਹੋਣ ਦੇ ਸਮਾਚਾਰੀ ਸਿਧਾਂਤ ਵਾਸਤੇ ਜ਼ਰਾ ਭਰ ਵੀ ਪੁਸ਼ਟੀ ਕਾਰਕ ਸਿਧ ਨਹੀਂ ਹੋ ਸਕਦਾ ਕਿਉਂਕਿ ਬੋਲੀ ਉਤੇ ਦੇਸ਼ ਅਰ ਇਲਾਕੇ ਦੀ ਬੋਲੀ ਦਾ ਅਸਰ ਅਵਸ਼ਜ ਪੈ ਜਾਂਦਾ ਹੈ ਜੈਸੇ ਕੋਈ ਅੰਮ੍ਰਿਤਸਰ ਦੇ ਜ਼ਿਲੇ ਦਾ ਪੁਰਸ਼ ਜ਼ਿਲਾ ਕੈਂਬਲਪੁਰ ਦੇ ਕਿਸੇ ਨੱਗਰ ਵਿਚ ਜਾ ਰਹੇ ਤਾਂ ਕੁਛ ਸਮੇਂ ਦੇ ਪਸਚਾਤ ਉਸਦੀ ਬੋਲੀ ਵਿਚ, ਜੁਲਸੇਂ, ਵੈਸੇਂ, ਵੰਵਸੇਂ, ਨੱਢਿਆ, ਨੱਢੀਏ ਆਦਿਕ ਸ਼ਬਦ ਮਿਸ੍ਰਿਤ ਹੋ ਜਾਣਗੇ, ਜੋ ਕਿ ਅੰਮ੍ਰਿਤਸਰ ਅਤੇ ਉਸਦੇ ਗਵਾਂਢੀ ਜ਼ਿਲਿਆ ਵਿਚ ਅਸਲੋਂ ਹੀ ਨਹੀਂ ਬੋਲੇ ਜਾਂਦੇ। ਸੋ ਗੁਰੂ ਜੀ ਦੀ ਬੋਲੀ ਤੇ ਵੀ ਨਾਭੇ ਅਰ ਪਟਿਆਲੇ ਦੀ ਬੋਲੀ ਦਾ ਅਸਰ ਹੋਣਾਂ ਕੋਈ ਅਚਰਜ ਗੱਲ ਨਹੀਂ ਕਹੀ ਜਾ ਸਕਦੀ ਪਰ ਜੇ ਦੇਸ਼ ਅਤੇ ਧਰਤੀ ਦੇ ਅਸਰ ਨੂੰ ਨਾਂ ਵੀ ਮੰਨਿਆ ਜਾਵੇ ਤਦ ਵੀ ਬਾਬਾ ਜੀ ਦੀ ਹਿੰਦੀ ਮਿਲੀ ਪੰਜਾਬੀ ਬੋਲੀ ਇਹ ਸਿੱਧ ਕਰਨ ਵਾਸਤੇ ਕੋਈ ਵਿਸ਼ੇਸ਼ ਦਲੀਲ ਨਹੀਂ ਮੰਨੀ ਜਾ ਸਕਦੀ ਕਿ ਬਾਬਾ ਜੀ ਸ੍ਰੀ ਕਲਗੀਧਰ ਜੀ ਨਹੀਂ ਸਨ, ਅਤੇ ਖਾਸ ਤੌਰ ਤੇ ਉਸ ਰੂਪ ਵਿਚ ਜਦ ਕਿ ਮਹਾਂਰਾਜ ਜੀ ਅਪਣੀ ਬੋਲੀ ਅਪਣੇ ਹੁਲੀਏ ਅਤੇ ਅਪਣੇ ਵਸ਼ੇਸ਼ ਕਰਤਬਾਂ ਨੂੰ ਪਰਦੇ (ਸੀਗ਼ਾਇ ਰਾਜ਼) ਵਿੱਚ ਰਖਣਾਂ ਚਾਹੁੰਦੇ ਸਨ।

**ਗੁਰੂ ਸਿੰਘ ਜੀ**

ਰਹੀ ਏਹ ਗੱਲ ਕਿ ਬਾਬਾ ਜੀ ਜਦ 'ਗੁਰੂ ਸਿੰਘ' ਸ਼ਬਦ ਉਚਾਰਦੇ ਸਨ ਤਾਂ ਉਨ੍ਹਾਂ ਦਾ ਇਸ਼ਾਰਾ ਦਸਮ ਪਾਤਸ਼ਾਹ ਤੋਂ ਹੁੰਦਾ ਸੀ। ਵਿਚਾਰ ਯੋਗ ਗੱਲ ਹੈ ਕਿ ਜੇ ਬਾਬਾ ਜੀ ਸਪਸ਼ਟ ਰੂਪ ਵਿਚ ਅਪਣੇ ਆਪ ਨੂੰ ਦਸਮ ਪਾਤਸ਼ਾਹ ਜਿਣਾਂਦੇ ਤਾਂ ਉਨ੍ਹਾਂ ਦਾ ਗੁਪਤ ਰਹਿਣ ਵਾਲਾ ਮੰਤੱਵਯ ਕਿਵੇਂ ਸਿਧ ਹੋ ਸਕਦਾ ਸੀ? ਸੋ ਅਸੂਲਨ ਏਹ ਦਰੁਸਤ ਹੋ ਸਕਦਾ ਹੈ, ਕਿ ਬਾਬਾ ਜੀ 'ਗੁਰੂ ਸਿੰਘ' ਸ਼ਬਦਾਂ ਦਾ ਪ੍ਰਯੋਗ ਤਾਂ ਅਪਣੇ ਵਾਸਤੇ ਹੀ ਕਰਦੇ ਹੋਣ ਪ੍ਰੰਤੂ ਉਚਾਰਣ ਤ੍ਰਿਤਯ ਪੁਰਸ਼ (ਥਰਡ ਪਰਸਨ) ਦੇ ਰੂਪ ਵਿਚ ਪ੍ਰਗਟ ਕਰਦੇ ਹੋਣ ਜਿਵੇਂ ਸ੍ਰੀ ਹਜ਼ੂਰ ਦਸਮੇਸ਼ ਪਿਤਾ ਜਦ ਉੱਚ ਦੇ ਪੀਰ ਬਣ ਕੇ ਨਿਕਲੇ ਸਨ ਤਾਂ **"ਉਚ ਦੇ ਪੀਰ"** ਅਤੇ **"ਦਾਇਮੀ ਰੋਜ਼ਾ"** ਆਦਿ ਸ਼ਬਦਾਂ ਦੀ ਵਰਤੋਂ ਤਾਂ ਹਜ਼ੂਰ ਦੀ ਅਪਣੀ ਜ਼ਾਤ ਨਾਲ ਹੀ ਸਬੰਧ ਰਖਦੀ ਸੀ, ਪ੍ਰੰਤੂ ਪ੍ਰਗਟ ਰੂਪ ਵਿਚ ਇਸ਼ਾਰਾ ਉੱਚ ਜ਼ਿਲਾ ਮੁਲਤਾਨ ਦੇ ਪੀਰਾਂ ਵਲ ਸੀ। ਇਸ ਵਾਸਤੇ ਗੁਪਤ ਵਰਤਣ ਵਾਲੀ ਨੀਤੀ ਅਨੁਸਾਰ ਅਜੇਹੇ ਬੋਲਿਆਂ ਨੂੰ ਕਿਸੇ ਵਜਕਤੀ ਦੀ ਅਸਲ ਬੋਲੀ ਨੂੰ ਪਰਖਣ ਵਾਸਤੇ ਕਸਵੱਟੀ ਬਣਾਣਾਂ ਯੋਗ ਲੇਖਕਾਂ ਨੂੰ ਕਦਾਚਿਤ ਨਹੀਂ ਸੋਭਦਾ। ਕਿਉਂਕਿ ਅਜੇਹੀ ਦਸ਼ਾ ਵਿਚ **"ਬੋਲਣ ਵਾਲੇ"** ਦਾ ਅਪਣੇ ਆਪ ਨੂੰ ਗੁਪਤ ਰਖਣਾਂ ਪ੍ਰਯੋਜਨੀਯ (ਮਕਸੂਦ) ਹੁੰਦਾ ਹੈ। ਸੋ ਬੋਲੀ ਅਤੇ ਬੋਲੇ ਦੇ ਅਧਾਰ ਤੇ ਵੀ ਏਹ ਦਾਅਵਾ ਕਰਨਾਂ ਕਿ ਬਾਬਾ ਅਜਾਪਾਲ ਸਿੰਘ ਜੀ ਕਲਗੀਧਰ ਨਹੀਂ ਸਨ। ਨਹੈਤ ਹੀ ਕਮਜ਼ੋਰ ਅਯੁਕਤ ਅਰ ਬੇ ਦਲੀਲਾ ਹੈ।।

**ਕਮਜ਼ੋਰੀ ਨਹੀਂ ਬਹਾਦਰੀ ਹੈ**

ਇਸਤੋਂ ਅਗੇ ਖਾਲਸਾ ਸਮਾਚਾਰ ਦੇ ਐਡੀਟਰ ਸਾਹਿਬ ਲਿਖਦੇ ਹਨ ਕਿ, – "ਉਹ ਕਲਗ਼ੀਧਰ

ਜੋ ਰਾਤ ਦੇ ਹਨੇਰੇ ਵਿਚ ਵੀ (ਚਮਕੌਰ ਸਾਹਿਬ ਵਿੱਚੋਂ) ਚੁਪ ਚੁਪਾਤੇ ਨਿਕਲਨਾ ਪਸੰਦ ਨਹੀਂ ਕਰਦੇ ਤੇ ਜਾਣ ਲਗਿਆਂ ਤਿੰਨ ਵਾਰ ਆਪਣੇ ਜਾਣ ਦੀ ਖ਼ਬਰ ਜ਼ੋਰ ਨਾਲ ਦੇ ਕੇ ਜਾਂਦੇ ਹਨ, ਹਾਂ ਤਾਲੀ ਬਜਾ ਕੇ ਸਿੰਘਨਾਦ ਦੀ ਗਰਜ ਦੇ ਕੇ ਜਾਂਦੇ ਹਨ। ਜੋ ਚਿੜੀਆਂ ਨੂੰ ਬਾਜਾਂ ਨਾਲ ਲੜਾਣ ਦੇ ਦਾਅਵੇਦਾਰ ਹਨ। ਜੋ ਇਕ-੨ ਸਿੰਘ ਨੂੰ ਸਵਾ ਲਖੀ ਬਣਾ ਵਖਾਉਂਦੇ ਹਨ, ਕੀ ਉਹ ਆਪਣੇ ਆਪ ਨੂੰ ਲੁਕਾ ਸਕਦੇ ਹਨ, ਦੋ ਚਾਰ ਦਿਨ ਨਹੀਂ ਮਹੀਨੇ ਨਹੀਂ ਸਾਲ ਤੇ ਹਾਂ ੧੦੪ ਸਾਲ ਲੁਕਾ ਕੇ ਰਖ ਸਕਦੇ ਹਨ? ਫਿਰ ਉਸ ਵੇਲੇ ਜਦ ਕਿ ਉਹ ਵੇਖਦੇ ਹਨ ਕਿ ਉਨ੍ਹਾਂ ਦਾ ਸਾਜਿਆ ਨਿਵਾਜਿਆ ਪੰਥ ਘੋਰ ਸੰਗ੍ਰਾਮ ਜੰਗ ਹਾਂ ਜੀਵਨ ਤੇ ਮੌਤ ਦੀ ਜੋਖੋਂ ਵਾਲੀਆਂ ਲੜਾਈਆਂ ਲੜ ਰਿਹਾ ਹੈ, ਉਸ ਵੇਲੇ ਕਿਵੇਂ ਚੁਪ ਚਾਪ ਬੈਠੇ ਇਕ ਗੁੱਠ ਵਿੱਚ ਬਿਰਾਜੇ ਰਹਿ ਸਕਦੇ ਹਨ"? ਅਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਹਾਦਰੀ ਸੂਰਬੀਰਤਾ ਦ੍ਰਿੜ੍ਹਤਾ ਕੁਰਬਾਨੀ ਅਤੇ ਧਰਮਗਤਾ ਦੇ ਕਾਇਲ ਹਾਂ। ਅਸੀਂ ਉਨ੍ਹਾਂ ਨੂੰ ਧਰਮ ਅਰ ਦੇਸ਼ ਦਾ ਉਧਾਰ ਕਰਨ ਵਾਲੇ ਸੱਚੇ ਅਤੇ ਮੁਕੱਮਲ ਗੁਰੂ ਮੰਨਦੇ ਹਾਂ, ਸਾਡਾ ਏਥੋਂ ਤਕ ਵਿਸ਼ਵਾਸ ਹੈ, ਕਿ ਜੇ ਆਪ ਚਾਹੁੰਦੇ ਤਾਂ ਅੱਖ ਦੇ ਪਲਕਾਰੇ ਵਿੱਚ ਮੁਗ਼ਲ ਰਾਜ ਦਾ ਦੀਵਾ ਗੁਲ ਕਰਕੇ ਜਗਤ ਵਿੱਚ ਸ਼ਾਂਤੀ ਵਰਤਾ ਦੇਂਦੇ ਜਿਸ ਦਾ ਫਲ ਏਹ ਹੁੰਦਾ ਕਿ ਹਜ਼ੂਰ ਦੇ ਚਾਰੇ ਸਾਹਿਬਜ਼ਾਦੇ ਅਰ ਅਨੇਕਾਂ ਸਿੱਖ ਸ਼ਹੀਦ ਨਾ ਹੋਕੇ ਸ਼ਾਂਤੀ ਦਾ ਜੀਵਨ ਵਤੀਤ ਕਰ ਸਕਦੇ, ਪ੍ਰੰਤੂ ਅਜੇਹਾ ਆਪਨੂੰ ਮੰਨਜ਼ੂਰ ਨਹੀਂ ਸੀ। ਕਿਉਂਕਿ ਅਨੇਕਾਂ ਜੀਆਂ ਨੂੰ ਉਨ੍ਹਾਂ ਦੇ ਪੂਰਵ ਅਰ ਅਦ੍ਰਿਸ਼ ਕਰਮਾਂ ਦਾ ਫਲ ਅਪਣੀ ਹੱਥੀਂ ਅਤੇ ਅਪਣੀ ਲੀਲ੍ਹਾ ਦੁਆਰਾ ਭੁਗਤਾਣਾ ਸੀ, ਅਰ ਏਸ ਗੱਲ ਦਾ ਆਦਰਸ਼ ਕਾਇਮ ਕਰਨਾ ਸੀ, ਕਿ ਦੀਨਾਂ ਅਤੇ ਦੁਖੀਆਂ ਦੇ ਉਧਾਰ ਵਾਸਤੇ ਮਨੁੱਖ ਨੂੰ ਕਿਸ ਹੱਦ ਤਕ ਕੁਰਬਾਨੀਆਂ ਕਰਨ ਦੀ ਜ਼ਰੂਰਤ ਹੈ। ਇਸ ਲਈ ਹਜ਼ੂਰ ਨੇ ਅਪਣੀਆਂ ਵਿਸ਼ੇਸ਼ ਸ਼ਕਤੀਆਂ ਨੂੰ ਵਰਤੋਂ ਵਿਚ ਲਿਆਣ ਤੋਂ ਬਗੈਰ, ਮਾਨਵੀ ਜੀਵਨ ਦੀਆਂ ਸਾਧਾਰਣ ਸ਼ਕਤੀਆਂ ਦੁਆਰਾ ਧਰਮ ਜੁੱਧ ਦਾ ਸਾਰਾ ਖੇਲ ਖੇਲਿਆ ਅਤੇ ਸਾਬਿਤ ਕਰ ਦਿੱਤਾ ਕਿ ਹਜ਼ੂਰ ਦੀਆਂ ਮਾਨਵੀ ਸ਼ਕਤੀਆਂ ਵੀ ਅਲੌਕਿਕ ਚਮਤਕਾਰ ਰਖਦੀਆਂ ਸਨ, ਅਤੇ ਬੜੇ ਬੜੇ ਨੀਤੀਵਾਨਾਂ ਦੇ ਦਿਮਾਗਾਂ ਨੂੰ ਵੀ ਚਕਰਾ ਦੇਣ ਵਾਲੀਆਂ ਸਨ। ਸੋ ਮਾਨਵੀ ਚਰਿਤ੍ਰ ਦੁਆਰਾ ਰਣ ਛੇਤ੍ਰ ਵਿਚ ਆਪ ਨੇ ਜੋਧਿਆਂ ਵਾਲੇ ਅਨੇਕਾਂ ਦਾਉ ਪੇਚ ਖੇਲੇ ਅਤੇ ਅਪਣੀ ਜੁੱਧ ਕਲਾ ਦੇ ਚਰਿਤ੍ਰਾਂ ਨਾਲ ਵੈਰੀਆਂ ਨੂੰ ਪ੍ਰੇਸ਼ਾਨ ਕਰ ਦਿੱਤਾ।

**ਨਿਕਲ ਜਾਣਾਂ ਤੇ ਲੁਕਣਾਂ ਬਹਾਦਰੀ ਹੈ**

ਧਰਮ ਯੁਧ ਵਿਚ ਲੜਦਿਆਂ ਹੋਇਆਂ ਅਪਣੀ ਜਾਨ ਨੂੰ ਬਚਾਨ ਦੇ ਖਿਆਲ ਨਾਲ ਯਾ ਕਿਸੇ ਅਪਣੇ ਨਿਜ ਦੇ ਸੁਆਰਥ ਨੂੰ ਮੁਖ ਰਖਕੇ ਨਿਕਲ ਜਾਣਾਂ ਯਾ ਲੁਕਣਾਂ ਜ਼ਰੂਰ ਕਮਜ਼ੋਰੀ ਅਤੇ ਕਾਇਰਤਾ ਹੈ। ਪ੍ਰੰਤੂ ਦੇਸ਼ ਅਤੇ ਜਾਤੀ ਦੇ ਕਲਿਆਣ ਨੂੰ ਮੁਖ ਰਖ ਕੇ ਧਰਮ ਦੀ ਰਖਜਾ ਅਰ ਬ੍ਰਿਧੀ ਦੇ ਵਿਚਾਰ ਨੂੰ ਲੈਕੇ ਦੁਸ਼ਮਨ ਦੇ ਘੇਰੇ ਵਿਚੋਂ ਨਿਕਲ ਜਾਣਾਂ ਲੁਕ ਜਾਣਾਂ ਅਤੇ ਅਪਣੇ ਅਜੇਹੇ ਸਰੀਰ ਨੂੰ ਬਚਾ ਲੈਣਾ ਕਮਜ਼ੋਰੀ ਨਹੀਂ ਬਲਕਿ ਬਹਾਦਰੀ ਹੈ। ਜਿਸ ਨਾਲ ਲੱਖਾਂ ਹੀ ਜੀਆਂ ਦੀਆਂ ਕਿਸਮਤਾਂ ਦਾ ਸਬੰਧ ਹੋਵੇ। ਚਮਕੌਰ ਸਾਹਿਬ ਵਿੱਚੋਂ ਭਾਵੇਂ ਸਾਹਿਬ ਖੁਦ ਨਹੀਂ ਨਿਕਲਨਾਂ ਚਾਹੁੰਦੇ ਸਨ। ਪ੍ਰੰਤੂ ਸਿਖਾਂ ਦੇ ਅਰਜ਼ ਕਰਨ ਤੇ ਜਿਸ ਨੀਤੀ ਨੂੰ ਮੁਖ ਰਖਕੇ ਆਪ ਨਿਕਲੇ ਸਨ ਉਹ ਏਹੀ ਸੀ ਕਿ ਉਸ ਘੇਰੇ ਵਿਚੋਂ ਜਿਸ ਤਰ੍ਹਾਂ ਹੋ ਸਕੇ ਨਿਕਲ ਕੇ ਅਪਣੇ ਆਪ ਨੂੰ ਬਚਾ ਲੈਣ ਵਿਚ ਪੰਥ ਦਾ ਭਲਾ ਅਤੇ ਜਗਤ ਦਾ ਕਲਿਆਣ ਹੈ। ਦੇਖੋ ਤਵਾਰਖੀ ਗੁਰੂ ਖਾਲਸਾ ਪੰਨਾ ੧੯੩੪ "ਓਧਰ ਬਾਹਰ ਤਾਂ ਮੁਹੰਮਦੀ ਲਸ਼ਕਰ ਵਿਚ ਗੁਰੂ ਜੀ ਨੂੰ ਰੋਕਣ ਦੀ ਉਪਾਇ ਹੋ ਰਹੇ ਸੇ ਤੇ ਏਧਰ ਭਾਈ ਦਯਾ ਸਿੰਘ ਧਰਮ ਸਿੰਘ ਮਾਨ ਸਿੰਘ ਸੰਗਤ ਸਿੰਘ ਸੰਤ ਸਿੰਘ ਨੇ ਜਦ ਗੁਰੂ ਜੀ ਪਾਸ ਬਹੁਤ ਵਾਰ ਏਹੋ ਬੇਨਤੀ ਕੀਤੀ ਕਿ ਮਹਾਰਾਜ ਮਰਦਾਂ ਦੇ ਅਨੇਕ ਹਥ ਹੁੰਦੇ ਹਨ। ਜੇਹੜਾ ਚਲ ਗਿਆ ਓਹੀ ਕੰਮ ਸਵਾਰ ਗਿਆ ਹੁਣ ਆਪ ਏਥੋਂ ਬਾਹਰ ਹੋਣ ਵਾਲਾ ਹਥ ਕਰੋ ਆਪਦੀ ਸਲਾਮਤੀ ਨਾਲ ਪੰਥ ਦੀ ਸਲਾਮਤੀ ਹੈ।।"

ਓਧਰ ਵੈਰੀਆਂ ਦਾ ਏਹ ਵਿਚਾਰ ਵੀ ਏਸ ਬਹਿਸ ਨਾਲ ਤਅੱਲਕ ਰਖਦਾ ਹੈ ਕਿ "ਏਹ ਗੁਰੂ ਹੌਂਸਲੇ ਵਾਲਾ ਹੈ ਕਿਤੇ ਰਾਤ ਨੂੰ ਨੱਸ ਨਾ ਜਾਵੇ। ਸਵੇਰੇ ਫੜਾ ਕੇ ਬਾਦਸ਼ਾਹ ਪੁਚਾਕੇ ਨੇਕ ਨਾਮੀ ਪਾਵਾਂਗੇ।

(ਤ: ਗੁ: ਖ: ਪੰ: ੧੯੩੪ ਪੂਰਵੋਕਤ ਕੋਟੇਸ਼ਨ ਤੋਂ ਪਹਿਲਾ ਫਿਕਰਾ) ਹੁਣ ਸਿਖਾਂ ਦੀ ਬੇਨਤੀ ਅਨੁਸਾਰ ਵੈਰੀਆਂ ਦੀ ਇਸ ਧਾਰਣਾਂ ਨੂੰ ਅਸਫਲ ਕਰਨ ਦੇ ਖਿਆਲ ਨਾਲ ਗੁਰੂ ਜੀ ਦਾ ਨਿਕਲਨਾਂ ਵੀ ਰਾਤ ਨੂੰ ਹੀ ਠੀਕ ਸੀ,ਵਰਨਾਂ ਦਿਨ ਦੇ ਵਕਤ ਗੱਜ ਵੱਜ ਕੇ ਸਾਰਿਆਂ ਦੇ ਸਾਹਵੇਂ ਨਿਕਲਦੇ, ਕਿਉਂਕਿ ਭਾਵੇਂ ਰਾਤ ਨੂੰ ਵੀ ਹੋਕਾ ਦੇ ਕੇ ਅਤੇ ਤਾਲੀ ਵਜਾਕੇ ਨਿਕਲੇ, ਪਰ ਜੇ ਇਸ ਵਿਚ ਆਪ ਨੀਤੀ ਨੂੰ ਦ੍ਰਿਸ਼ਟੀ ਗੋਚਰ ਨਾਂ ਰਖਦੇ, ਤਾਂ ਰਾਤ ਦੀ ਨਿਸਬਤ ਦਿਨ ਦੇ ਸਮੇਂ, ਜਦੋਂ ਕਿ ਵੈਰੀ ਹੋਸ਼ਿਆਰ ਹੋਕੇ ਜੰਗ ਕਰ ਰਹੇ ਹੁੰਦੇ, ਉਨ੍ਹਾਂ ਦੀਆਂ ਸਫਾਂ ਨੂੰ ਚੀਰ ਕੇ ਨਿਕਲਨਾਂ ਲੋਕਾਂ ਦੇ ਵਿਚਾਰ ਅਨੁਸਾਰ ਬਹਾਦਰੀ ਦੇ ਪਹਿਲੂ ਵਿਚ ਵਧੀਕ ਪ੍ਰਸੰਸਾ ਯੋਗ ਹੁੰਦਾ, ਪ੍ਰੰਤੂ ਨੀਤੀ ਦੇ ਕੋਸ਼ ਵਿਚ ਇਸਨੂੰ ਦੂਰ ਅੰਦੇਸ਼ੀ ਅਤੇ ਅਕਲਮੰਦੀ ਤੋਂ ਬਈਦ ਸਮਝਿਆ ਜਾਂਦਾ, ਏਸ ਵਾਸਤੇ ਗੁਰੂ ਜੀ ਰਾਤ ਨੂੰ ਨਿਕਲੇ, ਇਰਾਦੇ ਨਾਲ ਨਿਕਲੇ, ਅਤੇ ਪਿਆਰੇ ਸਿਖਾਂ ਨੂੰ ਮੌਤ ਦੇ ਮੂੰਹ ਵਿਚ ਪਿਆਂ ਹੋਇਆਂ ਨੂੰ ਛੱਡਕੇ ਨਿਕਲੇ ਸੋ ਆਪਦਾ ਚਮਕੌਰ ਸਾਹਿਬ ਵਿਚੋਂ ਏਸਤਰ੍ਹਾਂ ਨਿਕਲਨਾਂ ਭਾਵੇਂ ਖਾਲਸਾ ਸਮਾਚਾਰ ਦੇ ਲੇਖ ਅਨੁਸਾਰ ਵੀ ਬਹਾਦਰੀ ਹੈ, ਪ੍ਰੰਤੂ ਤਰਕਵਾਦੀ ਦੀ ਨਜ਼ਰ ਵਿਚ ਕਮਜ਼ੋਰੀ ਅਤੇ ਕਾਇਰਤਾ ਦੀ ਪਦਵੀ ਵੀ ਰਖ ਸਕਦਾ ਹੈ, ਪਰ ਚੂੰਕਿ ਆਪ ਨੇ ਏਸਤ੍ਰਾਂ ਚਮਕੌਰ ਦੀ ਗੜ੍ਹੀ ਨੂੰ ਰਾਤ ਬਰਾਤੇ ਤਿਆਗਣਾਂ ਕੇਵਲ ਪੰਥਕ ਅਰ ਜਗਤ ਲਾਭਨੂੰ ਮੁਖ ਰਖਕੇ ਪ੍ਰਵਾਨ ਕੀਤਾ, ਏਸ ਵਾਸਤੇ ਉਹ ਧਾਰਮਕ ਪਹਿਲੂ ਵਿਚ ਨਾਕਾਬਲੇ ਤਾਰੀਫ ਨਹੀਂ ਹੋ ਸਕਦਾ।

ਸੋ ਸਿੱਧ ਹੈ, ਕਿ ਚਮਕੌਰ ਵਿਚੋਂ ਵੀ ਆਪ ਰਾਤ ਦੇ ਵਕਤ ਲੁਕ ਕੇ ਨਿਕਲੇ, ਪਰ ਕਿਸੇ ਸੁਆਰਥ ਸਿੱਧੀ ਲਈ ਨਹੀਂ, ਬਲਕੇ ਧਰਮ ਰੱਖਯਾ ਅਰ ਦੀਨ ਰੱਖਯਾ ਦੇ ਇਰਾਦੇ ਨਾਲ ਇਸ ਵਾਸਤੇ ਕਮਜ਼ੋਰੀ ਅਰ ਕਾਇਰਤਾ ਦੇ ਦੂਸ਼ਣਾਂ ਤੋਂ ਨਿਸ਼ਕਲੰਕ ਅਰ ਬਰੀ ਸਨ।। ਸੋ ਏਸ ਨਿਕਲਨ ਦੀ ਹਵੋ ਧਾਈ ਵਿਚ ਆਪ ਦੇ ਚਰਨਾਂ* ਦਾ ਜੋੜਾ ਵੀ ਚਮਕੌਰ ਰਹਿ ਗਿਆ, ਅਤੇ ਆਪਦੇ ਪਿਆਰੇ ਸਿੱਖ ਭਾਈ ਧਰਮ ਸਿੰਘ ਭਾਈ ਦਯਾ ਸਿੰਘ ਅਰ ਭਾਈ ਮਾਨ ਸਿੰਘ ਵੀ ਆਪ ਤੋਂ ਵਿਛੜ ਗਏ, ਜਿਨਾਂ ਨੂੰ ਨਾਲ ਲੈਕੇ ਚਮਕੌਰ ਵਿਚੋਂ ਨਿਕਲੇ ਸਨ। ਕਿਉਂਕਿ ਨਿਕਲਦਿਆਂ ਸਾਰ ਰੌਲਾ ਪੈ ਗਿਆ ਆਪੋ ਧਾਪ ਮਚ ਗਈ, ਸਿੱਖ ਵਿਚਾਰੇ ਕਿਧਰੇ ਨਿਕਲ ਗਏ ਅਤੇ ਗੁਰੂ ਜੀ ਕਿਧਰੇ।।

### ਗੁਪਤ ਲੀਲਾ ਦੇ ਹੋਰ ਵਾਕਿਆਤ

ਧਰਮ ਰੱਖਜਾ ਹਿਤ ਆਪਣੇ ਅਮੋਲਕ ਸਰੀਰ ਨੂੰ ਧਰਮ ਵਿਰੋਧੀਆਂ ਤੋਂ ਲੁਕਾ ਕੇ ਬਚਾ ਰੱਖਣ ਦੇ ਇਰਾਦੇ ਨੂੰ ਸਿੱਧ ਕਰਨ ਵਾਲੇ ਕਈ ਵਾਕਿਆਤ ਹਨ ਜਿਨ੍ਹਾਂ ਵਿਚੋਂ ਨਮੂਨੇ ਮਾਤ੍ਰ ਪਾਠਕਾਂ ਦੀ ਸੇਵਾ ਵਿਚ ਪੇਸ਼ ਕੀਤੇ ਜਾਂਦੇ ਹਨ:-

(੧) ਚਮਕੌਰ ਤੋਂ ਨਿਕਲਕੇ, "ਜਦ ਗੁਰੂ ਜੀ ਕਿੜੀ ਪਿੰਡ ਦੇ ਨੇੜੇ ਪਹੁ ਫੁਟਦੀ ਨੂੰ ਗਏ ਤਾਂ ਓਥੇ ਅਲਫੂ ਤੇ ਗਾਮੂ ਗੁਜਰ ਮ੍ਰੈਸਾਂ ਉਛੇਰ ਚਾਰ ਰਹੇ ਸੇ ਗੁਰੂ ਜੀ ਨੂੰ ਸਿਆਣਕੇ ਰੌਲਾ ਪਾਉਣ ਲਗ ਪਏ, ਗੁਰੂ ਜੀ ਨੇ **ਪੰਜ ਪੰਜ ਮੋਹਰਾਂ ਓਨ੍ਹਾਂ ਨੂੰ ਦੇਕੇ ਆਖਿਆ ਚੁਪ ਕਰ ਰਹੋ**, ਓਨ੍ਹਾਂ ਬੇਈਮਾਨਾਂ ਨੂੰ ਲਾਲਚ ਨੇ ਚੁਪਕੇ ਨਾ ਰਹਿਣ ਦਿੱਤਾ ਫੇਰ ਰੌਲਾ ਪਾਉਣ ਲਗ ਪਏ, ਤਾਂ ਮਹਾਰਾਜ ਨੇ ਫੇਰ ਸੋਇਨੇ ਦੇ ਕੰਙਣ ਦੇਣ ਦੇ ਬਹਾਨੇ **ਅਪਣੇ ਪਾਸ ਬੁਲਾ ਕਰ ਅਲਫੂ ਦੇ ਦੋ ਟੁਕੜੇ ਤਲਵਾਰ ਨਾਲ ਕਰ ਸਿੱਟੇ**, ਗਾਮੂੰ ਨੱਸ ਚੱਲਿਆ, ਗੁਰੂ ਜੀ ਨੇ ਝਟ ਕਰਕੇ **ਓਸਨੂੰ ਵੀ ਝਟਕਾ ਸਿੱਟਿਆ**। (ਤਵਾਰੀਖ ਗੁਰੂ ਖਾਲਸਾ ਪੰਨਾ ੧੯੩੭)

(੨) ਅਲਫੂ ਤੇ ਗਾਮੂੰ ਨੂੰ ਕਿਉਂ ਕਤਲ ਕਰ ਦਿੱਤਾ? ਕੇਵਲ ਇਸ ਲਈ, ਕਿ ਉਨ੍ਹਾਂ ਦੇ ਰੌਲੇ ਨਾਲ ਲੋਕਾਂ ਨੂੰ ਪਤਾ ਨਾ ਲਗ ਸਕੇ, ਕਿ ਗੁਰੂ ਜੀ ਏਧਰ ਜਾ ਰਹੇ ਹਨ, ਸਪਸ਼ਟ ਹੈ।

(੩) **ਸੰਘਣੇ ਬ੍ਰਿਛਾਂ ਵਿੱਚ** – ਅੱਗੇ ਦੋ ਕੋਸ ਗਏ ਤਾ ਦਿਨ ਚੜ੍ਹ ਪਿਆ ਓਥੇ ਬਹਿਲੋਲ-ਪੁਰ ਆਦਿਕ ਪਿੰਡ ਜਾਗੀਰ ਦਾਰ ਤੁਰਕਾਂ ਦੇ ਬਹੁਤ ਸੇ **ਓਨ੍ਹਾਂ ਦੇ ਆਦਮੀ ਫਿਰਦੇ ਗੁਰੂ ਜੀ ਨੇ ਦੇਖੇ ਤਾਂ ਸੰਘਣੇ ਬਿਰਛਾਂ ਵਿਚ ਲੁਕ ਕੇ ਇਕ ਜੰਡ ਹੇਠ ਬੈਠ ਗਏ** (ਏਥੇ ਹੁਣ ਜੰਡ ਸਾਹਿਬ ਨਾਮ

---

*** ਤਵਾਰੀਖ ਗੁਰੂ ਖਾਲਸਾ ਪੰਨਾ ੧੯੩੭**

ਗੁਰਦੁਵਾਰਾ ਹਜ਼ਾਰ ਵਿਘੇ ਜ਼ਮੀਨ ਮਾਫੀ ਆਇਮੇ ਵਾਲਾ ਹੈ)– (ਤਵਾਰੀਖ ਗੁਰੂ ਖਾਲਸਾ ਪੰਨਾ ੧੯੩੭) ਸੰਘਣੇ ਬਿਰਛਾਂ ਵਿਚ ਕਿਉਂ ਲੁਕੇ ਸਪਸ਼ਟ ਹੈ ਕਿ 'ਲੋਕਾਂਨੂੰ ਪਤਾ ਨਾਂ ਲਗ ਸਕੇ।।'

(੪) **ਬੇਰੀਆਂ ਦੀ ਝੰਗੀ ਵਿਚ** ਚੱਲਣ ਦੀ ਇੱਛਯਾ ਕੀਤੀ ਪਰ ਛਾਲਿਆਂ ਕੰਡਿਆਂ ਨੇ ਚੱਲਣ ਨਾਂ ਦਿੱਤਾ। ਥੋੜੀ ਕੁ ਦੂਰ ਜਾਕੇ ਇਕ ਝੰਗੀ ਬੇਰੀਆਂ ਦੀ ਦੇਖ ਕਰ ਓਸੇ ਥਾਂ ਠਹਿਰ ਗਏ।। " (ਏਥੇ ਝਾੜ ਸਾਹਿਬ ਨਾਮ ਗੁਰ ਅਸਥਾਨ ਪਚੀਸ ਬਿਘੇ ਜ਼ਮੀਨ ਮਾਫੀ ਵਾਲਾ ਚੰਗੀ ਰੌਣਕ ਪਰ ਹੈ
— (ਤਵਾਰੀਖ ਗੁਰੂ ਖਾਲਸਾ ਪੰਨਾ ੧੯੩੮)

(੫) **ਸੰਘਣੇ ਬਾਗ਼ ਵਿੱਚ**—ਜਦ ਪਹਿਰ ਦਾ ਤੜਕਾ ਰਿਹਾ ਤਾਂ ਤਾਰੇ ਦੀ ਸੇਧ ਕਰਕੇ ਮਾਲਵੇ ਵਲ ਜਾਣ ਦੀ ਇਛਾ ਕਰਕੇ ਤੁਰ ਪਏ ਤਿੰਨ ਚਾਰ ਕੋਹ ਉਜਾੜ ਹੀ ਉਜਾੜ ਚਲੇ ਗਏ ਮਾਛੀਵਾੜੇ ਪਿੰਡ ਦੇ ਪਾਸ ਪਹੁੰਚੇ ਤਾਂ ਦਿਨ ਚੜ੍ਹ ਗਿਆ ਚਲਣ ਦੀ ਸ਼ਕਤੀ ਨਾਂ ਵੇਖਕੇ ਇਕ ਸੰਘਣੇ ਬਾਗ਼ ਵਿਚ (ਜੋ ਨੇੜੇ ਸੀ) ਜਾ ਬਿਰਾਜੇ (ਤ: ਗੁ: ਖਾ: ਪੰਨਾ ੧੯੩੯) ਰਾਤ ਦਾ ਸਫਰ ਕਿਉਂ ਕਬੂਲ ਕੀਤਾ? ਉਜਾੜ ਹੀ ਉਜਾੜ ਕਿਉਂ ਚਲੇ ਗਏ! ਅਤੇ ਸੰਘਨੇ ਬਾਗ਼ ਵਿਚ ਕਿਉਂ ਬਿਰਾਜੇ? ਸਪਸ਼ਟ ਹੈ, ਕਿ ਲੋਕਾਂ ਨੂੰ ਪਤਾ ਨਾਂ ਲਗ ਸਕੇ।

(੬) **ਧਨਖ ਸੰਭਾਲਿਆ** —'ਮਾਨ ਸਿੰਘ ਵੇਖਣ ਗਿਆ ਤਾਂ ਦੇਖ ਕੇ ਬੜਾ ਖੁਸ਼ ਹੋਇਆ, **ਦਯਾ ਸਿੰਘ ਨੂੰ ਸੈਨਤ ਨਾਲ ਸੱਦਿਆ,** ਅਤੇ ਅਨੰਦ ਹੋ ਚਰਨਾਂ ਪੁਰ ਸੀਸ ਨਿਵਾਏ ਪ੍ਰੇਮ ਨਾਲ ਧੀਰੇ ਧੀਰੇ ਚਰਨ ਚਾਪਣ ਲਗ ਪਏ **ਗੁਰੂ ਜੀ ਨੇ ਸ਼ੀਘਰ ਉਠਕੇ ਧਨਖ ਸੰਭਾਲਜਾ** ਤਾਂ ਆਪਣੇ ਪਿਆਰੇ ਨਜ਼ਰ ਆਏ, ਜਿਨਾਂ ਨੂੰ ਵੇਖਕੇ ਅਤਿ ਪ੍ਰਸੰਨ ਹੋਏ। ਭਾਈ ਦਯਾ ਸਿੰਘ ਜੀ ਨੇ ਬੇਨਤੀ ਕੀਤੀ **ਸਤਿਗੁਰੋ ਏਥੇ ਠਹਿਰਨਾ ਚੰਗਾ ਨਹੀਂ,** ਕਿਸੇ ਠਿਕਾਣੇ ਚੱਲ ਕੇ ਠਹਿਰੋ। ਕਿਉਂਕਿ ਦੁਸ਼ਮਣਾਂ ਦਾ ਦਲ ਥੋੜੇ ਚਿਰ ਤਕ ਏਥੇ ਆ ਫਿਰੇਗਾ ਫੇਰ ਜਾਣਾਂ ਔਖਾ ਹੋਊ। ਗੁਰੂ ਜੀ ਨੇ ਫੁਰਮਾਯਾ ਭਾਈ – ਪਿਆਰਿਓ ਸਾਡੇ ਚਰਨਾਂ ਦੇ ਛਾਲੇ ਤੇ ਕੰਡੇ ਸਾਨੂੰ ਤੁਰਨ ਨਹੀਂ ਦਿੰਦੇ, ਨਾਲੇ ਦੋ ਦਿਨ ਹੋਏ ਸੁਖਾ ਸਰਦਾਈ ਫੀਮ ਨਹੀਂ ਛਕੀ, ਮਾਨ ਸਿੰਘ ਨੇ ਆਪਣੇ ਕੰਧੇ ਪੁਰ ਚੁਕਕੇ ਗੁਰੂ ਜੀ ਨੂੰ ਖੂਹ ਪੁਰ ਲੈ ਆਂਦਾ। (ਜਿਥੇ ਬਾਗ਼ ਵਿਚ ਗੁਰੂ ਜੀ ਨੇ ਏਹ ਵਖਤ ਕੱਟਿਆ ਓਥੇ ਚਰਨ-ਕਵਲ ਨਾਮ ਗੁਰਦੁਵਾਰਾ ਹੈ) – (ਖਾ: ਤ: ਪੰਨਾ ੧੯੩੯-੪੦)–ਨੋਟ! ਏਸ ਬਾਗ਼ ਦੇ ਮਾਲਕ ਗ਼ਨੀ ਖਾਂ ਨਬੀ ਖਾਂ ਰੁਹੇਲੇ ਪਠਾਣ ਦੋਵੇਂ ਭਾਈ ਸੁਦਾਗਰ ਸੇ ਜਿਨ੍ਹਾਂ ਤੋਂ ਗੁਰੂ ਜੀ ਨੇ ਅਨੇਕ ਵਾਰੀ ਘੋੜੇ ਖਰੀਦੇ ਸੇ। ਏਹ ਵੀ ਏਥੇ ਆ ਨਿਕਲੇ ਅਰ ਏਨ੍ਹਾਂ ਨੇ ਗੁਰੂ ਜੀ ਨੂੰ ਪਛਾਣ ਕੇ ਸਲਾਮ ਕੀਤਾ ਤੇ ਬੜੇ ਸ਼ਰਧਾਲੂ ਸਿੱਖ ਬਣ ਗਏ। ਘਰ ਲੈ ਜਾਣ ਲਈ ਪ੍ਰਾਰਥਨਾਂ ਕੀਤੀ ਪਰ ਗੁਰੂ ਜੀ ਗੁਲਾਬੇ ਮਸੰਦ ਦੇ ਚੁਬਾਰੇ ਵਿੱਚ ਠਹਿਰੇ।

(੭) **ਪੀਰ ਦੇ ਭੇਸ ਵਿੱਚ**—ਏਥੇ ਗੁਰੂ ਜੀ ਨੇ ਨੀਲੇ ਬਸਤ੍ਰ ਰੰਗਾਏ, ਤੇ ਉੱਚ ਜ਼ਿਲਾ ਮੁਲਤਾਨ ਦੇ ਸੱਯਦ ਪੀਰਾਂ ਦਾ ਰੂਪ ਬਣਾਇਆ। ਜਿਸ ਨੀਲਾਰੀ ਨੇ ਬਸਤ੍ਰ ਰੰਗੇ ਉਸ ਨੂੰ ਹੁਕਮਨਾਮਾ ਲਿਖ ਕੇ ਦਿੱਤਾ ਜੋ ਹੁਣ ਤਕ ਉਨ੍ਹਾਂ ਦੀ ਸੰਤਾਨ ਪਾਸ ਹੈ– "ਗੁਰੂ ਜੀ ਨੇ ਓਸੇ ਘੜੀ ਆਪਣੇ ਸਮੇਤ (ਸਭ ਨੂੰ) ਨੀਲੇ ਬਸਤ੍ਰ ਪਹਿਨਾ ਕੇ ਕੇਸ ਪਿਛਾਂ ਸਿੱਟ ਲਏ ਤੇ **ਤਸਬੀਆਂ ਨਬੀ ਖਾਂ ਨੇ ਲਿਆ ਦਿੱਤੀਆਂ।** ਗੁਰੂ ਜੀ ਤਾਂ ਮੰਜੇ ਪੁਰ ਹੋ ਬੈਠੇ ਤੇ ਗ਼ਨੀ ਖਾਂ, ਨਬੀ ਖਾਂ, ਧਰਮ ਸਿੰਘ ਮਾਨ ਸਿੰਘ, ਚੌਹਾਂ ਨੇ ਪਲੰਘ ਉਠਾ ਲੀਤਾ ਤੇ ਭਾਈ ਦਯਾ ਸਿੰਘ ਨੇ ਮੋਰਾਂ ਦੇ ਖੰਭਾਂ ਦਾ ਮੁੱਠਾ ਫੜ ਲੀਤਾ ਰਾਹ ਵਿਚ ਜੇ ਕਿਸੇ ਨੇ ਪੁਛਿਆ ਤਾਂ ਉੱਚ ਦੇ ਪੀਰ ਹਾਜੀ ਪੀਰ ਮੁਰੀਦੀ ਵਿਚ ਫਿਰਦੇ ਹਨ ਏਹ ਦੱਸ ਛੱਡਿਆ। ਏਹ ਸੁਣਕੇ ਲੋਕ ਸਲਾਮਾਂ ਤੇ ਨਜ਼ਰਾਂ ਦੇਂਦੇ ਸਨ। ਜਦ ਦਰਵਾਜ਼ੇ ਤੋਂ ਬਾਹਰ ਹੋ ਚੱਲੇ ਤਾਂ ਲਸ਼ਕਰੀ ਸਿਪਾਹੀਆਂ ਦੇ ਪੁਛਨ ਪੁਰ ਗ਼ਨੀ ਖਾਂ ਨੇ ਜਵਾਬ ਦਿੱਤਾ ਕਿ ਏਹ ਉੱਚ ਦੇ ਪੀਰ ਹਾਜੀ ਪੀਰੀ ਮੁਰੀਦੀ ਵਿੱਚ ਆਪਣੀ ਕਾਰ ਭੇਟਾ ਲੈਂਦੇ ਫਿਰਦੇ ਹਨ। ਸਿਪਾਹੀਆਂ ਨੇ ਸ਼ਾਹੀ ਹੁਕਮ ਅਨੁਸਾਰ ਆਪਣੇ ਸਰਦਾਰ ਦਲੇਲ ਖਾਂ ਪਾਸ ਰਪੋਟ ਕੀਤੀ ਤਾਂ ਓਨ ਕਿਹਾ ਮੈਨੂੰ ਦੀਦਾਰ ਦੇਕੇ ਜਾਣ। ਸੋ ਜਦ ਓਸਦੇ ਤੰਬੂ ਪਾਸ ਗਏ, ਤਾਂ ਭਾਵੇਂ ਓਨ ਖੜੇ ਹੋ, ਝੁਕ ਕੇ ਸਲਾਮ ਕੀਤੀ, ਪਰ ਸ਼ੱਕ ਸ਼ੁਭਾ ਹੋਣ ਕਰਕੇ ਓਸ ਪੰਜ ਹਜਾਰੀ ਉਮਰਾ ਨੇ ਆਖਿਆ ਕਿ ਪੀਰਜ਼ਾਦੇ ਹੋਣ ਦੀ ਗਵਾਹੀ ਦਿਓ ਤੇ ਜਜਾਫਤ ਖਾਕੇ ਜਾਓ। ਗੁਰੂ ਕੇ ਹੁਕਮ ਅਨੁਸਾਰ ਗ਼ਨੀ ਖ਼ਾਂ ਬੋਲਿਆ ਕਿ ਪੀਰ ਤਾਂ ਰੋਜ਼ੇ ਵਿਚ ਹਨ ਤੇ ਮੁਰੀਦ ਖਾਣਾ ਖਾ ਲੈਣਗੇ ਅਤੇ ਪੀਰ ਹੋਣ ਦੀ

ਗਵਾਹੀ ਕਾਜ਼ੀ ਪੀਰ ਮੁਹੰਮਤ ਸਲੋਹ ਵਾਲਾ (ਜਿਸਤੋਂ ਗੁਰੂ ਜੀ ਨੇ ਫਾਰਸੀ ਪੜ੍ਹੀ ਸੀ) ਤੇ ਸੱਯਦ ਅਨਾਯਤ ਅਲੀ ਨੂਰ ਪੁਰੀਆ ਸੱਯਦ ਹਸਨ ਅਲੀ ਮੋਠੂ ਮਾਜਰੀਆ ਸੱਦੇ ਗਏ। ਏਨ੍ਹਾਂ ਨੇ ਗੁਰੂ ਇੱਛਾ ਅਨੁਸਾਰ ਗਵਾਹੀ ਦੇ ਕੇ ਆਖਯਾ ਕਿ ਉਮਰਾਉ ਜੀ ਤੁਹਾਡੇ ਭਾਗ ਚੰਗੇ ਹਨ ਜੋ ਏਸ ਪੀਰਾਨ ਪੀਰ ਨੇ ਹੁਣ ਤਕ ਤੁਹਾਨੂੰ ਕੋਈ ਬਦ ਦੁਆ ਨਹੀਂ ਦਿੱਤੀ। ਏਹ ਪੀਰ ਤਾਂ ਸੈਫ਼ ਜ਼ਬਾਨ ਹੈ, ਜੋ ਮੂੰਹੋਂ ਕਹਿੰਦਾ ਹੈ ਸੋਈ ਹੋ ਜਾਂਦਾ ਹੈ। ਜਦ ਏਹ ਗਵਾਹੀ ਦੇ ਕੇ ਜਾਣ ਲੱਗੇ ਤਾਂ ਤੁਰਨ ਲੱਗਿਆਂ ਤਿਹਾਂ ਨੂੰ ਗੁਰੂ ਜੀ ਨੇ ਹੁਕਮ-ਨਾਮੇ ਲਿਖ ਦਿਤੇ ਜੋ ਹੁਣ ਤਕ ਉਨ੍ਹਾਂ ਦੀਆਂ ਸੰਤਾਨਾਂ ਪਾਸ ਹਨ ਏਧਰ ਜਦ ਰਾਤ ਨੂੰ ਖਾਣਾਂ ਤਿਆਰ ਹੋਇਆਂ ਤਾਂ ਉਮਰਾਵਾਂ ਨੇ ਏਨ੍ਹਾਂ ਨੂੰ ਬੁਲਾ ਭੇਜਿਆ। ਗੁਰੂ ਜੀ ਦਾ ਹੁਕਮ ਮੰਨਕੇ ਤਿਹਾਂ ਸਿੰਘਾਂ ਤੇ ਦੋਹਾਂ ਪਠਾਣਾਂ ਨੇ ਜਾਕੇ ਮੁਸਲਮਾਨਾਂ ਨਾਲ ਬੈਠ ਕੇ ਰਜ ਕੇ ਖਾਣਾਂ ਖਾਧਾ ਖਾਣ ਤੋਂ ਪਹਿਲੋਂ ਭਾਈ ਮਾਨ ਸਿੰਘ ਜੀ ਨੇ ਖਾਣੇ ਵਿਚ ਕਰਦ ਫੇਰੀ ਤਾਂ ਓਨ੍ਹਾਂ ਨੇ ਆਖਿਆ ਏਹ ਛੁਰੀ ਖਾਣੇ ਵਿੱਚ ਕਿਉਂ ਫੇਰੀ ਹੈ ਭਾਈ ਧਰਮ ਸਿੰਘ ਨੇ ਜਵਾਬ ਦਿੱਤਾ ਕਿ **ਏਹ ਛੁਰੀ ਹੁਣ ਕਾਬੇ ਸ਼ਰੀਫ ਵਲੋਂ ਸੱਯਦਾਂ ਹਾਜੀਆਂ ਨੂੰ ਖਾਣੇ ਵਿਚ ਫੇਰਨ ਵਾਸਤੇ ਮਿਲਦੀ ਹੈ** ਏਸਦੇ ਫੇਰਨੇ ਤੋਂ ਖਾਣਾਂ ਪਾਕ ਹੋ ਜਾਂਦਾ ਹੈ। (ਤ: ਗੁ: ਖਾ: ਪੰਨੇ ੧੯-੪੬ ਤੇ ੪੭)

(੮) **ਨੰਬਰ ਦਾਰਾਂ ਤੋਂ ਵਗਾਰ**—ਦਿਨ ਚੜੇ ਫੌਜਦਾਰ ਤੋਂ ਬਿਦਾਈ ਲੈ ਕੇ ਪਲੰਘ ਦੀ ਸਵਾਰੀ ਓਥੋਂ ਪੰਜ ਕੋਹ ਲੱਲਾਂ ਪਿੰਡ ਇਕ ਬੋਹੜ ਹੇਠ ਤਾਲ ਕਿਨਾਰੇ ਦੋਪਹਿਰ ਜਾ ਕੱਟੀ... ... ... ...ਓਥੋਂ ਚੱਲ ਕੇ ਰਾਮ ਪੁਰ ਕਟਾਣੀ ਰਾਤ ਕੱਟੀ। ਓਸੇ ਥਾਉਂ ਗ਼ਨੀ ਖਾਂ ਨਬੀ ਖਾਂ ਨੂੰ ਇਕ ਹੁਕਮਨਾਮਾ (ਜੋ ਹੁਣ ਓਨਾਂ ਦੀ ਸੰਤਾਨ ਪਾਸ ਹੈ) ਗੁਰੂ ਜੀ ਨੇ ਲਿਖ ਕੇ ਦੇ ਕਰ ਬਿਦਾ ਕੀਤਾ। ਓਦੂੰ ਅੱਗੇ ਨੰਬਰਦਾਰਾਂ ਦੀ ਬਿਗਾਰ ਕਢਾ ਲੀਤੀ ਇੱਕ ਪਿੰਡ ਵਾਲੇ ਪਲੰਘ ਚੁੱਕ ਕੇ ਦੂਜੇ ਪਿੰਡ ਛਡਦੇ ਰਹੇ।। (ਪੰਨਾ ੧੯੪੮)

## ਮੁਕਦੀ ਗੱਲ ਏਹ

ਕਿ ਜਿਉਂ ਗੁਰੂ ਜੀ ਚਮਕੌਰ ਦੀ ਗੜ੍ਹੀ ਵਿਚੋਂ ਨਿਕਲੇ ਤੇ ਜਿਉਂ ਗੁਪਤ ਹੋਏ, ਅਨੇਕਾਂ ਪਿੰਡਾਂ ਵਿਚ ਦੀ ਗੁਪੱਤ ਰੂਪ ਵਿਚ ਵਿਚਰਦੇ ਹੋਏ ਦੀਨੇ ਕਾਂਗੜ ਤਕ ਚਲੇ ਗਏ ਅਤੇ ਦਿਲੰਵ ਗ੍ਰਾਮ ਵਿਖੇ ਜਾਕੇ ਸੋਢੀ ਕੌਲ ਰਾਇ ਪਾਸ ਨੀਲੇ ਕਪੜੇ ਸਾੜ ਕੇ ਏਹ ਵਾਕ ਉਚਾਰਿਆ – – *"ਨੀਲ ਬਸਤ੍ਰ ਲੇ ਕਪੜੇ ਫਾੜੇ ਤੁਰਕ ਪਠਾਣੀ ਅਮਲ ਗਿਆ"।।*

ਸ੍ਰੀ ਕਲਗੀਧਰ ਜੀ ਦੇ ਗੁਪਤ ਰਹਿਣ ਦੀ ਏਹ ਕਥਾ ਤਵਾਰੀਖ ਗੁਰੂ ਖਾਲਸਾ ਵਿੱਚ ਗਿਆਨੀ ਗਿਆਨ ਸਿੰਘ ਜੀ ਨੇ ਸਾਖੀ ੧੦੬ ਤੋਂ ਸਾਖੀ ੧੧੯ ਤਕ ਅਤੇ ਪੰਨਾ ੧੯੩੧ ਤੋਂ ਪੰਨਾ ੧੯੭੯ ਤਕ ਅੰਕਿਤ ਕੀਤੀ ਹੈ, ਜਿਸਦੇ ਵਿੱਚੋਂ ਅਸਾਂ ਲੋੜ ਮਾਤ੍ਰ ਵਾਕਿਆਤ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤੇ ਹਨ, ਤਾਂ ਕਿ ਖਾਲਸਾ ਸਮਾਚਾਰ ਦੇ ਐਡੀਟਰ ਸਾਹਿਬ ਨੂੰ ਅਤੇ ਪਾਠਕਾਂ ਪ੍ਰਤੀ ਪਤਾ ਲਗ ਸਕੇ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਪੰਥ ਅਰ ਜਗਤ ਦੇ ਉਧਾਰ ਨਮਿਤ ਆਪਣੇ ਆਪ ਨੂੰ ਧਰਮ ਦ੍ਰੋਹੀਆਂ ਦੀਆਂ ਅੱਖਾਂ ਤੋਂ ਬਹੁਤ ਕਾਫ਼ੀ ਸਮੇਂ ਤਕ ਲੁਕਾਈ ਫਿਰਦੇ ਰਹੇ, ਪ੍ਰੰਤੂ ਜੈਸੇ ਕਿ ਅਸੀਂ ਉੱਤੇ ਦੱਸ ਚੁੱਕੇ ਹਾਂ, ਏਸ ਲੁਕਣ ਨੂੰ ਧਰਮ ਦੀ ਬਿਵਸਥਾ ਅਨੁਸਾਰ ਕਮਜ਼ੋਰੀ ਨਹੀਂ ਬਲਕੇ ਆਲੀ ਦਿਮਾਗ਼ ਸ਼ਾਹੀ ਹਾਕਮਾਂ ਅਰ ਕੀੜੀ ਦਲ ਸੈਨਾ ਨੂੰ ਹੈਰਾਨ ਵ ਪ੍ਰੇਸ਼ਾਨ ਕਰ ਦੇਣ ਵਾਲੀ ਅਤੇ ਸ਼ਾਹੀ ਸਮਾਜ ਦੀਆਂ ਅੱਖਾਂ ਵਿਚ ਘੱਟਾ ਪਾਕੇ ਆਪਣੇ ਧਰਮ ਕਾਰਜ ਨੂੰ ਸਿਧ ਕਰਨ ਵਾਲੀ ਅਚੂਕ ਨੀਤੀ ਅਰ ਗੁਰੂ ਜੀ ਦੀ ਜ਼ਿੰਦਾ ਦਿਲੀ ਵ ਬੇਨਜ਼ੀਰ ਬਹਾਦਰੀ ਦੇ ਨਾਮ ਨਾਲ ਸੰਬੋਧ ਕੀਤਾ ਜਾਣਾਂ ਯੋਗ ਹੈ।

ਸੋ ਜਿਸ ਅਸੂਲ ਅਨੁਸਾਰ ਹਜ਼ੂਰ ਪੂਰਵੋਕਤ ਵਾਕਿਆਤ ਦੇ ਅਨੁਸਾਰ ਅਪਣੇ ਪਿਆਰੇ ਪੰਥ ਵਾਸਤੇ ਲੁਕ ਸਕਦੇ ਸਨ ਓਸੇ ਅਸੂਲ ਅਨੁਸਾਰ ਨਦੇੜ ਦੇ ਕੌਤਕ ਤੋਂ ਪਸਚਾਤ ੧੦੪ ਸਾਲਾਂ ਤਕ ਵੀ ਲੁਕ ਸਕਦੇ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੈਸੀ ਬੇਨਜ਼ੀਰ ਵਯਕਤੀ ਵਾਸਤੇ ਕੀ ਏਹ ਅਸੰਭਵ (ਨਾਮੁਮਕਿਨ) ਬਾਰਤਾ ਹੋ ਸਕਦੀ ਹੈ, ਕਿ ਉਹ ੧੦੪ ਸਾਲ ਤਕ ਅਪਣੀ ਇਛਾ ਅਨੁਸਾਰ ਗੁਪਤ ਰਹਿ ਸੱਕਣ? ਕਦਾਚਿਤ ਨਹੀਂ, ਪਰ ਹਾਂ, ਏਹ ਗੱਲ ਕੋਈ ਖ਼ਾਲਾ ਜੀ ਦਾ ਘਰ ਵੀ ਨਹੀਂ।। ਪਾਂਡਵਾਂ

ਨੂੰ ਥੋੜੇ ਚਿਰ ਵਾਸਤੇ ਗੁਪਤ ਰਹਿਣ ਦੀ ਲੋੜ ਪਈ ਸੀ, ਤਾਂ ਉਨ੍ਹਾਂ ਨੂੰ ਕਿੰਨੀਂ ਬਿਪਤਾ ਦਾ ਮੁਕਾਬਲਾ ਕਰਨਾਂ ਪਿਆ ਸੀ ਪਰ ਏਹ ਹੌਂਸਲਾ, ਬਹਾਦਰੀ ਅਤੇ ਸ਼ੂਰਬੀਰਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਿਚ ਹੀ ਹੋ ਸਕਦੀ ਹੈ ਕਿ ਦਸ ਸਾਲ ਨਹੀਂ, ਵੀਹ ਸਾਲ ਨਹੀਂ, ੧੦੪ ਸਾਲ ਤਕ ਗੁਪਤ ਰਹੇ, ਅਤੇ ਏਹ ਕੇਡੀ ਭਾਰੀ ਕੁਰਬਾਨੀ ਹੈ, ਕਿ ਪੰਥ ਅਰ ਦੇਸ਼ ਦੀ ਭਲਾਈ ਨੀਮਿਤ ਅਪਣੇ ਪਿਆਰੇ ਪੰਥ ਅਤੇ ਪ੍ਰਵਾਰ ਨਾਲੋਂ ਅਜੇਹੇ ਵਿਛੜੇ ਕਿ ਆਖਿਰੀ ਤੋਂ ਆਖਿਰੀ ਸ੍ਵਾਸ ਨੂੰ ਕੁਰਬਾਨੀ ਦੇ ਹਵਨ ਕੁੰਡ ਵਿੱਚ ਆਹੂਤ ਦਿੱਤਾ, ਅਤੇ ਏਸ ਸਾਰੇ ਸਮੇਂ ਵਿਚ ਕੁਛ ਸਜਨਾਂ ਤੋਂ ਬਿਨਾਂ ਕੇਵਲ ਗੁਰੂ ਬਾਲਕ ਸਿੰਘ ਜੀ ਨੂੰ ਹੀ ਅਪਣੇ ਅਸਲੀ ਰੂਪ ਵਿਚ ਦਰਸ਼ਨ ਦੇਣਦੇ ਸਮੇਂ ਆਰਜ਼ੀ ਤੌਰ ਤੇ ਪ੍ਰਗਟ ਹੋਏ।

ਸੋ ਜਿਸ ਤਰ੍ਹਾਂ ਸਿੰਘਾਂ ਦੇ ਚਮਕੌਰ ਵਿੱਚ ਲੱਖਾਂ ਆਦਮੀਆਂ ਦੇ ਘੇਰੇ ਵਿਚ ਔਣ ਦੇ ਸਮੇਂ ਹਜ਼ੂਰ ਦੇ ਸੰਘਣੇ ਬਿਰਛਾਂ ਵਿੱਚ, ਬੇਰੀਆਂ ਦੀਆਂ ਝੰਗੀਆਂ ਵਿੱਚ, ਮਾਛੀਵਾੜੇ ਦੇ ਬਾਗ਼ ਵਿੱਚ, ਅਤੇ ਹਾਜੀ ਪੀਰ ਦੇ ਭੇਸ ਵਿੱਚ ਬੈਠਣ ਅਤੇ ਰਹਿਣ ਨੂੰ ਅਸੀਂ ਏਹ ਨਹੀਂ ਕਹਿ ਸਕਦੇ, ਕਿ ਵੇਖੋ ਜੀ ਪਿਆਰੇ ਸਿੱਖਾਂ ਨੂੰ ਚਮਕੌਰ ਦੀ ਗੜ੍ਹੀ ਵਿਚ ਮੌਤ ਦੇ ਮੂੰਹ ਫਸਾਕੇ ਹਜ਼ੂਰ ਝੰਗੀਆਂ ਵਿਚ ਲੁਕਦੇ ਰਹੇ ਅਤੇ ਉੱਚ ਦੇ ਪੀਰਾਨਾਂ ਭੇਖ ਦੀ ਓਟ ਵਿਚ ਛਿਪਦੇ ਫਿਰੇ, ਏਸੇ ਤਰ੍ਹਾਂ ਖਾਲਸਾ ਸਮਾਚਾਰ ਦਾ ਏਹ ਲਿਖਣਾਂ ਵੀ ਸਿੱਖੀ ਵਿਸ਼ਵਾਸ਼ ਦੇ ਅਨੁਕੂਲ ਨਹੀਂ ਬੈਠਦਾ ਕਿ ਜਦ ਉਨ੍ਹਾਂ ਦਾ ਸਾਜਿਆ ਨਿਵਾਜਿਆ ਪੰਥ ਘੋਰ ਸੰਗ੍ਰਾਮ ਹਾਂ ਜੀਵਨ ਤੇ ਮੌਤ ਦੀਆਂ ਜੋਖੋਂ ਵਾਲੀਆਂ ਲੜਾਈਆਂ ਲੜਦਾ ਰਿਹਾ ਹੈ, ਉਸ ਵੇਲੇ ਚੁਪ ਚਾਪ ਬੈਠੇ ਕਿਵੇਂ ਇੱਕ ਗੁੱਠ ਵਿੱਚ ਬਿਰਾਜੇ ਰਹਿ ਸਕਦੇ ਸਨ?

**੬੫ ਸਾਲ ਕਿਥੇ ਰਹੇ?**

ਏਸ ਤੋਂ ਅਗੇ "ਖਾਲਸਾ ਸਮਾਚਾਰ" ਜਿਲਦ ੩੩ ਪਰਚਾ ਨੰ: ੪੭ ਵਿਚ ਏਹ ਪ੍ਰਸ਼ਨ ਕੀਤਾ ਗਿਆ ਹੈ, ਕਿ ਕਲਗੀਧਰ ਜੀ ਦੇ ਸ੍ਰੀ ਹਜ਼ੂਰ ਅਬਚਲ ਨਗਰ ਜੋਤੀ ਜੋਤ ਸਮਾਣ ਦੇ ਪ੍ਰਸੰਗ ਨੂੰ ਵਾਦੀ ਦੀ ਦਲੀਲ ਖਾਤ੍ਰ ਜੋ ਥੋੜੇ ਚਿਰ ਲਈ ਇਕ ਕੌਤਕ ਸਮਝ ਲਿਆ ਜਾਏ ਤਦ ੧੭੬੫ ਵਿਚ ਇਹ ਕੌਤਕ ਹੋਇਆ ਤੇ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਦੀ ਲਿਖਤ ਅਨੁਸਾਰ ੧੮੩੦ ਵਿਚ ਆਪ ਬਾਬਾ ਅਜਾਪਾਲ ਸਿੰਘ ਜੀ ਦੇ ਰੂਪ ਵਿਚ ਨਾਭੇ ਦੀ ਝਿੜੀ ਵਿਚ ਪੁਜੇ ੧੭੬੫ ਤੋਂ ੧੮੩੦ ਤਕ ਦੇ ਵਿਚਕਾਰਲੇ ੬੫ ਸਾਲ ਆਪ ਕਿਥੇ ਰਹੇ? ਏਸ ਪ੍ਰਸ਼ਨ ਦੇ ਉਤ੍ਰ ਵਿਚ, ਤਾਂ ਅਸੀਂ ਅਪਣੇ ਬਸੰਤ ਅੰਕ ਵਾਲੇ ਲੇਖ ਵਿਚ ਹੀ ਲਿਖ ਚੁਕੇ ਹਾਂ, ਕਿ ਗੁਰੂ ਜੀ ਜਦ ਇਰਾਦੇ ਨਾਲ ਗੁਪਤ ਹੋਂਦੇ ਤਾਂ ਕਿਸ ਦੀ ਸ਼ਕਤੀ ਸੀ ਕਿ ਆਪ ਦੀ ਗੁਪਤ ਲੀਲ੍ਹਾ ਨੂੰ ਲਖ ਸਕਦਾ? ਅਤੇ ਉਹ ਵੀ ਉਸ ਰੂਪ ਵਿਚ, ਜਿਸ ਵਿਚ ਕਿ ਆਮ ਲੋਕਾਂ ਨੂੰ ਏਹ ਨਿਸਚਾ ਹੋ ਚੁਕਾ ਸੀ ਕਿ ਗੁਰੂ ਜੀ ਜੋਤੀ ਜੋਤ ਸਮਾ ਚੁਕੇ ਹਨ, ਏਸ ਵਾਸਤੇ ਹਜ਼ੂਰ ਦੇ ਏਸ ਗੁਪਤ ਜੀਵਨ ਸਬੰਧੀ ਇਤਹਾਸ ਚੰਦ ਇਕ ਵਾਕਿਆਤ ਦੇ ਬਿਆਨ ਕਰਨ ਤੋਂ ਬਿਨਾਂ ਬਿਲਕੁਲ ਚੁੱਪ ਹੈ। ਬਾਬਾ ਅਜਾਪਾਲ ਸਿੰਘ ਜੀ ਦੇ ਰੂਪ ਵਿਚ ਗੁਰੂ ਜੀ ਦੇ ਰਹਿਣ ਸਬੰਧੀ, ਜੋ ਅਸਾਂ ਲਿਖਿਆ ਸੀ, ਉਹ ਦਾਅਵੇ ਦੇ ਰੂਪ ਵਿਚ ਨਹੀਂ ਬਲਕੇ ਅਪਨੇ ਇਸ ਦਾਵੇ ਦੀ ਪੁਸ਼ਟੀ ਕਰਨ ਵਾਸਤੇ ਇਕ ਸ਼ਹਾਦਤ ਦੇ ਰੂਪ ਵਿਚ ਪੇਸ਼ ਕੀਤਾ ਸੀ, ਕਿ ਗੁਰੂ ਗੋਬਿੰਦ ਸਿੰਘ ਜੀ ਨਦੇੜ (ਹਜ਼ੂਰ ਸਾਹਿਬ) ਵਿਚ ਜੋਤੀ ਜੋਤ ਨਹੀ ਸਮਾਏ ਦੇਖੋ "ਸਤਿਜੁਗ" ੨ ਹਾੜ ੧੯੯੦ ਸਫਾ ੬ ਕਾਲਮ ੨ ਦਾ ਅੰਤਮ ਭਾਗ, ਅਤੇ ੩ ਦਾ ਅਰੰਭ:-

ਭਾਈ ਕਾਨ੍ਹ ਸਿੰਘ ਜੀ ਦੀ ਨੋਟ ਬੁੱਕ ਦੁਆਰਾ ਬਾਬਾ ਅਜਾਪਾਲ ਸਿੰਘ ਜੀ ਦੀ ਹੋਂਦ ਸੰ: ੧੮੧੧ ਤੋਂ ਲੈਕੇ ੧੮੬੯ ਤਕ ਸਿੱਧ ਹੁੰਦੀ ਹੈ। ਆਪ ਦੇ ਲੇਖ ਵਿਚੋਂ ਏਹ ਗੱਲ ਵੀ ਵਿਚਾਰ ਯੋਗ ਹੈ, ਕਿ "ਗੁਰੂ ਜੀ ਬਹੁਤ ਕਾਲ ਤਕ ਬਾਬੇ ਅਜਾਪਾਲ ਸਿੰਘ ਦੇ ਰੂਪ ਵਿਚ ਰਹੇ ਜਿਸਦਾ ਮਤਲਬ ਸਪਸ਼ਟ ਹੈ, ਕਿ ਆਪ ੧੭੬੫ ਤੋਂ ਪਿਛੋਂ ਦਾ ਸਾਰਾ ਜੀਵਨ ਬਾਬਾ ਜੀ ਦੇ ਰੂਪ ਵਿਚ ਨਹੀਂ ਰਹੇ। ਕਿਉਂਕਿ ਰੁਸਤਮਰਾਇ ਅਤੇ ਬਾਲਾ ਰਾਇ ਨੂੰ ਸਤਾਰੇ ਦੇ ਕਿਲੇ ਵਿੱਚੋਂ ਅਪਣੇ ਅਸਲੀ ਰੂਪ ਵਿੱਚ ਅਤੇ ਓਸੇ ਕੁਮੈਤ ਘੋੜੇ ਨਾਲ ਕੱਢਿਆ ਸਨੇ, ਜੋ ਹਜ਼ੂਰ ਸਾਹਿਬ ਵਿੱਚੋਂ ਗੁਪਤ ਹੋਣ ਸਮੇਂ ਅਪਣੇ ਤਬੇਲੇ ਵਿਚੋਂ ਨਾਲ ਲੈ ਗਏ ਸਨ, ਏਸ ਲਈ ਏਹ ਨਾਮੁਮਕਿਨ ਨਹੀਂ ਕਿਹਾ ਜਾ ਸਕਦਾ ਕਿ ਸੰ: ੧੮੧੧ ਤੋਂ ਪਹਿਲਾਂ

ਗੁਰੂ ਜੀ ਅਪਣੇ ਓਸੇ ਭੇਸ ਵਿੱਚ, ਹੀ ਵਿਚਰਦੇ ਰਹੇ ਹੋਣ, ਜਿਸ ਵਿੱਚ ਗੁਪਤ ਹੋਏ ਸਨ।

**ਭਾਦਰਾ ਰਾਜਪੂਤ:–**

ਭਾਈ ਕਾਨ੍ਹ ਸਿੰਘ ਸਾਹਿਬ ਦੇ ਨੋਟ ਬੁਕ ਵਿਚ ਲਿਖੇ ਇਕ ੧੯੧੨ ਦੇ ਪ੍ਰਸੰਗ ਦੇ ਅਧਾਰ ਤੇ ਏਹ ਸਵਾਲ ਕੀਤਾ ਗਿਆ ਹੈ, ਕਿ ਜਿਸ ਸਮੇਂ ਪੰਥ ਜ਼ੁਲਮਾਂ ਦਾ ਸ਼ਿਕਾਰ ਹੋ ਰਿਹਾ ਸੀ, ਉਸ ਸਮੇਂ ਏਹ ਕਿਵੇਂ ਹੋ ਸਕਦਾ ਸੀ ਕਿ ਗੁਰੂ ਜੀ ਓਧਰੋਂ ਬੇਪ੍ਰਵਾਹ ਹੋਕੇ ਭਾਦਰਾ ਦੇ ਰਾਜਪੂਤ ਰਾਜੇ ਦੀ ਇਕ ਛੋਟੀ ਜੇਹੀ ਗੜ੍ਹੀ ਅਤੇ ਜਗੀਰ ਲੈ ਦੇਣ ਦੇ ਜੰਗਾਂ ਵਿਚ ਲਗੇ ਰਹੇ ਹੋਣ? ਪ੍ਰੰਤੂ ਬਾਬਾ ਅਜਾਪਾਲ ਸਿੰਘ ਜੀ ਦੇ ਏਸ ਕ੍ਰਤਵੱਜ ਤੋਂ ਸਗੋਂ ਏਹ ਸਿੱਧ ਹੁੰਦਾ ਹੈ, ਕਿ ਆਪ ਅਵੱਸ਼ਜ ਹੀ ਗੁਰੂ ਕਲਗ਼ੀਧਰ ਸਾਹਿਬ ਸਨ ਕਿਉਂਕਿ ਖਾਲਸਾ ਜੀ ਉਸ ਸਮੇਂ ਅਪਣੀ ਪੂਰੀ ਤਾਕਤ ਨਾਲ ਧਰਮ ਵਿਰੋਧੀਆਂ ਦੇ ਮੁਕਾਬਲੇ ਤੇ ਡਟੇ ਹੋਏ ਸਨ, ਅਤੇ ਉਨ੍ਹਾਂ ਨੂੰ ਗੁਰੂ ਜੀ ਦੀ ਕ੍ਰਿਪਾ ਨਾਲ ਉਸ ਵੇਲੇ ਉਹ ਸ਼ਕਤੀ ਪ੍ਰਾਪਤ ਸੀ, ਕਿ ਗੁਰੂ ਜੀ ਜਿਸਮਾਨੀ ਤੌਰ ਤੇ ਉਨ੍ਹਾਂ ਵਿੱਚ ਬਤੌਰ ਸਹਾਇਕ ਦੇ ਪਹੁੰਚਣ ਦੀ ਲੋੜ ਹੀ ਨਹੀਂ ਸਮਝਦੇ ਸਨ, ਅਜੇਹਾ ਕਰਨਾਂ ਆਪਦੀ ਗੁਪਤ ਨੀਤੀ ਦੇ ਵਿਰੁੱਧ ਵੀ ਹੁੰਦਾ, ਪ੍ਰੰਤੂ ਦੂਸਰੇ ਬੰਨੇ ਇਕ ਦੀਨ ਦੁਖੀਏ ਅਤੇ ਸੰਕਟ ਗ੍ਰਸੇ ਰਾਜਪੂਤ ਰਾਜੇ ਦੀ ਸਹਾਇਤਾ ਕਰਨਾ, ਜੇਹੜਾ ਸਭ ਕੁਝ ਗਵਾ ਚੁਕਾ ਸੀ, ਆਪਦੇ "ਦੀਨਰੱਖਕ"ਅਤੇ "ਦੀਨ ਪ੍ਰਤਪਾਲਕ" ਧਰਮ ਤੇ ਸਭਾਉ ਦੇ ਅਨੁਕੂਲ ਸੀ। ਆਪਣੇ ਪ੍ਰਗਟ ਜੀਵਨ ਵਿੱਚ ਵੀ ਤਾਂ ਹਜ਼ੂਰ ਨੇ ਔਰੰਗਜ਼ੇਬ ਦੇ ਪੁੱਤ੍ਰ ਬਹਾਦਰ ਸ਼ਾਹ ਦੀ ਓਸ ਸਮੇਂ ਸਹੈਤਾ ਕੀਤੀ ਸੀ, ਜਦ ਕਿ ਸਾਰਾ ਦੇਸ ਸੰਕਟ ਵਿੱਚ ਗ੍ਰਸਿਆ ਹੋਇਆ ਸੀ। ਏਸ ਵਾਸਤੇ ਰਾਜਪੂਤ ਦੀ ਸਹੈਤਾ ਦਾ ਪ੍ਰਸੰਗ ਸਗੋਂ ਏਸ ਗੱਲ ਦਾ ਸੂਚਕ ਹੈ, ਕਿ ਬਾਬਾ ਅਜਾਪਾਲ ਸਿੰਘ ਜੀ ਦੇ ਰੂਪ ਵਿਚ ਸ੍ਰੀ ਗੁਰੂ ਕਲਗੀਧਰ ਜੀ ਨੇ ਹੀ ਰਾਜਪੂਤ ਰਾਜਾ ਦੀ ਸਹੈਤਾ ਕੀਤੀ, ਅਤੇ ਉਸ ਸ਼ਰਨਾਗਤ ਦੀ ਖੁੱਸੀ ਹੋਈ ਰਿਆਸਤ ਨੂੰ ਉਸਦੇ ਦੁਸ਼ਮਣਾਂ ਤੋਂ ਜਿੱਤ ਕੇ ਉਸਨੂੰ ਉਸਦਾ ਨਵੇਂ ਸਿਰੇ ਮਾਲਕ ਬਣਾਇਆ। ਇਸ ਘਟਨਾਂ ਵਿਚੋਂ ਬਾਬਾ ਅਜਾਪਾਲ ਸਿੰਘ ਜੀ ਦੀ ਦਿਆਲਤਾ, ਸੂਰਬੀਰਤਾ ਅਤੇ ਨਿਸ਼ਕਾਮਤਾ ਵੀ ਸਿੱਧ ਕਰਦੀ ਹੈ ਕਿ ਆਪ ਗੁਰੂ ਗੋਬਿੰਦ ਸਿੰਘ ਜੀ ਹੀ ਸਨ। ਦਿਆਲਤਾ ਤਾਂ ਆਪ ਦੇਖ ਹੀ ਚੁੱਕੇ। ਸੂਰਬੀਰਤਾ ਇਹ, ਕਿ ਜਿਸ ਰਿਆਸਤ ਨੂੰ ਰਾਜਪੂਤ ਰਾਜਾ ਅਪਣੀ ਰਾਜਸੀ ਸ਼ਕਤੀਆਂ ਦੇ ਹੁੰਦਿਆਂ ਹੋਇਆਂ ਖੁਹਾ ਬੈਠਾ ਸੀ, ਉਸਨੂੰ ਬਾਬਾ ਅਜਾਪਾਲ ਸਿੰਘ ਜੀ ਨੇ ਬਗ਼ੈਰ ਫੌਜੀ ਮਦਦ ਦੇ, ਕੇਵਲ ਅਪਣੇ ਹੀ ਬਲ ਅਤੇ ਬੀਰਤਾ ਨਾਲ ਫਤਹ ਕੀਤਾ, ਅਤੇ ਨਿਸਕਾਮਤਾ ਇਹ ਕਿ ਸ੍ਰੀ ਰਾਮਚੰਦਰ ਦੀ ਤਰਾਂ ਰਿਆਸਤ ਫਤਹ ਕਰਕੇ ਰਾਜਾ ਨੂੰ ਵਾਪਸ ਦਿੱਤੀ, ਅਤੇ ਅਪਣੇ ਵਾਸਤੇ ਕੋਈ ਇਵਜ਼ਾਨਾ ਨਹੀਂ ਚਾਹਿਆ। ਸੋ ਏਹ ਤਿੰਨੇ ਸਿਫਤਾਂ ਉਸ ਬੁਰਛਾ-ਗਰਦੀ ਅਤੇ ਖੋਹਾ-ਮਾਹੀ ਦੇ ਜ਼ਮਾਨੇ ਵਿੱਚ ਸਾਹਿਬ ਸ੍ਰੀ ਕਲਗੀਧਰ ਵਿੱਚ ਹੀ ਹੋ ਸਕਦੀਆਂ ਸਨ, ਨਾਂ ਕਿ ਕਿਸੇ ਮਾਮੂਲੀ ਕੇਰੈਕਟਰ ਦੀ ਵਿਅਕਤੀ ਵਿੱਚ।

**ਕਿਉਂ ਨਾ ਪ੍ਰਗਟੇ?**

ਇਕ ਜਗਾ ਐਡੀਟਰ ਖਾਲਸਾ ਸਮਾਚਾਰ ਨੇ ਕੁਛ ਤਵਾਰੀਖੀ ਹਵਾਲੇ ਦੇ ਕੇ ਲਿਖਿਆ ਹੈ ਕਿ ਅਮੁਕਾ ਅਮੁਕਾ ਸਮਾਂ ਗੁਰੂ ਜੀ ਦੇ ਪ੍ਰਗਟ ਹੋਣ ਦਾ ਸੀ, ਪਰ ਆਪ ਉਸ ਸਮੇਂ ਕਿਉਂ ਨਾਂ ਪ੍ਰਗਟ ਹੋਏ? ਪ੍ਰੰਤੂ ਸ਼ੋਕ ਕਿ ਸ੍ਰਵੱਗਯ, ਸਰਵ ਸ਼ਕਤੀਮਾਨ ਅਤੇ ਸਰਵ ਸੁਤੰਤ੍ਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਿਤ੍ਰ ਨੂੰ ਖਾਲਸਾ ਸਮਾਚਾਰ ਦੇ ਐਡੀਟਰ ਸਾਹਿਬ ਅਪਣੇ ਅਲਪਗਯ ਦਿਮਾਗ਼ ਦੀ ਰੌਸ਼ਨੀ ਦੁਆਰਾ ਦੇਖਣ ਦਾ ਯਤਨ ਕਰ ਰਹੇ ਹਨ, ਪ੍ਰੰਤੂ ਹਜ਼ੂਰ ਦੇ ਗੁਪਤ ਰਹੱਸਯ ਨੂੰ ਕੌਣ ਜੀਵ ਹੈ ਜੋ ਜਾਨਣ ਦਾ ਦਾਵਾ ਕਰ ਸਕੇ? ਅਤੇ ਉਹ ਵੀ ਉਸ ਦਸ਼ਾ ਵਿੱਚ ਜਦ ਕਿ ਹਜ਼ੂਰ ਦੀ ਗੁਪਤ ਜੀਵਨੀ ਦਾ ਇਤਹਾਸ ਬਕੌਲ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ, ਇਤਿਹਾਸ ਦੇ ਅਣ-ਲਿਖਿਆਂ ਪੱਤ੍ਰਿਆਂ ਵਿੱਚ ਢੱਕਿਆ ਪਿਆ ਹੋਵੇ? ਏਸੇ ਲੇਖ ਦੀਆਂ ਛੇਕੜਲੀਆਂ ਸਤਰਾਂ ਵਿੱਚ ਇੱਕ ਹੋਰ ਏਸੇ ਤਰ੍ਹਾਂ ਦਾ ਪ੍ਰਸ਼ਨ ਉਠਾਯਾ ਹੈ ਕਿ ਸਿੱਖ ਰਾਜ ਦੇ ਸਮੇਂ ਵੀ ਗੁਰੂ ਜੀ ਕਿਉਂ ਨਾਂ ਪ੍ਰਗਟਿ ਹੋਏ? ਪ੍ਰੰਤੂ ਅਜ ਕਲ ਦੇ ਲੀਡਰਾਂ ਵਤ ਸਫਲਤਾ ਦੇ ਕਰੈਡਿਟ ਦਾ ਸੇਹਰਾ ਲੈਣ ਦੀ ਵਾਸ਼ਨਾ ਵਾਲੇ ਪੁਰਸ਼ ਨੂੰ ਹੀ ਪ੍ਰਗਟ ਹੋਣ ਜੇਹਾ ਉਚੇਚੇ ਕਰਨ ਦੀ ਲੋੜ ਪੈਂਦੀ ਹੈ, ਨਾਂ ਕਿ ਕਲਗੀਧਰ ਜੈਸੇ ਨਿਸ਼ਕਾਮ ਉਪਕਾਰੀਆਂ ਨੂੰ।

# ਨੌਬਤ ਤਾਂ ਪ੍ਰਸ਼ਨ

'ਖਾਲਸਾ ਸਮਾਚਾਰ' ਦੇ ਏਸੇ ਪਰਚੇ ਦੇ ਸਫਾ ੨ ਤੇ ਇਹ ਪ੍ਰਸ਼ਨ ਹੈ:

"ਸ੍ਰੀ ਮਾਨ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨੇ ਬਾਬਾ ਅਜਾਪਾਲ ਸਿੰਘ ਜੀ ਦੇ ਜੋ ਹਾਲਾਤ ਲਿਖੇ ਹਨ, ਉਨ੍ਹਾਂ ਵਿੱਚ ਇੱਕ ਥਾਂਵੇਂ ਆਪ ਨੇ ਲਿਖਿਆ ਹੈ ਕਿ:- ਕਦੇ ਕਦੇ ਰਹਿਰਾਸ ਦੇ ਪਾਠ ਪਿਛੋਂ ਬਾਬਾ ਸਾਹਿਬ ਨੌਬਤ ਵਜਾਉਣੀ ਅਰੰਭਦੇ ਅਤੇ ਪਹਿ ਫਟਨ ਤੀਕ ਅਖੰਡ ਵਜਾਇਆ ਕਰਦੇ ਨੌਬਤ ਦਾ ਅਵਾਜ ਵੀ ਸਾਧਾਰਨ ਨਹੀਂ ਸੀ... ... ... ...ਬਾਬਾ ਜੀਦਾ ਸਾਰੀ ਸਾਰੀ ਰਾਤ ਨਗਾਰੇ ਨੂੰ ਵਜਾਣਾ ਤੇ ਅਪਣੀ ਹੱਥੀਂ ਵਜਾਉਣਾ ਕੀ ਏਹ ਆਮ ਲੋਕਾਂ ਤੋਂ ਛਿਪਣ ਦਾ ਵਾਚਕ ਹੈ ਜਾਂ ਅਪਣੇ ਆਪ ਨੂੰ ਪ੍ਰਗਟ ਕਰਨ ਦਾ? ... ... ... ... ... ਐਸੀ ਚਾਲ ਜੋ ਛਪਣ ਦੇ ਪ੍ਰਯੋਜਨ ਨੂੰ ਹੀ ਗੁੰਮ ਕਰ ਦੇਵੇ ਕਦੋਂ ਕਲਗੀਧਰ ਜੀ ਜੈਸੇ ਮਹਾਨ ਦਿਮਾਗੀ ਤਾਕਤ ਵਾਲੇ ਰਵਾ ਰਖਦੇ? ਏਸ ਪ੍ਰਸ਼ਨ ਦੇ ਅਖਰਾਂ ਵਿੱਚ ਹੀ ਪਾਠਕ ਵੇਖ ਚੁੱਕੇ ਹਨ ਕਿ ਨੌਬਤ ਦਾ ਅਵਾਜ਼ ਸਧਾਰਨ ਨਹੀਂ ਸੀ। ਹੁਣ ਖਯਾਲ ਕਰਨ ਯੋਗ ਗੱਲ ਹੈ ਕਿ ਨੌਬਤ ਹੋਵੇ ਗੁਰੂ ਕਲਗੀਧਰ ਜੀ ਸਚੇ ਪਾਤਸ਼ਾਹ ਦੀ ਅਰ ਵਜੌਣ ਵੀ ਉਹ ਆਪ ਤਾਂ ਫੇਰ ਉਸਦੀ ਅਵਾਜ ਸਧਾਰਨ ਕਿਉਂ ਹੋਵੇ? ਕੀ ਗੁਰੂ ਜੀ ਦੀ ਵਜਕਤੀ ਕੋਈ ਸਧਾਰਣ ਵਜਕਤੀ ਸੀ? ਨੌਬਤ ਦੇ ਆਵਾਜ਼ ਦਾ ਅਸਧਾਰਣ ਹੋਣਾਂ ਤਾਂ ਸਗੋਂ ਏਸ ਗੱਲ ਨੂੰ ਪ੍ਰਗਟ ਕਰਦਾ ਹੈ ਕਿ ਅਜੇਹੀ ਅਵਾਜ਼ ਵਾਲੀ ਨੌਬਤ ਨੂੰ ਵਜਾਉਣ ਵਾਲੀ ਵਜਕਤੀ ਵੀ ਕੋਈ ਵਿਸ਼ੇਸ਼ ਹੀ ਹੋ ਸਕਦੀ ਹੈ, ਅਤੇ ਉਹ ਸ੍ਰੀ ਕਲਗੀਧਰ ਜੀ ਹੀ ਹੋ ਸਕਦੇ ਸਨ। ਹੁਣ ਰਿਹਾ ਪ੍ਰਸ਼ਨ ਦਾ ਦੂਜਾ ਪਹਿਲੂ, ਕਿ ਇਕ ਛਪੀ ਹੋਈ ਵਜਕਤੀ ਵਾਸਤੇ ਅਜੇਹਾ ਕਰਨਾਂ ਅਪਣੇ ਪ੍ਰਯੋਜਨ ਨੂੰ ਗੁੰਮ ਕਰਨ ਦੇ ਤੁਲ ਹੈ, ਪ੍ਰੰਤੂ ਇਸਦਾ ਉੱਤ੍ਰ ਸਮਝਣ ਵਾਸਤੇ ਜੇ ਗੁਰੂ ਜੀ ਦੇ ਸੁਭਾਉ ਅਤੇ ਆਲੀ ਦਿਮਾਗਾਂ ਦੀਆਂ ਅਣੋਖੀਆਂ ਨੀਤੀਆਂ ਦਾ ਮੁਤਾਲਿਆ ਕੀਤਾ ਜਾਵੇ ਤਾਂ ਮਾਮਲਾ ਅਸਲੋਂ ਹੀ ਸਾਫ ਹੋ ਜਾਂਦਾ ਹੈ। ਸੁਭਾਉ ਦੀ ਬਾਬਤ ਤਾਂ ਏਹ ਕਿ ਗੁਰੂ ਜੀ ਦੀ ਇਹ ਆਦਤ ਹੀ ਸੀ. ਕਿ ਜੰਗ ਵਿਚ ਲੁਕਣ ਦੀ ਹਾਲਤ ਵਿਚ ਵੀ ਰੌਲਾ ਪਾਣਾਂ, ਜੈਸੇ ਚਮਕੌਰ ਦੀ ਗੜ੍ਹੀ ਵਿਚੋਂ ਨਿਕਲਨ ਦੇ ਸਮੇਂ ਤਾਲੀ ਬਜਾ ਕੇ ਨਿਕਲੇ। ਇਹ ਵੀ ਇਕ ਕਿਸਮ ਦੀ ਨੌਬਤ ਹੀ ਸਮਝਣੀ ਚਾਹੀਦੀ ਹੈ। ਇਸ ਸੁਭਾਉ ਅਨੁਸਾਰ ਛਪਣਦੇ ਸਮੇਂ ਵੀ ਨੌਬਤ ਬਜਾਣ ਅਤੇ ਸਾਰੀ ਸਾਰੀ ਰਾਤ ਬਜਾਂਦੇ ਰਹਿਣ ਦਾ ਹੌਸਲਾ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੈਸੀ ਵਿਜਕਤੀ ਵਿਚ ਹੀ ਹੋ ਸਕਦਾ ਹੈ, ਨਾਂ ਕਿ ਕਿਸੇ ਸਧਾਰਣ ਵਿਜਕਤੀ ਵਿਚ।। ਦੂਸਰੀ ਗਲ ਅਣੋਖੀ ਨੀਤੀ ਦੀ, ਉਹ ਇਹ, ਕਿ ਅਜੇਹੀ ਥਾਉਂ ਜਿਥੇ ਕੋਈ ਸਹਿਮ ਕੇ ਯਾ ਬਿਲਕੁਲ ਚੁਪ ਚਾਪ ਰਹੇ ਸਭ ਨੂੰ ਸ਼ੱਕ ਪੈਂਦਾ ਹੈ, ਕਿ ਇਸ ਵਿਚ ਕੋਈ ਭੇਦ ਅਵੱਸ਼ਯ ਹੈ, ਪਰ ਖੁਲਮ-ਖੁਲਾ ਅਤੇ ਪ੍ਰਗਟ ਰਹਿਣ ਨਾਲ ਸਗੋਂ ਸ਼ੱਕ ਨਹੀਂ ਪੈਂਦਾ।। ਏਸ ਤ੍ਰਾਂ ਨੌਬਤ ਬਾਬਤ ਵੀ ਸਮਝ ਲੈਣਾ ਚਾਹੀਦਾ ਹੈ।। ਅਵਲ ਤਾਂ ਆਮ ਲੋਕਾਂ ਨੂੰ ਏਹ ਨਿਸਚਾ ਹੋ ਚੁਕਾ ਹੋਇਆ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤ ਸਮਾ ਚੁਕੇ ਹਨ, ਇਸ ਸੂਰਤ ਦੇ ਵਿਚ ਸ਼ਕ ਦਾ ਸਵਾਲ ਹੀ ਪੈਦਾ ਨਹੀਂ ਹੋ ਸਕਦਾ ਪਰ ਜੇ ਹੋਵੇ ਵੀ ਤਾਂ ਸਾਰੀ ਰਾਤ ਨੌਬਤ ਦੇ ਵਜਾਉਣ ਤੋਂ ਸਗੋਂ ਏਹ ਖਯਾਲ ਪੈਦਾ ਹੋ ਸਕਦਾ ਹੈ, ਕਿ ਗੁਪਤ ਰਹਿਣ ਵਾਲਾ ਸ਼ਖਸ ਵੀ ਭਲਾ ਏਸਤ੍ਰਾਂ ਬੇ ਤਹਾਸ਼ਾ ਨੌਬਤ ਵਜਾ ਸਕਦਾ ਹੈ? ਏਸ ਵਾਸਤੇ ਏਹ ਕੋਈ ਮਸਤਾਨਾ ਸਾਧ ਹੈ। ਏਹ ਭੂਮੀਏ ਦੇ "**ਮੈਂ ਚੋਰ ਹਾਂ**" ਆਖ ਕੇ ਪਹਿਰੇ ਦਾਰਾਂ ਕੋਲੋਂ ਲੰਘ ਜਾਣ ਦੀ ਨੀਤੀ ਹੈ, ਜਿਸਨੂੰ ਅਕਸਰ ਆਲੀ ਦਮਾਗ਼ ਨੀਤਕ ਪੁਰਸ਼ ਲੋੜ ਅਨੁਸਾਰ ਵਰਤਿਆ ਕਰਦੇ ਹਨ। ਤਾਂ ਤੇ ਨੌਬਤ ਦਾ ਵਜਾਣਾਂ ਸਗੋਂ ਗੁਰੂ ਜੀ ਦੇ ਦਲੇਰ ਸੁਭਾਉ ਅਤੇ ਨੀਤਕ ਯੋਗਤਾ ਨੂੰ ਸਿਧ ਕਰਦਾ ਹੈ।

**ਮੁਦੱਬਰਾਨਾ ਨੀਤੀ**

ਐਡੀਟਰ ਖਾਲਸਾ ਸਮਾਚਾਰ ਨੇ ਗੁਰੂ ਜੀ ਦੀ ਉਸ ਮੁਦੱਬਰਾਨਾ ਨੀਤੀ ਤੇ ਵੀ ਇਤਰਾਜ਼ ਕੀਤਾ ਹੈ, ਜੋ ਕਿ ਹਜੂਰ ਦੇ ੧੭੬੫ ਬਿ: ਵਾਲੇ ਕੌਤਕ ਦਾ ਕਾਰਣ ਬਣੀ। ਆਪ ਲਿਖਦੇ ਹਨ - "ਇਸ ਨੀਤੀ ਵਾਲੀ ਲਿਖਤ ਵਿਚ ਕਲਗੀਧਰ ਜੀ ਦੇ ਹਿਰਦੇ ਦੀ ਜੋ ਅਵਸਥਾ ਦੱਸੀ ਹੈ, ਇਹ ਸਾਖੀ ਹੈ, ਕਿ ਆਲਿਮ ਜੀ ਨੇ ਅਨੰਦਪੁਰ ਦੇ ਘੋਰ ਯੁਧਾਂ ਤੇ ਚਮਕੌਰ ਦੇ ਮੈਦਾਨ ਵਿਚ ਖੜੇ ਕਲਗੀਧਰ ਜੀ ਦੇ ਹਿਰਦੇ ਦਾ

ਫੋਟੋ ਵੇਖਕੇ ਨਹੀਂ, ਬਲਕਿ ਕਿਸੇ ਨਿਤਾਣੇ ਤੇ ਗਿਣਤੀਆਂ ਵਿਚ ਉਲਝੇ ਦਿਲ ਦਾ ਨਕਸ਼ਾ ਖਿਚਿਆ ਹੈ। ਜੇ ਕਦੀ ਕਲਗੀਧਰ ਜੀ ਇਸ ਤ੍ਰਾਂ ਦੀਆਂ ਚਾਲਾਂ ਚਲਣਾਂ ਰਵਾ ਸਮਝਦੇ ਤਦ ਅਨੰਦਪੁਰ ਦੇ ਜੰਗਾਂ ਵੇਲੇ ਇਕ ਨਹੀਂ ਅਨੇਕਾਂ ਵਾਰ ਅਜੇਹੇ ਸਮੇਂ ਆਏ ਸਨ; ਜਿਸ ਵੇਲੇ ਕਿ ਉਹ ਦਿੱਲੀ ਦੇ ਹਾਕਮਾਂ ਨਾਲ ਬੜਾ ਬਾਇਜ਼ਤ ਸਮਝੌਤਾ ਕਰਕੇ, ਸ਼ਾਨ ਨਾਲ ਰਹਿਕੇ ਗੁਪਤ ਰੂਪ ਵਿੱਚ ਆਪਣੀਆਂ ਸਰ ਗਰਮੀਆਂ ਜਾਰੀ ਰਖ ਸਕਦੇ ਸਨ। ਪਾਠਕਾਂ ਪ੍ਰਤੀ ਵਿਦਤ ਹੋਵੇ, ਕਿ ਕਲਗੀਧਰ ਜੀ ਦੇ ਚਮਕੌਰ ਅਤੇ ਮਾਛੀਵਾੜੇ ਦੇ ਦ੍ਰਿਸ਼ਾਂ ਵਿੱਚ ਸ੍ਰੀ ਕਲਗੀਧਰ ਜੀ ਦੇ ਹਿਰਦੇ ਦਾ ਜੋ ਫੋਟੋ ਅਸਾਂ ਲਾਹਿਆ ਹੈ ਉਹ ਪਿਛਲੀਆਂ ਸਤਰਾਂ ਵਿਚ ਅੰਕਿਤ ਕੀਤਾ ਜਾ ਚੁੱਕਾ ਹੈ। ਖਾਲਸਾ ਸਮਾਚਾਰ ਦੀ ਲਿਖਤ ਵਾਂਗ ਅਸੀਂ ਉਨ੍ਹਾਂ ਵਾਕਿਆਤ ਨੂੰ ਨੱਸਣ ਅਤੇ ਛਪਣ ਦੀਆਂ ਘਟਨਾਂ ਸਮਝਕੇ ਗੁਰੂ ਜੀ ਦੇ ਦਿਲ ਨੂੰ ਕਮਜ਼ੋਰ ਅਤੇ ਡਰਪੋਕ ਨਹੀਂ ਮੰਨ ਰਹੇ, ਬਲਕਿ ਸਾਨੂੰ ਉਨ੍ਹਾਂ ਘਟਨਾਵਾਂ ਦੀ ਰੌਸ਼ਨੀ ਵਿਚ ਗੁਰੂ ਜੀ ਨੂੰ ਅੱਵਲ ਦਰਜੇ ਦੇ ਦੂਰ ਅੰਦੇਸ਼ ਮੌਕਾ-ਸਨਾਸ਼, ਧਰਮ-ਬੀਰ, ਅਤੇ ਵੈਰੀਆਂ ਦੀਆਂ ਅੱਖਾਂ ਵਿੱਚ ਘੱਟਾ ਪਾ ਕੇ ਉਨ੍ਹਾਂ ਦੇ ਸਾਹਮਣੇ ਆਪਣੀ ਇਛਾ ਅਨੁਸਾਰ ਨਿਕਲ ਜਾਣ ਵਾਲੇ ਦਲੇਰ ਸੂਰਬੀਰ ਨਜ਼ਰ ਆ ਰਹੇ ਹਨ ਏਹ ਸਤਰਾਂ ਖਾਲਸਾ ਸਮਾਚਾਰ ਦੇ ਵਰਕਿਆਂ ਵਿਚ ਹੀ ਸੋਭਦੀਆਂ ਹਨ, ਕਿ ਕੋਈ ਗੁਰੂ ਕਾ ਸਿੱਖ ਗੁਰੂ ਜੀ ਦੇ ਹਿਰਦੇ ਨੂੰ ਨਿਤਾਣਾਂ ਅਤੇ ਗੇਣਤੀਆਂ ਵਿਚ ਉਲਝਿਆ ਹੋਇਆ ਦਿਲ ਵੀ ਮੰਨ ਸਕਦਾ ਹੈ।

ਬਾਕੀ ਰਹੀ ਸਮਝੌਤੇ ਦੀ ਗੱਲ। ਸੋ ਹਰ ਉਹ ਮਨੁੱਖ ਜੋ ਸਿੱਖ ਇਤਹਾਸ ਦਾ ਜਾਣੂ ਹੈ, ਇਹ ਗਯਾਤ ਰਖਦਾ ਹੈ, ਕਿ ਗੁਰੂ ਜੀ ਦਿੱਲੀ ਦੇ ਹਾਕਮਾਂ ਨੂੰ ਅਨੰਦ ਪੁਰ ਸਾਹਿਬ ਤੋਂ ਨਿਕਲਨ ਸਮੇਂ ਅਤੇ ਚਮਕੌਰ ਦੇ ਜੰਗ ਸਮੇਂ ਚੰਗੀ ਤ੍ਰਾਂ ਅਜਮਾ ਚੁਕੇ ਸਨ ਜਦੋਂ ਕਿ ਉਨ੍ਹਾਂ ਨੇ ਕੁਰਾਨ, ਦੀਆਂ ਕਸਮਾਂ ਖਾ ਕੇ ਵੀ ਗੁਰੂ ਜੀ ਨਾਲ ਧੋਖਾ ਕਰਨ ਦੀਆਂ ਕੋਸ਼ਸ਼ਾਂ ਕੀਤੀਆਂ, ਇਸ ਵਾਸਤੇ ਹਜ਼ੂਰ ਨੂੰ ਨਾਂ ਤਾਂ ਦਿੱਲੀ ਦੇ ਹਾਕਮਾਂ ਨਾਲ ਸਮਝੌਤਾ ਹੋਣ ਦੀ ਆਸ ਹੀ ਸੀ ਅਤੇ ਨਾਂ ਹੀ ਆਪ ਸਮਝੌਤੇ ਨਾਲ ਅਪਣਾਂ ਮਿਸ਼ਨ ਸੰਪੂਰਣ ਕਰ ਸਕਦੇ ਸਨ।

**ਬਹਾਦਰ ਸ਼ਾਹ**

ਇਸ ਤੋਂ ਉਪ੍ਰੰਤ ਬਹਾਦਰ ਸ਼ਾਹ ਦੀ ਨੀਤੀ ਨੂੰ ਵੀ ਹਜ਼ੂਰ ਚੰਗੀ ਤ੍ਰਾਂ ਸਮਝ ਚੁਕੇ ਸਨ। ਆਪ ਨੂੰ ਏਹ ਪਤਾ ਸੀ ਕਿ ਬਹਾਦਰ ਸ਼ਾਹ ਅਪਣੇ ਬਚਨ ਤੋਂ ਫਿਰ ਗਿਆ ਹੋਇਆ ਹੈ। ਆਪ ਏਹ ਵੀ ਜਾਣਦੇ ਸਨ ਕਿ ਆਖਿਰ ਬਹਾਦਰ ਸ਼ਾਹ ਵੀ ਤੁਰਕ, ਅਤੇ ਔਰੰਗਜ਼ੇਬ ਦਾ ਹੀ ਪੁਤ੍ਰ ਹੈ। ਬਹਾਦਰ ਸ਼ਾਹ ਦਾ ਹਜ਼ੂਰ ਨਾਲ ਅੰਦਰੋਂ ਪ੍ਰੇਮ ਹੈ ਕਿ ਦਿਖਾਵੇ ਦਾ, ਇਸ ਗੱਲ ਤੋਂ ਆਪ ਵੀ ਬੇ ਖਬਰ ਨਹੀਂ ਸਨ। ਗੁਰੂ ਜੀ ਨੂੰ ਏਹ ਵੀ ਮਲੂਮ ਸੀ, ਕਿ ਬਹਾਦਰ ਸ਼ਾਹ ਬਾਬੇ ਬੰਦੇ ਦੇ ਜੰਗਾਂ ਅਤੇ ਕਬਰਾਂ ਵਿਚੋਂ ਪੀਰਾਂ ਦੀਆਂ ਹੱਡੀਆਂ ਕਢ ਕੇ ਸਾੜਨ ਜੈਸੇ ਵਾਕਿਆਤ ਨੂੰ ਅੰਦਰੋਂ ਅੰਦਰ ਬੁਰੀ ਤਰ੍ਹਾਂ ਮਹਿਸੂਸ ਕਰ ਰਿਹਾ ਹੈ। ਗੁਰੂ ਜੀ ਨੂੰ ਬਹਾਦਰ ਸ਼ਾਹ ਦੀ ਜ਼ਬਾਨੀ ਏਸ ਗੱਲ ਦਾ ਇਲਮ ਹੋ ਚੁਕਾ ਸੀ, ਕਿ ਬੰਦੇ ਬਹਾਦਰ ਵਾਲੇ ਜੰਗਾਂ ਨੂੰ ਬਹਾਦਰ ਸ਼ਾਹ ਬਗ਼ਾਵਤ ਯਾ ਗ਼ਦਰ ਸਮਝਦਾ ਹੈ ਅਤੇ ਉਸ (ਗ਼ਦਰ) ਦੇ ਸੰਚਾਲਕ ਹਜ਼ੂਰ ਨੂੰ ਹੀ ਮੰਨਦਾ ਹੈ (ਦੇਖੋ ਤਵਾਰੀਖ ਗੁਰੂ ਖਾਲਸਾ ਪੰਨਾ ੨੧੪੮) ਭਾਈ ਨੰਦ ਲਾਲ ਜੀ ਨੂੰ ਬੁਲਾ ਕੇ ਬਹੁਤ ਸਾਰੇ ਤੋਫੇ ਰੁਪੈ ਦੇ ਕੇ ਗੁਰੂ ਜੀ ਪਾਸ ਭੇਜਯਾ ਅਤੇ ਏਹ ਬੇਨਤੀ ਕਰ ਘਲੀ ਕਿ ਆਪ ਨੇ ਮੇਰੇ ਵੈਰੀ ਨੂੰ ਮਾਰ ਕੇ ਬਾਦਸ਼ਾਹੀ ਦਵਾਈ ਹੈ ਉਸ ਦੇ ਕਾਇਮ ਰਖਣ ਦੀ ਲਾਜ ਵੀ ਆਪਨੂੰ ਹੀ ਹੈ ਸੋ ਬਾਦਸ਼ਾਹੀ ਤਦ ਤਕ ਕਾਇਮ ਰਹਿ ਸਕਦੀ ਹੈ, ਜੋ ਮੁਲਕ ਵਿਚ ਅਮਨ ਬਣਿਆਂ ਰਹੇ। ਆਪਦੀ ਮੈਂ ਇਛਯਾ ਅਨੁਸਾਰ ਸੇਵਾ ਨਹੀਂ ਕਰ ਸਕਿਆ ਏਸ ਵਾਸਤੇ ਮੈਂ ਤੁਸਾਂ ਵਲੋਂ ਜ਼ਰਦਰੂ ਹਾਂ ਪਰ ਇਕ ਗੱਲੋਂ ਮੈਂ ਖੁਸ਼ੀ ਹਾਂ, ਜੇਹੜੀ ਟਹਿਲ ਹਜ਼ੂਰ ਨੇ ਮੈਨੂੰ ਫੁਰਮਾਈ ਸੀ, ਅਰ ਮੈਂ ਅਪਣੀ ਕਾਇਰਤਾ ਦੇ ਸਬਬ ਕਰ ਨਹੀਂ ਸਕਿਆ , ਉਹ ਆਪ ਨੇ ਅਪਣੇ ਇਕ ਬੰਦੇ ਨੂੰ ਭੇਜ ਕੇ ਕਰਾ ਲੀਤੀ ਜਿਨ੍ਹਾਂ ਜਿਨ੍ਹਾਂ ਜ਼ਾਲਮ ਸ਼ਾਹੀ ਆਲਮਾਂ ਤੇ ਮਜ਼ਹਬ ਦੇ ਪੱਖ ਬਾਦ ਮੁਸਲਮਾਨਾਂ ਨੇ ਗੁਰੂ ਕੇ ਘਰ ਨਾਲ ਬੁਰਿਆਈ ਦਗ਼ਾ ਫ਼ਰੇਬ ਕੀਤੀ ਸੀ ਓਨਾਂ ਨੂੰ ਓਨਾਂ ਦੇ ਕਰਮਾਂ ਦਾ ਫਲ ਭੋਗਾ ਕੇ ਬਰਬਾਦ ਕਰ ਛਡਯਾ ਬਾਕੀ ਪਹਾੜੀ ਰਾਜਿਆਂ ਤੇ ਪੰਜਾਬੀ ਹਿੰਦੂ ਤੁਰਕਾਂ ਨੂੰ ਭੀ ਆਪੇ ਉਹ ਸਾਧ ਲਏਗਾ। ਏਸ ਵਾਸਤੇ

ਮੇਰੇ ਉਤੇ ਹੁਣ ਮਿਹਰਬਾਨੀ ਕਰੋ, **ਤੁਸੀਂ ਆਪਣੇ ਚੇਲੇ ਬੰਦੇ ਬਹਾਦਰ ਨੂੰ ਗ਼ਦਰ ਮਚਾਉਣੇ ਤੇ ਲੁੱਟ ਮਾਰ ਕਰਨੇ ਤੋਂ ਵਰਜ ਦਿਓ**, ਓਸਦੇ ਗੁਜ਼ਾਰੇ ਵਾਸਤੇ ਜੋ ਕੁਛ ਆਪ ਦੀ ਰਾਇ ਹੋਵੇ ਓਤਨਾਂ ਇਲਾਕਾ ਸਿੱਖਾਂ ਸਮੇਤ ਓਸਨੂੰ ਦਿੱਤਾ ਜਾਵੇ। ਬਹਾਦਰ ਸ਼ਾਹ ਵਲੋਂ ਗੁਰੂ ਜੀ ਵਲ ਭੇਜੇ ਗਏ ਏਸ ਮੁਰਾਸਲੇ ਵਿਚੋਂ ਏਹ ਗੱਲਾਂ ਸਿੱਧ ਹੁੰਦੀਆਂ ਹਨ:-

(੧) ਉਹ ਬੰਦੇ ਦੇ ਜੰਗਾਂ ਨੂੰ ਗ਼ਦਰ ਅਤੇ ਲੁਟ ਮਾਰ ਮਹਿਸੂਸ ਕਰਦਾ ਸੀ।

(੨) ਉਹ ਇਹ ਚਾਹੁੰਦਾ ਸੀ ਕਿ ਏ ਗ਼ਦਰ ਤੇ ਲੁਟ ਮਾਰ ਹੁਣ ਬੰਦ ਕਰ ਦਿੱਤੀ ਜਾਵੇ।

(੩) ਉਸ ਦੀ ਇੱਛਾ ਸੀ, ਕਿ ਬੰਦੇ ਨੂੰ ਥੋੜੀ ਜੇਹੀ ਜਾਗੀਰ ਦੇਕੇ ਸ਼ਾਂਤ ਕਰ ਦਿੱਤਾ ਜਾਵੇ।

(੪) ਉਹ ਇਸ ਗ਼ਦਰ ਤੇ ਲੁਟ ਮਾਰ ਦੇ ਸੰਚਾਲਕ ਗੁਰੂ ਜੀ ਨੂੰ ਹੀ ਸਮਝਦਾ ਸੀ।।

ਗੁਰੂ ਜੀ ਨੇ ਉਸ ਦੀਆਂ ਸਾਰੀਆਂ ਗੱਲਾਂ ਨੂੰ ਸਮਝਿਆ ਪਰ ਕੋਈ ਜਵਾਬ ਨਾਂ ਭੇਜਿਆ। ਬਹਾਦਰ ਸ਼ਾਹ ਨੇ ਏਸ ਗੱਲ ਨੂੰ ਵੀ ਮਹਿਸੂਸ ਕੀਤਾ ਅਤੇ ਗੁਰੂ ਜੀ ਦਾ ਇਰਾਦਾ ਸਮਝ ਲਿਆ। ਏਸ ਲਈ ਉਹ ਅਹਿਮਦ ਨਗਰ ਵਲੋਂ ਗੋਲਕੰਡੇ ਨੂੰ ਜਾਂਦਾ ਹੋਇਆ ਖੁਦ ਨਦੇੜ ਪਹੁੰਚ ਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਹੋਇਆ ਅਤੇ ਇਉਂ ਅਰਜ ਕੀਤੀ — "ਹੁਣ ਏਹ ਕ੍ਰਿਪਾ ਕਰੋ, ਆਪਣੇ ਸੇਵਕ ਬੰਦੇ ਬਹਾਦਰ ਨੂੰ ਜਿਸਨੇ ਮੁਲਕ ਪੰਜਾਬ ਵਿਚ ਜਾਕੇ ਬੜੀ ਭਾਰੀ ਧੂਮ ਮਚਾ ਰਖੀ ਹੈ ਅਨੇਕ ਸ਼ਹਿਰ ਪਿੰਡ ਲੁਟਪੁਟ ਕੇ ਬਰਬਾਦ ਕਰ ਘਤੇ ਹਨ। ਅਨੰਤ ਮੁਸਲਮਾਨ ਮਾਰ ਕੇ ਪੀਰਾਂ ਦੀਆਂ ਹੱਡੀਆਂ ਕਬਰਾਂ ਵਿਚੋਂ ਕਢ ਕਢ ਸਾੜ ਛਡੀਆਂ... ... ...ਹੁਣ ਗ਼ਦਰ ਮਚਾਉਣੋਂ ਤੇ ਪਰਜਾ ਨੂੰ ਦੁਖਾਉਣੋਂ ਬੰਦ ਕਰਨਾ ਚਾਹੀਏ।। (ਤਵਾਰੀਖ ਗੁਰੂ ਖਾਲਸਾ ਪੰਨਾ ੨੨੫੧)

ਗੁਰੂ ਜੀ ਨੇ ਉਤ੍ਰ ਵਿਚ ਕੇਵਲ ਏਹ ਕਿਹਾ – ਜੋ ਕੁਛ ਹੋ ਰਿਹਾ ਹੈ ਸੋ ਪ੍ਰਮੇਸ਼੍ਰ ਦੇ ਹੁਕਮ ਨਾਲ ਹੋ ਰਿਹਾ ਹੈ ਜਦ ਜ਼ਾਲਮਾਂ ਦੇ ਜ਼ੁਲਮ ਦਾ ਫਲ ਓਨ੍ਹਾਂ ਨੂੰ ਪੂਰਾ ਪੂਰਾ ਮਿਲ ਜਾਵੇਗਾ ਤਦੋਂ ਬੰਦਾ ਸਿੰਘ ਆਪ ਹੀ ਗ਼ਦਰ ਮਚਾਉਣੋਂ ਹਟ ਜਾਵੇਗਾ।।

ਬਹਾਦਰ ਸ਼ਾਹ ਦੇ ਮੁਰਾਸਲੇ ਅਤੇ ਜ਼ਬਾਨੀ ਕਹਿਣ ਦੇ ਉੱਤ੍ਰ ਵਿੱਚ, ਸਪਸ਼ਟ ਹੈ, ਕਿ ਗੁਰੂ ਜੀ ਨੇ ਉਸਦੀ ਖਾਹਸ਼ ਪੂਰੀ ਕਰਨ ਤੋਂ ਇਨਕਾਰ ਕਰ ਦਿੱਤਾ। ਜਿਸਦਾ ਨਤੀਜਾ ਕੁਦਰਤੀ ਤੌਰ ਤੇ ਏਹੋ ਹੋਣ ਦੀ ਸੰਭਾਵਨਾਂ ਹੋ ਸਕਦੀ ਸੀ, ਕਿ ਬਹਾਦਰ ਸ਼ਾਹ ਉਤੋਂ ਉਤੋਂ ਭਾਵੇਂ ਗੁਰੂ ਜੀ ਦਾ ਪ੍ਰੇਮੀ ਅਤੇ ਸ਼ਰਧਾਲੂ ਬਣਿਆ ਰਹੇ, ਪਰ ਅੰਦਰੋਂ ਅੰਦਰ ਉਹ ਹਜ਼ੂਰ ਨਾਲ ਚੰਗੀ ਤ੍ਰਾਂ ਨਰਾਜ ਹੋ ਜਾਵੇ। ਏਹ ਹੋ ਸਕਦਾ ਹੈ, ਕਿ ਸਾਡੇ ਏਸ ਵਿਚਾਰ ਦੇ ਉਤ੍ਰ ਵਿਚ ਏਹ ਵਖਾਣ ਦੀ ਕੋਸ਼ਸ਼ ਕੀਤੀ ਜਾਵੇ, ਕਿ ਬਾਦਸ਼ਾਹ ਅਖੀਰ ਦਮ ਤਕ ਗੁਰੂ ਜੀ ਦਾ ਸ਼੍ਰਧਾਲੂ ਬਣਿਆ ਰਿਹਾ, ਪ੍ਰੰਤੂ ਏਹ ਨੀਤੀ ਨਿਪੁੰਨ ਦਿਮਾਗ਼ ਪ੍ਰਵਾਣ ਨਹੀਂ ਕਰ ਸਕਣਗੇ। ਏਤ੍ਰਾਂ ਦਾ ਕੋਰਾ ਜਵਾਬ (ਉਸਦੇ ਵਿਚਾਰ ਅਨੁਸਾਰ) ਬਾਗ਼ੀਆਂ ਦੇ ਵਾਹਦ ਲੀਡਰ (ਸ੍ਰੀ ਕਲਗੀਧਰ ਜੀ) ਵਲੋਂ ਇਕ ਬਾਦਸ਼ਾਹ ਨੂੰ ਜਦ ਪ੍ਰਾਪਤ ਹੋਵੇ, ਤਾਂ ਉਸਦੇ ਦਿਲ ਦੀ ਹਾਲਤ ਦਾ ਕਿਆਸ ਕਰਨਾਂ ਕੋਈ ਔਖੀ ਗੱਲ ਨਹੀਂ ਹੋ ਸਕਦੀ। ਹੁਣ ਬਹਾਦਰ ਸ਼ਾਹ ਵਾਸਤੇ ਏਹ ਨਾ-ਮੁਮਕਿਨ ਨਹੀਂ ਹੋ ਸਕਦਾ ਸੀ, ਕਿ ਉਹ ਕਿਸੇ ਤ੍ਰੀਕੇ ਨਾਲ ਅਪਣੀ ਬਿਆਨ ਕਰਦਾ ਬਗ਼ਾਵਤ ਨੂੰ ਦਬਾਨ ਦਾ ਯਤਨ ਨ ਕਰਦਾ।

### ਗੁਰੂ ਜੀ ਤੇ ਖੰਜਰ ਨਾਲ ਹਮਲਾ

ਏਹ ਸ਼ੋਕਦਾਇਕ, ਘਟਨਾਂ ਇਤਹਾਸ ਪ੍ਰਸਿੱਧ ਹੈ ਕਿ ਗੁਲ ਖਾਂ ਪਠਾਣ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਜਦ ਕਿ ਆਪ ਬਿਰਾਜੇ ਹੋਏ ਸਨ ਖੰਜਰ ਨਾਲ ਵਾਰ ਕੀਤਾ। ਏਸ ਵਾਰ ਦੀ ਬਾਬਤ ਇਤਹਾਸ ਲੇਖਕਾਂ ਨੇ ਜੋ ਕਾਰਣ ਬਿਆਨ ਕੀਤਾ ਹੈ ਉਹ ਗੁਰੂ ਕਲਗੀਧਰ ਜੈਸੇ ਮਹਾਨ ਪੁਰਖਾਂ ਦੀ ਨੀਤੀ ਅਤੇ ਦੂਰ ਅੰਦੇਸ਼ੀ ਦੀ ਤੌਹੀਨ ਕਰਨ ਵਾਲਾ ਹੈ। ਬਿਆਨ ਕੀਤਾ ਗਿਆ ਹੈ ਕਿ ਗੁਲ ਖਾਂ ਤੇ ਅਤਾਉਲ ਖਾਂ ਦੋ ਪਠਾਨ ਭਾਈ ਸੈਦੇ ਖਾਂ ਦੇ ਪੁਤ੍ਰ ਅਤੇ ਪੈਂਦੇ ਖਾਂਦੇ ਪੋਤ੍ਰੇ ਸਨ। ਏਹ ਦੋਵੇਂ ਭਰਾ ਸ਼ਾਹੀ ਨੌਕਰ ਸਨ, ਅਤੇ ਇਸ ਸਮੇਂ ਨਦੇੜ ਸ਼ਹਿਰ ਦੇ ਸੂਬੇ ਪਾਸ ਅਸਵਾਰਾਂ ਵਿੱਚ ਰਹਿੰਦੇ ਸਨ। ਉਹ ਮਹਾਰਾਜ ਜੀ ਪਾਸ ਆਇਆ ਜਾਇਆ ਕਰਦੇ ਸਨ, ਅਤੇ ਇਕ ਦਿਨ ਉਨ੍ਹਾਂ ਨੇ ਗੁਰੂ ਜੀ ਨੂੰ ਅਪਣੇ ਪਿਤਾ ਅਤੇ

ਦਾਦੇ ਦੀ ਬਾਬਤ ਜ਼ਿਕਰ ਕਰਕੇ ਅਪਣੀ ਜਾਣ ਪਛਾਣ ਕਰਾਈ। ਗੁਰੂ ਜੀ ਨੇ ਉਨ੍ਹਾਂ ਨੂੰ ਪੰਜ ਮੋਹਰਾਂ ਦੇ ਕੇ ਕਿਹਾ ਕਿ ਤੁਸੀਂ ਸਾਡੇ ਪਾਸ ਆਇਆ ਕਰੋ। ਉਹ ਹਮੇਸ਼ ਔਣ ਲਗ ਪਏ ਅਤੇ ਇਕ ਉਮਰ ਦੇ ਹੋਣ ਕਰਕੇ ਗੁਰੂ ਜੀ ਉਨ੍ਹਾਂ ਨਾਲ ਪਾਸ਼ਾ ਖੇਡਿਆ ਕਰਦੇ। ਗੁਰੂ ਜੀ ਉਨ੍ਹਾਂ ਨੂੰ ਆਖਜਾ ਕਰਨ ਕਿ ਅਪਣੇ ਬਾਪ ਦਾਦੇ ਦਾ ਵੈਰ ਲੈਣਾ, ਮਰਦਾਂ ਦਾ ਕੰਮ ਹੈ, ਜੇਹੜੇ ਨਾਮਰਦ ਤੇ ਕਾਇਰ ਹੁੰਦੇ ਹਨ ਉਨ੍ਹਾਂ ਤੋਂ ਕੁਛ ਨਹੀਂ ਸਰਦਾ। ਅਜੇਹੇ ਬਚਨ ਸੁਣਕੇ ਪਠਾਣਾਂ ਨੇ ਧਾਰਨਾਂ ਧਾਰ ਲਈ ਕਿ ਸਾਨੂੰ ਅਪਣੇ ਵਡਿਆਂ ਦਾ ਵੈਰ ਇਸ ਗੁਰੂ ਤੋਂ ਲੈਣਾ ਚਾਹੀਏ। ਇਕ ਦਿਨ ਗੁਰੂ ਜੀ ਨੇ ਅਪਣੀ ਹੱਥੀਂ ਗੁਲ ਖਾਂ ਨੂੰ ਸ਼ਸਤ੍ਰ ਦਿੱਤਾ ਤੇ ਉਸ ਨਾਲ ਏਸ ਕਿਸਮ ਦੇ ਬਚਨ ਕੀਤੇ, ਜਿਨ੍ਹਾਂ ਦੇ ਕਾਰਨ ਜੋਸ਼ ਵਿੱਚ ਆਕੇ ਉਹ ਗੁਰੂ ਜੀ ਤੇ ਵਾਰ ਕਰਨ ਲਈ ਤਿਆਰ ਹੋ ਜਾਵੇ। ਓੜਕ ਇਕ ਦਿਨ ਜਦ ਗੁਰੂ ਜੀ ਤੰਬੂ ਵਿੱਚ ਇਕੱਲੇ ਹੀ ਬਿਰਾਜੇ ਹੋਏ ਸਨ, ਤਾਂ ਦੋਹਾ ਭਰਾਵਾਂ ਨੇ ਸੋਹਣਾਂ ਸਮਾਂ ਤਾੜਿਆ ਅਤਾਉਲ ਖਾਂ ਤਾਂ ਬਾਹਰ ਖੜਾ ਰਿਹਾ ਤੇ ਗੁਲ ਖਾਂ ਨੇ ਅੰਦਰ ਜਾਕੇ ਗੁਰੂ ਜੀ ਤੇ ਖੰਜਰ ਦਾ ਹਮਲਾ ਕੀਤਾ, ਪਰ ਹੱਥ ਕੰਬ ਜਾਣਦੇ ਸਬੱਬ ਉਸਦਾ ਅਸਲੀ ਇਰਾਦਾ ਪੂਰਾ ਨਾ ਹੋ ਸਕਿਆ। ਗੁਰੂ ਜੀ ਨੇ ਜਾਗ ਕੇ ਤਲਵਾਰ ਦੇ ਇਕੋ ਵਾਰ ਨਾਲ ਗੁਲ ਖਾਂ ਨੂੰ ਮਾਰ ਦਿੱਤਾ, ਅਤੇ ਅਤਾਉਲ ਖਾਂ ਜੋ ਨੱਸ ਚੱਲਿਆ ਸੀ, ਉਸ ਨੂੰ ਸਿੱਖਾਂ ਨੇ ਟੁਕੜੇ-੨ ਕਰ ਦਿੱਤਾ।

ਏਹ ਹੈ ਉਹ ਸਾਰਾ ਕਿੱਸਾ, ਜੋ ਗੁਰੂ ਜੀ ਉੱਤੇ ਖੰਜਰ ਦੇ ਵਾਰ ਸਬੰਧੀ ਬਿਆਨ ਕੀਤਾ ਗਿਆ ਹੈ, ਇਸ ਵਿਚੋਂ ਹੇਠ ਲਿਖੀਆਂ ਗੱਲਾਂ ਸਿਧ ਸਹੁੰਦੀਆਂ ਹਨ:-

(੧) ਗੁਰੂ ਜੀ ਪਾਸ਼ਾ ਖੇਡਿਆ ਕਰਦੇ ਸਨ।

(੨) ਗੁਰੂ ਜੀ ਜਾਣਦੇ ਸਨ, ਕਿ ਉਹ ਦੋਵੇਂ ਪਠਾਣ ਲੜਕੇ, ਉਨ੍ਹਾਂ ਦੇ ਪੁਤ੍ਰ ਪੋਤ੍ਰੇ ਹਨ, ਜਿਨ੍ਹਾਂ ਨੂੰ ਹਜ਼ੂਰ ਨੇ ਅਪਣੀ ਹੱਥੀਂ ਜੰਗ ਵਿਚ ਮਾਰਿਆ ਸੀ।

(੩) ਉਹ ਦੋਵੇਂ ਸ਼ਾਹੀ ਨੌਕਰ ਹਨ, ਅਤੇ ਨਦੇੜ ਵਿੱਚ ਰਹਿੰਦੇ ਹਨ।

(੪) ਗੁਰੂ ਜੀ ਅਪਣੇ ਬਾਪ ਅਤੇ ਦਾਦੇ ਦੇ ਬਦਲਾ ਲੈਣ ਵਾਸਤੇ ਉਨ੍ਹਾਂ ਨੂੰ ਜੋਸ਼ ਦ੍ਰਿੰਦੇ ਰਹੇ।

(੫) ਅਪਣੀ ਹੱਥੀਂ ਗੁਰੂ ਜੀ ਨੇ ਉਨ੍ਹਾਂ ਨੂੰ ਅਪਣੇ ਕੋਲੋਂ ਸ਼ਸਤ੍ਰ ਦਿੱਤਾ।

ਹੁਣ ਵਿਚਾਰ ਯੋਗ ਮਾਮਲਾ ਹੈ, ਕਿ ਗੁਲ ਖਾਂ ਅਤੇ ਅਤਾਉਲਾ ਖਾਂ ਨੂੰ ਅਪਣੇ ਵੈਰੀਆਂ ਦੇ ਪੁਤ੍ਰ ਪੋਤ੍ਰੇ ਜਾਣਦੇ ਹੋਏ ਅਤੇ ਨਦੇੜ ਦੇ ਸੂਬੇ ਪਾਸ ਸਰਕਾਰੀ ਮੁਲਾਜ਼ਮ ਸਮਝਦੇ ਹੋਏ ਵੀ ਗੁਰੂ ਸਾਹਿਬ ਉਨ੍ਹਾਂ ਨਾਲ ਰੋਜ਼ ਕਿਉਂ ਪਾਸ਼ਾ ਖੇਡਦੇ ਸਨ?

ਕੀ ਗੁਰੂ ਗੋਬਿੰਦ ਸਿੰਘ ਜੀ ਵੀ ਪਾਸ਼ਾ ਖੇਡਣ ਦੇ ਆਦੀ ਸਨ, ਕਿ ਉਹ ਏਨ੍ਹਾਂ ਪਠਾਣ ਮੁੰਡਿਆਂ ਨੂੰ ਅਪਣੀ ਹੱਥੀਂ ਸ਼ਸਤ੍ਰ ਦੇਕੇ ਅਪਣੇ ਉੱਤੇ ਅਕਾਰਣ ਹੀ ਵਾਰ ਕਰਨ ਵਾਸਤੇ ਪ੍ਰੇਰਣਾਂ ਕਰ ਸਕਦੇ ਸਨ? ਹਰਗਿਜ਼ ਨਹੀਂ। ਅਜੇਹੀ ਸੰਭਾਵਨਾਂ ਤਾਂ ਕਿਸੇ ਸਾਧਾਰਣ ਪੁਰਸ਼ ਤੋਂ ਵੀ ਨਹੀਂ ਕੀਤੀ ਜਾ ਸਕਦੀ।

ਅਸਲ ਵਿੱਚ ਏਹ ਕਹਾਣੀ ਹਾਕਮਾਂ ਨੇ ਘੜ ਕੇ ਪਬਲਿਕ ਵਿਚ ਮਸ਼ਹੂਰ ਕਰ ਦਿੱਤੀ ਹੋਵੇਗੀ, ਤਾਂ ਕਿ ਸਰਕਾਰ ਏਸ ਦੋਸ਼ ਤੋਂ ਬਰੀ ਸਮਝੀ ਜਾਵੇ, ਪਰ ਪਤਾ ਨਹੀਂ, ਏਸ ਤੇ ਵਿਚਾਰ ਕਰਨ ਤੋਂ ਬਿਨਾਂ ਇਤਹਾਸ ਲੇਖਕਾਂ ਨੇ ਇਸ ਨੂੰ ਇੰਨ ਬਿੰਨ ਲਿਖਕੇ ਉਲਟਾ ਪ੍ਰਚਾਰ ਕਿਉਂ ਕੀਤਾ।

**ਅਸਲੀ ਮਾਮਲਾ**

ਉਸ ਸਮੇਂ ਦੇ ਸਾਰੇ ਹਾਲਾਤ ਅਤੇ ਇਤਹਾਸ ਤੇ ਗੰਭੀਰਤਾ ਪੂਰਵਕ ਵਿਚਾਰ ਕਰਨ ਨਾਲ ਏਹ ਗਜਾਤ ਹੁੰਦਾ ਹੈ, ਕਿ ਬਹਾਦਰਸ਼ਾਹ ਬੰਦੇ ਬਹਾਦਰ ਦੀਆਂ ਸਰਗਰਮੀਆਂ ਨੂੰ ਬੰਦ ਕਰਨਾਂ ਚਾਹੁੰਦਾ ਸੀ, ਪਰ ਗੁਰੂ ਜੀ ਜਾਰੀ ਰਖਣਾ ਚਾਹੁੰਦੇ ਸਨ। ਇਸ ਮਾਮਲੇ ਤੇ ਗੁਰੂ ਜੀ ਨਾਲ ਬਹਾਦਰ ਸ਼ਾਹ ਅਤੇ ਉਸਦੀ-ਹਕੂਮਤ ਅੰਦਰੂਨੀ ਤੌਰ ਤੇ ਬਿਗੜ ਗਏ। ਚੁਨਾਂਚਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਕਤਲ ਕਰਨ ਦੀ ਗੋਂਦ ਗੁੰਦੀ ਗਈ। ਏਸ ਡਿਊਟੀ ਦੇ ਪੂਰਾ ਕਰਨ ਵਾਸਤੇ ਗੁਲ ਖਾਂ ਅਤੇ ਅਤਾਉਲਾ ਖਾਂ ਨੂੰ ਠੀਕ ਸਮਝਿਆ ਗਿਆ, ਕਿਉਂਕਿ ਪਹਿਲੋਂ ਤੋਂ ਹੀ ਉਨ੍ਹਾਂ ਦੇ ਦਿਲਾਂ ਵਿਚ ਗੁਰੂ ਜੀ ਦੇ ਵਿਰੁੱਧ ਅਪਣੇ ਬਾਪ ਦਾਦੇ ਦੇ ਵੈਰ ਦਾ ਜਜ਼ਬਾ ਸੀ ਅਤੇ ਉਹ ਬਦਲਾ ਲੈਣਾਂ ਚਾਹੁੰਦੇ ਸਨ। ਚੁਨਾਂਚਿ ਉਨ੍ਹਾਂ ਨੇ ਗੁਰੂ

ਜੀ ਨੂੰ ਤੰਬੂ ਵਿੱਚ ਇਕੱਲੇ ਅਰ ਬਿਰਾਜੇ ਹੋਏ ਵੇਖਕੇ ਹਮਲਾ ਕੀਤਾ, ਜਿਸ ਵਿੱਚ ਉਨ੍ਹਾਂ ਨੂੰ ਪੂਰੀ ਸਫਲਤਾ ਨਾ ਹੋਈ, ਅਤੇ ਉਹ ਦੋਵੇਂ ਭਾਈ ਗੁਰੂ ਜੀ ਅਤੇ ਸਿੱਖਾਂ ਦੀ ਹੱਥੀਂ ਮਾਰੇ ਗਏ। ਏਹ ਹੈ ਅਸਲ ਮਾਮਲਾ ਜਿਸ ਬਾਬਤ ਗਜਾਨੀ ਗਜਾਨ ਸਿੰਘ ਜੀ ਨੇ ਲਗ ਭਗ ਏਸੇ ਹੀ ਭਾਵ ਦਾ ਇਕ ਬਿਆਨ ਅਪਣੀ ਤਵਾਰੀਖ ਦੇ ਪੰਨਾ ੨੧੬੦ ਵਿੱਚ ਦਿੱਤਾ ਹੈ, ਅਤੇ ਲਿਖਦੇ ਹਨ:-

"ਏਸ ਜ਼ਖ਼ਮ ਦਾ ਕਾਰਣ ਇਕ ਅੰਗ੍ਰੇਜ਼ ਜੋ ਉਸ ਸਮੇਂ ਸੰਭਾ ਜੀ ਮਰਹੱਟੇ ਦਾ ਨੌਕਰ ਸੀ ਐਉਂ ਲਿਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਸਿੱਖਾਂ ਦੇ ਗੁਰੂ ਅਪਣੇ ਨਿਤ ਦੇ ਸੁਭਾਵ ਅਨੁਸਾਰ, ਜੋ ਉਹ ਹਿੰਦੂਆਂ ਨੂੰ ਜ਼ਾਲਮ ਤੁਰਕਾਂ ਦੇ ਪੰਜੇ ਵਿਚੋਂ ਕਢਣ ਵਾਸਤੇ ਬਸ਼ੇਸ਼ ਵਖਯਾਨ ਉਪਦੇਸ਼ ਦੇ ਕਰ ਹਮੇਸ਼ਾਂ ਉਭਾਰਦੇ ਰਹਿੰਦੇ ਸੇ, ਇਕ ਦਿਨ ਬਕਰਾਈਦ ਦੇ ਸਮੇਂ ਬਹੁਤ ਸਾਰੇ ਹਿੰਦੂਆਂ ਨੂੰ ਅਪਣੇ ਲੈਕਚਰ ਵਿਚ ਤੁਰਕਾਂ ਦੇ ਮੁਕਾਬਲੇ ਪਰ ਖੜੇ ਕਰਨ ਲਈ ਬੀਰ ਰਸ ਦੀ ਪਾਣ ਚੜ੍ਹਾ ਰਹੇ ਸੇ ਅਤੇ ਮੁਹੰਮਦੀ ਮਤ ਨੂੰ ਧੋਖੇ ਦੀ ਟਟੀ ਮੁਹੰਮਦ ਸਾਹਿਬ ਤੇ ਓਸਦੇ ਖਲੀਫੇ ਇਮਾਮਾਂ ਨੂੰ ਉਨ੍ਹਾਂ ਦੀਆਂ ਹਦੀਸਾਂ ਤੇ ਕੁਰਾਨ ਵਿਚੋਂ ਜਾਲ ਸਾਜ ਸਾਬਤ ਕਰ ਰਹੇ ਸੇ, ਭਾਵੇਂ ਓਸ ਸਮੇਂ ਮੁਸਲਮਾਨਾਂ ਨੇ ਖਿਝ ੨ ਕੇ ਗੁਰੂ (ਜੀ) ਦੇ ਗਲ ਪੈਣਾ ਚਾਹਿਆ, ਪਰ ਹਿੰਦੂਆਂ ਤੇ ਸਿੱਖਾਂ ਨੇ ਇਕ ਮੁਠੀ ਹੋ ਕੇ ਤੁਰਕਾਂ ਦੇ ਮੂੰਹ ਮੋੜ ਛੱਡੇ, ਜਿਸ ਤੋਂ ਚਿੜ ਕੇ ਓਨ੍ਹਾਂ ਨੇ ਦੋ ਪਠਾਣ ਪੰਜਾਬੀ ਜੋ ਗੁਰੂ ਕੇ ਡੇਰੇ ਜਾਂਦੇ ਆਉਂਦੇ ਹੁੰਦੇ ਉਨ੍ਹਾਂ ਨੂੰ ਸਿਖਾ ਕੇ ਗੁਰੂ (ਜੀ) ਦੇ ਮਾਰਨ ਲਈ ਉਭਾਰ ਦਿੱਤਾ। ਓਨਾਂ ਦੇ ਬਾਪ ਦਾਦੇ ਵੀ ਗੁਰੂ ਦੇ ਹਥੋਂ ਜੰਗ ਵਿਚ ਮਾਰੇ ਗਏ ਸੇ। ਏਸ ਕਰਕੇ ਓਹ ਭੀ ਗੁਰੂ ਨੂੰ ਅਪਨਾ ਬੈਰੀ ਸਮਝਕੇ ਦਾਉ ਤਕਾਉਣ ਲਗ ਪਏ। ਓੜਕ ਇਕ ਦਿਨ ਸੁੱਤੇ ਪਏ ਗੁਰੂ (ਜੀ) ਦੇ ਪੇਟ ਵਿਚ ਗੁਲ ਖਾਂ ਨੇ ਕਟਾਰ ਧਸਾ ਦਿੱਤਾ, ਭਾਵੇਂ ਤੱਤੇ ਘਾ ਛੇਤੀ ਨਾਲ ਓਸਨੂੰ ਗੁਰੂ ਨੇ ਤੇ ਓਸਦੇ ਭਾਈ ਨੂੰ ਸਿੱਖਾਂ ਨੇ ਓਸੇ ਥਾਂ ਮਾਰ ਸੁਟਿਆ।।"

ਉਤਲੇ ਅੱਖਰਾਂ ਵਿਚੋਂ ਏਹ ਸਪਸ਼ਟ ਹੋ ਜਾਦਾ ਹੈ, ਕਿ ਹਕੂਮਤ ਬਾਬੇ ਬੰਦੇ ਦੇ ਜੰਗਾਂ ਨੂੰ ਖਤਮ ਕਰਨ ਵਾਸਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਕਤਲ ਕਰਨਾਂ ਚਾਹੁੰਦੀ ਸੀ, ਅਤੇ ਹਜੂਰ ਤੇ ਹਮਲਾ ਵੀ ਕੀਤਾ ਗਿਆ। ਸ੍ਰਕਾਰ ਸਮਝਦੀ ਸੀ ਕਿ ਏਨ੍ਹਾਂ ਦੇ ਖਤਮ ਹੋਣ ਨਾਲ ਓਧਰ ਦੀ ਲਹਿਰ ਵੀ ਖਤਮ ਹੋ ਜਾਵੇਗੀ। ਇਸ ਵੇਲੇ ਗੁਰੂ ਜੀ ਨੇ ਹਕੂਮਤ ਦੀਆਂ ਅੰਦਰੂਨੀ ਚਾਲਾਂ ਨੂੰ ਤਾੜ ਕੇ ਇਕ ਮਰਦਾਂ ਵਾਲਾ ਹੱਥ ਕੀਤਾ, ਅਤੇ ਗੁਪਤ ਹੋਕੇ ਉਸ ਇਲਾਕੇ ਵਿਚੋਂ ਵੀ ਨਿਕਲ ਗਏ, ਅਤੇ ਹਕੂਮਤ ਨੂੰ ਵੀ ਨਿਸਚਾ ਕਰਾ ਦਿੱਤਾ, ਕਿ ਆਪ ਜੋਤੀ ਜੋਤ ਸਮਾ ਗਏ ਹਨ। ਹਾਕਮਾਂ ਨੇ ਸਮਝ ਲਿਆ ਕਿ ਬੰਦੇ ਦੀ ਲਹਿਰ ਹੁਣ ਆਪੇ ਹੀ ਖਤਮ ਹੋ ਜਾਵੇਗੀ, ਚੁਨਾਂਚਿ ਹਕੂਮਤ ਨੇ ਏਹ ਸਮਝ ਕੇ ਓਨ੍ਹਾਂ ਨੂੰ ਰੋਕਣ ਵਾਸਤੇ ਕੋਈ ਅਮਲੀ ਕਾਰਵਾਈ ਨ ਕੀਤੀ। ਏਨੇ ਨੂੰ ਸਿੱਖ ਸਾਰੇ ਦੇਸ ਵਿਚ ਫੈਲ ਗਏ, ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਗੁਪਤ ਹੋ ਜਾਣ ਵਾਲੀ ਨੀਤੀ ਹਰ ਪਹਿਲੂ ਵਿੱਚ ਸਫਲ ਹੋਈ।।

**ਬੰਦਈ ਅਤੇ ਸਿੱਖ**

ਪ੍ਰਸ਼ਨ ਕੀਤਾ ਗਿਆ ਹੈ, ਕਿ ਬੰਦਈ ਤੇ ਸਿੰਘਾਂ ਵਿਚ ਖਤ੍ਰਨਾਕ ਮਤ ਭੇਦ ਹੋਣ ਦੇ ਸਮੇਂ ਸਿੰਘਾਂ ਨੂੰ ਇਸ ਨਿਪਟਾਰੇ ਲਈ ਬਾਬਾ ਅਜਾਪਾਲ ਸਿੰਘ ਜੀ ਪਾਸ ਪੁੱਜਣਾ ਚਾਹੀਦਾ ਸੀ, ਪਰ ਅਜੇਹਾ ਨਹੀਂ ਹੁੰਦਾ। ਉਹ ਚਿੱਠੀਆਂ ਪਾਕੇ, ਦਿੱਲੀ ਤੋਂ ਮਾਤਾ ਜੀ ਦੀ ਚਿੱਠੀ ਲਿਆ ਕੇ, ਤੇ ਜਾਂ ਕਿਸੇ ਹੋਰ ਤਰੀਕੇ ਨਾਲ ਇਨ੍ਹਾਂ ਔਕੜਾਂ ਨੂੰ ਹੱਲ ਕਰਨ ਦਾ ਯਤਨ ਕਰਦੇ ਹਨ, ਕਿਉਂ? ਜੇ ਬਾਬਾ ਅਜਾਪਾਲ ਸਿੰਘ ਹੀ ਕਲਗੀਧਰ ਸਨ ਤਦ ਸਿੱਖਾਂ ਨੂੰ ਮਾਤਾ ਜੀ ਪਾਸੋਂ ਦਿੱਲੀ ਤੋਂ ਚਿੱਠੀ ਲਿਆਉਣ ਦੀ ਕੀ ਲੋੜ ਸੀ? ਜੇਹੜੇ ਆਦਮੀ ਗੁਰੂ ਜੀ ਦੇ ਸੁਨੇਹੇ ਲਿਔਂਦੇ ਦਸੇ ਜਾਂਦੇ ਹਨ, ਉਹ ਹੁਣ ਵੀ ਲਿਆ ਸਕਦੇ ਸਨ। ਇਸ ਸੂਰਤ ਵਿੱਚ ਗੁਰੂ ਜੀ ਦਾ ਹੁਕਮ ਹੀ ਕਾਫੀ ਸੀ ਸਰੋਵਰ ਵਿੱਚ ਚਿੱਠੀਆਂ ਪਾਣ ਦੀ ਕੀ ਲੋੜ ਸੀ! ਕੀ ਇਹ ਗੱਲਾਂ ਬਾਬਾ ਅਜਾਪਾਲ ਸਿੰਘ ਦੇ ਰੂਪ ਵਿਚ ਕਲਗੀਧਰ ਜੀ ਦੇ ਹੋਣ ਦੇ ਖਯਾਲ ਨੂੰ ਰੱਦ ਕਰਨ ਲਈ ਕਾਫੀ ਨਹੀਂ ਹਨ?

**ਨਾ ਕਾਫੀ ਹਨ**

ਉਕਤ ਪ੍ਰਸ਼ਨ ਦੇ ਉੱਤਰ ਵਿਚ ਅਸੀਂ ਇਹ ਕਹਿਣ ਦੀ ਆਗਯਾ ਮੰਗਦੇ ਹਾਂ, ਕਿ ਇਹ ਗੱਲਾਂ

ਬਾਬਾ ਅਜਾਪਾਲ ਸਿੰਘ ਦੇ ਰੂਪ ਵਿਚ ਕਲਗੀਧਰ ਜੀ ਦੇ ਹੋਣ ਦੇ ਖਯਾਲ ਨੂੰ ਰੱਦ ਕਰਨ ਲਈ ਬਹੁਤ ਹੀ ਨਾ ਕਾਫੀ ਹਨ, ਕਿਉਂ ਕਿ ਸੰਭਵ ਹੋ ਸਕਦਾ ਹੈ ਕਿ ਏਸ ਨਿਪਟਾਰੇ ਦਾ ਹੱਲ ਜੋ ਇਤਿਹਾਸ ਵਿਚ ਲਿਖਿਆ ਹੈ ਉਸਦੀ ਤੈਹ ਵਿਚ ਗੁਰੂ ਕਲਗੀਧਰ ਜੀ ਦਾ ਗੁਪਤ ਫੈਸਲਾ ਹੀ ਪੋਸ਼ੀਦਾ ਹੋਵੇ ਅਤੇ ਆਮ ਸੰਗਤ ਨੂੰ ਉਸ ਤੋਂ ਬੇਖਬਰ ਰੱਖਣ ਦੇ ਵਿਚਾਰ ਨਾਲ ਹੀ ਅਜੇਹਾ ਕੀਤਾ ਗਿਆ ਹੋਵੇ ਅਰਥਾਤ ਦਿੱਲੀ ਤੋਂ ਮਾਤਾ ਜੀ ਦੀ ਚਿੱਠੀ ਦਾ ਲਿਔਣਾ ਅਤੇ ਸਰੋਵਰ ਵਿਚ ਚਿਠੀਆਂ ਦਾ ਪਾਉਣਾ ਗੁਰੂ ਜੀ ਦੇ ਗੁਪਤ ਫੈਸਲੇ ਨੂੰ ਗੁਪਤ ਰਖਣ ਲਈ ਇਕ ਪਰਦਾ ਨਾਟਕ ਵੀ ਮੰਨਿਆ ਜਾ ਸਕਦਾ ਹੈ।

**ਬਾਬਾ ਜੀ ਦਾ ਨਾਮ**

ਭਾਈ ਕਾਨ੍ਹ ਸਿੰਘ ਜੀ ਦਾ ਲੇਖ ਛਪਣ ਤੋਂ ਪਹਿਲਾਂ ਨਾਮਧਾਰੀ ਲਿਟਰੇਚਰ ਵਿਚ ਬਾਬਾ ਅਜਾਪਾਲ ਸਿੰਘ ਦਾ ਨਾਮ ਕਿਤੇ ਕਿਉਂ ਨਾਂ ਆਇਆ? ਇਸ ਦੇ ਉਤ੍ਰ ਵਿਚ ਅਸੀਂ ਪਿਛੇ ਵੀ ਦੱਸ ਚੁਕੇ ਹਾਂ, ਕਿ ਬਾਬਾ ਅਜਾਪਾਲ ਸਿੰਘ ਜੀ ਦੇ ਰੂਪ ਵਿਚ ਕਲਗੀਧਰ ਜੀ ਦੇ ਹੋਣ ਦਾ ਖਯਾਲ ਨਾਮਧਾਰੀ ਪੰਥ ਦਾ ਆਪਣਾਂ ਦਾਵਾ ਨਹੀਂ ਹੈ, ਇਹ ਕੇਵਲ ਭਾਈ ਸਾਹਿਬ ਦੇ ਲੇਖ ਦੇ ਅਧਾਰ ਤੇ ਨਾਮਧਾਰੀ ਅਕੀਦੇ ਦੀ ਤਾਈਦ ਕਰਨ ਵਾਲੀ ਇਕ ਸ਼ਹਾਦਤ ਹੈ ਇਸ ਵਾਸਤੇ ਨਾਮਧਾਰੀ ਲਿਟਰੇਚਰ ਵਿਚ ਭਾਈ ਕਾਨ੍ਹ ਸਿੰਘ ਜੀ ਦੇ ਲੇਖ ਤੋਂ ਪਹਿਲਾਂ ਇਸ ਦਾ ਦਾਖਿਲ ਹੋਣਾਂ ਕਿਸੇ ਸੂਰਤ ਵਿਚ ਬਣ ਹੀ ਨਹੀਂ ਸਕਦਾ ਸੀ। ਇਸ ਲਈ ਇਹ ਪ੍ਰਸ਼ਨ ਹੀ ਨਹੀਂ ਬਣਦਾ।

**ਇੱਕ ਹੋਰ**

ਵਿਚਾਰ ਗੋਚਰੀ ਗੱਲ ਲਿਖਦੇ ਹੋਏ ਐਡੀਟਰ ਖਾਲਸਾ ਸਮਾਚਾਰ ਕਹਿੰਦੇ ਹਨ, ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਾਬਾ ਅਜਾਪਾਲ ਸਿੰਘ ਦਾ ਭੇਸ ਬਦਲਿਆ ਸੀ, ਤੇ ਉਨ੍ਹਾਂ ਨੇ ਬਾਬਾ ਬਾਲਕ ਸਿੰਘ ਨੂੰ ਗੱਦੀ ਦਿੱਤੀ, ਤਦ ਕੀ ਉਨ੍ਹਾਂ ਨੇ ਕਦੇ ਬਾਬਾ ਰਾਮ ਸਿੰਘ ਜੀ ਅਗੇ ਤੇ ਬਾਬਾ ਰਾਮ ਸਿੰਘ ਜੀ ਨੇ ਕਦੇ ਆਪਣੇ ਕਿਸੇ ਹਿਤਕਾਰੀ ਅੱਗੇ ਇਹ ਗੱਲ ਦੱਸੀ ਸੀ ਕਿ ਇਨ੍ਹਾਂ ਨੂੰ ਗੁਰਿਆਈ ਦੀ ਗੱਦੀ ਬਾਬਾ ਅਜਾਪਾਲ ਸਿੰਘ ਜੀ ਦੇ ਡੇਰਿਓਂ ਪ੍ਰਾਪਤ ਹੋਈ ਹੈ।

**ਸਾਡਾ ਦਾਵਾ**

ਨਾਮਧਾਰੀ ਪੰਥ ਨੇ ਅੱਜ ਤਕ ਏਹ ਦਾਵਾ ਨਹੀਂ ਕੀਤਾ ਕਿ ਗੁਰੂ ਬਾਲਕ ਸਿੰਘ ਜੀ ਨੂੰ ਬਾਬਾ ਅਜਾਪਾਲ ਸਿੰਘ ਜੀ ਦੇ (ਨਾਭੇ ਵਾਲੇ) ਡੇਰਿਓਂ ਗੁਰ ਗੱਦੀ ਪ੍ਰਾਪਤ ਹੋਈ, ਅਤੇ ਨਾਂ ਹੀ ਅਸਾਂ ਕਦੇ ਏਹ ਆਖਿਆ ਹੈ ਕਿ ਜਿਸ ਵੇਲੇ ਗੁਰੂ ਬਾਲਕ ਸਿੰਘ ਜੀ ਨੂੰ ਗੱਦੀ ਦਿੱਤੀ ਗਈ, ਉਸ ਵੇਲੇ ਗੁਰੂ ਜੀ ਬਾਬਾ ਅਜਾਪਾਲ ਸਿੰਘ ਦੇ ਭੇਸ ਵਿਚ ਸਨ। ਅਸੀਂ ਆਖਦੇ ਹਾਂ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਬਾਲਕ ਸਿੰਘ ਜੀ ਨੂੰ ਉਨ੍ਹਾਂ ਦੇ ਪਾਸ ਜਾਕੇ ਅਪਣੇ ਅਸਲੀ ਰੂਪ ਵਿਚ ਦਰਸ਼ਨ ਦਿੱਤਾ ਅਤੇ ਗੁਰਿਆਈ ਅਰਪਨ ਕੀਤੀ, ਏਸ ਲਈ ਏਹ ਸਵਾਲ ਹੀ ਨਹੀਂ ਪੈਦਾ ਹੋ ਸਕਦਾ ਕਿ ਗੁਰੂ ਬਾਲਕ ਸਿੰਘ ਜੀ ਨੇ ਕਦੇ ਸਤਿਗੁਰੂ ਰਾਮ ਸਿੰਘ ਜੀ ਅਗੇ ਬਾਬਾ ਅਜਾਪਾਲ ਸਿੰਘ ਜੀ ਦਾ ਜ਼ਿਕਰ ਕੀਤਾ ਕਿ ਨਹੀਂ?

ਇਸਤੋਂ ਅਗਲੇ ਪ੍ਰਸ਼ਨ ਵਿਚ ਐਡੀਟਰ ਖਾਲਸਾ ਸਮਾਚਾਰ ਲਿਖਦੇ ਹਨ, ਕਿ 'ਭਾਈ ਕਾਨ੍ਹ ਸਿੰਘ ਜੀ ਦੇ ਲੇਖ ਅਨੁਸਾਰ ਸੰ: ੧੮੩੦ ਤੋਂ ਲੈ ਕੇ ੧੮੬੯ ਤਕ (੩੯ ਸਾਲ) ਬਾਬਾ ਅਜਾਪਾਲ ਸਿੰਘ ਜੀ ਨਾਭੇ ਦੀ ਝਿੜੀ ਤੋਂ ਬਾਹਰ ਨਹੀਂ ਗਏ ਸੋ ਆਲਿਮ ਜੀ ਨੂੰ ਦੱਸਣਾ ਚਾਹੀਦਾ ਸੀ, ਕਿ ਬਾਬਾ ਬਾਲਕ ਸਿੰਘ ਜੀ ਇਸ ਮੁਦਤ ਵਿਚ ਕਦ ਇਥੇ ਆਏ, ਤੇ ਕਿਨਾਂ ਚਿਰ ਬਾਬਾ ਅਜਾਪਾਲ ਸਿੰਘ ਜੀ ਪਾਸ ਟਿਕੇ ਰਹੇ, ਤੇ ਬਾਬਾ ਅਜਾਪਾਲ ਸਿੰਘ ਜੀ ਨੇ ਕਦ ਤੇ ਕਿਸਦੇ ਸਾਹਮਣੇ ਬਾਬਾ ਬਾਲਕ ਸਿੰਘ ਜੀ ਨੂੰ ਗੱਦੀ ਦਿੱਤੀ?

**ਕੌਣ ਕਹਿ ਸਕਦਾ ਹੈ?**

੩੯ ਸਾਲ ਦੇ ਸਮੇਂ ਵਿਚ ਬਾਬਾ ਜੀ ਦਾ ਝਿੜੀ ਤੋਂ ਬਾਹਰ ਕਿਤੇ ਵੀ ਨਾਂ ਜਾਣਾਂ, ਤਾਂ ਉਹ ਆਦਮੀ ਦੱਸ ਸਕਦਾ ਹੈ, ਜਿਸਦੇ ਪਾਸ ਹਜ਼ੂਰ ਦੇ ਰੋਜ਼ਨਾਮਚੇ ਦਾ ਰੀਕਾਰਡ ਹੋਵੇ, ਅਤੇ ਇਸਤੋਂ ਬਗ਼ੈਰ ਉਨ੍ਹਾਂ

ਦੀ ਨਕਲੋ ਹਰਕਤ ਦਾ ਖਯਾਲ, ਕੇਵਲ ਕਿਆਸ ਹੀ ਕਿਆਸ ਹੈ। ਜਿਸਦਾ ਦਰੁਸਤ ਹੋਣਾਂ ਯਕੀਨੀ ਨਹੀਂ ਹੋ ਸਕਦਾ, ਅਤੇ ਗੁਰੂ ਬਾਬਾ ਬਾਲਕ ਸਿੰਘ ਜੀ ਦਾ ਨਾਭੇ ਜਾਣਾ, ਅਸੀਂ ਉੱਤੇ ਦੱਸ ਚੁਕੇ ਹਾਂ ਕਿ ਠੀਕ ਨਹੀਂ, ਕਿਉਂਕਿ ਆਪ ਨੂੰ ਕਲਗੀਧਰ ਜੀ ਨੇ ਆਪ ਦੇ ਤਪ ਅਸਥਾਨ ਤੇ ਪਹੁੰਚ ਕੇ ਗੁਰ ਗੱਦੀ ਅਰਪੀ ਹੈ।

**ਨਿਰੰਕਾਰੀ ਸੰਪ੍ਰਦਾਇ**

ਖਾਲਸਾ ਸਮਾਚਾਰ ਜਿਲਦ ੩੪ ਨੰ: ੩ ਪੰਨਾਂ ੩ ਵਿੱਚ ਪਿਛਲੀਆਂ ਗੱਲਾਂ ਨੂੰ ਹੀ ਬਾਰ ਬਾਰ ਦੁਹਰਾਯਾ ਗਿਆ ਹੈ ਜਿਨ੍ਹਾਂ ਦੇ ਉੱਤ੍ਰ ਅਸੀਂ ਵਿਸਥਾਰ ਸਹਿਤ ਦੇ ਚੁਕੇ ਹਾਂ। ਹਾਂ ਏਸ ਲੇਖ ਵਿਚ ਜੋ ਨਵੀਂ ਗੱਲ ਸਮਾਚਾਰ ਦੇ ਯੋਗ ਸੰਪਾਦਕ ਨੇ ਲਿਖੀ ਹੈ, ਉਹ ਇਹ ਹੈ ਕਿ ਗੁਰੂ ਬਾਲਕ ਸਿੰਘ ਜੀ ਨੇ ਨਿਰੰਕਾਰੀ ਸੰਪ੍ਰਦਾਇ ਦੇ ਅਚਾਰਜ ਬਾਬਾ ਦਿਆਲ ਜੀ ਤੋਂ ਉਪਦੇਸ਼ ਲੀਤਾ ਸੀ। ਅਸੀਂ ਹੈਰਾਨ ਹਾਂ, ਕਿ ਆਪ ਨੇ ਏਹ ਜਾਣਦੇ ਹੋਏ ਵੀ ਕਿ ਨਾਮਧਾਰੀ ਪੰਥ ਦਾ ਗੁਰ ਮੰਤ੍ਰ ਅਤੇ ਨਿਰੰਕਾਰੀ ਸੰਪ੍ਰਦਾਇ ਦਾ ਉਪਦੇਸ਼ ਭਿੰਨ-੨ ਹਨ, ਕਿਉਂ ਅਜੇਹਾ ਲਿਖਣ ਦੀ ਦਲੇਰੀ ਕੀਤੀ ਹੈ? ਆਪ ਜਾਣਦੇ ਹਨ, ਕਿ ਗੁਰੂ ਬਾਲਕ ਸਿੰਘ ਜੀ ਦਾ ਗੁਰਮੰਤ੍ਰ ਜੋ ਸਤਿਗੁਰੂ ਰਾਮ ਸਿੰਘ ਜੀ ਨੂੰ ਮਿਲਿਆ, ਉਹ ਨਹੀਂ ਸੀ ਜੋ ਕਿ ਨਿਰੰਕਾਰੀ ਮਤ ਵਿੱਚ ਪ੍ਰਚੱਲਤ ਹੈ। ਜਦ ਗੁਰੂ ਬਾਲਕ ਸਿੰਘ ਜੀ ਦਾ ਨਾਮ ਹੀ ਬਾਬਾ ਦਯਾਲ ਦੇ ਨਾਮ ਉਪਦੇਸ਼ ਦੇ ਅਨੁਕੂਲ ਨਹੀਂ ਸੀ ਤਾਂ ਆਪ ਦਾ ਉਨ੍ਹਾਂ ਪਾਸੋਂ ਉਪਦੇਸ਼ ਲੈਣਾ ਕਿਵੇਂ ਸਹੀ ਹੋ ਸਕਦਾ ਹੈ? ਇਸਤੋਂ ਇਲਾਵਾ ਗਿਆਨੀ ਗਿਆਨ ਸਿੰਘ ਜੀ ਨੇ ਅਪਣੇ ਪੰਥ ਪ੍ਰਕਾਸ਼ ਵਿਚ ਨਾਮਧਾਰੀ ਪੰਥ ਦੀ ਪ੍ਰਸੰਸਾ ਵਿੱਚ ੨੮ ਕਬਿੱਤ ਲਿਖੇ ਹਨ, ਜਿਨ੍ਹਾਂ ਵਿਚ ਗੁਰੂ ਬਾਲਕ ਸਿੰਘ ਜੀ ਨਾਲ ਗੁਰੂ ਦਸਮ ਪਾਤਸ਼ਾਹ ਦੀ ਭੇਟ ਦਾ ਤਾਂ ਵਰਨਨ ਸਪਸ਼ਟ ਮੌਜੂਦ ਹੈ ਪ੍ਰੰਤੂ ਬਾਬਾ ਦਿਆਲ ਜੀ ਦਾ ਕਿਤੇ ਨਾਮ ਤਕ ਵੀ ਨਹੀਂ ਲਿਖਿਆ। ਜੇ ਨਿਰੰਕਾਰੀ ਸੰਪ੍ਰਦਾਇ ਦੇ ਖਯਾਲ ਅਨੁਸਾਰ ਬਾਬਾ ਬਾਲਕ ਸਿੰਘ ਜੀ ਬਾਬਾ ਦਿਆਲ ਜੀ ਤੋਂ ਵਰੋਸਾਇ ਹੁੰਦੇ ਤਾਂ ਏਨ੍ਹਾਂ ਕਬਿੱਤਾਂ ਵਿੱਚ ਉਨ੍ਹਾਂ ਦਾ ਨਾਮ ਕਿਵੇਂ ਨਾਂ ਪ੍ਰਕਾਸ਼ਿਤ ਕੀਤਾ ਜਾਂਦਾ? ਸੋ ਐਡੀਟਰ ਖਾਲਸਾ ਸਮਾਚਾਰ ਦਾ ਗੁਰੂ ਬਾਲਕ ਸਿੰਘ ਜੀ ਨੂੰ ਬਾਬਾ ਦਿਆਲ (ਨਿਰੰਕਾਰੀ ਅਚਾਰਜ) ਦੇ ਉਪਾਸ਼ਕ ਦੱਸਨਾ ਉਸ ਅਖੌਤ ਦੇ ਅਨੁਕੂਲ ਹੀ ਸਮਝਣਾਂ ਚਾਹੀਦਾ ਕਿ "ਸਵਾਰਥੀ ਦੋਸ਼ੇ ਨ ਪੱਸ਼ਜਤੀ।।"

**ਜੋਤੀ ਜੋਤ**

ਖ: ਸ: ਜਿਲਦ ੩੪ ਪਰਚਾ ੪ ਲੇਖ ੮ (ਅੰਤਮ) ਅਨਵਾਨ "ਦਸਮੇਸ ਜੀ ਦਾ ਜੋਤੀ ਜੋਤ ਸਮਾਣਾਂ" ਵਿਚ ਦਸਮੇਸ ਜੀ ਦੇ ਜੋਤੀ ਜੋਤ ਸਮਾਣ ਦਾ ਸੰ: ੧੭੬੫ ਸਿਧ ਕਰਨ ਦਾ ਯਤਨ ਕੀਤਾ ਹੈ। ਪ੍ਰੰਤੂ ਜਿਨ੍ਹਾਂ ਗ੍ਰੰਥਾਂ ਦੇ ਅਧਾਰ ਤੇ ਇਹ ਸਿਧ ਕਰਨ ਦੀ ਚੇਸ਼ਟਾ ਕੀਤੀ ਗਈ ਹੈ, ਓਨਾਂ ਵਿਚ ਹੀ ਏਹ ਗੱਲਾਂ ਸਪਸ਼ਟ ਰੂਪ ਵਿਚ ਲਿਖੀਆਂ ਪਈਆਂ ਮੌਜੂਦ ਹਨ:-

(੧) ਗੁਰੂ ਜੀ ਨੇ ਆਪਣੇ ਹੁਕਮ ਨਾਲ ਚਿਖਾ ਦਵਾਲੇ ਕਨਾਤ ਤਣਵਾਈ।
(੨) ਕੁਮੈਤ ਘੋੜੇ ਤੇ ਕਾਠੀ ਪਾਨ ਦਾ ਹੁਕਮ ਦਿੱਤਾ।
(੩) ਸਿੱਖਾਂ ਨੂੰ ਚਿਖਾ ਵਲ ਪਿੱਠ ਦੇਕੇ ਬੈਠਣ ਦੀ ਆਗਜਾ ਕੀਤੀ।
(੪) ਹੁਕਮ ਕੀਤਾ ਕਿ ਸਾਡਾ ਅੰਗੀਠਾ ਨਹੀਂ ਫੋਲਣਾਂ।
(੫) ਹਦਾਇਤ ਕੀਤੀ ਕਿ ਸਾਡੀ ਸਮਾਧ ਨਹੀਂ ਬਣਵਾਣੀ।
(੬) ਜੀਉਂਦੇ ਹੀ ਅਪਣੀ ਚਰਨੀ ਤੁਰਕੇ ਕਨਾਤ ਵਿਚ ਪ੍ਰਵਿਸ਼ਟ ਹੋਏ।
(੭) ਚਿਖਾ ਤੇ ਚੜਕੇ ਫ਼ਤਹ ਗਜਾਈ ਅਤੇ ਅੱਗ ਲਾਈ।
(੮) ਤਬੇਲੇ ਵਿਚ ਕੁਮੈਤ ਘੋੜਾ ਗੁੰਮ ਹੋ ਗਿਆ।
(੯) ਸਿੱਖਾਂ ਨੇ ਅੰਗੀਠਾ ਫੋਲਿਆ, ਵਿਚੋਂ ਕੋਈ ਅਸਥੀ, ਅਤੇ ਨਿੱਕੀ ਕਰਦ ਤੋਂ ਬਿਨਾਂ ਕੋਈ ਸ਼ਸਤ੍ਰ (ਜੋ ਪਹਿਨੇ ਹੋਏ ਸਨ) ਬਰਾਮਦ ਨਾਂ ਹੋਇਆ।
(੧੦) ਸਿੱਖਾਂ ਤੇ ਸਾਧਾਂ ਨੂੰ ਕੁਮੈਤ ਘੋੜੇ ਤੇ ਬਾਹਰ ਜਾਂਦੇ ਗੁਰੂ ਜੀ ਮਿਲੇ ਅਰ ਰੁਸਤਮ ਰਾਇ ਤੇ

ਬਾਲਾ ਰਾਉ ਨੂੰ ਕੁਮੈਤ ਘੋੜੇ ਉੱਤੇ ਚੜ੍ਹਾਕੇ ਸਤਾਰੇ ਦੇ ਕਿਲੇ ਵਿਚੋਂ ਬਾਹਰ ਕੱਢਿਆ।

ਏਨ੍ਹਾਂ ਸਾਰੀਆਂ ਗੱਲਾਂ ਦਾ ਅਸਾਂ ਅਪਣੇ ਬਸੰਤ ਅੰਕ ਵਾਲੇ ਲੇਖ ਵਿਚ ਚੰਗੀ ਤਰਾਂ ਨਿਰਨਾ ਕੀਤਾ ਹੈ। ਏਨ੍ਹਾਂ ਗੱਲਾਂ ਦੇ ਅਧਾਰ ਤੇ ਹੇਠ ਲਿਖੇ ਪ੍ਰਸ਼ਨ ਉੱਠੇ ਹਨ:

(ੳ) ਚਿਖਾ ਦੇ ਚਾਰ ਚੁਫੇਰੇ ਕਨਾਤ ਕਿਉਂ ਤਣਵਾਈ ਗਈ?

(ਅ) ਘੋੜੇ ਤੇ ਕਾਠੀ ਪਵਾਣ ਦਾ ਕੀ ਕਾਰਣ? ਕੀ ਘੋੜੇ ਦਾ ਹਜ਼ੂਰ ਦੇ ਜੋਤੀ ਜੋਤ ਸਮਾਣ ਨਾਲ ਕੋਈ ਸਬੰਧ ਸੀ?

(ੲ) ਸਿੱਖਾਂ ਨੂੰ ਚਿਖਾ ਵਲ ਪਿੱਠ ਕਰਕੇ ਬੈਠਣ ਦਾ ਹੁਕਮ ਕੀ ਅਰਥ ਰਖਦਾ ਸੀ ?

(ਸ) ਅੰਗੀਠਾ ਨਾਂ ਫੋਲਣ ਦੀ ਆਗਜਾ ਵਿਚ ਕੀ ਰਾਜ਼ ਸੀ?

(ਹ) ਅਪਣੀ ਪੈਰੀਂ ਤੁਰ ਕੇ ਜੀਉਂਦਿਆਂ ਹੀ ਚਿਖਾ ਵਿੱਚ ਬੈਠ ਕੇ ਅਪਣੀ ਹੱਥੀਂ ਅੱਗ ਲਾ ਕੇ ਭਸਮ ਹੋ ਜਾਣ ਦੀ ਆਪ ਨੂੰ ਕਿਉਂ ਲੋੜ ਪਈ ? ਕੀ ਅਜੇਹਾ ਕ੍ਰਤੱਵਜ "ਆਤਮ ਘਾਤ" ਦੇ ਨਾਉਂ ਨਾਲ ਨਹੀਂ ਸੰਬੋਧ ਕੀਤਾ ਜਾ ਸਕਦਾ? ਅਤੇ ਕੀ ਦਸਮ ਪਾਤਸ਼ਾਹ ਜੈਸੇ ਸਤਿਗੁਰ ਆਤਮ-ਘਾਤ ਕਰ ਸਕਦੇ ਸਨ?

(ਕ) ਕੁਮੈਤ ਘੋੜੇ ਨੂੰ ਕੌਣ ਲੈ ਗਿਆ ਸੀ?

(ਖ) ਜੇ ਗੁਰੂ ਜੀ ਦਾ ਸਰੀਰ ਉਸ ਚਿਖਾ ਵਿੱਚ ਹੀ ਸ਼ਾਂਤ ਹੋਯਾ ਸੀ ਤਾਂ ਅੰਗੀਠਾ ਫੋਲਣ ਪਰ ਵਿੱਚੋਂ ਆਪਦੀ ਕੋਈ ਅਸਥੀ (ਫੁੱਲ) ਅਤੇ ਕੋਈ ਸ਼ਰੀਰ ਦਾ ਸ਼ਸਤ੍ਰ ਕਿਉਂ ਨਾ ਨਿਕਲਿਆ?

(ਗ) ਕੀ ਰੁਸਤਮ ਰਾਇ ਅਤੇ ਬਾਲਾ ਰਾਉ ਨੂੰ ਸਿਤਾਰੇ ਦੇ ਕਿਲੇ ਵਿਚੋਂ ਕੱਢਣ ਦਾ ਪ੍ਰਸੰਗ ਝੂਠਾ ਹੈ?

**ਉੱਤ੍ਰ ਇਕੋ ਹੈ**

ਏਨ੍ਹਾਂ ਸਾਰੇ ਪ੍ਰਸ਼ਨਾਂ ਦਾ ਉਤ੍ਰ ਇੱਕੋ ਹੈ, ਕਿ ਗੁਰੂ ਗੋਬਿੰਦ ਸਿੰਘ ਜੀ ਦਾ ਸਰੀਰ ਓਥੇ ਸ਼ਾਂਤ ਨਹੀਂ ਹੋਯਾ, ਅਤੇ ਇਰਾਦੇ ਨਾਲ ਆਪਣੀ ਅਨੋਖੀ ਨੀਤੀ ਦੁਆਰਾ ਕੁਮੈਤ ਘੋੜੇ ਦੇ ਸਮੇਤ ਓਥੋਂ ਨਿਕਲ ਗਏ। ਵਰਨਾਂ ਆਪਣੇ ਪਿਆਰੇ ਸਿੱਖਾਂ ਨੂੰ ਚਿਖਾ ਵੱਲੋਂ ਮੂੰਹ ਫੇਰਕੇ ਬੈਠਣ ਦੀ ਆਗਯਾ ਆਪ ਕਦਾਚਿਤ ਨਾਂ ਕਰਦੇ, ਅਤੇ ਚੁਫੇਰੇ ਕਨਾਤ ਵੀ ਨਾਂ ਤਣਵਾਂਦੇ। ਅੰਗੀਠਾ ਨਾ ਫੋਲਣ ਦੇ ਹੁਕਮ ਤੋਂ ਵੀ ਆਪਦਾ ਏਹੀ ਭਾਵ ਸਮਝ ਵਿੱਚ ਔਂਦਾ ਹੈ, ਕਿ ਅਸਥੀਆਂ ਅਤੇ ਸ਼ਸਤ੍ਰ ਜਦ ਅੰਗੀਠੇ ਵਿਚੋਂ ਨਾਂ ਮਿਲੇ ਤਾਂ ਸਾਰੇ ਸਿੱਖ ਏਸ ਗੁਪਤ ਭੇਦ ਤੋਂ ਜਾਣੂੰ ਹੋ ਜਾਣਗੇ, ਬਾਲਣ ਲਿਔਣ ਵਾਲੇ ਸਿੱਖ ਅਤੇ ਸਾਧੂਆਂ ਨੂੰ ਹਜ਼ੂਰ ਦਾ ਕੁਮੈਤ ਘੋੜੇ ਤੇ ਮਿਲਨਾਂ ਇਰਾਦਤਨ ਨਹੀਂ, ਇਤਫਾਕਨ ਸੀ। ਜੇ ਆਪ ਇਰਾਦੇ ਨਾਲ ਮਿਲਦੇ ਤਾਂ ਏਹ ਸਵਾਲ ਪੈਦਾ ਹੋ ਸਕਦਾ ਸੀ ਕਿ ਉਨ੍ਹਾਂ ਦਾ (ਏਨ੍ਹਾਂ ਸਿੱਖਾਂ ਤੇ ਸਾਧੂਆਂ ਨਾਲ) ਮਿਲਾਪ ਉਨ੍ਹਾਂ ਦੇ ਹਜ਼ੂਰ ਸਾਹਿਬ ਵਿੱਚ ਰਚੀ ਰਚਨਾਂ ਤੇ ਕੀ ਅਸਰ ਪਾਏਗਾ?

ਖ਼ਾਲਸੇ ਨੂੰ ਅੰਗੀਠਾ ਫੋਲਣ ਪਰ ਅਸਥੀਆਂ ਅਤੇ ਸ਼ਸਤ੍ਰਾਂ ਦੇ ਨਾਂ ਮਿਲਨ ਤੇ ਅਤੇ ਸਿੱਖਾਂ ਅਰ ਸਾਧੂਆਂ ਦੁਆਰਾ ਏਸ ਗੱਲ ਦਾ ਪਤਾ ਲਗ ਜਾਣ ਪਰ, ਕਿ ਗੁਰੂ ਜੀ ਕੁਮੈਤ ਘੋੜੇ ਤੇ ਚੜ੍ਹੇ ਜਾਂਦੇ ਜੰਗਲ ਵਿੱਚ ਮਿਲੇ ਹਨ, ਸਿੱਖਾਂ ਨੂੰ ਪੱਕਾ ਨਿਸਚਾ ਹੋ ਗਿਆ ਸੀ, ਕਿ ਗੁਰੂ ਜੀ ਕੁਮੈਤ ਘੋੜਾ ਲੈਕੇ ਨਿਕਲ ਗਏ ਹਨ, ਪ੍ਰੰਤੂ ਭਾਈ ਭਾਈ ਦਯਾ ਸਿੰਘ ਜੈਸੇ ਸਿੱਖਾਂ ਦੇ ਵਖਜਾਨਾਂ ਨੇ ਉਨ੍ਹਾਂ ਨੂੰ ਫੇਰ ਰੌਲੇ ਵਿੱਚ ਪਾ ਦਿੱਤਾ ਵਰਨਾਂ ਸਿੱਖ ਜ਼ਰੂਰ ਪਿਆਰ ਦੀ ਖਿੱਚ ਖਾ ਤਲਾਸ਼ ਵਿੱਚ ਟੁਰ ਪੈਂਦੇ, ਅਤੇ ਜੰਗਲ ਦਾ ਪੱਤਾ ਪੱਤਾ ਫੋਲ ਮਾਰਦੇ। ਸੋ ਐਡੀਟਰ ਖਾਲਸਾ ਸਮਾਚਾਰ ਦੇ ਆਪਣੇ ਪੱਖ ਲਈ ਹਵਾਲਿਆਂ ਦੇ ਰੂਪ ਵਿਚ ਪੇਸ਼ ਕੀਤੇ ਗਏ ਗਰੰਥਾਂ ਵਿਚੋਂ ਹੀ ਇਹ ਸਿੱਧ ਹੈ ਕਿ ਗੁਰੂ ਜੀ ੧੭੬੫ ਨੂੰ ਹਜ਼ੂਰ ਸਾਹਿਬ ਵਿੱਚ ਜੋਤੀ ਜੋਤ ਨਹੀਂ ਸਮਾਏ। ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਨੂੰ ਵੀ, ਜੋ ਕਦੀ ਅਪਣੇ ਝਮੇਲਿਆਂ ਵਿਚੋਂ ਨਿਕਲਕੇ ਸਾਡੇ ਉਤੇ ਲਿਖੇ ਲੇਖ ਅਨੁਸਾਰ "ਜੋਤੀ ਜੋਤ ਸਮਾਣ" ਦੇ ਵਿਚਿਤ੍ਰ ਕੌਤਕ ਤੇ ਇਤਹਾਸ ਦੀ ਰੂ ਨਾਲ ਵਿਚਾਰ ਕਰਨ ਦਾ ਅਵਸਰ ਪ੍ਰਾਪਤ ਹੁੰਦਾ, ਤਾਂ ਹੋ ਸਕਦਾ ਸੀ ਕਿ ਆਪ ਗੁਰੂ ਜੀ ਦੀ ਤਲਾਸ਼ ਵਿਚ ਕੋਈ ਅਮਲੀ ਕਦਮ ਉਠਾਂਦੇ।

**ਸਣਦੇਹੇ ਬੈਕੁੰਠ ਨੂੰ**

ਇਤਹਾਸ ਦੇ ਵਿਚ ਵਰਨਨ ਕੀਤੇ ਗਏ ਏਸ ਨਿਰਾਲੇ ਚੋਜ ਤੋਂ ਕਈ ਸੱਜਣ ਏਹ ਨਤੀਜਾ ਕਢਦੇ ਹਨ, ਕਿ ਹਜੂਰ ਸਣਦੇਹੇ ਬੈਕੁੰਠ ਨੂੰ ਚਲੇ ਗਏ ਹੋਣਗੇ, ਪ੍ਰੰਤੂ ਜੇ ਏਹ ਖਯਾਲ ਦਰੁਸਤ ਮੰਨ ਲਿਆ ਜਾਏ ਤਾਂ ਹਜੂਰ ਦੀ ਕਨਾਤ ਅਤੇ ਚਿਖਾ ਵਾਲੀ ਸਾਰੀ ਰਚਨਾ ਫਜ਼ੂਲ ਸਾਬਿਤ ਹੋਵੇਗੀ, ਕਿਉਂਕਿ ਅਜੇਹਾ ਤਾਂ ਆਪ ਜਦੋਂ ਚਾਂਹਦੇ ਸਿੱਖਾਂ ਦੇ ਸਾਹਮਣੇ ਵੀ ਕਰਨ ਨੂੰ ਸਮਰੱਥ ਸਨ। ਪ੍ਰੰਤੂ ਆਪਦਾ ਚਿਖਾ ਅਤੇ ਅਗਨੀ ਲਾਣ ਦੀ ਸਾਰੀ ਰਚਨਾਂ ਨੂੰ ਅਪਣੀ ਹੱਥੀਂ ਕਰਨਾਂ, ਕੁਮੈਤ ਘੋੜੇ ਦਾ ਅਸਤਬਲ ਵਿੱਚੋਂ ਲੈ ਜਾਣਾਂ ਕੁਮੈਤ ਘੋੜੇ ਤੇ ਸਵਾਰ ਹੋ ਜੰਗਲ ਵਿਚ ਫਿਰਨਾਂ, ਅਤੇ ਸਿਤਾਰੇ ਦੇ ਕਿਲੇ ਵਿਚੋਂ ਸੇਵਕਾਂ ਨੂੰ ਕੱਢਣਾਂ ਇਹ ਸਿੱਧ ਕਰਦਾ ਹੈ, ਕਿ ਅਪਣੇ ਮਿਸ਼ਨ ਦੀ ਪੂਰਤੀ ਅਰਥ ਹਜ਼ੂਰ ਏਸੇ ਹੀ ਧਰਤੀ ਤੇ ਵਿਚਰਦੇ ਰਹੇ।

ਸੋ ਪੂਰਵੋਕਤ ਵਿਚਾਰ ਅਨੁਸਾਰ ਪਾਠਕਾਂ ਪ੍ਰਤੀ ਸਪਸ਼ਟ ਹੋ ਗਿਆ ਹੋਵੇਗਾ ਕਿ ਸਾਡਾ 'ਸਤਿਜੁਗ' ਵਿੱਚ ਛਪਿਆ ਲੇਖ ਨਿਰਪੱਖ ਹੋਕੇ ਲਿਖਿਆ ਗਿਆ ਹੈ, ਅਤੇ ਉਹ ਗੁਰਬਾਣੀ ਅਰ ਗੁਰ ਇਤਹਾਸ ਦੇ ਅਨੁਕੂਲ ਹੈ।। ਜਿਸਦਾ ਸਾਰ ਏਹ ਹੈ, ਕਿ:-

(੧) "ਗੁਰੂ" ਪਦ ਦਾ ਲੱਖਣ ਅੰਤਹਕਰਣ ਵਸ਼ਿਸ਼ਟ ਚੇਤਨ ਅਰਥਾਤ ਮਾਨਸ ਮੂਰਤ ਵਿਅਕਤੀ ਵਿਚ ਹੀ ਘਟ ਸਕਦਾ ਹੈ।

(੨) ਗੁਰੂ ਗ੍ਰੰਥ ਸਾਹਿਬ ਦੀ ਬਾਣੀ ਗੁਰੂਆਂ ਵਾਸਤੇ ਵੀ ਪੂਜਨੀਜੰ ਹੈ, ਅਤੇ ਸਿੱਖਾਂ ਵਾਸਤੇ ਵੀ ਸਤਕਾਰ ਯੋਗ।

(੩) ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗਰੰਥ ਸਾਹਿਬ ਨੂੰ ਗੁਰ ਗੱਦੀ ਅਰਪਣ ਨਹੀਂ ਕੀਤੀ ਅਤੇ ਆਪਦੇ ਪਾਸ ਨਦੇੜ (ਹਜ਼ੂਰ ਸਾਹਿਬ) ਦਾ ਕੌਤਕ ਵਰਤਾਣ ਦੇ ਸਮੇਂ ਗ੍ਰੰਥ ਸਾਹਿਬ ਦੀ ਕੋਈ ਬੀੜ ਮੌਜੂਦ ਨਹੀਂ ਸੀ।

(੪) ਗੁਰੂ ਕਲਗੀਧਰ ਜੀ ਨੇ ਸੰ: ੧੭੬੫ ਬਿ: ਨੂੰ ਨਦੇੜ (ਹਜ਼ੂਰ ਸਾਹਿਬ) ਵਿਖੇ ਜੋਤੀ ਜੋਤ ਨਹੀਂ ਸਮਾਏ।

(੫) ਦਸਮ ਪਾਤਸ਼ਾਹ (ਫੁਲਵਾੜੀ ਅੰਕਤ ਲੇਖ ਅਨੁਸਾਰ) ਬਾਬਾ ਅਜਾਪਾਲ ਸਿੰਘ ਜੀ ਦੇ ਭੇਸ ਵਿੱਚ ਬਹੁਤ ਕਾਲ ਤੱਕ ਰਹੇ।

(੬) ਗੁਰੂ ਦਸਮ ਪਾਤਸ਼ਾਹ ਗੁਰੂ ਬਾਲਕ ਸਿੰਘ ਜੀ ਨੂੰ ਮਿਲੇ ਅਤੇ ਗੁਰ ਗੱਦੀ ਅਰਪਨ ਕੀਤੀ।

# ਭਾਈ ਸਾਹਿਬ ਦਾ ਬਿਆਨ

## (ਪ੍ਰਕਰਣ ੬)

'ਖਾਲਸਾ ਸਮਾਚਾਰ' ੯ ਨਵੰਬਰ ੧੯੩੩ ਦੇ ਪਹਿਲੇ ਦੂਹਾਂ ਸਫਿਆਂ ਤੇ ਜੋ ਲੇਖ ਛਪਿਆ ਹੈ ਉਸ ਵਿਚ ਸਾਡੇ ਪਾਸੋਂ ਬਾਬੇ ਅਜਾਪਾਲ ਸਿੰਘ ਸਬੰਧੀ ਕੁਛ ਪ੍ਰਸ਼ਨ ਪੁਛੇ ਹਨ, ਅਤੇ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ ਵਲੋਂ ਇਕ ਬਿਆਨ ਦਿੱਤਾ ਗਿਆ ਹੈ। ਭਾਵੇਂ ਅਸੀਂ "ਗੁਰੂ ਪਦ ਪ੍ਰਕਾਸ਼" ਨਾਮੇ ਲੇਖ ਵਿਚ ਏਨ੍ਹਾਂ ਪ੍ਰਸ਼ਨਾਂ ਦੇ ਉੱਤ੍ਰ ਦੇ ਚੁਕੇ ਹਾਂ ਅਤੇ ਭਾਈ ਕਾਨ੍ਹ ਸਿੰਘ ਜੀ ਦੇ ਬਿਆਨ ਦੀ ਸੱਤਾਂ ਵਰ੍ਹਿਆਂ ਦੀ ਚੁੱਪ ਦੇ ਪਿਛੋਂ ਕੋਈ ਕੀਮਤ ਨਹੀਂ ਹੈ। ਪ੍ਰੰਤੂ ਫੇਰ ਵੀ ਅਸੀਂ ਏਨ੍ਹਾਂ ਪ੍ਰਸ਼ਨਾਂ ਦੇ ਨਾਲ ਹੀ ਭਾਈ ਕਾਨ੍ਹ ਸਿੰਘ ਜੀ ਦੇ ਬਿਆਨ ਦੀ ਵੀ ਪੜਤਾਲ ਕਰਨੀ ਆਪਣਾਂ ਫਰਜ਼ ਸਮਝਦੇ ਹਾਂ।

(੧) **ਪ੍ਰਸ਼ਨਾਂ ਦੇ ਉੱਤ੍ਰ** (ਪਹਿਲਾਂ ਖਾ: ਸਮਾਚਾਰ ਦਾ ਪ੍ਰਸ਼ਨ ਅਤੇ ਉਸ ਤੋਂ ਅਗੇ ਸਾਡਾ ਉਤਰ ਹੋਵੇਗਾ)।

**(ੳ) ਖਾਲਸਾ ਸਮਾਚਾਰ** : "ਬਾਬਾ ਅਜਾਪਾਲ ਸਿੰਘ ਜੀ ਦਾ ਜ਼ਿਕਰ ਨਾਮਧਾਰੀ ਲਿਟਰੇਚਰ ਵਿਚ ੧੯੨੬ ਵਿਚ ਆਇਆ। ਇਸਤੋ ਪਹਿਲਾ ਕਿਸੇ ਨਾਮਧਾਰੀ, ਸੰਤ, ਮਹੰਤ, ਗੱਦੀ ਨਸ਼ੀਨ, ਜਾਂ ਇਸ ਸੰਪ੍ਰਦਾਇ ਦੇ ਪੈਰੋਕਾਰਾਂ ਨੇ ਇਨ੍ਹਾਂ ਦਾ ਨਾਮ ਨਹੀਂ ਲਿਆ, ੯੦ ਸਾਲ ਦਾ ਲੰਮਾਂ ਅਰਸਾ ਨਾਮਧਾਰੀ ਸੰਪ੍ਰਦਾ ਇਸ ਅਸ਼ਲੀਅਤ ਤੋਂ (ਜੇ ਏਹ ਅਸਲੀਅਤ ਹੋਵੇ ਤਾਂ) ਕਿਉਂ ਅਗਜਾਤ ਰਹੀ?

**(ਉੱਤ੍ਰ)** : ਏਸ ਪ੍ਰਸ਼ਨ ਦਾ ਉਤਰ ਅਸੀਂ 'ਸਤਿਜੁਗ' ੧੬ ਮੱਘਰ ੧੯੯੦ ਪੰਨਾ ੫ ਦੇ ਕਾਲਮ ੧ ਵਿਚ ਪ੍ਰਕਾਸ਼ਿਤ ਕਰ ਚੁਕੇ ਹਾਂ, ਓਥੇ ਲਿਖਿਆ ਹੈ, -"ਭਾਈ ਕਾਨ੍ਹ ਸਿੰਘ ਜੀ ਦਾ ਲੇਖ ਛਪਣ ਤੋਂ ਪਹਿਲਾਂ ਨਾਮਧਾਰੀ ਲਿਟਰੇਚਰ ਵਿਚ ਬਾਬਾ ਅਜਾਪਾਲ ਸਿੰਘ ਜੀ ਦਾ ਨਾਮ ਕਿਤੇ ਕਿਉਂ ਨਾਂ ਆਇਆ? ਇਸ ਦੇ ਉਤਰ ਵਿਚ ਅਸੀਂ ਪਿਛੇ ਵੀ ਦੱਸ ਚੁਕੇ ਹਾਂ, ਕਿ ਬਾਬਾ ਅਜਾਪਾਲ ਸਿੰਘ ਜੀ ਦੇ ਰੂਪ ਵਿਚ ਕਲਗ਼ੀਧਰ ਜੀ ਦੇ ਹੋਣ ਦਾ ਖਿਆਲ, ਨਾਮਧਾਰੀ ਪੰਥ ਦਾ ਦਾਵਾ ਨਹੀਂ ਹੈ, ਏਹ ਕੇਵਲ ਭਾਈ ਸਾਹਿਬ ਦੇ ਲੇਖ ਦੇ ਅਧਾਰ ਤੇ ਨਾਮਧਾਰੀ-ਅਕੀਦੇ ਦੀ ਤਾਈਦ ਕਰਨ ਵਾਲੀ ਇਕ ਸ਼ਹਾਦਤ ਹੈ, ਇਸ ਵਾਸਤੇ ਨਾਮਧਾਰੀ ਲਿਟਰੇਚਰ ਵਿੱਚ ਭਾਈ ਕਾਨ੍ਹ ਸਿੰਘ ਜੀ ਦੇ ਲੇਖ ਤੋਂ ਪਹਿਲਾਂ ਇਸ ਦਾ ਦਾਖਿਲ ਹੋਣਾ ਕਿਸੇ ਸੂਰਤ ਵਿਚ ਵੀ ਬਣ ਨਹੀਂ ਸਕਦਾ ਸੀ, ਇਸ ਲਈ ਏਹ ਪ੍ਰਸ਼ਨ (ਹੀ) ਬੇਅਰਥ ਹੈ।"

**(ਅ) ਪ੍ਰਸ਼ਨ** : "ਆਲਿਮ ਜੀ ਜਾਂ ਨਾਮਧਾਰੀ ਸੰਪ੍ਰਦਾ ਪਾਸ ਇਸ ਗੱਲ ਦਾ ਕੋਈ ਪ੍ਰਮਾਨ ਮੌਜੂਦ ਨਹੀਂ ਜਿਸ ਤੋਂ ਉਹ ਬਾਬਾ ਅਜਾਪਾਲ ਸਿੰਘ ਜੀ ਨੂੰ ਦਸਮ ਪਾਤਸ਼ਾਹ ਸਿੱਧ ਕਰ ਸਕਨ ਉਨ੍ਹਾਂ ਦਾ ਆ ਜਾ ਕੇ ਸਾਰਾ ਆਸਰਾ ਤੇ ਪਰਨਾ ਸਰਦਾਰ ਬਹਾਦਰ ਕਾਨ੍ਹ ਸਿੰਘ ਜੀ ਦਾ ਇਕ ਲੇਖ ਹੀ ਹੈ। ਅਸਾਂ ਆਲਿਮ ਜੀ ਦੇ ਇਸ ਬਿਆਨ ਦੀ ਵੀ ਪੜਤਾਲ ਕੀਤੀ, ਅਤੇ ਸ੍ਰਦਾਰ ਬਹਾਦਰ ਕਾਨ੍ਹ ਸਿੰਘ ਜੀ ਦੇ ਜਿਸ ਲੇਖ ਦਾ ਉਨ੍ਹਾਂ ਹਵਾਲਾ ਦਿੱਤਾ ਸੀ, ਉਸ ਵਿੱਚੋਂ ਹੀ ਸਾਬਤ ਕਰ ਦਿੱਤਾ, ਕਿ ਇਸ ਲਿਖਤ ਵਿੱਚ ਸਰਦਾਰ ਬਹਾਦਰ ਨੇ ਕਿਤੇ ਵੀ ਅਪਣੀ ਰਾਏ ਇਹ ਪ੍ਰਗਟ ਨਹੀਂ ਕੀਤੀ ਕਿ ਬਾਬਾ ਅਜਾਪਾਲ ਸਿੰਘ ਜੀ ਦਸਮੇਸ਼ ਜੀ ਸੇ।।

**(ਉਤ੍ਰ)** : ਜਦੋਂ ਬਾਬਾ ਜੀ ਦੇ ਰੂਪ ਵਿੱਚ ਦਸਮ ਪਾਤਸ਼ਾਹ ਜੀ ਦਾ ਰਹਿਣਾਂ ਨਾਮਧਾਰੀ ਪੰਥ ਦਾ ਆਪਣਾ ਦਾਅਵਾ ਹੀ ਨਹੀਂ ਹੈ, ਤਾਂ ਇਸ ਲਈ ਪੰਥ ਅਤੇ ਪੰਥ ਦਾ ਕੋਈ ਸੇਵਕ ਜਵਾਬ ਦੇਹ ਕਿਵੇਂ ਹੋ ਸਕਦਾ ਹੈ? ਭਾਵੇਂ ਪੂਰਵ ਉਕਤ ਪਸ਼ਨਾਂ ਦੇ ਉੱਤ੍ਰ ਵਿੱਚ ਸਾਡਾ ਏਹ ਲਾਜਵਾਬ ਪ੍ਰਸ਼ਨ ਹੈ ਪ੍ਰੰਤੂ ਫੇਰ

ਵੀ ਅਸਾਂ ਗੁਰੂ ਪਦ ਪ੍ਰਕਾਸ਼ ਦੇ ਪੰਜਵੇਂ ਪ੍ਰਕਰਣ ਵਿੱਚ ਇਹ ਚੰਗੀ ਤਰਾਂ ਸਿੱਧ ਕੀਤਾ ਹੈ, ਕਿ ਦਸਮ ਪਾਤਸ਼ਾਹ ਬਹੁਤ ਕਾਲ ਤਕ ਬਾਬਾ ਅਜਾਪਾਲ ਸਿੰਘ ਜੀ ਦੇ ਰੂਪ ਵਿਚ ਰਹੇ। ਅਸੀਂ ਐਡੀਟਰ ਖਾਲਸਾ ਸਮਾਚਾਰ ਦੀ ਸੇਵਾ ਵਿਚ ਬੇਨਤੀ ਕਰਨ ਦੀ ਆਗਜਾ ਮੰਗਦੇ ਹਾਂ, ਕਿ ਆਪ ਸਾਡੇ ਗੁਰੂ ਪਦ ਪ੍ਰਕਾਸ਼ ਲੇਖ ਦੇ ਪਿਛਲੇ ਪ੍ਰਕਰਣ ਨੂੰ ਜਰਾ ਗਹੁ ਨਾਲ ਵੇਖਣ ਅਤੇ ਵਿਚਾਰਨ ਦੀ ਖੇਚਲ ਕਰਨ ਉਸ ਵਿੱਚੋਂ ਆਪ ਨੂੰ ਪਤਾ ਲਗੇਗਾ ਕਿ ਆਪ ਦੀ ਸਾਡੇ ਬਿਆਨ ਸਬੰਧੀ ਕੀਤੀ ਹੋਈ ਪੜਤਾਲ ਨੂੰ ਅਸਾਂ ਕਿਵੇਂ ਪੜਤਾਲਿਆ ਹੈ? ਬਾਕੀ ਰਹੀ ਗੱਲ ਭਾਈ ਕਾਨ੍ਹ ਸਿੰਘ ਜੀ ਦੀ ਰਾਇ ਦੀ, ਜਿਸ ਬਾਬਤ ਅਸੀਂ ਸ੍ਰਦਾਰ ਜੀ ਦੀ ਸੇਵਾ ਵਿੱਚ 'ਸਤਿਜੁਗ' ੧੦ ਕੱਤਕ ੧੯੯੦ ਪੰਨਾ ੮ ਕਾਲਮ ੨ ਨੂੰ ਪੜ੍ਹਨ ਦੀ ਅਰਜ ਕਰਦੇ ਹਾਂ। ਏਥੇ ਵੀ ਅਸੀਂ ਏਨਾਂ ਕੁ ਦਸ ਦੇਣਾ ਚਾਹੁੰਦੇ ਹਾਂ, ਕਿ ਜੇ ਭਾਈ ਸਾਹਿਬ ਦੀ ਏਹ ਪੱਕੀ ਰਾਇ ਹੁੰਦੀ ਕਿ ਬਾਬਾ ਅਜਾਪਾਲ ਸਿੰਘ ਜੀ ਦਸਮ ਪਾਤਸ਼ਾਹ ਨਹੀਂ ਸਨ, ਤਾਂ ਆਪ ਏਹ ਅੱਖਰ ਕਦੇ ਵੀ ਨਾਂ ਲਿਖਦੇ ਕਿ "ਮੈਂ ਏਸ ਮਾਮਲੇ ਤੇ ਅਪਨੀ ਕੋਈ ਪੱਕੀ ਰਾਏ ਕਾਇਮ ਨਹੀਂ ਕੀਤੀ" ਸਗੋਂ ਆਪ ਸਾਫ ਲਿਖ ਦੇਂਦੇ ਕਿ "ਬਾਬਾ ਅਜਾਪਾਲ ਸਿੰਘ ਜੀ ਦਸਮ ਪਾਤਸ਼ਾਹ ਨਹੀਂ ਸਨ" ਪੱਕੀ ਰਾਇ ਕਾਇਮ ਨਾਂ ਕਰਨ ਦਾ ਇਕੋ ਹੀ ਮਤਲਬ ਹੋ ਸਕਦਾ ਹੈ ਅਤੇ ਉਹ ਇਹ, ਕਿ ਭਾਈ ਸਾਹਿਬ ਏਸ ਗੱਲ ਨੂੰ ਪ੍ਰਵਾਨ ਕਰਦੇ ਹਨ, ਕਿ ਹੋ ਸਕਦਾ ਹੈ ਜੋ ਬਾਬਾ ਅਜਾਪਾਲ ਸਿੰਘ ਜੀ ਉਨ੍ਹਾਂ ਦੇ ਨਿਕਟ-ਵਰਤੀਆਂ ਦੇ ਨਿਸਚੇ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਹੀ ਹੋਣ।

**(ੲ) ਪ੍ਰਸ਼ਨ** : "ਆਲਿਮ ਜੀ ਨੇ ਸਤਿਜੁਗ ਦੇ ਪਿਛਲੇ ਪਰਚਿਆਂ ਵਿਚ ਫੇਰ ਬਦੋ ਬਦੀ ਉਹ ਗੱਲ ਜੇਹੜੀ ਸਰਦਾਰ ਸਾਹਿਬ ਨੇ ਨਹੀਂ ਕਹੀ ਤੇ ਨਹੀਂ ਲਿਖੀ ਉਨ੍ਹਾਂ ਦੇ ਨਾਮ ਤੇ ਮੜ੍ਹੀ ਹੈ, ਜਿਸ ਤੇ ਅਸੀਂ ਏਹ ਗੱਲ ਕਹਿਣ ਤੇ ਸਚਾਈ ਤੇ ਹਾਂ ਕਿ ਆਲਿਮ ਜੀ ਸਰਦਾਰ ਜੀ ਨਾਲ ਇਨਸਾਫ ਨਹੀਂ ਕਰ ਰਹੇ।"

**(ਉੱਤ੍ਰ)** : ਅਸੀਂ ਹੈਰਾਨ ਹਾਂ, ਕਿ ਜਿਸ ਗੱਲ ਦਾ ਗਲਾਵਾ ਭਾਈ ਕਾਨ੍ਹ ਸਿੰਘ ਜੀ ਨੇ ਖੁਦ ਅਪਣੇ ਹੱਥਾਂ ਨਾਲ ਅਪਣੇ ਗਲ ਵਿੱਚ ਪਾਇਆ ਹੈ ਉਸਦਾ ਦੋਸ਼ ਐਡੀਟਰ ਖਾਲਸਾ ਸਮਾਚਾਰ ਸਾਡੇ ਤੇ ਥੱਪ ਰਹੇ ਹਨ। ਏਸੇ ਦਾ ਨਾਮ ਹੈ - "ਅੜਾਹੀ ਦੀ ਕੁੜੀ ਤੇ ਪੜਾਹੇ ਨੂੰ ਡੰਨ" ਐਡੀਟਰ ਸਾਹਿਬ ਲਿਖਦੇ ਹਨ, ਕਿ ਅਸੀਂ ਸ੍ਰਦਾਰ ਕਾਨ੍ਹ ਸਿੰਘ ਨਾਲ ਇਨਸਾਫ ਨਹੀਂ ਕਰ ਰਹੇ, ਪਰ ਆਪ ਸਾਡੇ ਨਾਲ ਠੀਕ ਨਿਆਂ ਕਰ ਰਹੇ ਹਨ! ਅਸੀਂ ਏਥੇ ਏਹ ਦਸ ਕੇ ਆਪਦਾ ਏਹ ਭਰਮ (ਜੇ ਹੈ ਤਾਂ) ਨਵਿਰਤ ਕਰਨਾਂ ਚਾਹੁੰਦੇ ਹਾਂ ਕਿ ਭਾਈ ਕਾਨ੍ਹ ਸਿੰਘ ਨਾਲ ਅਸਾਂ ਕੋਈ ਬੇਇਨਸਾਫ਼ੀ ਨਹੀਂ ਕੀਤੀ, ਸਗੋਂ ਉਲਟ ਇਸਦੇ ਅਸਾਂ ਉਨ੍ਹਾਂ ਦੇ ਮੁਬਾਰਕ ਖਿਆਲਾਂ ਦਾ ਪ੍ਰਕਾਸ਼ ਕਰਨ ਵਿੱਚ ਉਨ੍ਹਾਂ ਦੀ ਹਦੋਂ ਵੱਧ ਕੇ ਸਹਾਇਤਾ ਕੀਤੀ ਹੈ। ਸਾਨੂੰ ਤਾਂ ਏਸ ਗੱਲ ਦਾ ਪਤਾ ਹੀ ਨਹੀਂ ਸੀ, ਕਿ "ਫੁਲਵਾੜੀ" ਰਸਾਲੇ ਤੋਂ ਪਹਿਲੋਂ ਵੀ ਕਦੇ 'ਇਤਹਾਸ ਦਾ ਅਣਲਿਖਿਆ ਪਤ੍ਰਾ' ਨਾਮਕ ਲੇਖ ਕਿਤੇ ਪ੍ਰਕਾਸ਼ਿਤ ਹੋਇਆ ਹੈ, ਪ੍ਰੰਤੂ ਸ੍ਰੀਮਾਨ ਗੁਰਪਾਲ ਸਿੰਘ ਜੀ ਵਲੋਂ ਪ੍ਰਕਾਸ਼ਿਤ ਹੋਏ ਇੱਕ ਟਰੈਕਟ ਵਿੱਚੋਂ ਪਤਾ ਲਗਾ ਹੈ, ਕਿ ਏਸੇ ਭਾਵ ਦਾ ਇਕ ਲੇਖ ਮਈ ੧੯੧੬ ਵਿੱਚ ਪੰਜਾਬੀ ਦੇ ਮਾਸਕ ਪੱਤ੍ਰ 'ਪੰਜਾਬੀ ਭੈਣ' ਫੀਰੋਜਪੁਰ ਵਿਚ ਅਜ ਤੋਂ ੧੭ ਸਾਲ ਪਹਿਲੋਂ ਵੀ ਪਕਾਸ਼ਿਤ ਹੋਇਆ ਸੀ। ਉਸ ਵਿੱਚੋਂ ਤਾਂ ਸਗੋਂ ਬਿਲਕੁਲ ਸਪਸ਼ਟ ਹੋ ਜਾਂਦਾ ਹੈ ਕਿ ਨਾਂ ਸਿਰਫ ਭਾਈ ਕਾਨ੍ਹ ਸਿੰਘ ਜੀ ਹੀ ਏਹ ਮੰਨਦੇ ਹਨ ਕਿ ਬਾਬਾ ਅਜਾਪਾਲ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਸਨ, ਸਗੋਂ 'ਪੰਜਾਬੀ ਭੈਣ' ਦੇ ਵਿਦਵਾਨ ਐਡੀਟਰ ਸਾਹਿਬ ਵੀ ਇਸ ਗੱਲ ਨੂੰ ਪ੍ਰਵਾਨ ਕਰਦੇ ਸਨ, ਅਤੇ ਉਸ ਲੇਖ ਦੇ ਪ੍ਰਕਾਸ਼ਣ ਤੋਂ ਉਪ੍ਰੰਤ ਕਈਆਂ ਸਾਲਾਂ ਤਕ, ਪੰਥ ਦੇ ਕਿਸੇ ਵਿਦਵਾਨ ਵਲੋਂ ਉਸ ਤੇ ਕੋਈ ਇਤ੍ਰਾਜ਼ ਨਾਂ ਕੀਤਾ ਜਾਣਾਂ ਸਗੋਂ ਏਸ ਗੱਲ ਦਾ ਸਬੂਤ ਹੈ, ਕਿ ਜੇ ਸਾਰਾ ਪੰਥ ਨਹੀਂ ਤਾਂ ਘਟ ਤੋਂ ਘਟ 'ਪੰਜਾਬੀ ਭੈਣ" ਦੇ ਪਾਠਕ ਜਰੂਰ ਉਸ ਲੇਖ ਨਾਲ ਇਤਫਾਕ ਕਰਦੇ ਸਨ।। ਅਸੀਂ ਪਾਠਕਾਂ ਦੀ ਦਿਲਚਸਪੀ ਵਾਸਤੇ ਇਸ ਲੇਖ ਬਾਬਤ "ਪੰਜਾਬੀ ਭੈਣ" ਦੇ ਵਿਦਵਾਨ ਐਡੀਟਰ ਦੀ ਰਾਏ ਪ੍ਰਗਟ ਕਰਦੇ ਹਾਂ, ਜੋ ਕਿ ਇਸ ਲੇਖ ਦੇ ਅਰੰਭ ਵਿਚ, ਉਨ੍ਹਾਂ ਨੇ ਪ੍ਰਕਾਸ਼ਿਤ ਕੀਤੀ ਹੈ, ਆਪ ਲਿਖਦੇ ਹਨ "ਏਹ ਪ੍ਰਸੰਗ ਸਚਾ ਹੋਣ ਬਾਬਤ ਇਤਨਾ ਹੀ ਦਸ ਦੇਣਾਂ ਕਾਫੀ ਹੋਵੇਗਾ, ਕਿ ਇਹਦੇ ਨੋਟ ਪ੍ਰਾਪਤ ਕਰਕੇ ਪੰਥ ਦੇ ਇਕ ਵਿਦਯਾ ਮੁਕਟ ਮਣੀ, ਮੰਨੇ ਪ੍ਰਮੰਨੇ ਤੇ ਗੁਰਮਤ ਤੇ ਗੁਰਸਿਖ ਇਤਹਾਸ ਦੇ ਪੂਰਨ ਗਜਾਤਾ

ਵੀਰ ਜੀ ਨੂੰ ਦਿਖਾਏ ਗਏ ਹਨ।" ਵਿਦਿਆ ਮੁਕਟ ਮਣੀ ਤੋਂ ਭਾਈ ਕਾਨ੍ਹ ਸਿੰਘ ਜੀ ਵਲ ਇਸ਼ਾਰਾ ਹੈ, (ਏਸ ਲੇਖ ਵਿਚ ਲਿਖਾਰੀ ਦਾ ਨਾਮ ਗੁਪਤ ਰਖਿਆ ਗਿਆ ਹੈ) ਅਗੇ ਜਾ ਕੇ ਐਡੀਟਰ "ਪੰਜਾਬੀ ਭੈਣ" ਲਿਖਦੇ ਹਨ, – "ਜੋ ਵੀਰ ਭੈਣਾਂ ਇਸਨੂੰ ਅਖਰਾਂ ਤੋਂ ਪਰੇ ਨੀਝ ਲਾਕੇ ਡੂੰਘੀ ਦ੍ਰਿਸ਼ਟੀ ਦੁਆਰਾ ਵਿਚਾਰਨਗੇ ਉਨ੍ਹਾਂ ਨੂੰ ਸਚੇ ਪਾਤਸ਼ਾਹ ਪਿਤਾ ਕਲਗੀਧਰ ਜੀ ਦੇ ਸ੍ਰੀ ਅਬਚਲ ਨਗਰ ਵਿਚ ਭਾਣਾ ਵਰਤਾ ਦੇਣ, ਨਾਲ ਲਗਦੇ ਹੀ ਪਿਛਲੇ ਸਮੇ ਦੀ ਅਲੌਕਿਕ ਝਾਕੀ ਦਿੱਸੇਗੀ, ਤੇ ਇਸ ਪ੍ਰਸੰਗ ਦੇ ਨਾਇਕ ਵਿਚ ਪਿਤਾ ਕਲੀਗਧਰ ਜੀ ਦੀ ਅਕਾਲੀ ਜੋਤ ਦਾ ਪ੍ਰਕਾਸ਼ ਭਾਸੇਗਾ। ਬਸ ਹੋਰ ਕਿਸੇ ਸੈਨਤ ਯਾ ਸੁਨਾਵੇ ਦੀ ਲੋੜ ਨਹੀਂ ਹੈ। "ਪੰਜਾਬੀ ਭੈਣ" ਦੇ ਐਡੀਟਰ ਦੀ ਬਾਬਾ ਅਜਾਪਾਲ ਸਿੰਘ ਜੀ ਵਾਲੇ ਲੇਖ ਬਾਬਤ ਏਹ ਰਾਏ ਸੱਚੀ ਅਤੇ ਸਪਸ਼ਟ ਹੈ, ਕਿ ਬਾਬਾ ਅਜਾਪਾਲ ਸਿੰਘ ਦੇ ਲਿਬਾਸ ਵਿਚ ਕਲਗੀਧਰ ਜੀ ਦੀ ਅਕਾਲੀ ਜੋਤ ਦਾ ਪ੍ਰਕਾਸ਼ ਭਾਸਦਾ ਸੀ। ਭਾਈ ਕਾਨ੍ਹ ਸਿੰਘ ਜੀ ਨੇ ਏਸ ਰਾਏ ਦੇ ਵਿਰੁਧ ਕਦੇ ਵੀ ਕੋਈ ਖਿਆਲ ਜ਼ਬਾਨੀ ਯਾ ਲਿਖਤ ਰੂਪ ਵਿਚ ਪ੍ਰਗਟ ਨਹੀਂ ਕੀਤਾ ਏਥੋਂ ਤਕ ਕਿ ਸੰਨ ੧੯੨੬ ਨੂੰ ਜਦੋਂ ਬਾਬਾ ਅਜਾਪਾਲ ਸਿੰਘ ਜੀ ਵਾਲਾ ਲੇਖ ਭਾਈ ਸਾਹਿਬ ਦੇ ਨਾਮ ਹੇਠ ਪ੍ਰਕਾਸ਼ਿਤ ਹੋਇਆ, ਉਸ ਵਿੱਚ ਵੀ ਆਪ ਨੇ ਏਸ ਦੀ ਤਰਦੀਦ ਨਹੀਂ ਕੀਤੀ ਜੋ ਭਾਈ ਸਾਹਿਬ, ਐਡੀਟਰ 'ਪੰਜਾਬੀ ਭੈਣ' ਦੀ ਇਸ ਰਾਇ ਦੇ ਵਿਰੁਧ ਰਾਇ ਰਖਦੇ ਹੁੰਦੇ ਤਾਂ ਅੱਵਲ ਤਾਂ ਇਸਦੇ ਪ੍ਰਕਾਸ਼ਿਤ ਹੋਣ ਦੇ ਛੇਤੀ ਹੀ ਪਿੱਛੋਂ ਇਸਦਾ ਖੰਡਨ ਕਰਦੇ। ਵਰਨਾਂ 'ਫੁਲਵਾੜੀ' ਵਾਲੇ ਲੇਖ ਵਿਚ ਤਾਂ ਅਵੱਸ਼ਜ ਹੀ ਆਪਣੀ ਰਾਏ ਇਸਦੇ ਵਿਰੁਧ ਪ੍ਰਗਟ ਕਰ ਦਿੰਦੇ, ਪਰ ਅਜੇਹਾ ਨਾਂ ਕਰਨ ਤੋਂ ਇਹ ਸੁਤੇ ਹੀ ਸਿੱਧ ਹੈ ਕਿ ਭਾਈ ਸਾਹਿਬ ਨਾ ਕੇਵਲ ਏਸ ਦੇ ਵਿਰੋਧੀ ਹੀ ਨਹੀਂ ਸਨ, ਸਗੋਂ ਆਪ ਬਜ਼ਾਤੇ-ਖੁਦ ਇਸ ਦੇ ਪ੍ਰਕਾਸ਼ ਦਾ ਸੋਮਾ ਸਨ।

**ਬਿਆਨ ਦੀ ਪੜਤਾਲ**

ਹੁਣ ਅਸੀਂ ਭਾਈ ਸਾਹਿਬ ਦੇ ਬਿਆਨ ਦੀ ਪੜਤਾਲ ਕਰਦੇ ਹਾਂ, ਜੇਹੜਾ ਆਪ ਨੇ ਲਾਇਲ ਪੁਰ ਵਿਖੇ ੨੬-੧੦-੧੯੩੩ ਨੂੰ ਦਿੱਤਾ ਹੈ। ਪਹਿਲੋਂ ਅਸੀਂ ਇਹ ਦਿਖਾਣਾਂ ਚਾਹੁੰਦੇ ਹਾਂ, ਕਿ ਭਾਈ ਸਾਹਿਬ ਨੇ, ਏਹ ਬਿਆਨ, ਅਪਣੀ ਰਜ਼ਾਮੰਦੀ ਨਾਲ ਨਹੀਂ ਦਿੱਤਾ, ਸਗੋਂ ਆਪ ਜੀ ਨੇ ਇਸ ਤੇ ਮਜਬੂਰ ਹੋਕੇ ਕੰਬਦਿਆਂ ਹੱਥਾਂ ਨਾਲ ਦਸਖਤ ਕੀਤੇ ਹਨ। ਅਸੀਂ ਏਹ ਦਿਖਾ ਚੁਕੇ ਹਾਂ ਕਿ ਭਾਈ ਸਾਹਿਬ ਸੰ: ੧੯੧੬ ਤੋਂ ਲੈਕੇ ਸਿੱਧੇ ਯਾ ਵਿੰਗੇ ਰੂਪ ਵਿਚ ਬਾਬਾ ਅਜਾਪਾਲ ਸਿੰਘ ਜੀ ਨੂੰ ਕਲਗੀਧਰ ਜੀ ਹੀ ਮੰਨਦੇ ਆਏ ਹਨ, ਕਿਉਂਕਿ ਆਪ ਨੇ ਪੰਜਾਬੀ ਭੈਣ ਵਿੱਚ ਪ੍ਰਕਾਸ਼ਿਤ ਹੋਏ ਅਪਣੇ (ਗੁਪਤ ਨਾਮੀ) ਲੇਖ ਬਾਬਤ ਐਡੀਟਰ ਸਾਹਿਬ ਦੀ ਰਾਏ ਦੇ ਵਿਰੁੱਧ ਅੱਜ ਤਕ ਇੱਕ ਅੱਖਰ ਤੱਕ ਨਹੀਂ ਲਿਖਿਆ।

"ਫੁਲਵਾੜੀ" ਦੇ ਲੇਖ ਛਪਣ ਤੋਂ ਉਪਰੰਤ ਸੱਤਾ ਸਾਲਾਂ ਤਕ ਨਾਮਧਾਰੀ ਅਖਬਾਰ "ਸਤਿਜੁਗ" ਵਿਚ ਜੋ ਕਿ ਹਫਤੇ ਦੇ ਹਫਤੇ ਆਪ ਜੀ ਦੇ ਹੱਥਾ ਵਿਚ ਡਾਕ ਰਾਹੀਂ ਪੁਜਦਾ ਰਿਹਾ ਹੈ, ਬਾਬਾ ਅਜਾਪਾਲ ਸਿੰਘ ਜੀ ਦੇ ਦਸਮ ਪਾਤਸ਼ਾਹ ਹੋਣ ਸਬੰਧੀ ਲੇਖਾਂ ਨੂੰ ਪੜ੍ਹਕੇ ਅਤੇ ਇਕ ਸਾਲ ਤੋਂ "ਖਾਲਸਾ ਸਮਾਚਾਰ" ਅਰ ਸਤਿਜੁਗ ਦੀ ਬਹਿਸ ਨੂੰ ਵੇਖਕੇ ਵੀ, ਕੋਈ ਲੇਖ ਏਸ ਭਾਵ ਦਾ ਪ੍ਰੈਸ ਵਿਚ ਨਹੀਂ ਘਲਿਆ, ਕਿ "ਸਤਿਜੁਗ" ਵਿਚ ਬਾਬਾ ਅਜਾਪਾਲ ਸਿੰਘ ਸਬੰਧੀ ਛਪ ਰਹੇ ਲੇਖ ਆਪਦੇ ਨਿਸਚੇ ਦੇ ਵਿਰੁਧ ਹਨ।

(੩) ਲਾਇਲ ਪੁਰ ਵਾਲੇ ਬਿਆਨ ਦੇ ਪ੍ਰਕਾਸ਼ ਵਿਚ ਔਣ ਤੋਂ ਕੁਛ ਦਿਨ ਤੋਂ ਪਹਿਲੋਂ ਤਕ ਵੀ, ਆਪ ਇਸ ਕਿਸਮ ਦਾ ਕੋਈ ਬਿਆਨ ਪ੍ਰੈਸ ਵਿਚ ਭੇਜਨ ਦੇ ਏਨੇ ਵਿਰੁੱਧ ਸਨ, ਕਿ ਏਸ ਦੇ ਬਦਲੇ ਆਪ ਆਪਨਾ ਬਾਈਕਾਟ ਤਕ ਕਰਾਨ ਲਈ ਵੀ ਤਿਆਰ ਸਨ। 'ਸਤਿਜੁਗ' ਦੇ ਲਾਜਵਾਬ ਲੇਖਾਂ ਦੇ ਅਸਰ ਨੂੰ ਵਿਚਾਰਸ਼ੀਲ ਤਬਕੇ ਦੇ ਲੋਕਾਂ ਨੇ ਅਨੁਭਵ ਕਰਕੇ ਗੁਰੂ ਸਿਸਟਮ ਨੂੰ ਸਦੀਵੀ ਮੰਨਣ ਦੇ ਵਿਰੋਧੀ ਆਗੂਆਂ ਵਿਚੋਂ ਕਈਆਂ ਨੇ ਏਸ ਦਾ ਕਾਰਨ ਭਾਈ ਕਾਨ੍ਹ ਸਿੰਘ ਜੀ ਦੇ ਫੁਲਵਾੜੀ ਵਾਲੇ ਲੇਖ ਹੀ ਸਮਝੇ। ਏਸ ਲਈ ਉਨ੍ਹਾਂ ਦੇ ਵਿਰੁੱਧ ਐਜੀਟੇਸ਼ਨ ਸ਼ੁਰੂ ਕੀਤੀ ਗਈ, ਜਿਸਦਾ ਭਾਵ ਏਹ ਸੀ, ਕਿ ਭਾਈ ਜੀ ਤੇ ਰੋਅਬ ਪਾਕੇ ਉਨ੍ਹਾਂ ਤੋਂ ਕੋਈ ਅਜੇਹਾ ਬਿਆਨ ਪ੍ਰਾਪਤ ਕੀਤਾ ਜਾਵੇ, ਜਿਸ ਨਾਲ ਸਤਿਜੁਗ ਦੇ ਲੇਖਾਂ ਦਾ ਅਸਰ ਦੂਰ ਕੀਤਾ ਜਾ ਸਕੇ ਪ੍ਰੰਤੂ ਉਹ ਭੁਲੇਖੇ ਵਿਚ ਸਨ, ਕਿਉਂਕਿ ਹੁਣ ਤਾਂ ਭਾਈ ਜੀ ਨੇ ਮਜਬੂਰ ਹੋਕੇ ਬਿਆਨ ਦਿੱਤਾ ਹੈ, ਜੇ ਆਪ ਰਜਾਮੰਦੀ ਨਾਲ ਵੀ ਅਜੇਹਾ ਬਿਆਨ ਦੇਂਦੇ ਤਾਂ ਉਸਦਾ

ਅਸਰ ਸਤਿਜੁਗ ਦੇ ਏਸ ਸਿਧਾਂਤ ਨੂੰ ਰੱਦ ਕਰਨ ਦੀ ਸਮਰੱਥਾ ਨਹੀਂ ਸੀ ਰਖਦਾ, ਕਿ ਗੁਰੂ ਗੋਬਿੰਦ ਸਿੰਘ ਜੀ ਨਦੇੜ ਵਿਚ ਜੋਤੀ ਜੋਤ ਨਹੀਂ ਸਮਾਏ, ਅਤੇ ਉਹ ਓਥੋਂ ਗੁਪਤ ਹੋ ਗਏ ਸਨ, ਕਿਉਂਕਿ ਏਸ ਗੱਲ ਸਬੰਧੀ ਜਿਨ੍ਹਾਂ ਰਚਨਾਵਾਂ ਦੇ ਅਸਾਂ ਸਬੂਤ ਪੇਸ਼ ਕੀਤੇ ਹਨ, ਉਨ੍ਹਾਂ ਦੇ ਰਚਣਹਾਰਾਂ (ਮੁਸੱਨਫਾਂ) ਨੂੰ ਮਜਬੂਰ ਕਰਕੇ ਉਹ ਆਪਨੀ ਮਰਜੀ ਦੇ ਬਿਆਨ ਪ੍ਰਕਾਸ਼ਿਤ ਕਰਾਨ ਦੀ ਸ਼ਕਤੀ ਨਹੀਂ ਰਖਦੇ। ਹੁਣ ਅਸੀਂ ਪਾਠਕਾਂ ਨੂੰ ਏਹ ਦਿਖਾਂਦੇ ਹਾਂ, ਕਿ ਕਿਵੇਂ ਭਾਈ ਸਾਹਿਬ ਦੇ ਵਿਰੁੱਧ ਐਜੀਟੇਸ਼ਨ ਹੋਈ? ਸ਼ੁਰੂ ਵਿਚ ਉਨਾਂ ਤੇ ਇਸਦਾ ਕੀ ਅਸਰ ਹੋਇਆ ਤੇ ਬਾਦ ਵਿਚ ਕੀ? "ਉਪਦੇਸ਼ਕ" ਰਸਾਲਾ ਜਿਲਦ ੧ ਅੰਕ ੨-੩ ਵਿਚ ਬੜੀ ਕਰੜਾਈ ਨਾਲ, ਭਾਈ ਸਾਹਿਬ ਤੋਂ ਪੁਛਿਆ ਗਿਆ, ਕਿ – "ਜਨਮ ਵੰਸ਼ ਤੇ ਨਗਰ ਆਦਿ ਜੜਾਂ ਤੋਂ ਰਹਿਤ ਬਾਬਾ ਅਜਾਪਾਲ ਸਿੰਘ ਰੂਪ ਅਮਰ ਵੇਲ ਨੂੰ ਖਾਲਸਾ ਪੰਥ ਪੁਰ ਚੜ੍ਹਾ ਕੇ ਪੰਥ ਨੂੰ ਸ਼ੋਕਮਈ ਸੋਕਾ ਦੇਣ ਦਾ ਮਾਨ ਜੋ ਆਪ ਨੇ ਫੁਲਵਾੜੀ ਵਿਚ ਹਾਸਿਲ ਕੀਤਾ ਹੈ ਕੀ ਉਸ ਸਬੰਧੀ "ਸਤਿਜੁਗ ਦਾ ਬਸੰਤ ਨੰਬਰ" ਅਤੇ "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਾਨਸ਼ੀਨ ਕੌਣ ਗੁਰੂ ਹੈ" ਆਦਿ ਪੁਸਤਕਾਂ ਵਿਚ ਦਿੱਤੇ ਸਵਾਲਾਂ ਨੂੰ ਪੰਥਕ ਬੇਹਤਰੀ ਯਾ ਨੁਕਸਾਨ ਦਾ ਕਾਰਨ ਵਿਚਾਰ ਕੇ ਸੋਚਿਆ ਹੈ? ਜਾਂ ਪੰਥ ਨੂੰ ਏਨ੍ਹਾਂ ਸਬੰਧੀ ਨਫੇ ਨੁਕਸਾਨ ਤੋਂ ਜਾਣੂ ਕਰਾਇਆ ਹੈ? ਜੇ ਨਹੀਂ ਤਾਂ ਕਿਉਂ? (ਪੰਨਾ ੧੩)

ਅਗੇ ਦੇਖੋ ਏਸੇ ਪਰਚੇ ਦਾ ਪੰਨਾ ੧੪-"ਸ੍ਰ: ਬ: ਜੀਓ! ਤੁਸੀਂ ਹੀ ਅਪਨੀ ਵਿੱਦਜਾ ਅਤੇ ਦਰਾਜ਼ ਉਮਰ ਦੇ ਤਜਰਬੇ ਤੋਂ ਛਾਤੀ ਤੇ ਹੱਥ ਰਖਕੇ ਸੱਚੋ ਸੱਚ ਦਸੋ ਖਾਂ ਗੁਰੂ ਨਾਨਕ ਦੇ ਖਲਵਾੜੇ ਵਿਚ ਆਪ ਦੀ ਏਹ ਲਿਖਤ ਭਯਾਨਕ ਚਿਣਗ ਹੈ ਕਿ ਨਹੀਂ? ਜੇ-ਨਹੀਂ-ਤਾਂ— ਕਿਵੇਂ? ਖੋਲ੍ਹ ਕੇ ਲਿਖਣ ਦੀ ਖੇਚਲ ਕਰੋ, ਤਾਕਿ ਪੰਥ ਵਧੇਰੀ ਹਿਲਜੁਲ ਤੋਂ ਵਾਕਫ਼ ਹੋਕੇ ਗੁਰਮਤ ਵਿਰੋਧੀਆਂ ਦੇ ਤੂਫਾਨ ਤੋਂ ਬਚ ਸਕੇ।"

### ਭਾਈ ਜੀ ਦਾ ਉੱਤ੍ਰ

ਉੱਤ੍ਰ ਵਿਚ ਭਾਈ ਸਾਹਿਬ ਨੇ ਲਿਖਿਆ, -"ਮੈਂ ਪੁਸਤਕਾਂ ਦੀ ਖੱਟੀ ਤੇ ਨਹੀਂ ਬੈਠਾ, ਤੇ ਨਾਂ ਹੀ ਕਿਸੇ ਗੁਰਦੁਆਰੇ ਦਾ ਮਹੰਤ ਪੁਜਾਰੀ ਜਾਂ ਮੈਨੇਜਰ ਬਣਨਾ ਹੈ, ਅਤੇ ਨਾਂ ਹੀ ਐਡੀਟਰ ਵਾ ਉਪਦੇਸ਼ਕ ਬਣਕੇ ਰੋਜੀ ਕਮਾਉਣੀ ਹੈ ਬੇਸ਼ਕ ਮੇਰੀਆਂ ਲਿਖਤੀ ਭੁਲਾਂ ਮੇਰੇ ਮੱਥੇ ਮੜ੍ਹਕੇ ਮੇਰਾ ਬਾਈਕਾਟ ਕਰ ਦੇਓ"। ਪਾਠਕਾਂ ਪ੍ਰਤੀ ਵਿਦਤ ਹੋਵੇ, ਕਿ ਭਾਈ ਸਾਹਿਬ ਦੇ ਏਸ ਜਵਾਬ ਤੋਂ ਸਪਸ਼ਟ ਹੈ; ਕਿ ਆਪ ਬਾਬਾ ਅਜਾਪਾਲ ਸਿੰਘ ਸਬੰਧੀ ਸਵਾਲਾਂ ਦੇ ਜਵਾਬ ਵਿਚ ਬਾਈਕਾਟ ਦਾ ਸੰਕਟ ਸਹਾਰਨ ਨੂੰ ਤਾਂ ਤਿਆਰ ਸਨ, ਪਰ ਏਹ ਲਿਖਣ ਨੂੰ ਤਿਆਰ ਨਹੀਂ ਸਨ, ਕਿ ਬਾਬਾ ਅਜਾਪਾਲ ਸਿੰਘ ਜੀ ਗੁਰੂ ਗੋਬਿੰਦ ਸਿੰਘ ਨਹੀਂ ਸਨ।

ਇਸਦੇ ਉੱਤ੍ਰ ਵਿਚ ਭਾਈ ਸਾਹਿਬ ਦੇ ਵਿਰੁੱਧ ਬਹੁਤ ਕੁਛ ਲਿਖਿਆ ਗਿਆ, ਅਤੇ ਆਪਦੇ ਉੱਤੇ ਅਸੱਭਜ (ਤਜੀਬ ਦੇ ਵਿਰੁਧ) ਸ਼ਬਦਾਂ ਦਾ ਪ੍ਰਯੋਗ ਕੀਤਾ ਗਿਆ, ਏਥੋਂ ਤਕ ਕਿ 'ਉਪਦੇਸ਼ਕ' ਵਿਚ ਆਪ ਨੂੰ **ਕ੍ਰੋਧਾ-ਵਿਤਾਰ** ਹੋਣ ਦੀ (ਗੈਰ ਮੁਹੱਜਬਾਨਾਂ) ਪਦਵੀ ਦੁਆਰਾ ਸਨਮਾਨਿਆ ਗਿਆ, ਲਿਖਿਆ ਹੈ – "ਆਪ ਜੀ ਦੇ ਇਸ ਉੱਤ੍ਰ ਦਾ ਉਪਦੇਸ਼ਕ ਕੌਂਸਲ ਵਲੋਂ ਕੀਤੇ ਗਏ ਸਵਾਲਾਂ ਨਾਲ ਕੋਈ ਸਬੰਧ ਨਹੀਂ ਹੈ, ਇਸਤੋਂ ਤਾਂ ਸਾਫ ਪ੍ਰਗਟ ਹੈ, ਕਿ ਆਪ ਆਪਣੀਆਂ ਭੁਲਾਂ ਨੂੰ ਆਪਣੇ ਧਨ ਅਤੇ ਵਡਿਆਈ ਦੇ ਜੋਰ ਨਾਲ ਖਾਲਸਾ ਪੰਥ ਸਿਰ ਠੱਪਨ ਦਾ ਸੀਨਾਂ ਜੋਰ ਉੱਦਮ ਕਰ ਰਹੇ ਹੋ, ਜੇ ਆਪ ਜੀ ਦੇ ਗੋਲ ਮੋਲ ਅਤੇ ਕ੍ਰੋਧ ਭਰੇ ਅੱਖਰ ਹੂਬਹੂ ਉਪਦੇਸ਼ਕ ਵਿਚ ਛਾਪ ਦੇਈਏ, ਤਾਂ ਸਿਵਾਇ ਇਸਦੇ ਕਿ ਆਪ ਜੀ ਨੂੰ ਸ੍ਰਿਸ਼ਟੀ ਵਲੋਂ ਕ੍ਰੋਧਾਵਤਾਰ ਦੀ ਪਦਵੀ ਦਿੱਤੀ ਜਾਵੇ ਹੋਰ ਕੁਛ ਨਹੀਂ।" ਏਸੇ ਲੇਖ ਵਿਚ ਉਪਦੇਸ਼ਕ ਕੌਂਸਲ ਸ੍ਰੀ ਗੁਰੂ ਨਾਨਕ ਦੀਵਾਨ, ਸੱਚਾ ਢੰਢੋਰਾ ਤੇ ਮਾਲਵਾ ਖਾਲਸਾ ਦੀਵਾਨ ਵਲੋਂ ਆਪ ਜੀ ਦੇ ਵਿਰੁੱਧ ਕੀਤੀ ਗਈ ਇਸ਼ਤਿਹਾਰ-ਬਾਜ਼ੀ ਦਾ ਵੀ ਜ਼ਿਕਰ ਹੈ।। ਗੱਲ ਕੀ ਆਪਦੇ ਵਿਰੁੱਧ ਗੁਪਤ ਅਤੇ ਪ੍ਰਗਟ ਰੂਪ ਵਿੱਚ ਜੋ ਐਜੀਟੇਸ਼ਨ ਕੀਤੀ ਗਈ, ਉਸਤੋਂ ਸਹਿਜੇ ਹੀ ਪਤਾ ਲਗ ਸਕਦਾ ਹੈ, ਕਿ ਭਾਈ ਸਾਹਿਬ ਨੂੰ ਆਪਣੀ ਜ਼ਮੀਰ ਦੇ ਵਿਰੁਧ ਬਿਆਨ ਦੇਣ ਲਈ ਕਿਸ ਹੱਦ ਤੱਕ ਗਾਇਆਂ ਗਿਆ। ਆਖਿਰ

ਭਾਈ ਸਾਹਿਬ ਡਰ ਗਏ, ਪੈਰਾਂ ਤੋਂ ਥਿੜਕ ਗਏ, ਅਤੇ ਆਪ ਨੇ ਉਹ ਬਿਆਨ ਦੇ ਦਿੱਤਾ ਜੇਹੜਾ ਆਪ ਪਹਿਲੋਂ ਨਹੀਂ ਸਨ ਦੇਣਾਂ ਚਾਹੁੰਦੇ। ਕਾਸ਼! ਕਿ ਭਾਈ ਸਾਹਿਬ ਅਪਣੀਂ ਪਹਿਲੀ ਲਿਖਤ ਅਨੁਸਾਰ ਸਚਾਈ ਤੇ ਡਟੇ ਰਹਿੰਦੇ, ਅਤੇ ਸੱਚੇ ਸੂਰਬੀਰਾਂ ਦੀ ਤਰਾਂ ਉਸਦੇ ਵਾਸਤੇ ਹਰ ਇਕ ਕਸ਼ਟ ਸਹਿੰਦੇ ਹੋਏ ਸਚਾਈ ਦੇ ਆਦਰਸ਼ ਤੋਂ ਰਤੀ ਭਰ ਵੀ ਹੇਠਾਂ ਨਾਂ ਡਿਗਦੇ। ਸ਼ੋਕ! ਕਿ ਜਿਨ੍ਹਾਂ ਨੂੰ ਖੁਸ਼ ਕਰਨ ਵਾਸਤੇ ਆਪ ਨੇ ਏਹ ਬਿਆਨ ਦਿੱਤਾ ਉਨ੍ਹਾਂ ਦੀ ਨੁਕਤਾਚੀਨੀ ਅਤੇ ਹਮਲਿਆਂ ਤੋਂ ਆਪ ਫੇਰ ਵੀ ਨਾਂ ਬਚ ਸਕੇ। ਭਾਈ ਜੀ ਨੇ ਅਪਣੇ ਐਲਾਨ ਵਿੱਚ ਏਹ ਗੱਲਾਂ ਮੰਨੀਆਂ ਹਨ:-

(੧) "ਬਾਬਾ ਅਜਾਪਾਲ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਨੂੰ ਅਪਣਾਂ ਗੁਰੂ ਮੰਨਦੇ ਸਨ, ਜਿਹਾ ਕਿ ਮੇਰੇ ਇਸ ਫੁਟ ਨੋਟ ਤੋਂ ਬਾਬਾ ਜੀ ਹਰ ਇਕ ਕੰਮ ਵਿਚ ਗੁਰੂ ਸਿੰਘ ਦਾ ਜ਼ਿਕਰ ਤ੍ਰਿਤੀਯਾ ਪੁਰਖ (ਸਾਹਿਬ ਗੁਰੂ ਗੋਬਿੰਦ ਸਿੰਘ ਜੀ) ਵਾਸਤੇ ਕਰਦੇ ਸਨ ਜ਼ਾਹਰ ਹੈ।

(੨) "ਬਾਬਾ ਜੀ ਬਾਬਤ ਜੋ ਕੁਛ ਮੈਂ ਗੁਰਮਤ ਸੁਧਾਕਰ ਗਰੰਥ ਵਿਚ ਪਹਿਲੀ ਐਡੀਸ਼ਨ ਵਿੱਚ ਲਿਖਿਆ ਸੀ, ਅਰਥਾਤ ਬਾਬਾ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਅੰਮ੍ਰਿਤ ਛਕਿਆ ਸੀ, ਬਿਲਕੁਲ ਠੀਕ ਹੈ! ਦੂਜੀਆਂ ਐਡੀਸ਼ਨਾਂ ਵਿਚ ਸੁਭਾਵਕ ਹੀ ਰਹਿ ਗਿਆ ਹੈ।"

ਹੁਣ ਅਸੀਂ ਉਦਾਹਰਣ ਰੂਪ ਵਿੱਚ ਐਡੀਟਰ ਖਾਲਸਾ ਸਮਾਚਾਰ ਅਤੇ ਭਾਈ ਕਾਨ੍ਹ ਸਿੰਘ ਜੀ ਦੀ ਸੇਵਾ ਵਿਚ ਇੱਕ ਨਵੇਂ ਛਪੇ ਟ੍ਰੈਕਟ ਦੀਆਂ ਉਹ ਸਤਰਾਂ ਪੇਸ਼ ਕਰਦੇ ਹਾਂ, ਜੋ ਕਿ ਕਿਸੇ ਗੁਰਪਾਲ ਸਿੰਘ ਨਾਮੀ ਲੇਖਕ ਨੇ, "ਭਾਈ ਕਾਨ੍ਹ ਸਿੰਘ ਜੀ ਦੀ ਭੁਲਾਂ ਦੀ ਪੜਤਾਲ" ਦੇ ਸਿਰਲੇਖ ਹੇਠ ਲਿਖੀਆਂ ਹਨ, ਇਨ੍ਹਾਂ ਸਤਰਾਂ ਤੋਂ ਪਤਾ ਲਗੇਗਾ ਕਿ ਖਾਲਸਾ ਸਮਾਚਾਰ ਦਾ ਮਤ ਰਖਣ ਵਾਲੇ ਲੋਕ ਵੀ ਭਾਈ ਸਾਹਿਬ ਦੇ ਬਿਆਨ ਨੂੰ ਤਸੱਲੀ ਬਖਸ਼ ਨਹੀਂ ਸਮਝਦੇ।

(੧) ਪਹਿਲੀ ਗੱਲ ਹੈ ਬਾਬਾ ਅਜਾਪਾਲ ਸਿੰਘ ਜੀ ਦਾ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਛਕਨਾ, ਅਰ ਉਨ੍ਹਾਂ ਨੂੰ ਆਪਣਾਂ ਗੁਰੂ ਸਮਝਣਾਂ ਇਸ ਬਾਬਤ ਪੂਰਵ ਉਕਤ ਟ੍ਰੈਕਟ ਦੇ ਪੰਨ੍ਹਾਂ ੧੭ ਤੇ ਇਉਂ ਲਿਖਿਆ ਹੈ: - 'ਭਾਈ ਸਾਹਿਬ ਦਸਦੇ ਹਨ ਕਿ ਸੰ: ੧੯੧੧ ਤੋਂ ਪਹਿਲਾਂ ਦਾ ਕੋਈ ਪ੍ਰਸੰਗ ਮੇਰੀ ਨੋਟਬੁਕ ਵਿਚ ਨਹੀਂ ਹੈ, ਤਾਂ ਭਾਈ ਸਾਹਿਬ ਏਹ ਦਸਣ, ਕਿ ਫਿਰ ਉਨ੍ਹਾਂ ਨੂੰ ਇਹ ਕਿਸ ਤਰ੍ਹਾਂ ਪਤਾ ਲਗ ਗਿਆ, ਬਾਬਾ ਅਜਾਪਾਲ ਸਿੰਘ ਨੇ ਦਸਮ ਪਾਤਸ਼ਾਹ ਤੋਂ ਅੰਮ੍ਰਿਤ ਛਕਿਆ, ਅਤੇ ਉਮਰ ਦਾ ਵੱਡਾ ਹਿੱਸਾ ਉਨ੍ਹਾਂ ਨਾਲ ਰਹਿ ਕੇ ਬਿਤਾਇਆ?" ਅਗੇ ਸਫਾ ੧੮-੧੯ ਵਿਚ ਲਿਖਿਆ ਹੈ ਕਿ:- (ਭਾਈ ਕਾਨ੍ਹ ਸਿੰਘ ਜੀ ਨੇ) ਫਿਰ ਦਸਿਆ ਹੈ ਕਿ "ਗੁਰੂ ਸਿੰਘ ਜੀ ਸ਼ਬਦ ਤ੍ਰਿਤੀਯਾ ਪੁਰਖ ਅਰਥਾਤ ਦਸਮੇਸ ਜੀ ਲਈ ਵਰਤਦੇ ਸਨ। ਭਾਈ ਸਾਹਿਬ ਲਾਇਲਪੁਰ ਵਾਲੇ ਐਲਾਨ ਵਿਚ ਇਸ ਦਲੀਲ ਨੂੰ ਅਪਨੇ ਪੱਖ ਵਿਚ ਵਰਤਦੇ ਹਨ। ਦੂਜੇ ਪਾਸੇ ਜੇ ਗੁਰੂ ਸਾਹਿਬ ਜੀ ਨੂੰ ਗੁਪਤ ਰੀਤ ਨਾਲ ਬਾਬੇ ਅਜਾਪਾਲ ਸਿਘ ਦੇ ਨਾਮ ਹੇਠ ਰਹਿਣਾ ਮੰਨ ਲਿਆ ਜਾਵੇ, ਤਾਂ ਆਪਣੇ ਆਪ ਨੂੰ ਛੁਪਾਨ ਲਈ "ਗੁਰੂ ਸਿੰਘ ਜੀ" ਨੂੰ ਤ੍ਰਿਤੀਯਾ ਪੁਰਖ ਅਰਥਾਤ ਦਸਮੇਸ ਜੀ ਲਈ ਵਰਤਣ ਤੋਂ ਬਿਨਾਂ ਹੋਰ ਕੋਈ ਤਰੀਕਾ ਹੀ ਨਹੀਂ ਹੋ ਸਕਦਾ। ਜੇ ਉਨ੍ਹਾਂ ਨੇ ਛਿਪ ਕੇ ਰਹਿਣਾਂ ਹੈ, ਉਹ ਇਹ ਕਿਸਤਰਾਂ ਕਹਿ ਸਕਦੇ ਸਨ, ਕਿ ਮੈਂ ਦਸਮ ਗੁਰੂ ਹਾਂ, ਉਨ੍ਹਾਂ ਨੇ ਗੁਰੂ ਸ਼ਬਦ ਤ੍ਰਿਤੀਜਾ ਪੁਰਖ ਲਈ ਹੀ ਵਰਤਣਾਂ ਹੈ।

(੨) ਇਸ ਤੋਂ ਪਿਛੋਂ ਛਪਿਆ "ਮਹਾਨਕੋਸ਼ ਇਸ ਵਿਚ ਵੀ ਬਾਬਾ ਅਜਾਪਾਲ ਸਿੰਘ ਦਾ ਦਸਮ ਪਾਤਸ਼ਾਹ ਤੋਂ ਅੰਮ੍ਰਿਤ ਛਕਣ ਵਾਲਾ ਨੋਟ ਨਹੀਂ ਲਿਖਿਆ, ਹਾਲਾਂ ਕਿ ਕਈ ਸਾਲ ਇਸ ਸਬੰਧੀ ਪ੍ਰੈਸ ਵਿਚ ਝਗੜਾ ਛਿੜਿਆ ਰਿਹਾ ਹੈ। ਹੁਣ ਕੇਹੜਾ ਮੂਰਖ ਹੈ, ਜੋ ਇਹ ਮੰਨ ਲਵੇ ਕਿ ਇਸ ਵਿਚੋਂ ਵੀ ਸੁਭਾਵਕ ਰਹਿ ਗਿਆ? ਉਪਰ ਦਿੱਤੀ ਵਿਚਾਰ ਤੋਂ ਇਹ ਨਿਰਸੰਦੇਹ ਸਾਬਤ ਹੋ ਗਿਆ ਹੈ, ਕਿ ਭਾਈ ਸਾਹਿਬ ੧੯੧੬ ਤੋਂ ਲੈ ਕੇ ਸੰ: ੧੯੩੩ ਤਕ ਬਾਬਾ ਅਜਾਪਾਲ ਸਿੰਘ ਦਾ ਦਸਮ ਪਾਤਸ਼ਾਹ ਹੋਣ ਦਾ ਵਿੰਗੇ ਤੇ ਟੇਢੇ ਤਰੀਕੇ ਨਾਲ ਲੁਕ ਛਪ ਕੇ ਪ੍ਰਚਾਰ ਕਰਦੇ ਅਤੇ ਕਰਵਾਂਦੇ ਰਹੇ ਹਨ। ਹੁਣ ਜਦ ਮੇਰੇ ਟ੍ਰੈਕਟ ਦੀ ਬਿਨਾ ਤੇ ਲਾਇਲਪੁਰ

ਦੇ ਸਿੰਘਾਂ ਦੇ ਪੁਛਣ ਤੇ ਬਚਾਉ ਦਾ ਕੋਈ ਰਾਹ ਨਹੀਂ ਲੱਭਾ ਤਾ ਲਾਇਲਪੁਰ ਐਲਾਨ ਕਰਨਾ ਪਿਆ (ਪੰਨਾ ੧੯) ਕਿ ਪਹਿਲੀ ਐਡੀਸ਼ਨ ਵਾਲੇ ਲਫ਼ਜ਼ ਸੁਭਾਵਕ ਰਹਿ ਗਏ ਹਨ, ਜਿਸਨੇ ਭਾਈ ਸਾਹਿਬ ਦਾ ਰਹਿੰਦਾ ਖੂੰਹਦਾ ਸਤਕਾਰ ਭੀ ਵਿਦਵਾਨਾਂ ਦੀਆਂ ਨਜ਼ਰਾਂ ਵਿਚ ਮਲੀਆ ਮੇਟ ਕਰ ਦਿੱਤਾ ਹੈ। ਮੈਂ ਭਾਈ ਸਾਹਿਬ ਨੂੰ ਚੈਲੰਜ ਕਰਦਾ ਹਾਂ, ਕਿ ਉਹ ਕਿਸੇ ਪ੍ਰਸਿਧ ਵਿਦਵਾਨ ਦੀ ਰਾਇ ਲੈ ਕੇ ਦੇਖਣ, ਤਾਂ ਪਤਾ ਲਗ ਜਾਵੇਗਾ ਕਿ ਉਨ੍ਹਾਂ ਦਾ ਲਾਇਲਪੁਰ ਵਾਲਾ ਐਲਾਨ ਬਿਲਕੁਲ ਹੀ ਤਸੱਲੀ ਬਖਸ਼ ਨਹੀਂ ਹੈ। ਉਪਰ ਦਿੱਤੀ ਵਿਚਾਰ ਦੇ ਹੁੰਦਿਆਂ ਜੇ ਭਾਈ ਸਾਹਿਬ ਦੇ ਸ਼ਰਧਾਲੂ ਅਖਬਾਰ ਭਾਈ ਸਾਹਿਬ ਦੀ ਸਚਾਈ ਤੇ ਵਿਦਵਤਾ ਦਾ ਰੌਲਾ ਪਾਈ ਜਾਣ, ਤਾਂ ਉਨ੍ਹਾਂ ਅਖਬਾਰਾਂ ਦੇ ਐਡੀਟਰ ਬੜੀ ਨੀਵੀਂ ਸਮਝ ਦੇ ਆਦਮੀ ਕਹੇ ਜਾ ਸਕਦੇ ਹਨ। ਕੀ ਭਾਈ ਸਾਹਿਬ ਉਪਰ ਦਿੱਤੀ ਵਿਚਾਰ ਦੀ ਤਰਦੀਦ ਕਰ ਸਕਦੇ ਹਨ?" (ਪੰਨਾ ੨੦)

ਉਪਰ ਲਿਖੀਆਂ ਸਤਰਾਂ (ਜੋ ਕਿ ਸਾਡੇ ਵਲੋਂ ਨਹੀਂ, ਸਗੋਂ ਸਾਡੇ ਵਿਪੱਖੀ ਸਿਧਾਂਤ ਦੇ ਕਿਸੇ, ਖਾਸ ਲੇਖਕ ਵਲੋਂ ਲਿਖੀਆਂ ਗਈਆਂ ਹਨ) ਤੋਂ ਇਹ ਸਿੱਧ ਹੈ, ਕਿ ਭਾਈ ਕਾਨ੍ਹ ਸਿੰਘ ਜੀ ਦਾ ਲਾਇਲਪੁਰ ਵਾਲਾ ਬਿਆਨ ਕੌਡੀ ਜਿਨਾਂ ਮੁਲ ਵੀ ਨਹੀਂ ਰਖਦਾ।

ਖਾਲਸਾ ਸਮਾਚਾਰ ਵਿਚ ਲਿਖਿਆ ਹੈ ਕਿ ਦਸਖਤ ਕਰਨ ਲਗਿਆਂ ਭਾਈ ਸਾਹਿਬ ਦੇ ਹੱਥ ਕੰਬਦੇ ਸਨ। ਇਸਦਾ ਕਾਰਣ ਉਹ ਆਪਦਾ ਬੁਢੇਪਾ ਦਸਦੇ ਹਨ ਪ੍ਰੰਤੂ ਕੇਹੜਾ ਸਮਝ ਵਾਲਾ ਏਸ ਗੱਲ ਨੂੰ ਮੰਨੇਗਾ ਕਿ ਉਹ ਬਜੁਰਗ ਜੇਹੜਾ ਅਜੇ ਦੀਵਾਨਾਂ ਵਿਚ ਖਲੋਕੇ ਘੰਟਾ ਘੰਟਾ ਤਕਰੀਰ ਕਰ ਸਕਦਾ ਹੈ, ਜਿਸਦਾ ਸੁਸਥ ਅਜੇ ਬਿਲਕੁਲ ਠੀਕ ਹੈ, ਜੋ ਨਾਭੇ ਤੋਂ ਚਲਕੇ ਲਾਇਲਪੁਰ ਦੇ ਦੀਵਾਨ ਦੀ ਪ੍ਰਧਾਨਗੀ ਦੀ ਸੇਵਾ ਨਿਬਾਹ ਸਕਦਾ ਹੈ, ਅਤੇ ਅਜੇ ਤਕ ਜਿਸ ਦੇ ਜਿਮੇਂ ਲਿਖਤੀ ਸਾਹਿਤ ਸੇਵਾ ਦਾ ਕਿਸੇ ਯੋਗ ਮੁਸੰਨਫ ਨਾਲੋਂ ਘਟ ਕੰਮ ਨਹੀਂ ਹੈ, ਉਸਦੇ ਇਕ ਕਾਗਜ਼ ਪਰ ਦਸਖਤ ਕਰਨ ਲਗਿਆਂ ਹੱਥ ਕੰਬ ਗਏ। ਅਸਲੀ ਗੱਲ ਤਾਂ ਸਾਫ ਹੈ, ਕਿ ਭਾਈ ਸਾਹਿਬ ਦਸਖਤ ਕਰਨਾਂ ਜ਼ਮੀਰ ਦੇ ਵਿਰੁਧ ਸਮਝਦੇ ਸਨ, ਪਰ ਸਿੰਘ-ਸਭਾ ਦੇ ਬੜੇ ਬੜੇ ਮੁਖੀ ਮਜ਼ਬੂਰ ਕਰ ਰਹੇ ਸਨ, ਏਸ ਲਈ ਲਿਖਣ ਲਗਿਆਂ ਹੱਥ ਤਾ ਕੰਬਣੇ ਹੀ ਸਨ ਕਿਉਂਕਿ 'ਪਾਪ ਦੀ ਵਹੀ ਤੇ ਜੂ ਸਹੀ ਪਾਣ ਲਗੇ ਸਨ' ਉਤਲੀਆਂ ਸਤਰਾਂ ਦੁਆਰਾ ਸਪਸ਼ਟ ਹੈ ਕਿ ਭਾਈ ਸਾਹਿਬ ਦੇ ਜਿਸ ਐਲਾਨ ਦੀ ਖਾਲਸਾ ਸਮਾਚਾਰ ਨੇ ਅਪਣਾਂ ਪਖ ਸਿਧ ਕਰਨ ਲਈ ਓਟ ਤੱਕੀ ਹੈ। ਉਹ ਐਲਾਨ ਵਿਦਿਵਤ ਤਬਕੇ ਦੇ ਲੋਕਾਂ ਵਾਸਤੇ ਨਾ-ਤਸੱਲੀ ਬਖਸ਼ ਹੈ।

# ਗੁਰੂ ਪਦ ਲੱਖਣ

## (ਪ੍ਰਕਰਣ ੭)

ਬਸੰਤ ਨੰਬਰ ਵਾਲੇ ਲੇਖ ਵਿਚ 'ਗੁਰੂ ਪਦ' ਦਾ ਲੱਖਣ ਬਹੁਤ ਹੀ ਸੰਖੇਪ ਲਿਖਿਆ ਗਿਆ ਸੀ, ਏਸ ਲਈ ਏਸ ਪ੍ਰਕਰਣ ਵਿਚ ਏਸ ਵਿਸ਼ਜ ਤੇ ਜ਼ਰਾ ਖੁਲ੍ਹਾ ਵਿਚਾਰ ਕੀਤਾ ਜਾਂਦਾ ਹੈ। ਸ੍ਰੀ ਗ੍ਰੰਥ ਸਾਹਿਬ ਵਿਚ 'ਗੁਰੂ' 'ਸਤਿਗੁਰੂ – 'ਗੁਰ' – 'ਸਤਿਗੁਰ' – 'ਸਾਧੂ ਸਤਿਗੁਰੂ' – 'ਸੰਤ ਸਤਿਗੁਰ' ਆਦਿਕ ਸ਼ਬਦਾਂ ਨੂੰ ਇਕ ਹੀ ਅਰਥਾਂ ਵਿੱਚ–ਵਰਤਿਆ ਗਿਆ ਹੈ। ਸਾਧੂ, ਸੰਤ, ਗਯਾਨੀ, ਅਤੇ ਬ੍ਰਹਮ ਗਯਾਨੀ ਸ਼ਬਦ ਵੀ ਕਈ ਜਗਾ 'ਗੁਰੂ' ਯਾ 'ਸਤਿਗੁਰੂ' ਦੇ ਵਾਚਕ ਹਨ, ਪ੍ਰੰਤੂ ਕਈ ਥਾਈਂ ਏਹ ਜਗਜਾਸੂਆਂ ਅਤੇ ਸਾਧਕਾਂ ਦੇ ਅਰਥ ਵਿੱਚ ਵੀ ਵਰਤੇ ਗਏ ਹਨ :–

*"ਮੇਰਾ ਮਨੁ ਸਾਧ ਜਨਾਂ ਮਿਲਿ ਹਰਿਆ।।*
*ਹਉ ਬਲਿ ਬਲਿ ਬਲਿ ਬਲਿ ਸਾਧ ਜਨਾਂ ਕਉ*
*ਮਿਲਿ ਸੰਗਤਿ ਪਾਰਿ ਉਤਰਿਆ।। ੧।। ਰਹਾਉ।।*
*ਹਰਿ ਹਰਿ ਕ੍ਰਿਪਾ ਕਰਹੁ ਪ੍ਰਭ ਅਪਨੀ ਹਮ ਸਾਧ ਜਨਾ ਪਗ ਪਰਿਆ।।*
*ਧਨੁ ਧਨੁ ਸਾਧ ਜਿਨ ਹਰਿ ਪ੍ਰਭੁ ਜਾਨਿਆ ਮਿਲਿ ਸਾਧੂ ਪਤਿਤ ਉਧਰਿਆ।। ੧।।*
*ਮਨੂਆ ਚਲੈ ਚਲੈ ਬਹੁ ਬਹੁ ਬਿਧਿ ਮਿਲਿ ਸਾਧੂ ਵਸਗਤਿ ਕਰਿਆ।।*
*ਜਿਉ ਜਲ ਤੰਤ ਪਸਾਰਿਓ ਬਧਕਿ ਗ੍ਰਸਿ ਮੀਨਾ ਵਸਗਤਿ ਪਰਿਆ।। ੨।।*
*ਹਰਿ ਕੇ ਸੰਤ ਸੰਤ ਭਲ ਨੀਕੇ ਮਿਲਿ ਸੰਤ ਜਨਾ ਮਲੁ ਲਹੀਆ।।*
*ਹਉਮੈ ਦੁਰਤੁ ਗਇਆ ਸਭ ਨੀਕਰਿ ਜਿਉ ਸਾਬੁਨਿ ਕਾਪਰੁ ਕਰਿਆ।। ੩।।*
*ਮਸਤਕਿ ਲਿਲਾਟਿ ਲਿਖਿਆ ਧੁਰਿ ਠਾਕੁਰਿ ਗੁਰ ਸਤਿਗੁਰ ਚਰਨ ਉਰਧਰਿਆ।।*
*ਸਭ ਦਾਲਦੁ ਦੂਖ ਭੰਜ ਪ੍ਰਭੁ ਪਾਇਆ ਜਨ ਨਾਨਕ ਨਾਮਿ ਉਧਰਿਆ।। ੪।। ੧।।*

*–(ਕਾਨੜਾ ਮਹਲਾ ੪ ਪੰਨਾ ੧੨੯੪)*

ਏਸ ਸ਼ਬਦ ਵਿੱਚ ਸਾਧ, ਸੰਤ, ਗੁਰ, ਤੇ ਸਤਿਗੁਰ ਸ਼ਬਦਾਂ ਦਾ ਵਰਤਾਉ, ਸਮਾਨ ਅਰਥਾਤ ਇੱਕ ਹੀ ਅਰਥਾਂ ਵਿਚ ਕੀਤਾ ਗਿਆ ਹੈ।

**ਸੰਤ ਗੁਰੂ ਭੇਦ:–**

*"ਖਟ ਕਰਮ ਕਿਰਿਆ ਕਰਿ ਬਹੁ ਬਹੁ ਬਿਸਥਾਰ*
*ਸਿਧ ਸਾਧਿਕ ਜੋਗੀਆ ਕਰਿ ਜਟ ਜਟਾ ਜਟ ਜਾਟ।।*
*ਕਰਿ ਭੇਖ ਨ ਪਾਈਐ ਹਰਿ ਬ੍ਰਹਮ ਜੋਗੁ ਹਰਿ ਪਾਈਐ*
*ਸਤਿ ਸੰਗਤੀ* ***ਉਪਦੇਸਿ ਗੁਰੂ ਗੁਰ ਸੰਤ ਜਨਾ*** *ਖੋਲਿ ਖੋਲਿ ਕਪਾਟ।।*

*(ਕਾਨੜਾ ਮਹਲਾ ੪ ਪੰਨਾ ੧੨੯੭)*

ਪੁਨਾ:–

*"ਜਿਉ ਕਾਸਟ ਸੰਗਿ ਲੋਹਾ ਬਹੁ ਤਰਤਾ*
*ਤਿਉ ਪਾਪੀ ਸੰਗਿ ਤਰੇ ਸਾਧ ਸਾਧ ਸੰਗਤੀ ਗੁਰ ਸਤਿਗੁਰ ਗੁਰ ਸਾਧੋ।।*
*ਚਾਰ ਬਰਨ ਚਾਰਿ ਆਸ੍ਰਮ ਹੈ ਕੋਈ ਮਿਲੈ ਗੁਰੂ ਗੁਰ ਨਾਨਕ*

*ਸੋ ਆਪਿ ਤਰੈ ਕੁਲ ਸਗਲ ਤਰਾਧੌ"।। (ਕਾਨੜਾ ਮਹਲਾ ੪ ਪੰਨਾ ੧੨੯੭)*
*"ਮੇਰਾ ਮਨੁ ਸੰਤ ਜਨਾ ਪਗ ਰੇਨ।।*
*ਹਰਿ ਹਰਿ ਕਥਾ ਸੁਨੀ ਮਿਲਿ ਸੰਗਤਿ ਮਨੁ ਕੋਰਾ ਹਰਿ ਰੰਗ ਭੇਨ।। ੧।। ਰਹਾਉ।।*
*ਹਮ ਅਚਿਤ ਅਚੇਤ ਨ ਜਾਨਹਿ ਗਤਿ ਮਿਤਿ ਗੁਰ ਕੀਏ ਸੁਚਿਤ ਚਿਤੇਨ।।*
*ਪ੍ਰਭਿ ਦੀਨ ਦਇਆਲ ਕੀਓ ਅੰਗੀਕ੍ਰਿਤ ਮਨਿ ਹਰਿ ਹਰਿ ਨਾਮੁ ਜਪੇਨ।। ੧।।*
*ਹਰਿ ਕੇ ਸੰਤ ਮਿਲਹਿ ਮਨ ਪ੍ਰੀਤਮ ਕਟਿ ਦੇਵਊ ਹੀਅਰਾ ਤੇਨ।।*
***ਹਰਿ ਕੇ ਸੰਤ ਮਿਲੇ** ਹਰਿ ਮਿਲਿਆ ਹਮ ਕੀਏ ਪਤਿਤ ਪਵੇਨ।।"*
*(ਕਾਨੜਾ ਮਹਲਾ ੪ ਪੰਨਾ ੧੨੯੪)*

**ਸੰਤ ਤੇ ਬ੍ਰਹਮ-ਗਜਾਨੀ**

"ਸੰਤ" ਪਦ ਦਾ ਜਗਜਾਸੂ, ਅਤੇ "ਬ੍ਰਹਮ ਗਿਯਾਨੀ" ਦਾ ਗੁਰੂ ਦੇ ਅਰਥਾਂ ਵਿਚ ਵਰਤਾਉ ਏਸ ਗੁਰਵਾਕ ਦੁਆਰਾ ਸਿੱਧ ਹੈ:-

*ਖੋਜਹੁ ਸੰਤਹੁ ਹਰਿ ਬ੍ਰਹਮ ਗਿਆਨੀ।।*
*ਬਿਸਮਨ ਬਿਸਮ ਭਏ ਬਿਸਮਾਦਾ*
*ਪਰਮ ਗਤਿ ਪਾਵਹਿ ਹਰਿ ਸਿਮਰਿ ਪਰਾਨੀ।। (ਰਾਮਕਲੀ ਮਹਲਾ ੫ ਪੰਨਾ ੮੯੩)*

**ਮਹਾ ਪੁਰਖ,-**

*"ਦੂਖ ਗਇਆ ਸਭੁ ਰੋਗੁ ਗਇਆ।।*
*ਪ੍ਰਭ ਕੀ ਆਗਿਆ ਮਨ ਮਹਿ ਮਾਨੀ*
*ਮਹਾ ਪੁਰਖ ਕਾ ਸੰਗੁ ਭਇਆ।।" -(ਰਾਮਕਲੀ ਮਹਲਾ ੫ ਪੰਨਾ ੮੯੩)*

ਏਥੇ "ਮਹਾ ਪੁਰਖ" ਪਦ ਗੁਰੂ ਦੇ ਅਰਥਾਂ ਵਿਚ ਲਿਆ ਗਿਆ ਹੈ।

**ਸੰਤ ਗੁਰੂ,**

*"ਹਰਿ ਕਾ ਮਾਰਗੁ ਗੁਰ ਸੰਤਿ ਬਤਾਇਓ ਗੁਰਿ ਚਾਲ ਦਿਖਾਈ ਹਰਿ ਚਾਲ"।।*

**ਭਗਤੁ ਸਤਿਗੁਰੁ,-**

*"ਭਗਤੁ ਸਤਿਗੁਰੁ ਪੁਰਖੁ ਸੋਈ ਜਿਸੁ ਹਰਿ ਪ੍ਰਭ ਭਾਣਾ ਭਾਵਏ।।*
*ਆਨੰਦ ਅਨਹਦ ਵਜਹਿ ਵਾਜੇ ਹਰਿ ਆਪਿ ਗਲਿ ਮੇਲਾਵਏ"।।*
*(ਰਾਮਕਲੀ ਸਦੁ ਪੰਨਾ ੯੨੩)*

ਪੂਰਵੋਕਤ ਗੁਰ ਵਾਕਾਂ ਦੁਆਰਾ ਸਿੱਧ ਹੈ, ਕਿ ਸ੍ਰੀ ਗ੍ਰੰਥ ਸਾਹਿਬ ਵਿਚ ਗੁਰੂ, ਸਤਿਗੁਰੂ, ਸੰਤ, ਸਾਧੂ, ਆਦਿਕ ਸ਼ਬਦ ਇਕੱਲੇ ਇਕੱਲੇ ਵੀ ਅਤੇ ਸੰਤ, ਸਾਧੂ ਆਦਿਕ ਸ਼ਬਦ 'ਗੁਰੂ' ਅਥਵਾ 'ਸਤਿਗੁਰੂ' ਸ਼ਬਦਾਂ ਨਾਲ ਮਿਲਕੇ ਵੀ 'ਗੁਰੂ' ਪਦ ਦੇ ਵਾਚਕ ਹਨ। ਏਸ ਵਾਸਤੇ ਗੁਰੂ ਪਦ ਲੱਖਣ ਦੀ ਵਿਚਾਰ ਸ਼ੁਰੂ ਕਰਨ ਲਗਿਆਂ ਪਹਿਲੋਂ ਏਸ ਅਭੇਦਤਾ ਦਾ ਵਰਨਨ ਕਰਨਾਂ ਜ਼ਰੂਰੀ ਸਮਝਿਆ ਗਿਆ ਹੈ।

**ਪ੍ਰਤੱਖ-ਅਪ੍ਰਤੱਖ**

ਪ੍ਰਤੱਖ ਦਾ ਅਰਥ ਹੈ, ਪ੍ਰਗਟ ਤੇ ਉਸਨੂੰ ਨੇਤ੍ਰਾਂ ਕਰਕੇ ਵੇਖ ਸਕੀਦਾ ਹੈ, - *ਨੇਤ੍ਰੀ ਸਤਿਗੁਰ ਪੇਖਨਾ।*। ਅਪ੍ਰਤਖ ਦਾ ਅਰਥ ਹੈ ਗੁਪਤ ਅਤੇ ਉਸ ਦਾ ਦਰਸ਼ਨ ਸਾਖਯਾਤ ਨਹੀਂ ਹੋ ਸਕਦਾ। ਇਕੋ ਹੀ ਵਯਕਤੀ ਅਪਨੇ ਜੀਵਨ ਦੇ ਅੰਤਮ ਸਾਹ ਤਕ ਪ੍ਰਤੱਖ ਹੈ ਅਤੇ ਸਰੀਰ ਤਯਾਗ ਦੇਣ ਦੇ ਪਿਛੋਂ ਅਪ੍ਰਤਖ। ਜੈਸੇ ਸ੍ਰੀ ਸਤਿਗੁਰੂ ਨਾਨਕ ਦੇਵ ਜੋਤੀ ਜੋਤ ਸਮਾਨ ਤੋਂ ਪਹਿਲੋਂ ਪ੍ਰਤਖ ਰਹੇ, ਅਤੇ ਪਿਛੋਂ ਆਪ ਅਪ੍ਰਤੱਖ ਹੋ ਗਏ ਅਰ ਸ੍ਰੀ ਗੁਰੂ ਅੰਗਦ ਦੇਵ ਪ੍ਰਤਖ ਸਤਿਗੁਰ ਹੋਏ।। ਆਪ ਦੇ ਜੋਤੀ ਜੋਤ ਸਮਾਣ ਤੋਂ ਪਿਛੋਂ ਆਪ ਅਪ੍ਰਤੱਖ ਅਤੇ ਸ੍ਰੀ ਗੁਰੂ ਅਮਰਦਾਸ ਸਾਹਿਬ ਪ੍ਰਤੱਖ ਸਤਿਗੁਰ ਹੋਏ।। ਏਸੇ ਤਰ੍ਹਾਂ ਅਗਲਾ

ਸਿਲਸਲਾ ਵੀ ਸਮਝ ਲੈਣਾ ਚਾਹੀਦਾਂ ਹੈ। **'ਪ੍ਰਤਖ ਗੁਰੂ ਨਿਸਤਾਰੇ'** ਗੁਰਵਾਕ ਦਾ ਅਰਥ ਸਪਸ਼ਟ ਹੈ, ਕਿ "ਪ੍ਰਤੱਖ ਗੁਰੂ" ਸਿਖ ਦਾ ਨਿਸਤਾਰਾ ਕਰਦਾ ਹੈ। ਇਕ ਤੋਂ ਪਿਛੋਂ ਦੂਜੇ ਵਯਕਤੀ ਨੂੰ ਗੁਰਿਆਈ ਮਿਲਨ ਵਿਚ ਏਹੋ ਹੀ ਵਸ਼ੇਸ਼ ਕਾਰਣ ਹੈ। ਜੇ ਪ੍ਰਤਖ ਸਤਿਗੁਰ ਤੋਂ ਬਿਨਾਂ ਵੀ ਨਿਸਤਾਰੇ ਦਾ ਕੋਈ ਵਸੀਲਾ ਬਣ ਸਕਦਾ ਤਾਂ ਗੁਰੂ ਨਾਨਕ ਤੋਂ ਪਹਿਲੋਂ ਸਤਿਜੁਗ ਤ੍ਰੇਤਾ ਆਦਿ ਜੁਗਾਂ ਵਿਚ ਸਤਿਗੁਰ ਹੋ ਚੁਕੇ ਸਨ ਸ੍ਰਿਸ਼ਟੀ ਦੇ ਅੰਤ ਤਕ ਉਨਾਂ ਦੁਆਰਾ ਹੀ ਨਿਸਤਾਰਾ ਹੋ ਸਕਦਾ, ਅਤੇ ਏਸ ਸੂਰਤ ਵਿਚ ਗੁਰੂ ਨਾਨਕ ਜੀ ਦੀ ਵੀ ਕੋਈ ਲੋੜ ਨਾਂ ਰਹਿੰਦੀ। ਪ੍ਰੰਤੂ ਨਿਯਮ ਏਹ ਨਹੀਂ ਹੈ। ਏਸ ਵਾਸਤੇ ਫੀ ਜਮਾਨਾ ਪ੍ਰਤਖ ਗੁਰੂ ਦੀ ਲੋੜ ਨੂੰ ਵਸ਼ੇਸ਼ ਰੂਪ ਵਿਚ ਅੰਗੀਕਾਰ ਕੀਤਾ ਗਿਆ ਹੈ। ਜੇ ਗੁਰੂ ਨਾਨਕ ਤੋਂ ਪਹਿਲੇ ਸਿਲ-ਸਿਲੇ ਨੂੰ ਏਸ ਵਿਚਾਰ ਤੋਂ ਵਖਰਾ ਵੀ ਰਹਿਣ ਦਿਤਾ ਜਾਵੇ, ਤਾਂ ਉਨਾਂ ਦੇ ਪਿਛੋਂ ਉਨਾਂ ਦੇ ਗਦੀ ਨਸ਼ੀਨ ਪ੍ਰਤਖ ਸਤਿਗੁਰਾਂ ਦੀ ਯਕੇ ਬਾਦ ਦੀਗਰੇ ਕੋਈ ਜ਼ਰੂਰਤ ਨਹੀਂ ਸੀ। ਕੇਵਲ ਇਕੋ ਪਾਤਸ਼ਾਹੀ ਸ੍ਰਿਸ਼ਟੀ ਦੇ ਅੰਤ ਤਕ ਕਾਫੀ ਸੀ ਅਰ ਸਾਰੇ ਜਗਤ ਨੂੰ ਸਾਰਿਆਂ ਜਮਾਨਿਆਂ ਵਿਚ ਓਹ ਰੂਹਾਨੀ ਖੁਰਾਕ ਨਾਲ ਸੰਤੁਸ਼ਟ ਕਰ ਸਕਦੀ ਸੀ। ਪਰ ਸਿਧਾਂਤ ਸੀ। **'ਪ੍ਰਤਖ ਗੁਰੂ ਨਿਸਤਾਰੇ'** ਏਸ ਵਾਸਤੇ ਹਰ ਸਮੇਂ ਪ੍ਰਤਖ ਗੁਰੂ ਦੀ ਲੋੜ ਨੂੰ ਮੁਖ ਰਖਣ ਦੇ ਵਿਚਾਰ ਨਾਲ ਹੀ ਗਦੀ ਦਾ ਸਿਲਸਿਲਾ ਜਾਰੀ ਕੀਤਾ ਗਿਆ ਸੀ। ਸੋ ਜਗਯਾਸੂ (ਸਿਖ) ਦਾ ਫਰਜ ਹੈ, ਕਿ ਓਹ ਅਪ੍ਰਤਖ ਗੁਰੂਆਂ ਦੀ ਆਗਿਆ ਅਨੁਸਾਰ ਸਮੇਂ ਦੇ ਪ੍ਰਤੱਖ ਸਤਿਗੁਰੂ ਦੇ ਚਰਣ ਕਮਲਾਂ ਦਾ ਆਸਰਾ ਗ੍ਰਹਿਨ ਕਰੇ ਅਤੇ ਸਦਾ ਹੀ ਉਨਾਂ ਦੇ ਸਨਮੁਖ ਰਹੇ ਕਿਉਂਕਿ ਜੇਹੜੇ ਸਿਖ ਸਮੇਂ ਦੇ ਪ੍ਰਤਖ ਗੁਰੂ ਤੋਂ ਬੇਮੁਖ ਹੋਕੇ ਵਿਛੜ ਜਾਂਦੇ ਹਨ, ਉਨ੍ਹਾਂ ਨੂੰ ਪ੍ਰਮੇਸਰ ਕਿਧਰੇ ਵੀ ਢੋਈ ਨਹੀਂ ਦਿੰਦਾ –

*"ਹੋਦੈ ਪ੍ਰਤਖਿ ਗੁਰੂ ਜੋ ਵਿਛੜੈ ਤਿਨ ਕਉ ਦਰਿ ਢੋਈ ਨਾਹੀ"*

*(ਗਉੜੀ ਦੀ ਵਾਰ ਮ: ੪ ਪਉੜੀ ੧੫ ਦੂਜੇ ਸਲੋਕ ਦੀ ਪਹਿਲੀ ਤੁਕ)*

ਜਿਨਾਂ ਨੂੰ ਪ੍ਰਤਖ ਗੁਰੂ ਤੇ ਪ੍ਰਤੀਤ ਨਹੀਂ ਬਝਦੀ ਉਨ੍ਹਾਂ ਨੂੰ ਕਦਾ-ਚਿਤ ਸ਼ਾਂਤੀ ਨਹੀਂ ਨਸੀਬ ਹੋ ਸਕਦੀ।

*"ਸਤਿਗੁਰ ਕੀ ਪਰਤੀਤ ਨ ਆਈਆ ਸਬਦਿ ਨ ਲਾਗੋ ਭਾਉ।।*
*ਓਸ ਨੂੰ ਸੁਖ ਨ ਉਪਜੈ ਭਾਵੈ ਸਉ ਗੇੜਾ ਆਵਉ ਜਾਉ।।"*

*(ਵਡਹੰਸ ਦੀ ਵਾਰ ਸਲੋਕ ਮਹਲਾ ੩)*

**ਹੋਰ ਦਲੀਲ**

ਗੁਰਬਾਣੀ ਵਿਚ ਸਿਖ ਵਾਸਤੇ ਸਤਿਗੁਰੂ ਦੀ ਸੇਵਾ ਕਰਣ ਦੀ ਵਸ਼ੇਸ਼ ਆਗਯਾ ਹੈ। ਜੈਸੇ ਇਸਨਾਨ ਕਰਾਨਾਂ, ਪਖਾ ਝਲਣਾ, ਚਰਣ ਧੋਣੇ ਅਤੇ ਚਰਨਾਂ ਤੇ ਨਮਸ਼ਕਾਰ।। ਏਹ ਸੇਵਾ ਧਰਮ ਸਿੱਖ ਦਾ ਪ੍ਰਤੱਖ ਗੁਰੂ ਦੇ ਚਰਣਾ ਵਿਚ ਹੀ ਨਿਭ ਸਕਦਾ ਹੈ,ਪ੍ਰੰਤੂ ਕੋਈ ਸਿੱਖ ਅਪ੍ਰਤਖ ਗੁਰੂ ਦੀ ਸੇਵਾ ਪ੍ਰਤੱਖ ਸਮਾਨ ਕਦੰਤ ਨਹੀਂ ਕਰ ਸਕਦਾ, —

*"ਧੰਨ ਧੰਨ ਸੋ ਗੁਰ ਸਿਖ ਕਹੀਐ ਜੋ ਸਤਿਗੁਰ ਚਰਣੀ ਜਾਇ ਪਇਆ।।*
*ਧੰਨ ਧੰਨੁ ਸੋ ਗੁਰ ਸਿਖ ਕਹੀਐ ਜਿਨਿ ਹਰਿ ਨਾਮਾ ਮੁਖ ਰਾਮ ਕਹਿਆ।।*
*ਧੰਨੁ ਧੰਨੁ ਸੋ ਗੁਰਸਿਖ ਕਹੀਐ ਜਿਨਿ **ਸਤਿਗੁਰ ਸੇਵਾ** ਕਰਿ ਹਰਿਨਾਮੁ ਲਇਆ।।*
*ਤਿਸ ਗੁਰਸਿਖ ਕਉ ਹਉ ਸਦਾ ਨਮਸਕਾਰੀ ਜੋ ਗੁਰ ਕੈ ਭਾਣੈ ਗੁਰਸਿਖ ਚਲਿਆ।।*

*(ਵਡਹੰਸ ਕੀ ਵਾਰ ਪਉੜੀ ੧੮)*

ਪੁਨਾ:-

*ਧਨੁ ਧਨੁ ਸਤਿ ਪੁਰਖ ਸਤਿਗੁਰੂ ਹਮਾਰਾ*
*ਜਿਤ ਮਿਲਿਐ ਹਮ ਕਉ ਸਾਂਤਿ ਆਈ।।*
*ਧਨੁ ਧਨੁ ਸਤਿ-ਪੁਰਖ ਸਤਿਗੁਰੂ ਹਮਾਰਾ*
*ਜਿਤ ਮਿਲਿਐ ਹਮ ਹਰਿ ਭਗਤਿ ਪਾਈ।।*

*ਧਨੁ ਧਨੁ ਹਰਿ ਭਗਤੁ ਸਤਿਗੁਰੂ ਹਮਾਰਾ*
***ਜਿਸ ਕੀ ਸੇਵਾ** ਤੇ ਹਮ ਹਰਿ ਨਾਮਿ ਲਿਵਲਾਈ।।*
*ਧਨੁ ਧਨੁ ਹਰਿ **ਗਿਆਨੀ ਸਤਿਗੁਰੂ** ਹਮਾਰਾ*
*ਜਿਨ ਵੈਰੀ ਮਿਤ੍ਰ ਹਮ ਕਉ ਸਭ ਸਮ ਦ੍ਰਿਸਟਿ ਦਿਖਾਈ।।*
*ਧਨੁ ਧਨੁ **ਸਤਿਗੁਰੂ ਮਿਤ੍ਰ** ਹਮਾਰਾ*
*ਜਿਨਿ ਹਰਿ ਨਾਮ ਸਿਉ ਹਮਾਰੀ ਪ੍ਰੀਤਿ ਬਨਾਈ।। (ਵਡਹੰਸ ਕੀ ਵਾਰ ਪਉੜੀ ੧੯)*

ਤਾਤਪ੍ਰਜ ਏਹ, ਕਿ ਸਿੱਖ ਦਾ ਸੇਵਾ ਧਰਮ ਪ੍ਰਤੱਖ ਗੁਰੂ ਦਾ ਮੁਥਾਜ ਹੈ। ਏਹੀ ਕਾਰਨ ਹੈ, ਕਿ ਸ੍ਰੀ ਗ੍ਰੰਥ ਸਾਹਿਬ ਵਿੱਚ "ਅਪਣੇ ਸਤਿਗੁਰੂ" ਅਰਥਾਤ ਪ੍ਰਤੱਖ ਸਤਿਗੁਰੂ ਦੀ ਮਹਿਮਾਂ ਪ੍ਰਧਾਨ ਰੂਪ ਵਿਖੇ ਵਰਨਨ ਕੀਤੀ ਗਈ ਹੈ ਏਥੋਂ ਤਕ ਕਿ ਪ੍ਰਤੱਖ ਗੁਰੂ ਦਾ ਦਰਸ਼ਨ ਅਰ ਸੇਵਾ ਕਰਨ ਵਾਲੇ ਗੁਰ ਸਿਖਾਂ ਨੂੰ ਵੀ ਧੰਨ ਧੰਨ ਆਖਿਆ ਗਿਆ ਹੈ, ਸੋ 'ਗੁਰੂ' ਪਦ ਦੇ ਜਿਨੇ ਲੱਖਣ ਵੀ ਉਤਲੀਆਂ ਸਤਰਾਂ ਵਿੱਚ ਗੁਰਬਾਣੀ ਦੁਆਰਾ ਵਰਨੇ ਗਏ ਹਨ ਸੋ ਸਾਰੇ ਹੀ ਮਾਨਸ ਮੂਰਤ ਅਰਥਾਤ ਪ੍ਰਤੱਖ ਮਾਨਸ ਮੂਰਤ 'ਸਤਿਗੁਰੂ' ਵਿਚ ਘਟਦੇ ਹਨ ਨਾਲ ਹੀ ਏਹ ਵੀ ਸਿੱਧ ਹੈ ਕਿ 'ਸਤਿਗੁਰ' ਬ੍ਰਹਮ ਗਿਆਨੀ ਹੁੰਦਾ ਹੈ, ਹਰੀ ਭਗਤ, ਹੁੰਦਾ ਹੈ।। 'ਬ੍ਰਹਮ ਗਜਾਨ' ਅਤੇ 'ਭਗਤੀ' ਸਪੰਨ ਵਜਕਤੀ ਮਾਨਸ ਮੂਰਤ ਹੀ ਹੋ ਸਕਦਾ ਹੈ।। ਤਾਂਤੇ ਜਗਜਾਸੂ ਰੂਪ ਪਪੀਹਾ ਬਿਨਾਂ ਪ੍ਰਤੱਖ ਗੁਰੂ ਨੂੰ ਮਿਲੇ ਭਾਵੇਂ ਕਿਨੀ ਵੀ ਪੁਕਾਰ ਕਰੇ (ਨਾਮ ਜਪੇ ਤੇ ਬਾਣੀ ਪੜ੍ਹੇ ਉਸਦੀ ਤ੍ਰਿਖਾ) ਆਤਮ ਜਗਜਾਸਾ ਨਵਿਰਤ ਨਹੀਂ ਹੋ ਸਕਦੀ ਪਰ ਜੇ ਉਸ ਨੂੰ **ਨਦਰੀ ਸਤਿਗੁਰ** ਅਰਥਾਤ ਗਜਾਨ ਦ੍ਰਿਸ਼ਟੀ ਵਾਲਾ ਮਹਾਪੁਰਖ ਮਿਲ ਜਾਵੇ ਤਾਂ ਮਨ ਦੇ ਸਾਰੇ ਵਿਕਾਰ ਨਸ਼ਟ ਹੋ ਜਾਂਦੇ ਹਨ ਅਤੇ ਹਿਰਦੇ ਵਿਚ ਪ੍ਰਮੇਸ਼ਰ ਦਾ ਸਾਖਯਾਤ ਹੋ ਜਾਂਦਾ ਹੈ।

*ਬਾਬੀਹਾ ਇਵ ਤੇਰੀ ਤਿਖਾ ਨ ਉਤਰੈ ਜੇ ਸਉ ਕਰਹਿ ਪੁਕਾਰ।।*
*ਨਦਰੀ ਸਤਿਗੁਰ ਪਾਈਅਹਿ ਨਦਰੀ ਉਪਜੈ ਪਿਆਰ।।*
*ਨਾਨਕ ਸਾਹਿਬ ਮਨ ਵਸੈ ਵਿਚਹੁ ਜਾਹਿ ਵਿਕਾਰ।।*
*(ਮਲਾਰ ਕੀ ਵਾਰ ਪਉੜੀ ੧੬ ਦਾ ਸਲੋਕ ੨)*

ਏਸ ਲਈ ਜਗਜਾਸੂ ਦਾ ਫ਼ਰਜ਼ ਪਹਿਲਾ ਇਹ ਹੈ ਕਿ ਉਹ **ਪ੍ਰਤੱਖ ਗੁਰੂ** ਦੀ ਢੂੰਢ ਵਿਚ ਲੀਨ ਹੋ ਜਾਵੇ, ਅਰ ਉਸਦੇ ਅੰਮ੍ਰਿਤ ਰੂਪ **ਉਪਦੇਸ਼** ਨਾਲ ਅਪਣੇ ਸੰਸਿਆਂ ਨੂੰ ਨਵਿਰਤ ਕਰ ਸ਼ਾਂਤਿ ਚਿੱਤ ਅਵਸਥਾ ਨੂੰ ਪ੍ਰਾਪਤ ਕਰੇ।

**ਗੁਰ ਪ੍ਰਮਾਣ**

*ਏ ਮਨ ਐਸਾ ਸਤਿਗੁਰੁ ਖੋਜ ਲਹੁ ਜਿਤ ਸੇਵਿਐ ਜਨਮ ਮਰਣ ਦੁਖ ਜਾਇ।।*
*ਸਹਸਾ ਮੂਲਿ ਨ ਹੋਵਈ ਹਉਮੈ ਸਬਦਿ ਜਲਾਇ।।*
*ਕੂੜੈ ਕੀ ਪਾਲਿ ਵਿਚਹੁ ਨਿਕਲੈ ਸਚ ਵਸੈ ਮਨ ਆਇ।।*
*ਅੰਤਰਿ ਸਾਂਤਿ ਮਨਿ ਸੁਖੁ ਹੋਇ ਸਚਿ ਸੰਜਮਿ ਕਾਰ ਕਮਾਇ।।*
*ਨਾਨਕ ਪੂਰੈ ਕਰਮਿ ਸਤਿਗੁਰ ਮਿਲੈ ਹਰ ਜੀਉ ਕਿਰਪਾ ਕਰੇ ਰਜਾਇ।।*
*(ਵਡਹੰਸ ਕੀ ਵਾਰ ਪਉੜੀ ੧੪ ਦਾ ਸਬਦ ੨)*

ਸੋ ਪ੍ਰਤੱਖ ਸਤਿਗੁਰੂ ਦੇ ਚਰਣਾਂ ਵਿਚ ਪੁਜ ਕੇ ਕਲਜਾਨ ਕਾਰੀ ਉਪਦੇਸ਼ ਧਾਰਨ ਕਰਨ ਪ੍ਰਤੱਖ ਸਤਿਗੁਰੂ ਦੀ ਸੇਵਾ ਕਰਨੀ ਸਿੱਖ ਦਾ ਪਰਮ ਧਰਮ ਹੈ ਅਤੇ ਏਹ ਸਿਧਾਂਤ ਗੁਰਬਾਣੀ ਅੰਕਿਤ ਹੈ।

**ਵਿਸ਼ੇਸ਼ ਲੱਖਣ**

(੧) ਜਿਸ ਦੇ ਰਿਦੈ ਵਿਚ ਸੱਚ ਦਾ ਸਾਖਜਾਤ ਹੈ ਮੁਖ ਦੁਆਰਾ ਸੱਚ ਨਾਮ ਹੀ ਉਚਰਦਾ ਹੈ, ਰਾਤ ਦਿਨ ਨਾਮ ਜਪਦਾ ਹੈ, ਉਹ ਸਚਾ ਸਤਿਗੁਰ ਹੈ ਉਹ ਆਪ ਮੁਕਤ ਹੈ ਅਤੇ ਆਪਣੇ ਕੁਟੰਬ ਅਰ ਸਾਰੀ ਸ੍ਰਿਸ਼ਟੀ ਨੂੰ ਜੋ ਉਸਦੇ ਚਰਨਾਂ ਵਿਚ ਹਾਜ਼ਰ ਹੋਏ ਪ੍ਰਮੇਸ਼ੁਰ ਦਾ ਨਾਮ ਦੇਕੇ ਮੁਕਤ ਕਰ ਦਿੰਦਾ ਹੈ।

ਓਹ ਸੱਚਾ ਤੀਰਥ ਹੈ, ਕਿਉਂਕਿ ਉਸਦੇ ਅੰਮ੍ਰਿਤ ਉਪਦੇਸ਼ ਦੁਆਰਾ ਜਗਯਾਸੂ ਦੀ ਅਵਿਦਿਆ

ਰੂਪ ਮਲ ਨਵਿਰਤ ਹੁੰਦੀ ਹੈ —

> *ਜਿਸਦੇ ਅੰਦਰ ਸਚ ਹੈ ਸੋ ਸਚਾ ਨਾਮ ਮੁਖਿ ਸਚੁ ਅਲਾਏ।।*
> *ਓਹ ਹਰਿ ਮਾਰਗਿ ਆਪ ਚਲਦਾ ਹੋਰਨਾ ਨੋ ਹਰਿ ਮਾਰਗਿ ਪਾਏ।।*
> *ਜੇ ਅਗੇ ਤੀਰਥਿ ਹੋਇ ਤਾਂ ਮਲੁ ਲਹੇ ਛਪੜ ਨਾਤੈ ਸਗਵੀ ਮਲ ਲਾਏ।।*
> *ਤੀਰਥ ਪੂਰਾ ਸਤਿਗੁਰੂ ਜੋ ਅਨਦਿਨ ਹਰਿ ਹਰਿ ਨਾਮ ਧਿਆਏ।।*
> *ਓਹੁ ਆਪ ਛੁਟਾ ਕੁਟੰਬ ਸਿਉ ਦੇ ਹਰਿ ਹਰਿ ਨਾਮ ਸਭ ਸ੍ਰਿਸਟਿ ਛਡਾਏ।।*
> *ਜਨ ਨਾਨਕ ਤਿਸ ਬਲਿਹਾਰਣੈ ਜੋ ਆਪਿ ਜਪੈ ਅਵਰਾ ਨਾਮੁ ਜਪਾਏ।।"*

*(ਮਾਝ ਦੀ ਵਾਰ ਮਹਲਾ ੪ ਪਉੜੀ ੫ ਦਾ ਸ: ੨)*

(੨) ਜਿਸ ਵਿਚ ਵਡੀ ਵਡਿਆਈ ਅਰਥਾਤ ਪਰਮ ਜਸ ਪਰਮ ਵੈਰਾਗ ਪਰਮ ਐਸ੍ਰਯ ਅਤੇ ਪਰਮ ਧਰਮ ਹੋਵੇ, ਪ੍ਰਮੇਸਰ ਦਾ ਨਾਮ ਸੁੱਚ (ਅੰਤ੍ਰੀਵ ਅਤੇ ਬਾਹਰ ਮੁਖ ਸੋਧ) ਅਤੇ ਸੰਜਮ ਜਿਸਦਾ ਭੋਗ ਹੋਵੈ, ਨਾਮ ਹੀ ਜਿਸ ਦਾ ਤਾਣ ਅਤੇ ਨਾਮ ਹੀ ਜਿਸਦਾ ਅਧਾਰ ਹੋਵੈ ਉਹ "ਗੁਰੂ" ਹੈ, ਅਤੇ ਉਸ ਦੀ ਮੂਰਤਿ (ਸਾਖਯਾਤ ਦੇਹ) ਦਾ ਜੋ ਪੂਜਾ ਕਰੇ ਉਸਨੂੰ ਮਨ ਇਛੇ ਫਲਾਂ ਦੀ ਲਬਧ ਹੁੰਦੀ ਹੈ –

> *ਸਤਿਗੁਰ ਵਿਚ ਵਡੀ ਵਡਿਆਈ ਜੋ ਅਨਦਿਨ ਹਰਿ ਹਰਿ ਨਾਮ ਧਿਆਵੈ।।*
> *ਹਰਿ ਹਰਿ ਨਾਮ ਰਮਤ* ***ਸੁਚ ਸੰਜਮ*** *ਹਰਿ ਨਾਮੇ ਹੀ ਤ੍ਰਿਪਤਾਵੈ।।*
> *ਹਰਿ ਨਾਮ ਤਾਣ ਹਰਿ ਨਾਮ ਦੀਬਾਣ ਹਰਿ ਨਾਮੋ ਰਖਿ ਕਰਾਵੈ।।*
> *ਜੋ ਚਿਤ ਲਾਇ ਪੂਜੈ ਗੁਰ ਮੂਰਤਿ ਸੋ ਮਨ ਇਛੇ ਫਲ ਪਾਵੈ।।"*

*(ਗਉੜੀ ਕੀ ਵਾਰ ਪਉੜੀ ੮ ਦਾ ਸਬਦ ੧)*

(੩) ਸਭ ਥੀਂ ਵੱਡਾ ਹੈ ਸੱਚ (ਸਤਿ ਚਿਤ ਅਨੰਦ ਰੂਪ ੧ ਅਕਾਲ ਪੁਰਖ) ਉਸਨੂੰ ਉਹ (ਪ੍ਰਾਪਤ ਕਰ) ਲੈਂਦਾ ਹੈ, ਜਿਸਦਾ ਮਨ ਸਤਿਗੁਰ ਦੇ ਚਰਨਾਂ ਵਿਚ ਟਿਕੇ (ਟਿਕ ਜਾਵੇ ਇਸਥਿਤ ਹੋ ਜਾਵੇ ਤਦ ਰੂਪ ਹੋ ਜਾਵੇ। ਵਿਸ਼ਵਾਸ਼ ਸਹਿਤ ਹੋ ਜਾਵੇ) ਅਤੇ ਸਤਿਗੁਰ ਉਹ ਪੁਰਖ (ਮਨੁਖ) ਹੁੰਦਾ ਹੈ ਜੋ ਪੰਜਾਂ ਵਿਸ਼ਿਆਂ ਨੂੰ! ਛਿੱਕ ਕੇ ਅਪਣ ਵੱਸ ਕਰ ਲੈਂਦਾ ਹੈ।। ਜੇਹੜੇ ਲੋਕ ਅਜੇਹੇ ਸਤਿਗੁਰ ਦੀ ਸੇਵਾ ਨਹੀਂ ਕਰਦੇ, ਅਰ ਤਦ ਵੀ ਆਪਣੇ ਆਪ ਨੂੰ ਸਿੱਖਾਂ ਦੀ ਗਿਣਤੀ ਵਿਚ ਗਿਣਦੇ ਹਨ, ਉਨ੍ਹਾਂ ਦੇ ਅੰਦਰ ਝੂਠ ਹੈ, ਉਨ੍ਹਾਂ ਨੂੰ ਦਰਗਾਹ ਵਿਚ ਫਿਟ ਫਿਟ ਹੁੰਦੀ ਹੈ, ਉਨ੍ਹਾਂ ਦੇ ਮੂੰਹਾਂ ਉਤੇ ਥੁਕਾਂ ਪੈਂਦੀਆਂ ਹਨ, ਪ੍ਰਲੋਕ ਵਿਚ ਉਨ੍ਹਾਂ ਦਾ ਮੂੰਹ ਕਾਲਾ ਹੋਵੇਗਾ ਅਤੇ ਉਨ੍ਹਾਂ ਦਾ ਬਚਨ ਕਿਸੇ ਨੂੰ ਸੁਖਾਵੇਗਾ ਨਹੀਂ, ਕਿਉਂਕਿ ਉਹ ਪ੍ਰਤੱਖ ਸਤਿਗੁਰ ਭੁਲ (ਚੁੱਕ) ਗਏ ਹਨ,

> *"ਸਚ ਸਚਾ ਸਭ ਦੂ ਵਡਾ ਹੈ ਸੋ ਲਏ ਜਿ ਸਤਿਗੁਰ ਟਿਕੇ।।*
> *ਸੋ ਸਤਿਗੁਰ ਜਿ ਸਚ ਧਿਆਇਦਾ ਸਚ ਸਚਾ ਸਤਿਗੁਰ ਇਕੇ।।*
> *ਸੋਈ ਸਤਿਗੁਰ ਪੁਰਖ ਹੈ ਜਿਨ ਪੰਜੇ ਦੂਤ ਕੀਤੇ ਵਸ ਛਿਕੇ।।*
> *ਜੋ ਬਿਨ ਸਤਿਗੁਰ ਸੇਵੇ ਆਪ ਗਣਾਇੰਦੇ*
> *ਤਿੰਨ ਅੰਦਰ ਕੂੜ ਫਿਟ ਫਿਟ ਮੁਹ ਫਿਕੇ।।*
> *ਓਹ ਬੋਲੇ ਕਿਸੇ ਨ ਭਾਵਨੀ ਮੂੰਹ ਕਾਲੇ ਸਤਿਗੁਰ ਤੇ ਚੁਕੇ।।*

*(ਗਉੜੀ ਕੀ ਵਾਰ ਮ: ੪ ਪਉੜੀ ੮)*

**(੪) ਪਾਂਧਾ ਸਤਿਗੁਰ:–**

ਸਤਿਗੁਰ ਰੂਹਾਨੀ ਪਾਠ ਦੇ ਪੜ੍ਹਾਨ ਵਾਲਾ "ਪਾਂਧਾ" ਹੈ। ਸਤਿ ਸੰਗਤ ਰੂਪੀ ਪਾਠ-ਸ਼ਾਲਾ ਵਿਚ ਅਪਣੇ ਸਿੱਖਾਂ ਨੂੰ ਨਾਮ, ਗਜਾਨ, ਵੈਰਾਗ ਅਤੇ ਦੈਵੀ ਗੁਣਾਂ ਦੀ ਸੰਥਾ ਦੇਂਦਾ ਹੈ। ਉਹ ਸੱਚਾ ਲੇਖਾ ਲਿਖਣ ਦੀ ਜਾਚ ਦਸਦਾ ਹੈ। ਉਸ ਪਾਂਧੇ (ਸਤਿਗੁਰ) ਦੀ ਰਸਨਾ ਧੰਨ ਹੈ, ਹਥ ਧੰਨ ਹਨ, ਉਹ ਆਪ ਧੰਨ ਹੈ ਜਿਸ ਦੇ ਸਤਿ ਸੰਗ ਰੂਪ ਸਕੂਲ ਵਿਚ ਦਾਖਲ ਹੋਕੇ ਸੱਚਾ ਲੇਖਾ ਲਿਖੀ ਦਾ ਅਤੇ ਰੂਹਾਨੀ ਸਬਕ ਹਾਸਲ ਕਰੀਦਾ ਹੈ –

*"ਸਤਿਸੰਗਤ ਸਤਿਗੁਰ ਚਟ-ਸਾਲ ਹੈ ਜਿਤੁ ਹਰਿ ਗੁਣ ਸਿਖਾ।।*
*ਧੰਨ ਧੰਨੁ ਸੁ ਰਸਨਾ ਧੰਨੁ ਕਰ ਧੰਨੁ ਸੁ ਪਾਧਾ ਸਤਿਗੁਰੂ ਜਿਤੁ ਮਿਲੁ ਹਰਿ ਲੇਖਾ ਲਿਖਾ।।"*
*(ਕਾਨੜੇ ਕੀ ਵਾਰ ਪਉੜੀ ੮)*

(੫) ਗੁਰੂ ਅਮਰ ਦਾਸ ਜੀ ਪ੍ਰਤੱਖ ਗੁਰੂ ਸ੍ਰੀ ਗੁਰੂ ਅੰਗਦ ਦੇਵ ਦੀ ਤਾਰੀਫ ਕਰਦੇ ਹੋਏ ਆਖਦੇ ਹਨ ਮੈਂ ਉਸ ਗੁਰ ਉਤੋਂ ਵਾਰਨੇ ਜਾਂਦਾ ਹਾਂ ਜਿਸਨੇ ਮੈਨੂੰ ਪ੍ਰਮੇਸਰ ਦੀ ਕਥਾ ਸੁਣਾਈ। ਉਸ ਗੁਰੂ ਤੋਂ ਬਲਿਹਾਰੇ ਜਾਵਾਂ ਜਿਸਨੇ ਪ੍ਰਮੇਸਰ ਵਿਸ਼ਜਕ ਸੇਵਾ ਦੀ ਮੇਰੇ ਵਾਸਤੇ ਰਚਨਾਂ ਰਚੀ। ਉਹ ਸਤਿਗੁਰ ਪਿਆਰਾ ਮੇਰੇ ਅੰਗ ਸੰਗ ਹੈ ਜਿੱਥੇ ਕਿੱਥੇ ਉਹ ਮੈਨੂੰ ਛਡਾਣ ਵਾਲਾ ਹੈ। ਜਿਸ ਗੁਰ ਨੇ ਮੈਨੂੰ ਪ੍ਰਮੇਸਰ ਦੀ ਸੂਝ ਦਿੱਤੀ ਉਸਨੂੰ ਸ਼ਾਬਾਸ਼ ਹੈ। ਧੰਨ ਮੇਰੇ ਸਤਿਗੁਰ ਹਨ, ਜਿਨ੍ਹਾਂ ਨੇ ਮੈਨੂੰ ਨਾਮ ਦੇਕੇ ਮੇਰੇ ਮਨ ਦੀ ਆਸ ਪੂਰੀ ਕੀਤੀ:-

*"ਤਿਸ ਗੁਰ ਕਉ ਹਉ ਵਾਰਿਆ ਜਿਨਿ ਹਰਿ ਕੀ ਹਰਿ ਕਥਾ ਸੁਣਾਈ।।*
*ਤਿਸ ਗੁਰ ਕਉ ਸਦ ਬਲਿਹਾਰਣੈ ਜਿਨਿ ਹਰਿ ਸੇਵਾ ਬਣਤ ਬਣਾਈ।।*
*ਸੋ ਸਤਿਗੁਰ ਪਿਆਰਾ ਮੇਰੇ ਨਾਲ ਹੈ ਜਿਥੈ ਕਿਥੈ ਮੈਨੋ ਲਏ ਛਡਾਈ।।*
*ਤਿਸੁ ਗੁਰ ਕਉ ਸਾਬਾਸ ਹੈ ਜਿਨਿ ਹਰਿ ਸੋਝੀ ਪਾਈ।।*
*ਨਾਨਕ ਗੁਰ ਵਿਟਹੁ ਵਾਰਿਆ ਜਿਨਿ ਹਰਿ ਨਾਮੁ ਦੀਆ*
*ਮੇਰੇ ਮਨ ਕੀ ਆਸ ਪੁਰਾਈ।। ੫।।" —(ਵਡਹੰਸ ਕੀ ਵਾਰ ਮਹਲਾ ੩ ਪਉੜੀ ੫)*

(੬) ਸਤਿਗੁਰ ਜਗਤ ਨੂੰ ਸੱਚਾ ਸੁੱਚਾ ਜੀਵਨ ਪ੍ਰਦਾਨ ਕਰਨ ਵਾਲਾ ਉਪਦੇਸ਼ ਦੇਂਦਾ ਹੈ ਅਥਵਾ ਜਗਤ ਦਾ ਜੀਵਨ ਰੂਪ ਜੋ ਸਤਿ ਚਿਤ ਅਨੰਦ ਅਦੁਤੀ ਬ੍ਰਹਮ ਹੈ ਉਸਦਾ ਨਾਮ ਦੇਂਦਾ ਹੈ, ਜਿਸ ਦਾ ਫਲ ਏਹ ਹੁੰਦਾ ਹੈ, ਕਿ ਹਉਮੈ ਦਾ ਰੋਗ ਕੱਟਿਆ ਜਾਂਦਾ ਹੈ, ਅਰ ਵਿਸ਼ਿਆਂ ਵਿਕਾਰਾਂ ਦਾ ਨਾਸ ਹੋ ਜਾਂਦਾ ਹੈ, ਅਵਗੁਣ ਦੂਰ ਹੋ ਜਾਂਦੇ ਹਨ, ਅਤੇ ਗੁਣਾਂ ਦਾ ਪ੍ਰਕਾਸ਼ ਹੋ ਜਾਂਦਾ ਹੈ ਪ੍ਰੰਤੂ ਭਾਗਹੀਨਾਂ ਨੂੰ ਅਜੇਹਾ ਸਤਿਗੁਰ ਨਹੀਂ ਮਿਲਦਾ-

*"ਜਿਨਿ ਜਗ ਜੀਵਨ ਉਪਦੇਸਿਆ ਤਿਸ ਗੁਰ ਕਉ ਹਉ ਸਦਾ ਘੁਮਾਇਆ।।*
*ਤਿਸ ਗੁਰ ਕਉ ਹਉ ਖੰਨੀਐ ਜਿਨਿ ਮਧੁ ਸੂਦਨ ਹਰਿ ਨਾਮੁ ਸੁਣਾਇਆ।।*
*ਤਿਸੁ ਗੁਰ ਕਉ ਹਉ ਵਾਰਣੈ ਜਿਨਿ ਹਉਮੈ ਬਿਖੁ ਸਭ ਰੋਗ ਗਵਾਇਆ।।*
*ਤਿਸ ਸਤਿਗੁਰ ਕਉ ਵਡ ਪੁੰਨੁ ਹੈ ਜਿਨਿ ਅਵਗੁਣਿ ਕਾਟ ਗੁਣੀ ਸਮਝਾਇਆ।।*
*ਸੋ ਸਤਿਗੁਰ ਤਿਨ ਕਉ ਭੇਟਿਆ ਜਿਨ ਕੈ ਮੁਖਿ ਮਸਤਕਿ ਭਾਗ ਲਿਖਿ ਪਾਇਆ।।*
*(ਵਡਹੰਸ ਦੀ ਵਾਰ ਪਉੜੀ ੭)*

(੭) ਸਤਿਗੁਰ ਨਾਮ ਦਾ ਦਾਤਾ ਹੈ ਰੱਬੀ ਮਾਰਗ ਦਾ ਰਹਿਨੁਮਾ (ਆਗੂ) ਹੈ, ਮੋਹ ਦੇ ਹਨੇਰ ਨੂੰ ਨਵਿਰਤ ਕਰਨ ਵਾਲਾ ਅਤੇ ਭਗਤੀ ਦਾ ਖਜ਼ਾਨਾ ਬਖਸ਼ਣ ਵਾਲਾ ਹੈ। ਹੇ ਸਾਧ ਜਨੋਂ। ਉਸ ਦੀ ਸੇਵਾ ਕਰੋ ਉਸ ਨੂੰ ਦਿਨ ਰਾਤ ਪੂਜੋ, ਉਸਦਾ ਹਰ ਸਮੇਂ ਦਰਸ਼ਨ ਕਰੋ, ਉਸ ਦੀ ਚਰਨੀ ਡਿਗੋ ਅਰ ਉਸਦਾ ਧੰਨਜਵਾਦ ਅਰਥਾਤ ਸ਼ੁਕਰ ਕਰੋ।

*"ਸੋ ਸਤਿਗੁਰ ਸੇਵਿਹੁ ਸਾਧ ਜਨੁ ਜਿਨਿ ਹਰਿ ਹਰਿ ਨਾਮੁ ਦ੍ਰਿੜਾਇਆ।।*
*ਸੋ ਸਤਿਗੁਰ ਪੂਜਹੁ ਦਿਨਸੁ ਰਾਤਿ ਜਿਨਿ ਜਗੰਨਾਥ ਜਗਦੀਸ ਜਪਾਇਆ।।*
*ਸੋ ਸਤਿਗੁਰ ਦੇਖਹੁ ਇਕ ਨਿਮਖ ਨਿਮਖ ਜਿਨਿ ਹਰਿ ਕਾ ਹਰਿ ਪੰਥ ਬਤਾਇਆ।।*
*ਤਿਸ ਸਤਿਗੁਰ ਕੀ ਪਗੀ ਪਵਹੁ ਜਿਨਿ ਮੋਹ ਅੰਧੇਰ ਚੁਕਾਇਆ।।*
*ਸੋ ਸਤਿਗੁਰ ਕਹਹੁ ਸਭ ਧੰਨੁ ਧੰਨੁ ਜਿਨਿ ਹਰਿ ਭਗਤ ਭੰਡਾਰ ਲਹਾਇਆ।।*
*(ਵਡਹੰਸ ਦੀ ਵਾਰ ਪਉੜੀ ੩)*

(੮) ਜੋ ਬ੍ਰਹਮ ਗਯਾਨ ਉਹ ਸਤਿਗੁਰ ਹੈ, ਪ੍ਰੰਤੂ ਇਸ ਜੁਗ ਵਿਚ ਉਹ ਵਿਰਲਾ ਹੈ ਉਹ ਹਉਮੈਂ ਦਾ ਨਾਸ ਕਰ ਦਿੰਦਾ ਹੈ ਜੇ ਉਸਨੂੰ ਮਿਲ ਕੇ ਰਾਤ ਦਿਨ ਨਾਮ ਜਪੀਏ ਤਾਂ **ਨਿੱਤ ਸੁਖ** ਮੁਕਤੀ ਦਾ ਪ੍ਰਾਪਤ ਹੁੰਦਾ ਹੈ।

*"ਇਸ ਜੁਗ ਮਹਿ ਕੋ ਵਿਰਲਾ ਬ੍ਰਹਮ ਗਿਆਨੀ ਜਿ ਹਉਮੈ ਮੇਟਿ ਸਮਾਇ।।*
*ਨਾਨਕ ਤਿਸ ਨੋ ਮਿਲਿਆ ਸਦਾ ਸੁਖੁ ਪਾਈਐ ਜਿ ਅਨਦਿਨ ਹਰਿ ਨਾਮੁ ਧਿਆਇ।।*
*(ਗੂਜਰੀ ਕੀ ਵਾਰ ਸਲੋਕ ਮ:੩)*

(੯) ਜੇਹੜਾ ਪੁਰਖ ਨਾਮੀ (ਸਤਿ ਚਿਤ ਆਨੰਦ ਰੂਪ ਅਦ੍ਵਿਤੀ ਬ੍ਰਹਮ) ਵਿਚ ਰੱਤਾ ( ਲੀਨ=ਅਭੇਦ ਹੋ) ਜਾਏ ਉਹ ਕਲਿਜੁਗ ਦੇ ਜੀਆਂ ਨੂੰ ਭਵਸਾਗਰ ਤੋਂ ਪਾਰ ਕਰਨ ਵਾਲਾ ਸੱਚਾ ਜਹਾਜ ਹੈ ਜੇਹੜੇ ਗੁਰਮੁਖ ਐਸੇ ਜਹਾਜ ਤੇ ਚੜ੍ਹ ਜਾਣਗੇ ਅਰਥਾਤ ਐਸੇ ਸਤਿਗੁਰ ਨੂੰ ਮਿਲਨਗੇ ਸੋ ਪਾਰ ਪਵਣਗੇ

*– ਮ: ੩*
*ਨਾਮਿ ਰਤਾ ਸਤਿਗੁਰੂ ਹੈ ਕਲਿਜੁਗ ਬੋਹਿਥੁ ਹੋਇ।।*
*ਗੁਰਮੁਖਿ ਹੋਵੈ ਸੋ ਪਾਰਿ ਪਵੈ ਜਿਨਾ ਅੰਦਰਿ ਸਚਾ ਸੋਇ।।*
*ਸਚਾ ਨਾਮੁ ਸਮਾਲੇ ਨਾਮੁ ਸੰਗਰਹਿ ਨਾਮੇ ਹੀ ਪਤਿ ਹੋਇ।।*
*ਨਾਨਕ ਸਤਿਗੁਰ ਪਾਇਆ ਕਰਮ ਪਰਾਪਤਿ ਹੋਇ।।"*
*(ਬਿਹਾਗੜੇ ਦੀ ਵਾਰ ਪਉੜੀ ੧੦ ਸਬਦ ਦੂਜਾ)*

**(੧੦) ਸਤਿਗੁਰ ਦੀ ਦੇਹ**

ਸਤਿਗੁਰ ਪ੍ਰਮੇਸਰ ਦਾ ਸੁਨੇਹਾ ਪੁਚਾਣ ਵਾਲਾ ਪੈਗ਼ੰਬਰ ਹੈ ਉਸਦਾ ਦ੍ਰਸ਼ਨ ਕਰਕੇ ਅੰਤਹ ਕਰਣ (ਦਿਲ) ਵਿਚ ਦੈਵੀ ਗੁਣਾਂ ਦਾ ਪ੍ਰਕਾਸ਼ ਹੁੰਦਾ ਹੈ, ਉਹ ਗੁਰੂ ਧੰਨਵਾਦ ਯੋਗ ਹੈ, ਅਰ ਉਸ ਦੇ ਬਲਿਹਾਰੇ, –

*"ਸੋ ਧੰਨੁ ਗੁਰੂ ਸਾਬਾਸਿ ਹੈ ਹਰਿ ਦੇਇ ਸੁਨੇਹਾ।।*
*ਹਉ ਵੇਖਿ ਵੇਖਿ ਗੁਰੂ ਵਿਗਸਿਆ ਗੁਰ ਸਤਿਗੁਰ ਦੇਹਾ।। ੧੭।।" (ਤਿਲੰਗ ਮ: ੪)*

**(੧੧) ਗੁਰੂ ਦੀ ਰਸਨਾਂ**

ਗੁਰੂ ਦੀ ਰਸਨਾ ਅੰਮ੍ਰਿਤ ਰੂਪ ਬਚਨਾਂ ਦਾ ਉਚਾਰਣ ਕਰਦੀ ਹੋਈ ਸੋਭਾ ਪਾਉਂਦੀ ਹੈ। ਜਿਨਾਂ ਸਿਖਾਂ ਨੇ ਉਸ ਰਸਨਾਂ ਦੇ ਅੰਮ੍ਰਿਤ ਬਚਨ, ਸੁਣੇ ਮੰਨੇ ਅਤੇ ਗੁਰੂ ਜੀ ਦੇ ਚਰਨਾਂ ਵਿਚ ਦ੍ਰਿੜ੍ਹ ਨਿਸਚਾ ਕੀਤਾ, ਉਨ੍ਹਾਂ ਦੀਆਂ ਸਭ ਭੁਖਾਂ ਨਵਿਰਤ ਹੋ ਗਈਆਂ –

*"ਗੁਰ ਰਸਨਾਂ ਅੰਮ੍ਰਿਤੁ ਬੋਲਦੀ ਹਰਿ ਨਾਮਿ ਸੁਹਾਵੀ।।*
*ਜਿਨ ਸੁਣਿ ਸਿਖਾ ਗੁਰੁ ਮੰਨਿਆ ਤਿਨਾ ਭੁਖ ਸਭ ਜਾਵੀ।। ੧੮।।" (ਤਿਲੰਗ ਮਹਲਾ ੪)*

ਪੁਨਾ–

*"ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ।।" (ਗੂਜਰੀ ਮ:੪)*

**(੧੨) ਸਤਿਗੁਰ ਦੇ ਚਰਨ**

ਜੋ ਸਤਿਗੁਰ ਰਬੀ ਮਾਰਗ ਦਾ ਆਗੂ ਹੈ ਉਸ ਦੇ ਚਰਨ ਚਟਨੇ ਚਾਹੀਦੇ ਹਨ–

*"ਸਤਿਗੁਰ ਚਾਟਉ ਪਗ ਚਾਟ।।*
*ਜਿਤੁ ਮਿਲਿ ਹਰਿ ਪਾਧਰ ਬਾਟ।।" –(ਕਾਨੜਾ ਮ: ੪ ਪੰਨਾ ੧੨੯੭)*
*(ਅ) 'ਸਰਬ ਸੁਖਾ ਗੁਰ ਚਰਣਾਂ।।*
*ਕਲਮਹਿ ਡਾਰਨ ਮਨਹਿ ਸਧਾਰਨ ਇਹ ਆਸਰ ਮੋਹਿ ਤਰਨਾਂ।। ੧।। ਰਹਾਉ।।*
*ਪੂਜਾ ਅਰਚਾ ਸੇਵਾ ਬੰਦਨ ਇਹੈ ਟਹਲ ਮੋਹਿ ਕਰਨਾ।।*
*ਬਿਗਸੈ ਮਨ ਹੋਵੈ ਪਰਗਾਸਾ ਬਹੁਰਿ ਨ ਗਰਭੈ ਪਰਨਾ।। ੧।।*
*ਸਫਲ ਮੂਰਤਿ ਪਰਸਉ ਸੰਤਨ ਕੀ ਇਹੈ ਧਿਆਨਾ ਧਰਨਾ।।*
*ਭਇਓ ਕ੍ਰਿਪਾਲ ਨਾਨਕ ਠਾਕੁਰ ਕਉ ਪਰਿਓ ਸਾਧ ਕੀ ਸਰਨਾ।।'*
*(ਦੇਵ ਗੰਧਾਰੀ ਮ: ੫ ਪੰਨਾ ੪੯੫)*

**(੧੩) ਸਤਿਗੁਰ ਨੇਤ੍ਰ ਦਾ ਵਿਸ਼ਜ**

*"ਤੇ ਨੇਤ੍ਰ ਭਲੇ ਪ੍ਰਵਾਣੁ ਹਹਿ ਮੇਰੀ ਜਿੰਦੁੜੀਏ ਜੋ ਸਾਧੂ ਸਤਿਗੁਰੁ ਦੇਖਹਿ ਰਾਮ॥"*

*(ਬਿਹਾਗੜਾ ਮ: ੪)*

**(੧੪) ਸਿਖ ਗੁਰਾਂ ਦੇ ਗਲ ਨਾਲ ਲਗੇ**

*"ਗੁਰ ਸਿਖ ਪ੍ਰੀਤਿ ਗੁਰ ਮਿਲੈ ਗਲਾਟੇ॥*
*ਜਨ ਨਾਨਕ ਪ੍ਰੀਤਿ ਸਾਧ ਪਗ ਚਾਟੇ॥"*

**(੧੫) ਗੁਰੂ ਰਿਦੇ ਵਾਲਾ ਹੁੰਦਾਹੈ**

ਜਿਸਦੇ ਨਾਲ ਅਭੇਦ ਹੋਇਆਂ ਸ਼ਾਂਤੀ ਆ ਜਾਵੇ ਮਨ ਦੀ ਦੁਬਿਧਾ ਬਿਨਸ ਜਾਏ, ਇੱਛਾਂ ਪੂਰੀਆਂ ਹੋ ਜਾਣ, ਭਗਤੀ ਦ੍ਰਿੜ ਹੋਵੈ, ਅਤੇ ਜਿਸਦੇ ਰਿਦੇ ਵਿਚ ਸਚਾ ਪ੍ਰਕਾਸ਼ (ਸਾਖਜਾਤ-ਕਾਰ) ਹੈ, ਉਹ ਸਤਿਗੁਰੂ ਹੈ - ਉਸਦੇ ਮਿਲਨ ਨਾਲ ਸਿਖ ਦਾ ਉਧਾਰ ਹੁੰਦਾ ਹੈ -

*"ਜਿਸ ਮਿਲਿਐ ਮਨਿ ਹੋਇ ਅਨੰਦ ਸੋ ਸਤਿਗੁਰ ਕਹੀਐ॥*
*ਮਨ ਕੀ ਦੁਬਿਧਾ ਬਿਨਸ ਜਾਇ ਹਰਿ ਪਰਮ ਪਦ ਲਹੀਐ॥ ੧॥*
*ਮੇਰਾ ਸਤਿਗੁਰ ਪਿਆਰਾ ਕਿਤੁ ਬਿਧਿ ਮਿਲੈ॥*
*ਹਉ ਖਿਨੁ ਖਿਨੁ ਕਰੀ ਨਮਸਕਾਰ ਮੇਰਾ ਗੁਰੁ ਪੂਰਾ ਕਿਉ ਮਿਲੈ॥ ੧॥ ਰਹਾਉ॥*
*ਕਰਿ ਕਿਰਪਾ ਹਰਿ ਮੇਲਿਆ ਮੇਰਾ ਸਤਿਗੁਰ ਪੂਰਾ॥*
*ਇਛ ਪੁੰਨੀ ਜਨ ਕੇਰੀਆ ਲੇ ਸਤਿਗੁਰੁ ਧੂਰਾ॥ ੨॥*
*ਹਰਿ ਭਗਤਿ ਦ੍ਰਿੜਾਵੈ ਹਰਿ ਭਗਤਿ ਸੁਣੈ ਤਿਸੁ ਸਤਿਗੁਰ ਮਿਲੀਐ॥*
*ਤੋਟਾ ਮੂਲਿ ਨ ਆਵਈ ਹਰਿ ਲਾਭੁ ਨਿਤ ਦ੍ਰਿੜੀਐ॥ ੩॥*
*ਜਿਸ ਕਉ ਰਿਦੈ ਵਿਗਾਸੁ ਹੈ ਭਾਉ ਦੂਜਾ ਨਾਹੀ॥*
*ਨਾਨਕ ਤਿਸੁ ਗੁਰ ਮਿਲਿ ਉਧਰੈ ਹਰਿ ਗੁਣ ਗਾਵਾਹੀ॥ (ਗਉੜੀ ਬੈਰਾਗਣ ਮ: ੪)*

**(੧੬) ਸਤਿਗੁਰ ਮੱਥੇ ਤੇ ਹਥ ਧਰਦਾ ਹੈ।**

*ਮੈ ਸੁਖੀ ਹੂ ਸੁਖੁ ਪਾਇਆ॥ ਗੁਰ ਅੰਤਰਿ ਸਬਦੁ ਵਸਾਇਆ॥*
*ਸਤਿਗੁਰ ਪੁਰਖ ਵਿਖਾਲਿਆ ਮਸਤਕਿ ਧਰਕੈ ਹਥ ਜੀਉ॥ (ਸਿਰੀ ਰਾਗ ਮ: ੫)*
*ਪੁਨਾ-"ਸੇ ਮਥੇ ਨਿਹਚਲ ਰਹੇ ਜਿਨਿ ਗੁਰਿ ਧਰਿਆ ਹਥੁ॥*
*ਗੁਰ ਅੰਮ੍ਰਿਤ ਨਾਮੁ ਪੀਆਲਿਆ ਜਨਮ ਮਰਨ ਕਾ ਪਥ॥" (ਸਿਰੀਰਾਗ ਮ:੫)*

**(੧੭) ਗੁਰੂ ਸਿਖ ਦੀ ਕੰਡ ਤੇ ਥਾਪੀ ਦੇਂਦਾ ਹੈ**

*"ਹਉ ਗੋਸਾਈ ਦਾ ਪਹਿਲਵਾਨੜਾ॥ ਮੈ ਗੁਰ ਮਿਲਿ ਉਚ ਦੁਮਾਲੜਾ॥*
*ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ॥ ੧੭॥*
*ਵਾਤ ਵਜਨਿ ਟੰਮਕ ਭੇਰੀਆ॥ ਮਲ ਲਥੇ ਲੈਦੇ ਫੇਰੀਆ॥*
*ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ॥ ੧੮॥"*

*(ਸਿਰੀਰਾਗ ਮ: ੫ ਪੰਨਾ ੭੪)*

**(੧੮) ਸਤਿਗੁਰ ਦਾ ਬਚਨ**

ਜੋ ਪ੍ਰਮੇਸ਼ਰ ਵਿਸ਼ਜਕ ਬਾਣੀ ਉਚਾਰੇ, ਉਹ ਸਤਿਗੁਰ ਹੈ। ਸਤਿਗੁਰ ਦੀ ਬਾਣੀ ਅੰਮ੍ਰਿਤ ਰੂਪ ਹੈ। ਹਰੀ ਕਥਾ ਵੀ ਅਮ੍ਰਿਤ ਰੂਪ ਹੈ, ਪਰ ਉਹ ਗੁਰੂ ਕੇ ਬਚਨਾਂ ਦੁਆਰਾ ਸ਼ਾਂਤੀ ਵਰਤਾਂਦੀ ਹੈ। ਗੁਰੂ ਕਾ ਬਚਨ ਹਨੇਰੇ ਦਿਲ ਨੂੰ ਇਉਂ ਰੌਸ਼ਨ ਕਰਦਾ ਹੈ ਜਿਵੇਂ ਸੂਰਜ ਰਾਤ ਦੇ ਹਨੇਰੇ ਨੂੰ ਦੂਰ ਕਰਕੇ ਪ੍ਰਕਾਸ਼ ਹੀ ਪ੍ਰਕਾਸ਼ ਕਰ ਦੇਂਦਾ ਹੈ-

*"ਹਰਿ ਅੰਮ੍ਰਿਤ ਕਥਾ ਸ੍ਰੇਸਟ ਊਤਮ **ਗੁਰ ਬਚਨੀ** ਸਹਜੇ ਚਾਖੀ।।*
*ਤਹਾ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ।।"*
*(ਸਿਰੀਰਾਗ ਕੀ ਵਾਰ ਸਲੋਕ ਮ: ੩ ਪੰਨਾ ੮੭)*

**(੧੯) ਸਤਿਗੁਰ ਸਬਦ ਦੇਇ ਰਿਦ ਅੰਤਰ**

*"ਚਲਤੌ ਚਲੈ ਚਲੈ ਦਹਿ ਦਹਿਦਿਸੁ ਗੁਰੁ ਰਾਖੈ ਹਰਿ ਲਿਵ ਲਾਵੈਗੋ।।*
*ਸਤਿਗੁਰ ਸਬਦ ਦੇਇ ਰਿਦਅੰਤਰਿ ਮੁਖਿ ਅੰਮ੍ਰਿਤ ਨਾਮ ਚੁਆਵੈਗੋ।।" (ਕਾਨੜਾ ਮ: ੪)*

**(੨੦) ਸਬਦ ਉਚਾਰੇ ਸੋ ਗੁਰੂ**

ਜੋ ਨਾਮ ਅਤੇ ਗਯਾਨ ਰੂਪ ਸਬਦ (ਬਾਣੀ ਆਪਣੇ ਮੁਖ ਦੁਆਰਾ) ਉਚਾਰਣ ਕਰੇ ਸੋ ਗੁਰੂ ਹੈ, ਅਤੇ ਅਜੇਹੇ ਗੁਰੂ ਦੀ ਸਬਦ ਧੁਨੀ ਵਿਚ ਜੋ ਸੁਰਤ ਜੋੜੇ ਸੋ ਚੇਲਾ ਹੈ–

*"ਸਬਦੁ ਗੁਰੂ ਸੁਰਤਿ ਧੁਨਿ ਚੇਲਾ।। " (ਰਾਮਕਲੀ ਸਿਧਗੋਸਟ)*

**ਸਾਰ—**

ਉਪਰ ਲਿਖੇ 'ਗੁਰੂ' ਪਦ ਦੇ ਗੁਰਬਾਣੀ ਅੰਕਿਤ ਲੱਖਣਾਂ ਦੁਆਰਾ ਸਿਧ ਹੈ ਕਿ 'ਗੁਰੂ' ਪਦ ਦਾ ਅਰਥ ਪ੍ਰਤੱਖ-ਅਤੇ ਮਾਨਸ ਮੂਰਤਿ ਵਯਕਤੀ ਵਿਚ ਹੀ ਘਟ ਸਕਦਾ ਹੈ। ਹੱਥ, ਪੈਰ, ਮੁਖ, ਰਿਦਾ ਆਦਿਕ ਜਿੰਨੇ ਵੀ ਅੰਗ ਹੈਨ ਸਭ ਮਨੁਖ ਦੇਹਧਾਰੀ ਦੇ ਹੀ ਹੋ ਸਕਦੇ ਹਨ। ਗੁਰ ਮੰਤ੍ਰ ਦੇਣਾ ਸਿਖ ਦੇ ਸੰਸਿਆਂ ਦੀ ਆਪਣੇ ਮਹਾਵਾਕਾਂ ਦੁਆਰਾ ਨਵਿਰਤੀ ਕਰਨੀ, ਉਲਟੇ ਰਸਤੇ ਤੋਂ ਰੋਕਣਾਂ, ਤਾੜਣਾਂ ਕਰਨੀ ਹਰੀ ਕਥਾ ਉਚਾਰਨੀ, ਵਰ ਦੇਣਾ ਸਰਾਫ ਦੇਣਾ, ਸਭ ਸਿਫਤਾਂ ਮਾਨਸ ਮੂਰਤ ਸਤਿਗੁਰ ਵਿਚ ਹੀ ਘਟ ਸਕਦੀਆਂ ਹਨ ਏਹੀ ਕਾਰਣ ਹੈ, ਕਿ ਸ੍ਰੀ ਗੁਰੂ ਨਾਨਕ, ਗੁਰੂ ਅੰਗਦ ਆਦਿ ਸਭ ਪਾਤਸ਼ਾਹ - ਮਾਨਸ ਮੂਰਤ ਵਿਚ ਪ੍ਰਗਟ ਹੋਏ। ਬੇਦ ਸ਼ਾਸਤ੍ਰ, ਸਿਮ੍ਰਤੀਆਂ ਅੰਜੀਲ ਤੌਰੇਤ ਜੰਬੂਰ ਫੁਰਕਾਨ ਆਦਿਕ ਸਭ ਧਾਰਮਕ ਪੁਸਤਕਾਂ ਅਤੇ ਗ੍ਰੰਥਾਂ ਦੇ ਕਰਤਾ (ਰਚਣਵਾਲੇ) ਮਨੁਖ ਸਰੂਪ ਵਿਚ ਪ੍ਰਗਟ ਹੋਏ ਸਨ। ਸ੍ਰੀ ਗ੍ਰੰਥ ਸਾਹਿਬ ਵਿਚ ਜਿਨੀ ਵੀ ਬਾਣੀ ਹੈ ਉਹ ਸਾਰੀ ਮਨੁਖ ਦੇਹਧਾਰੀ ਭਗਤਾਂ, ਸੰਤਾਂ ਅਤੇ ਸਤਿਗੁਰਾਂ ਦੁਆਰਾਹੀ ਪ੍ਰਕਾਸ਼ ਵਿਚ ਆਈ ਹੈ। ਸ੍ਰੀ ਗ੍ਰੰਥ ਸਾਹਿਬ ਦੀ ਬੀੜ ਬੰਨ੍ਹਣ ਵਾਲੇ, ਬਨ੍ਹਾਣ ਵਾਲੇ, ਲਿਖਣ ਵਾਲੇ ਅਤੇ ਲਿਖਾਣ ਵਾਲੇ ਸਭਮਾਨਸ ਮੂਰਤ ਮਹਾਪੁਰਖ ਸਨ। ਏਸ ਵਾਸਤੇ 'ਗੁਰੂ' ਪਦ ਦਾ ਅਰਥ "ਮਾਨਸ ਮੂਰਤ ਸਤਿਗੁਰ" ਗੁਰ ਬਾਣੀ ਅਤੇ ਇਤਿਹਾਸ ਦੇ ਅਨੁਕੂਲ ਹੈ।

# ਗੁਰੂ ਧਾਰਨਾਂ
## (ਪ੍ਰਕਰਣ ੮)

ਏਹ ਸਿੱਧ ਹੋ ਗਿਆ ਹੈ ਕਿ 'ਗੁਰੂ' ਪਦ ਦਾ ਲੱਖਣ ਮਾਨਸ ਮੂਰਤ ਸਾਧੂ ਵਿਚ ਹੀ ਘਟਦਾ ਹੈ। ਏਸ ਪ੍ਰਕਰਣ ਵਿਚ ਹੁਣ ਏਹ ਦੱਸਨ ਦੀ ਲੋੜ ਭਾਸਦੀ ਹੈ, ਕਿ ਐਸੇ ਸਤਿਗੁਰੂ ਨੂੰ (ਜਿਸਦਾ ਪਿਛੇ ਲਖਣ ਕੀਤਾ ਗਿਆ ਹੈ) ਮਿਲਣ ਦੀ ਕਿਡੀ ਕੁ ਲੋੜ ਹੈ। ਜੇਹੜੇ ਸਤਿਗੁਰੂ ਨੂੰ ਨਹੀਂ ਮਿਲਦੇ ਉਨ੍ਹਾਂ ਨਿਗੁਰਿਆ ਦਾ ਕੀ ਹਾਲ ਹੁੰਦਾ ਹੈ:-

**ਸ਼ਬਦ**

(੧) *ਸਤਿਗੁਰ ਸਾਗਰ ਗੁਣ ਨਾਮ ਕਾ ਮੈ ਤਿਸੁ ਦੇਖਣ ਕਾ ਚਾਉ॥*
*ਹਉ ਤਿਸੁ ਬਿਨੁ ਘੜੀ ਨ ਜੀਵਊ ਬਿਨੁ ਦੇਖੇ ਮਰਿ ਜਾਉ॥ ੬॥*
*ਜਿਉ ਮਛਲੀ ਵਿਣੁ ਪਾਣੀਐ ਰਹੈ ਨ ਕਿਤੈ ਉਪਾਇ॥*
*ਤਿਉ ਹਰਿ ਬਿਨੁ ਸੰਤ ਨ ਜੀਵਈ ਬਿਨੁ ਹਰਿ ਨਾਮੈ ਮਰਿ ਜਾਇ॥ ੭॥*
***ਮੈ ਸਤਿਗੁਰ ਸੇਤੀ ਪਿਰਹੜੀ*** *ਕਿਉ ਗੁਰ ਬਿਨੁ ਜੀਵਾ ਮਾਉ॥*
*ਮੈ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ॥ ੮॥*
*ਹਰਿ ਹਰਿ ਨਾਮੁ ਰਤੰਨੁ ਹੈ ਗੁਰ ਤੁਠਾ ਦੇਵੈ ਮਾਇ॥*
*ਮੈ ਧਰ ਸਚੇ ਨਾਮ ਕੀ ਹਰਿ ਨਾਮਿ ਰਹਾ ਲਿਵ ਲਾਇ॥ ੯॥*
*ਗੁਰ ਗਿਆਨ ਪਦਾਰਥ ਨਾਮੁ ਹੈ ਹਰਿ ਨਾਮੋ ਦੇ ਦ੍ਰਿੜਾਇ॥*
*ਜਿਸ ਪ੍ਰਾਪਤਿ ਸੋ ਲਹੈ* ***ਗੁਰ ਚਰਣੀ*** *ਲਗੈ ਆਇ॥ ੧੦॥*
*ਅਕਥ ਕਹਾਣੀ ਪ੍ਰੇਮ ਕੀ ਕੋ ਪ੍ਰੀਤਮ ਆਖੈ ਆਇ॥*
*ਤਿਸੁ ਦੇਵਾ ਮਨੁ ਆਪਣਾ* ***ਨਿਵਿ ਨਿਵਿ ਲਾਗਾ ਪਾਇ*** *॥ ੧੧॥*

*(ਰਾਗ ਸੂਹੀ ਮ: ੪ ਅਸਟਪਦੀਆਂ ਪੰਨਾ ੭੫੯)*

**(੨) ਜੋਤ ਦਾ ਦਰਸ਼ਨ –**

*"ਏਕਾ ਜੋਤਿ ਜੋਤਿ ਹੈ ਸਰੀਰਾ॥ ਸਬਦ ਦਿਖਾਏ ਸਤਿਗੁਰ ਪੂਰਾ॥*
*ਆਪੇ ਫਰਕੁ ਕੀਤੋਨੁ ਘਟ ਅੰਤਰਿ ਆਪੇ ਬਣਤ ਬਣਾਵਣਿਆ॥ ੧॥*

*(ਮਾਝ ਮ: ੩ ਪੰਨਾ ੧੩੫)*

**(੩) ਗੁਫਾ ਦਾ ਵੀਚਾਰ**

ਮਨੁਖ ਦਾ ਸਰੀਰ ਨਵਾਂ ਦੁਆਰਿਆਂ ਵਾਲੀ ਇਕ ਗੁਫਾ ਹੈ। ਏਸਦੇ ਅੰਤਰਗਤ ਇਕ ਬੜਾ ਹੀ ਸੋਭਨੀਕ (ਤੇ ਪ੍ਰਕਾਸ-ਮਾਨ) ਅਸਥਾਨ ਹੈ। ਜੋ ਪ੍ਰਮੇਸਰ ਦੇ ਰੰਗ ਵਿਚ ਰੱਤੇ ਹੋਏ ਸੰਤ ਜਨ ਹਨ, ਉਹ ਉਸ ਪ੍ਰਕਾਸ਼ਮਈ ਅਸਥਾਨ ਵਿੱਚ ਇਸਥਿਤ ਹੋਕੇ ਰਾਤ ਦਿਨ ਨਾਮ ਜਪਦੇ ਹਨ, ਪਰ ਨਾਮ ਜਪਣ ਦੀ ਜੁਗਤੀ ਅਤੇ ਉਸ ਸੁੰਦਰ ਸਥਾਨ ਦਾ ਦਰਸ਼ਨ ਗੁਰੂ ਦੀ ਕ੍ਰਿਪਾ ਤੇ ਪਰਾਪਤ ਹੁੰਦਾ ਹੈ। ਏਸ ਲਈ (ਜਗਿਜਾਸੂ) ਪਹਿਲੋਂ ਗੁਰਾਂ ਦੇ ਚਰਣਾਂ ਵਿਚ ਹਾਜ਼ਰ ਹੋਵੇ ਤੇ ਗੁਰੂ ਜੀ ਦੇ ਉਪਦੇਸ਼ ਪਰਾਪਤ ਕਰੇ ਫੇਰ (ਗੁਰੂ ਜੀ ਦੀ ਰਹਿ ਨੁਮਾਈ ਹੇਠ) ਏਸ ਗੁਫਾ ਦਾ ਵੀਚਾਰ ਕਰੇ ਅਰਥਾਤ ਉਪਦੇਸ਼ ਅਨੁਸਾਰ

ਅਭਯਾਸ ਕਰੇ। ਜਦੋਂ ਏਸ ਦਾ ਅਭਯਾਸ ਦ੍ਰਿੜ੍ਹ ਹੋ ਜਾਏਗਾ: ਤਾਂ ਇਸਨੂੰ ਪਤਾ ਲਗੇਗਾ ਕਿ ਜੋਹੜਾ ਨਾਮ ਸਤਿਗੁਰਾਂ ਤੋਂ ਸੁਣਿਆ ਸੀ ਉਸਦਾ ਅਰਥ ਰੂਪ ਬ੍ਰਹਮ ਜੋ ਮਾਇਆ ਰਹਿਤ ਹੈ ਮੇਰੇ ਅੰਦਰ ਹੀ ਵਯਾਪਕ ਹੈ –

*"ਇਸ ਗੁਫਾ ਮਹਿ ਇਕੁ ਥਾਨੁ ਸੁਹਾਇਆ।।*
*ਪੂਰੇ ਗੁਰਿ ਹਉਮੈ ਭਰਮੁ ਚੁਕਾਇਆ।।*
*ਅਨਦਿਨੁ ਨਾਮੁ ਸਲਾਹਨਿ ਰੰਗਿ ਰਾਤੇ*
*ਗੁਰ ਕਿਰਪਾ ਤੇ ਪਾਵਣਿਆ।। ੩।।*
*ਗੁਰ ਕੈ ਸਬਦਿ ਇਹੁ ਗੁਫਾ ਵੀਚਾਰੇ।।*
*ਨਾਮੁ ਨਿਰੰਜਨੁ ਅੰਤਰਿ ਵਸੈ ਮੁਰਾਰੇ।।*
*ਹਰਿ ਗੁਣ ਗਾਵੈ ਸਬਦਿ ਸਹਾਇ*
*ਮਿਲਿ ਪ੍ਰੀਤਮ ਸੁਖੁ ਪਾਵਣਿਆ।। ੪।। –(ਮਾਝ ਮਹਲਾ ੩ ਪੰਨਾ ੧੨੬)*

**(੪) ਆਤਮ ਸਾਖਯਾਤ**

ਪਾਮਰ, ਵਿਖਈ, ਜਗਯਾਸੂ ਅਤੇ ਮੁਕਤ ਭੇਦ ਕਰਕੇ ਚਾਰ ਪ੍ਰਕਾਰ ਦੇ ਪੁਰਸ਼ ਹਨ। ਪਹਿਲੀਆਂ ਦੋਵੇਂ ਅਵਸਥਾ (ਪਾਮਰ ਤੇ ਵਿਖਈ) ਨਿਖਿੱਧ ਹਨ। ਏਨਾਂ ਤੋਂ ਉਤਮ ਅਵਸਥਾ ਜਗਯਾਸੂ ਦੀ ਹੈ। ਜਗਯਾਸੂ (ਤਾਲਬੇ ਹੱਕ) ਆਤਮ ਜਗਯਾਸਾ ਵਾਲੇ ਪੁਰਸ਼ ਦਾ ਨਾਮ ਹੈ। ਜਿਸ ਵੇਲੇ ਜਗਯਾਸੂ ਆਤਮ ਗਯਾਨ ਦੀ ਇੱਛਾ ਨੂੰ ਲੈਕੇ ਸਤਿਗੁਰਾਂ ਦੇ ਚਰਨਾਂ ਵਿੱਚ ਹਾਜ਼ਰ ਹੁੰਦਾ ਹੈ, ਉਸ ਨੂੰ ਅਧਿਕਾਰੀ ਦੇਖਕੇ ਸਤਿਗੁਰ ਉਸ ਨੂੰ ਨਾਮ ਗਯਾਨ ਰੂਪ ਸ਼ਬਦ ਦਾ ਉਪਦੇਸ਼ ਕਰਦੇ ਹਨ। ਸਤਿਗੁਰ ਜੀ ਦੀ ਦੱਸੀ ਹੋਈ ਜੁਗਤੀ ਅਨੁਸਾਰ ਜਗਯਾਸੂ ਅਭਯਾਸ ਕਰਦਾ ਕਰਦਾ ਜਦ ਅਪਨੇ ਨਿਸ਼ਾਨੇ ਤੇ ਪੁਜਦਾ ਹੈ ਤਾਂ ਉਸਨੂੰ ਮੁਕਤ ਪੁਰਸ਼ ਦੀ ਪਦਵੀ ਪ੍ਰਾਪਤ ਹੁੰਦੀ ਹੈ। ਆਤਮ ਜਗਯਾਸੂਆਂ ਵਾਸਤੇ ਏਹ ਪਦਵੀ ਸਰਵ ਸ਼ੋਮਣੀ ਕਹੀ ਜਾਂਦੀ ਹੈ। ਮੁਕਤ ਪੁਰਸ਼ ਦੇ ਅੰਦਰ ਉਸ ਜੋਤ ਦਾ ਪ੍ਰਕਾਸ਼ ਹੁੰਦਾ ਹੈ, ਜੋ ਸਭ ਦੇ ਅੰਦਰ ਮੌਜੂਦ ਹੈ, ਪਰ ਪਰਦੇ ਦੇ ਹੇਠ ਹੋਣ ਦੇ ਕਾਰਣ ਉਸਦਾ ਸਾਖਯਾਤ ਨਹੀਂ ਹੁੰਦਾ।। ਉਹ ਪਰਦਾ ਸੂਖਮ ਤੋਂ ਸੂਖਮ ਹੈ, ਪ੍ਰੰਤੂ ਸਖਤ ਏਡਾ ਹੈ ਕਿ ਕਈ ਯਤਨ ਕਰਨ ਨਾਲ ਵੀ ਨਵਿਰਤ ਨਹੀਂ ਹੁੰਦਾ –

*"ਭਾਂਬੀਰੀ ਕੇ ਪਾਤ ਪਾਰਦੋ ਬਿਨ ਪੇਖੇ ਦੂਰਾਇਓ।।"*

ਪਰ ਸਤਿਗੁਰੂ ਦੀ ਕ੍ਰਿਪਾ ਹੋਣ ਨਾਲ ਪਰਦਾ ਫਟ ਜਾਂਦਾ ਹੈ। ਬਸ ਫੇਰ ਤਾਂ ਪ੍ਰਕਾਸ਼ ਹੀ ਪ੍ਰਕਾਸ਼ ਜਗਮਗਾਉਂਦਾ ਹੈ। ਹਨੇਰੇ ਦਾ ਕਿਤੇ ਨਾਮ ਨਿਸ਼ਾਨ ਵੀ ਨਹੀਂ ਰਹਿੰਦਾ। ਧਨਾਸਰੀ ਰਾਗ ਵਿਚ ਸਾਹਿਬ ਗੁਰੂ ਨਾਨਕ ਜੀ ਉਚਾਰਦੇ ਹਨ:–

*"ਸਭਿ ਮਹਿ ਜੋਤਿ ਜੋਤਿ ਹੈ ਸੋਇ।।*
*ਤਿਸਦੈ ਚਾਨਣ ਸਭ ਮਹਿ ਚਾਨਣੁ ਹੋਇ।।*

ਪਰ

*"ਗੁਰ ਸਾਖੀ ਜੋਤਿ ਪ੍ਰਗਟ ਹੋਇ।।"*

ਤਾਤਪ੍ਰਜ ਏਹ ਕਿ ਮੁਕਤੁ ਪਦਵੀ ਰੱਖਣ ਵਾਲੇ ਗਿਆਨੀ ਦੇ ਰਿਦੇ ਵਿਚ ਜੋਤ (ਨਿਰੰਜਨੀ ਜੋਤ) ਦਾ ਪ੍ਰਕਾਸ਼ ਹੋ ਜਾਂਦਾ ਹੈ, ਪ੍ਰੰਤੂ ਸੰਤਾਂ ਸਤਿਗੁਰਾਂ ਤੋਂ ਬਿਨਾਂ ਏਹ ਪਦਵੀ ਪ੍ਰਾਪਤ ਹੋਣ ਦੀ ਹੋਰ ਕੋਈ ਜੁਗਤੀ ਨਹੀਂ ਹੈ–

*"**ਸਤਿਗੁਰ ਸੰਤੁ** ਮਿਲੈ ਸਾਂਤਿ ਪਾਈਐ ਕਿਲਵਿਖ ਦੁਖ ਕਾਟੇ ਸਭਿ ਦੂਰਿ।।*
*ਆਤਮ ਜੋਤਿ ਭਈ ਪਰਫੁਲਤਿ ਪੁਰਖੁ ਨਿਰੰਜਨੁ ਦੇਖਿਆ ਹਜੂਰਿ।। ੧।। "*
*(ਸਾਰੰਗ ਮਹਲਾ ੪ ਘਰੁ ੧ ਪੰਨਾ ੧੧੯੮)*

**(੫) ਸੰਤਾਂ ਦੀ ਮੂਰਤੀ ਦਾ ਧਿਆਨ**

ਨਾਮ ਰੂਪ ਅੰਮ੍ਰਿਤ ਭਗਤ ਜਨਾਂ ਦੀ ਰੂਹਾਨੀ ਖੁਰਾਕ ਹੈ। ਉਹ ਇਸ ਨਾਲ ਹੀ ਤ੍ਰਿਪਤ ਹੁੰਦੇ ਹਨ।

ਮਨ ਨਾਮ ਜਪਣ ਲਗਿਆਂ ਇਕਾਗਰ ਨਹੀਂ ਰਹਿੰਦਾ ਕਿਉਂਕਿ ਉਹ ਬੜਾ ਚੰਚਲ ਹੈ। ਮੋਟਰ ਰੇਲ ਅਤੇ ਹਵਾਈ ਜਹਾਜ਼ ਨਾਲੋਂ ਤੇਜ਼ ਰਫਤਾਰ ਹੈ। ਨਿਮਖ ਵਿਚ ਚਾਰ ਚੱਕ ਦਾ ਰਟਨ ਕਰ ਸਕਦਾ ਹੈ। ਉਸਦੀ ਇਸਥਿਤੀ ਦੀ ਅਭਜਾਸ ਕਾਲ ਵਿਚ ਬੜੀ ਲੋੜ ਹੈ। ਪ੍ਰੰਤੂ ਜੀਹਬਾ ਤਾਂ ਨਾਮ ਵਿੱਚ ਲਗੀ ਹੋਈ ਹੈ ਤੇ ਮਨੀ ਰਾਮ ਜੀ ਪਸ਼ੌਰ ਦੀ ਸੈਰ ਕਰ ਰਹੇ ਹਨ। ਏਸ ਵਾਸਤੇ ਸ਼ਾਸਤ੍ਰਾਂ ਨੇ ਏਸਦੇ ਟਿਕਾਉ ਦਾ ਤ੍ਰੀਕਾ ਉਪਾਸ਼ਨਾਂ ਦੱਸਿਆ ਹੈ। ਉਪਾਸ਼ਨਾਂ ਦਾ ਅਰਥ ਹੈ, ਅਪਨੇ ਇਸ਼ਟ ਦੇਵ ਦੀ ਕੋਈ ਮੂਰਤੀ ਕਲਪ ਕੇ ਉਸਦਾ ਧਿਆਨ ਧਰਨਾਂ। ਸ਼ਕਤੀ ਦੇ ਉਪਾਸ਼ਕ ਦੇਵੀ ਦੀ ਮੂਰਤੀ ਪੂਜਦੇ ਹਨ ਵਿਸ਼ਨੂੰ ਦੇ ਉਪਾਸ਼ਕ ਠਾਕੁਰ ਪੂਜਾ ਕਰਦੇ ਹਨ, ਏਸੇ ਤਰ੍ਹਾਂ ਜੋ ਜੋ ਜਿਸਦਾ ਉਪਾਸ਼ਕ ਹੈ, ਓਸਦੀ ਮੂਰਤੀ ਨੂੰ ਅਪਨੀ ਉਪਾਸ਼ਨਾਂ ਦਾ ਨਿਸ਼ਾਨਾਂ ਬਣਾਉਂਦਾ ਹੈ ਅਤੇ ਅਪਣੇ ਸ਼ਾਸਤ੍ਰ ਦੀ ਮ੍ਰਯਾਦਾ ਅਨੁਸਾਰ ਉਸਦਾ ਪੂਜਨ ਕਰਦਾ ਹੈ। ਮਤਲਬ ਏਸਦਾ ਏਹ ਹੋਯਾ ਕਿ ਹਿੰਦੂ ਧਰਮ ਵਿਚ ਮਨ ਇਸਥਿਤੀ ਦੇ ਕਾਰਜ ਨੂੰ ਮੁਖ ਰਖਕੇ ਜਗਜਾਸੂਆਂ ਵਾਸਤੇ ਮੂਰਤੀ ਪੂਜਾ ਦਾ ਤ੍ਰੀਕਾ ਜਾਰੀ ਕੀਤਾ ਗਿਆ, ਪ੍ਰੰਤੂ ਮੁਕਤ ਪੁਰਸ਼ਾਂ ਵਾਸਤੇ ਉਸਦੀ ਕੋਈ ਲੋੜ ਨਹੀਂ ਹੈ। ਕਿਉਂਕਿ ਕਾਇਦਾ ਪੜ੍ਹਨਾਂ ਉਸ ਬੱਚੇ ਦਾ ਧਰਮ ਹੈ, ਜਿਸਨੂੰ ਅਜੇ ਊੜਾ ਐੜਾ ਵੀ ਨਹੀਂ ਆਉਂਦਾ ਪਰ ਜਦੋਂ ਉਹ ਅਗਲੀ ਜਮਾਤ ਵਿਚ ਚਲਾ ਜਾਵੇ ਉਸਨੂੰ ਕਾਇਦੇ ਦੀ ਲੋੜ ਨਹੀਂ ਰਹਿੰਦੀ।

ਜੈਸੇ ਸਿਪਾਹੀ ਨੂੰ ਜਦ ਗੋਲੀ ਚਲਾਣ ਦੀ ਜਾਚ ਦਸੀ ਜਾਂਦੀ ਹੈ ਤਾਂ ਪਹਿਲੋਂ ਓਸਦੇ ਅੱਗੇ ਕੁਛ ਫਾਸਲੇ ਤੇ ਲੱਕੜੀ ਦਾ ਇਕ ਵੱਡਾ ਸਾਰਾ ਤਖਤਾ ਜਿਸ ਨੂੰ ਚੰਦ ਕਹਿੰਦੇ ਹਨ ਖੜਾ ਕਰ ਦਿੰਦੇ ਹਨ। ਉਸ ਤਖਤੇ ਦੇ ਚਾਰ ਚੁਫੇਰੇ ਚਿੱਟਾ ਥਾਉਂ ਹੁੰਦਾ ਹੈ ਉਸਥੀਂ ਅੰਦਰ ਲਾਲ ਤੇ ਉਸ ਤੋਂ ਅੰਦਰ ਕਾਲਾ। ਕਾਲੇ ਦਾ ਨਾਮ ਗੁਲਜ਼ਰੀ, ਲਾਲ ਦਾ ਸੈਂਟਰ ਤੇ ਚਿੱਟੇ ਦਾ ਨਾਮ ਆਊਟਰ ਹੁੰਦਾ ਹੈ। ਹੁਣ ਗੋਲੀ ਚਲਾਣ ਵਾਲੇ ਨੂੰ ਉਸਤਾਦ ਉਪਦੇਸ਼ ਕਰਦਾ ਹੈ ਕਿ ਜਵਾਨ! ਖਬਰਦਾਰ! ਆਪਣੀ ਬੰਦੂਕ ਦੇ ਕੁੰਦੇ ਨੂੰ ਖੱਬੇ ਮੋਢੇ ਵਿਚ ਦਬਾ ਕੇ ਬੰਦੂਕ ਨੂੰ ਖੱਬੀ ਕੂਹਣੀ ਦੇ ਸਹਾਰੇ ਸੰਭਲਕੇ, ਖੱਬੀ ਅੱਖ ਮੀਟਕੇ, ਸਾਹ ਨੂੰ ਜ਼ਬਤ ਕਰਕੇ ਗੁਲਜ਼ਰੀ ਵਿਚ ਨਿਸ਼ਾਨਾ ਬੰਨ੍ਹ। ਜਦੋਂ ਬਾਕ ਸਾਈਟ ਦੀ ਕਟੀ ਹੋਈ ਜਗ੍ਹਾ ਮਖੀ (ਫੋਰ ਸੈਟ) ਦਾ ਉਤਲਾ ਹਿੱਸਾ ਅਤੇ ਗੁਲਜ਼ਰੀ ਦਾ ਹੇਠਲਾ ਹਿੱਸਾ ਇਕ ਸੇਧ ਵਿਚ ਨਜ਼ਰ ਔਣ ਤਾਂ ਬਗੈਰ ਸਾਹ ਲੈਣ ਤੋਂ ਧੀਰਜ ਨਾਲ ਐਸੇ ਤ੍ਰੀਕੇ ਨਾਲ ਟਰਾਇ ਗਰ (ਘੋੜੇ) ਨੂੰ ਸੱਜੇ ਹੱਥ ਨਾਲ ਦਬਾ, ਕਿ ਝਟਕਾ ਨਾ ਲੱਗੇ। ਜੇ ਸਿਪਾਹੀ ਏਸ ਤ੍ਰੀਕੇ ਦੇ ਮੁਤਾਬਕ ਅਭਿਆਸ ਕਰੇ, ਤਾਂਓਹ ਹੌਲੀ ਹੌਲੀ ਐਸਾ ਨਿਸ਼ਾਨਚੀ ਬਣ ਜਾਂਦਾ ਹੈ, ਕਿ ਸ਼ੁਰੂ ੨ ਵਿੱਚ ਤਾਂ ਉਸਦੀਆਂ ਕਈ ਗੋਲੀਆਂ ਕਿਡੇ ਵਡੇ ਤਖਤੇ ਵਿੱਚ ਵੀ ਨਹੀਂ ਲਗ ਸਕਦੀਆਂ ਸਨ, ਪਰ ਫੇਰ ਉਹ ਉਡਦਿਆਂ ਜਾਂਦਿਆਂ ਪੰਛੀਆਂ ਨੂੰ ਵੀ ਆਪਣਾ ਨਿਸ਼ਾਨਾਂ ਬਣਾ ਲੈਂਦਾਹੈ। ਉਸ ਵੇਲੇ ਉਸਨੂੰ ਤਖਤਾ ਸਾਹਮਣੇ ਰਖਕੇ ਅਭਿਆਸ ਕਰਨ ਦੀ ਲੋੜ ਨਹੀਂ ਰਹਿੰਦੀ ਸੋ ਪਰਮਾਰਥ ਵਿਚ ਜਗਿਆਸੂ ਰੂਪ ਸਿਪਾਹੀ ਨੂੰ ਵੀ ਮਨ ਇਸਥਿਤੀ ਵਾਸਤੇ ਸ਼ੁਰੂ ੨ ਵਿੱਚ ਨਿਸ਼ਾਨੇ ਦੀ ਲੋੜ ਹੈ। ਓਹ ਕਿਸ ਚੀਜ਼ ਨੂੰ ਨਿਸ਼ਾਨਾ ਬਣਾਵੇ? ਏਹ ਸਵਾਲ ਹੈ, ਜਿਸਦਾ ਜਵਾਬ ਗੁਰੂ ਅਰਜਨ ਦੇਵ ਏਹ ਦਿੰਦੇ ਹਨ ਕਿ ਸਮਾਧੀ ਵਾਸਤੇ ਸੰਤਾਂ ਸਤਿਗੁਰਾਂ ਦੀ ਮੂਰਤੀ ਹੀ ਇਕ ਅਜੇਹੀ ਵਸਤ ਹੈ, ਜੋ ਜਗਿਆਸੂ ਦੇ ਧਿਆਨ ਦਾ ਉਤਮ ਸਥਾਨ ਹੈ–

*"ਅੰਮ੍ਰਿਤ ਨਾਮ ਪ੍ਰਿਅ ਪ੍ਰੀਤਿ ਮਨੋਹਰ ਇਹੈ ਅਘਾਵਨ ਪਾਨ ਕਉ॥*
*ਅਕਾਲ ਮੂਰਤਿ ਹੈ ਸਾਧ ਸੰਤਨ ਕੀ* ***ਠਾਹਰ ਨੀਕੀ ਧਿਆਨ ਕਉ॥***
*ਬਾਣੀ ਮੰਤ੍ਰ ਮਹਾ ਪੁਰਖਨ ਕੀ ਮਨਹਿ ਉਤਾਰਨ ਮਾਨ ਕਉ॥*
*ਖੋਜਿ ਲਹਿਓ ਨਾਨਕ ਸੁਖ ਥਾਨਾਂ ਹਰਿ ਨਾਮਾ ਬਿਸਰਾਮ ਕਉ॥*

*(ਸਾਰੰਗ ਮਹਲਾ ੫ ਘਰੁ ੩ ਪੰਨਾ ੧੨੦੮)*

ਪੁਨਾ ਗੌਂਡ ਰਾਗ ਵਿਚ ਵੀ ਏਸ ਗੱਲ ਦੀ ਤਸਦੀਕ ਕਰਦਿਆਂ ਹੋਇਆਂ ਦਸਿਆ ਹੈ ਕਿ:-

*ਗੁਰ ਕੀ ਮੂਰਤ ਮਨਮਹਿ ਧਿਆਨ॥ ਗੁਰ ਕੇ ਸਬਦ ਮੰਤ੍ਰ ਮਨ ਮਾਨ॥*
*ਗੁਰ ਕੇ ਚਰਨ ਰਿਦੇ ਲੈ ਧਾਰਹੁ॥ ਗੁਰ ਪਾਰਬ੍ਰਹਮ ਸਦਾ ਨਮਸਕਾਰਹੁ॥*
*ਮਤ ਕੋਈ ਭਰਮ ਭੂਲੈ ਸੰਸਾਰਿ॥ ਗੁਰ ਬਿਨ ਕੋਇ ਨ ਉਤਰਸਿ ਪਾਰਿ॥*

**ਨੋਟ:–** 'ਸਾਧ-ਸੰਤਨ' ਸ਼ਬਦ ਗੁਰੂ ਅਰਥਾਂ ਵਿਚ ਵਰਤੇ ਗਏ ਹਨ।

**(੬) ਸੰਤ ਗੁਰਾਂ ਦੀ ਧੂੜਿ**

ਧਰਮ ਸ਼ਾਸਤ੍ਰਾਂ ਵਿੱਚ ਤੀਰਥਾਂ ਦਾ ਬੜਾ ਮਹੱਤ ਵਰਨਨ ਕੀਤਾ ਗਿਆ ਹੈ। ਖਾਸ ਖਾਸ ਤੀਰਥਾਂ ਦੇ ਮਹਾਤਮ ਬੜੇ ਉੱਚ ਕੋਟੀ ਦੇ ਦੱਸੇ ਗਏ ਹਨ। ਪੁਰਾਣਾਂ ਵਿਚ ਲਿਖਿਆ ਹੈ, ਕਿ ਤੀਰਥਾਂ ਦੇ ਇਸ਼ਨਾਨ ਕਰਨ ਨਾਲ ਅਨੇਕਾਂ ਪਾਪ ਨਵਿਰਤ ਹੋ ਜਾਂਦੇ ਹਨ। ਸਾਨੂੰ ਏਸ ਗੱਲ ਨਾਲ ਕੋਈ ਤਕਰਾਰ ਨਹੀਂ ਹੈ। ਅਸਾਂ ਕੇਵਲ ਏਹ ਦੱਸਣਾਂ ਹੈ ਕਿ ਅਵਿਦਯਾ ਰੂਪੀ ਮੈਲ ਪੁਰਾਣਾਂ ਦੇ ਕਥਨ ਅਨੁਸਾਰ ਵੀ ਤੀਰਥ ਇਸ਼ਨਾਨ ਕਰਨ ਨਾਲ ਨਵਿਰਤ ਨਹੀਂ ਹੁੰਦੀ ਅਤੇ ਜੋ ਮਮੂਲੀ ਪਾਪਾਂ ਦੀ ਨਵਿਰਤੀ ਇਸ਼ਨਾਨ ਕਰਨ ਨਾਲ ਮੰਨੀ ਗਈ ਹੈ, ਉਹ ਵੀ ਉਸ ਜਲ ਨਾਲ ਸਾਧੂਆਂ ਦੀ ਧੂੜਿ ਅਤੇ ਚਰਨਾਂ ਦੇ ਸਪਰਸ਼ ਨੂੰ ਲੈ ਕੇ ਹੀ। ਏਸ ਵਾਸਤੇ ਜੇਹੜੇ ਪਾਪ ਤੀਰਥਾਂ ਦੇ ਇਸਨਾਨ ਨਾਲ ਉਤਰਦੇ ਹਨ, ਉਹ ਵੀ ਸੰਤਾਂ ਦਾ ਹੀ ਪਰਭਾਵ ਸਮਝਣਾਂ ਚਾਹੀਦਾ ਹੈ ਅਤੇ ਅਵਿਦਯਾ ਮਲ ਦੀ ਨਵਿਰਤੀ ਦਾ ਸਾਧਨ ਤਾਂ ਕੇਵਲ ਸਤਿਗੁਰੂ ਦੀ ਸ਼ਰਣ ਹੀ ਪ੍ਰਵਾਨ ਕੀਤਾ ਗਿਆ ਹੈ। ਏਹੀ ਕਾਰਨ ਹੈ, ਕਿ ਗੁਰਬਾਣੀ ਦੇ ਕਈ ਸ਼ਬਦਾਂ ਵਿੱਚ 'ਸਤਿਗੁਰ' ਨੂੰ ਸੱਚਾ ਤੀਰਥ ਮੰਨਿਆਂ ਗਿਆ ਹੈ ਜੈਸੇ –

> *"ਤੀਰਥ ਪੂਰਾ ਸਤਿਗੁਰੂ ਜੋ ਅਨਦਿਨ ਹਰਿ ਹਰਿ ਨਾਮੁ ਧਿਆਏ।।*
> *ਓਹੁ ਆਪ ਛੁਟਾ ਕੁਟੰਬ ਸਿਉ ਦੇ ਹਰਿ ਹਰਿ ਨਾਮੁ ਸਭ ਸ੍ਰਿਸਟਿ ਛਡਾਏ।।*
> *ਜਨ ਨਾਨਕ ਤਿਸ ਬਲਿਹਾਰਣੈ ਜੋ ਆਪ ਜਪੈ ਅਵਰਾ ਨਾਮੁ ਜਪਾਏ।। "*

*(ਮਾਝ ਦੀ ਵਾਰ ਮਹਲਾ ੪ ਪਉੜੀ ੫ ਦਾ ਸਲੋਕ ੨)*

ਸੋ ਜਗਤ ਪ੍ਰਸਿੱਧ ਤੀਰਥਾਂ ਨਾਲੋਂ "ਸਤਿਗੁਰੂ" ਵਸ਼ੇਸ਼ ਤੇ ਉੱਤਮ ਤੀਰਥ ਹੈ, ਏਥੋਂ ਤਕ ਕਿ ਸਭ ਤੀਰਥ ਪ੍ਰਤੱਖ ਸਤਿਗੁਰ ਦੇ ਚਰਨਾਂ ਦੀ ਧੂੜੀ ਨੂੰ ਤਰਸ ਰਹੇ ਹਨ:-

> *"ਜਿਤਨੇ ਤੀਰਥ ਦੇਵੀ ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ।।"*
> *ਹਰਿ ਕਾ ਸੰਤੁ ਮਿਲੈ **ਗੁਰ ਸਾਧੂ** ਲੈ ਤਿਸਕੀ ਧੂਰਿ ਮੁਖਿ ਲਾਈ।।"*

*(ਰਾਗ ਮਲਾਰ ਮਹਲਾ ੪ ਪੰਨਾ ੧੨੬੩)*

**(੭) ਪੁਸਤਕਾਂ ਦੇ ਪਾਠ**

(੧) ਧਾਰਮਕ ਗ੍ਰੰਥਾਂ ਦੇ ਪਾਠ ਮ੍ਰਯਾਦਾ ਸਹਿਤ ਕਰਨੇ ਚਾਹੀਦੇ ਹਨ। ਜੈਸਾ ਉੱਚ ਕੋਟੀ ਦਾ ਗ੍ਰੰਥ ਹੋਵੈ, ਵੈਸਾ ਹੀ ਉਸਦੇ ਪਾਠ ਦਾ ਉੱਚ ਮਹਾਤਮ ਹੈ। ਏਸ ਵਿਚਾਰ ਅਨੁਸਾਰ ਅਨੇਕਾਂ ਲੋਕ ਪਾਠ ਕਰਦੇ ਹਨ ਪਰ ਮਹਾਤਮ ਸ਼ਾਇਦ ਕਿਸੇ ਵਿਰਲੇ ਨੂੰ ਹੀ ਪ੍ਰਾਪਤ ਹੁੰਦਾ ਹੋਵੈ।। ਕਿਉਂ? ਇਸਦਾ ਕੀ ਕਾਰਨ? ਕਾਰਨ ਏਹ ਕਿ ਜਦ ਤਕ ਪਾਠ ਦੀ ਪੂਰੀ ਜੁਗਤਿ ਨ ਆਵੈ ਤਦ ਤਕ ਪਾਠ ਦਾ ਰਹੱਸਯ ਨਹੀਂ ਜਾਣਿਆਂ ਜਾਂਦਾ ਅਤੇ ਜਦ ਤਕ ਰਹਸਜ ਨ ਜਾਣਿਆ ਜਾਵੈ ਤਦ ਤਕ ਉਸ ਦਾ ਵਸ਼ੇਸ਼ ਲਾਭ ਨਹੀਂ ਪ੍ਰਾਪਤ ਹੁੰਦਾ।। ਸੋ ਪਾਠ ਦੇ ਵਸ਼ੇਸ਼ ਲਾਭ ਵਾਸਤੇ ਵੀ ਸਤਿਗੁਰ ਦੇ ਦਰਵਾਜੇ ਦਾ ਹੀ ਕੁੰਡਾ ਖੜਕਾਣ ਦੀ ਜਰੂਰਤ ਹੈ –

> *"ਵਾਚਿਹ ਪੁਸਤਕ ਵੇਦ ਪੁਰਾਨਾਂ।। ਇਕ ਬਹਿ ਸੁਨਹਿ ਸੁਨਾਵੈ ਕਾਨਾ।।*
> *ਅਜਗਰ ਕਪਟ ਕਹਹੁ ਕਿਉ ਖੁਲੈ ਬਿਨੁ ਸਤਿਗੁਰ ਤਤੁ ਨ ਪਾਇਆ।। ੧੧।।*

*(ਮਾਰੂ ਮ: ੧ ਸੋਲਹੇ)*

ਅਰਥਾਤ ਵੇਦ ਪੁਰਾਨ ਆਦਿਕ ਪੁਸਤਕਾਂ ਭਾਵੇਂ ਪੜ੍ਹੀਆਂ ਜਾਣ ਤੇ ਭਾਵੇਂ ਕੋਈ ਬਹਿ ਕੇ ਉਨ੍ਹਾਂ ਦੇ ਪਾਠ ਨੂੰ ਸੁਣੇ ਵੀ ਪ੍ਰੰਤੂ ਕਪਟ ਦੀ ਭਾਰੀ ਗੰਢ ਪਾਠ ਦੇ ਕਰਨ ਤੇ ਸੁਣਨ ਨਾਲ ਨਹੀਂ ਖੁਲ੍ਹ ਸਕਦੀ।। ਉਹ ਕੇਵਲ ਸਤਿਗੁਰ ਦੀ ਕ੍ਰਿਪਾ ਨਾਲ ਹੀ ਖੁਲਦੀ ਹੈ ਅਤੇ ਪਾਠ ਦਾ (ਤੱਤ) ਜੋ ਫਲ ਹੈ ਉਹ ਸਤਿਗੁਰ ਦੀ ਸ਼ਰਨ ਲੈਣ ਤੋਂ ਬਿਨਾਂ ਪ੍ਰਾਪਤ ਨਹੀਂ ਹੋ ਸਕਦਾ।

**(੮) ਪ੍ਰਲੋਕ ਵਿਚ ਢੋਈ**

ਹਰ ਜੀਵ ਦੀ ਇੱਛਾ ਹੈ, ਕਿ ਉਹ ਪ੍ਰਲੋਕ ਵਿਚ ਸੁਰਖਰੂ ਹੋਵੇ ਅਥਵਾ ਉਸਨੂੰ ਚੰਗੇ ਪਦ ਵਾਲਾ ਅਸਥਾਨ ਪ੍ਰਾਪਤ ਹੋਵੇ ਏਸੇ ਦਾ ਨਾਮ ਢੋਈ ਹੈ। ਲੌਕਿਕ ਬਾਰਤਾ ਵੀ ਹੈ, ਕਿ ਅਜੇਹਾ ਕੰਮ ਕਰੋ, ਜਿਸ

ਨਾਲ ਦਰਗਾਹੇ ਢੋਈ ਮਿਲੇ ਸੋ ਉਸ ਕੰਮ ਜਿਸ ਨਾਲ ਕਿਸੇ ਨੂੰ ਅੱਗੋ ਢੋਈ ਮਿਲੇ ਪੂਰੇ ਗੁਰੂ ਦੀ ਸ਼ਰਨ ਹੈ;-

*"ਥਾਨ ਸੁਹਾਵਾ ਪਵਿਤੁ ਹੈ ਜਿਥੈ ਸੰਤ ਸਭਾ।।*
*ਢੋਈ ਤਿਸਹੀ ਨੋ ਮਿਲੈ ਜਿਨਿ ਪੂਰਾ ਗੁਰੂ ਲਭਾ।।*
*ਨਾਨਕ ਬਧਾ ਘਰੁ ਤਹਾ ਜਿਥੈ ਮਿਰਤੁ ਨ ਜਨਮ ਜਰਾ।।"*

*(ਸਿਰੀ ਰਾਗ ਮ: ੫ ਪੰਨਾਂ ੪੪)*

**(੯) ਸੰਤ ਸਤਿਗੁਰਾਂ ਦੀ ਸਭਾ**

ਧਰਮ ਅਰਥ ਕਾਮ ਅਤੇ ਮੋਖ ਚਾਰੇ ਪਦਾਰਥ ਹਨ। ਏਸ ਲੋਕ ਦੇ ਸਾਰੇ ਸੁਖ ਅਤੇ ਮੁਕਤੀ ਦਾ ਪਰਮ ਅਨੰਦ ਏਨਾਂ ਚਹੁੰ ਦਾ ਫਲ ਹੈ। ਤਿਨ੍ਹਾਂ ਪਦਾਰਥਾਂ ਵਿਚੋਂ ਚੌਥਾ ਪਦਾਰਥ ਮੁਕਤੀ ਪਰਮ ਦੁਰਲਭ ਹੈ। ਅਤੇ ਉਸ ਦਾ ਸਾਧਨ ਸੰਤਾਂ ਸਤਿਗੁਰਾਂ ਦੀ ਸਭਾ ਵਿਚ ਸ਼੍ਰਧਾ ਪੂਰਵਕ ਬੈਠ ਕੇ ਸ੍ਰਵਨ ਮੰਨਣ ਅਤੇ ਅਭਿਆਸ ਕਰਨਾ ਹੈ–

*"ਭਾਈ ਰੇ ਸੰਤ ਜਨਾਂ ਕੀ ਰੇਣੁ।।*
***ਸੰਤ ਸਭਾ** ਗੁਰ ਪਾਈਐ ਮੁਕਤਿ ਪਦਾਰਥ ਧੇਣੁ।।" (ਸਿਰੀ ਰਾਗ ਮ: ੧ ਪੰਨਾ ੧੮)*

**(੧੦) ਗਿਆਨ ਅੰਜਨ**

ਅਗਜਾਨੀ ਜੀਵਾਂ ਦੀਆਂ ਅਖਾਂ ਵਿਚ ਅਗਿਆਨ ਰੂਪੀ ਮੋਤੀਆ ਬਿੰਦ ਛਾਇਆ ਹੋਇਆ ਹੈ ਜਿਸ ਦੇ ਹਨੇਰੇ ਕਾਰਣ ਜੋਤਿ ਦਾ ਦਰਸ਼ਨ ਨਹੀਂ ਹੁੰਦਾ, ਅਤੇ ਦਰਸ਼ਨ ਨਾਂ ਹੋਣ ਦੇ ਕਾਰਨ, ਪ੍ਰਮੇਸਰ ਦੇ ਦਰ ਵਿਚ ਸੋਭਨੀਕ ਨਹੀਂ ਹੁੰਦੇ।। ਏਸ ਮੋਤੀਏ ਦਾ ਇਲਾਜ ਗਿਆਨ ਰੂਪੀ ਸੁਰਮਾ ਹੈ ਉਹ ਸੁਰਮਾ ਗੁਰਾਂ ਪਾਸੋ ਹੀ ਪ੍ਰਾਪਤ ਹੁੰਦਾ ਹੈ–

*"ਗੁਰ ਗਿਆਨ ਅੰਜਨ ਸਚੁ ਨੇਤ੍ਰੀ ਪਾਇਆ।।*
*ਅੰਤਰਿ ਚਾਨਣੁ ਅਗਿਆਨ ਅੰਧੇਰੁ ਗਵਾਇਆ।।*
*ਜੋਤੀ ਜੋਤਿ ਮਿਲੀ ਮਨੁ ਮਾਨਿਆ ਹਰਿ ਦਰਿ ਸੋਭਾ ਪਾਵਣਿਆ।।"*

*(ਮਾਝ ਮ: ੩, ਪੰਨਾ ੧੨੪)*

**(੧੧) ਗੁਝਾ ਰਤਨ**

ਨਾਮ ਦਾ ਅਰਥ ਰੂਪ ਜੋ ਬ੍ਰਹਮ ਹੈ, ਇਸ ਸਰੀਰ ਰੂਪੀ ਗੁਫਾ ਵਿਚ ਗੁਝਾ ਰਖਿਆ ਹੋਇਆ ਹੈ, ਅਰ ਉਹ ਮਨ ਬਾਣੀ ਤੇ ਇੰਦ੍ਰੀਆਂ ਦਾ ਵਿਸ਼ਾ ਨਾਂ ਹੋਣ ਦੇ ਕਾਰਣ ਪ੍ਰਤਖ ਨਜਰ ਨਹੀਂ ਔਂਦਾ। ਉਸ 'ਨਾਮ ਰਤਨ ਦੇ ਸਾਖਯਾਤ ਦਾ ਸਾਧਨ ਵੀ ਗੁਰੂ ਜੀ ਦਾ ਤਤ ਦਰਸ਼ਕ ਉਪਦੇਸ਼ ਹੈ, -

*"ਅੰਤਰਿ ਅਲਖੁ ਨ ਜਾਈ ਲਖਿਆ।।*
*ਨਾਮੁ ਰਤਨੁ ਲੈ ਗੁਝਾ ਰਖਿਆ।।*
*ਅਗਮੁ ਅਗੋਚਰ ਸਭ ਤੇ ਊਚਾ ਗੁਰਕੈ ਸਬਦਿ ਲਖਾਵਣਿਆ।। " (ਮਾਝ ਮ: ੫)*

**(੧੨) ਪ੍ਰੀਤਾਂ ਵਿਚੋਂ ਪ੍ਰੀਤ**

ਪ੍ਰੀਤ ਇਕ ਸਚੀ ਹੁੰਦੀ ਹੈ, ਤੇ ਇਕ ਝੂਠੀ। ਸਚੀ ਪ੍ਰੀਤ ਦਾ ਫਲ ਈਸ਼੍ਰ ਪ੍ਰਾਪਤੀ ਹੈ, ਤੇ ਝੂਠੀ ਪ੍ਰੀਤ ਦਾ ਫਲ ਚੁਰਾਸੀ ਦਾ ਭ੍ਰਮਨ। ਝੂਠੀ ਪ੍ਰੀਤ ਦੁਬਿਧਾ ਹੈ ਤੇ ਸਚੀ ਪ੍ਰੀਤ ਦੁਬਿਧਾ ਦਾ ਨਾਸ ਕਰਕੇ ਪਰਮ ਪਦ ਦੇ ਦੇਨ ਵਾਲੀ ਹੈ ਸੋ ਓਹਨਾਂ ਸਾਰੀਆਂ ਪ੍ਰੀਤਾਂ ਵਿਚੋਂ ਜੋ ਖਵਾਰੀ ਦਾ ਮੂਲ ਹਨ, ਸਚੀ ਪ੍ਰੀਤ ਹੀ ਗੁਰੂ ਜੀ ਦੀ ਪ੍ਰੀਤ ਹੈ ਜਿਸ ਦੀ ਬਾਬਤ ਏਹ ਗੁਰਵਾਕ ਹੈ –

*"ਪ੍ਰੀਤਿ ਪ੍ਰੀਤਿ ਗੁਰੀਆ ਮੋਹਨ ਲਾਲਨਾ।।*
*ਜਪਿ ਮਨ ਗੋਬਿੰਦ ਏਕੈ ਅਵਰ ਨਹੀਂ ਕੋ ਲੇਖੈ*
*ਸੰਤ ਲਾਗ ਮਨਹਿ ਛਾਡੁ ਦੁਬਿਧਾ ਕੀ ਕੁਰੀਆ।। "(ਸੂਹੀ ਮ: ੫)*

**(੧੩) ਗੁਰੂ ਮਾਨਸਰੋਵਰ ਹੈ**

ਸਮੂਹ ਸਰੋਵਰਾਂ ਵਿਚੋਂ ਮਾਨਸਰੋਵਰ ਦੀ ਮਹਿਮਾਂ ਬੜੀ ਉਚੀ ਹੈ। ਉਸ ਵਿਚ ਹੀਰੇ ਮੋਤੀ ਹੁੰਦੇ ਹਨ। ਜੋ ਹੰਸਾਂ ਦੀ ਖੁਰਾਕ ਹੈ। ਏਸ ਵਾਸਤੇ ਹੰਸ ਮਾਨਸਰੋਵਰ ਤੇ ਹੀ ਰਹਿੰਦੇ ਹਨ ਸੋ ਗੁਰੂ ਮਾਨ ਸਰੋਵਰ ਹੈ ਜੋ ਸ਼ਬਦ ਗਯਾਨ ਵੈਰਾਗ ਅਤੇ ਸਮੂਹ ਦੈਵੀ ਗੁਣਾਂ ਦੇ ਰਤਨਾ ਕਰਕੇ ਭਰਪੂਰ ਹੈ। ਗੁਰ ਸਿਖ ਹੰਸ ਰੂਪ ਹਨ ਜਿਨ੍ਹਾਂ ਦੀ ਖੁਰਾਕ ਉਪਰ ਲਿਖੇ ਅਨੁਸਾਰ ਹੀਰਾ ਮੋਤੀ ਆਦਿਕ ਹੈ। ਸੋ ਹੰਸ ਰੂਪੀ ਗੁਰ ਸਿਖੀ ਗੁਰੂ ਰੂਪ ਮਾਨ ਸਰੋਵਰ ਵਿਚ ਹੀਰਹਿੰਦੇ ਹਨ –

*"ਗੁਰ ਸਰਵਰ ਮਾਨਸਰੋਵਰ ਹੈ ਵਡਭਾਗੀ ਪੁਰਖ ਲਹੰਨਿ॥*
*ਸੇਵਕੁ ਗੁਰਮੁਖਿ ਖੋਜਦੇ ਸੋ ਹੰਸੁਲੇ ਨਾਮੁ ਲਹੰਨਿ॥" –(ਸੂਹੀ ਮ: ੩)*

**(੧੪) ਗੁਰੂ ਮੁਖ ਦੁਆਰਾ ਭਜਨ**

ਮੁਕਤੀ ਦੇ ਵਾਸਤੇ ਕੋਈ ਬੇਦ ਪੜ੍ਹਦਾ ਹੈ ਕੋਈ ਪੁਰਾਨ ਅਤੇ ਸਾਸਤ੍ਰ ਵਾਚਦਾ ਹੈ ਪ੍ਰੰਤੂ ਦਿਵਅਰਥ ਕਿਉਂਕਿ ਗਰੰਥਾਂ ਦੇ ਪਠ ਮਾਤ੍ਰ ਤੇ ਮੁਕਤੀ ਪ੍ਰਾਪਤ ਨਹੀਂ ਹੁੰਦੀ। ਮੁਕਤੀ ਦਾ ਸਾਧਨ ਅਖਰ ਖਰਨ ਤੋਂ ਰਹਿਤ ਜੋ ਪਰਮੇਸਰ ਹੈ ਉਸਦਾ ਭਜਨ ਹੈ, ਅਤੇ ਓਹ ਗੁਰੂ ਜੀ ਦੇ ਮੁਖ ਦੁਆਰਾ ਉਪਦੇਸ਼ ਸੁਨਣ ਨਾਲ ਜਪਿਆ ਜਾਂਦਾ ਹੈ—

*"ਬੇਦ ਪੁਰਾਨ ਸਿੰਮ੍ਰਿਤ ਸਭਿ ਸਾਸਤ ਇਨਿ ਪੜਿਆ ਮੁਕਤਿ ਨ ਹੋਈ॥*
*ਏਕ ਅਖਰ ਜੋ ਗੁਰਮੁਖ ਜਾਪੈ ਤਿਸ ਕੀ ਨਿਰਮਲ ਸੋਈ॥" –(ਸੂਹੀ ਮਹਲਾ ੫)*

**(੧੫) ਨਿਗੁਰੇ ਦੀ ਮਤਿ**

*"ਛਾਣੀ ਖਾਕ ਬਿਭੂਤ ਚੜਾਈ ਮਾਇਆ ਕਾ ਮਗੁ ਜੋਹੈ॥*
*ਅੰਤਰਿ ਬਾਹਰਿ ਏਕੋ ਜਾਨੈ ਸਾਚੁ ਕਹੈ ਤੇ ਛੋਹੈ॥*
*ਪਾਠ ਪੜੈ ਮੁਖ ਝੂਠੋ ਬੋਲੈ ਨਿਗੁਰੇ ਕੀ ਮਤਿ ਓਹੈ॥*
*ਨਾਮ ਨ ਜਪਈ ਕਿਉ ਸੁਖ ਪਾਵੈ ਬਿਨ ਨਾਵੈ ਕਿਉ ਸੋਹੈ॥" (ਮਾਰੂ ਮਹਲਾ ੧ ਪੰਨਾ ੧੦੧੩)*

**(੧੬) ਗੁਰ ਨਿੰਦਾ**

ਇਕ ਗੁਰਮੁਖ ਹਨ ਅਤੇ ਇਕ ਮਨਮੁਖ। ਗੁਰਮੁਖ ਗੁਰੂ ਕੇ ਭਰਸੇ ਅਤੇ ਨਾਮ ਦੇ ਆਸਰੇ ਤੇ ਜੀਵਨ ਬਤੀਤ ਕਰਦੇ ਹਨ। ਉਨਾਂ ਨਾਲ ਕਿਸੇ ਦਾ ਜੋਰ ਨਹੀਂ ਚਲ ਸਕਦਾ। ਉਨਾਂ ਤੇ ਜਬਰ ਕਰਨ ਵਾਲੇ ਆਪ ਹੀ ਪਏ ਖਪਦੇ ਅਤੇ ਦੁਖ ਪਾਂਵਦੇ ਹਨ। ਮਨਮੁਖ ਗਿਆਨ ਅਖੀਆਂ ਤੋਂ ਹੀਣੇ ਹੋਣ ਦੇ ਕਾਰਨ ਅੰਨ੍ਹੇ ਹਨ ਉਨ੍ਹਾਂ ਨੂੰ ਕੋਈ ਸੋਝੀ ਨਹੀਂ। ਉਹ ਆਤਮ ਘਾਤੀ ਹਨ ਅਰ ਜਗਤ ਵਿਖੇ ਕਸਾਈਆਂ ਵਾਲੇ ਕਰਮ ਕਰਦੇ ਹਨ। ਗੁਰੂ ਅਤੇ ਗੁਰਮੁਖਾਂ ਦੀ ਨਿੰਦਾ ਕਰ ਕਰ ਕੇ ਆਪਣੇ ਸਿਰ ਤੇਕਾਵੀ ਤੋਂ ਵੀ ਵਧ ਭਾਰ ਚੁਕਦੇ ਰਹਿੰਦੇ ਹਨ। ਉਨਾਂ ਦਾ ਹਾਲ ਓਸ ਮਜੂਰ ਵਰਗਾ ਹੈ ਜੋ ਲੋਕਾਂ ਦਾ ਭਾਰ ਚੁਕ ਚੁਕ ਕੇ ਢੋਂਦਾ ਰਹੇ ਪਰ ਮਜੂਰੀ ਕੁਛ ਨਾ ਲਵੇ ਉਹ ਭਾਰ ਵਾਲੇ ਨੂੰ ਬੁਰਾ ਨਹੀ ਲਗਦਾ ਸਗੋਂ ਉਹ ਖੁਸ਼ ਹੁੰਦਾ ਹੈ ਕਿਉਂਕਿ ਉਸਦਾ ਬੋਝਾਂ ਬਿਨਾਂ ਮਜੂਰੀ ਤੋਂ ਪਿਆ ਢੁਕਦਾ ਹੈ ਅਤੇ ਮਜੂਰ ਨੂੰ ਬਿਨਾਂ ਏਸ ਦੇ ਕੁਛ ਹਥ ਨਹੀਂ ਔਦਾ ਕਿ ਉਸ ਦਾ ਸਿਰ ਮਾਰੇ ਭਾਰ ਦੇ ਉਡ ਜਾਂਦਾ ਹੈ:–

*"ਗੁਰਮੁਖਿ ਅਲਿਪਤ ਰਹੇ ਸੰਸਾਰੇ॥ ਗੁਰ ਕੈ ਤਕੀਐ ਨਾਮਿ ਅਧਾਰੇ॥*
*ਗੁਰਮੁਖਿ ਜੋਰ ਕਰੈ ਕਿਆ ਤਿਸਤੇ ਆਪੇ ਖਪਿ ਦੁਖ ਪਾਵਣਿਆ॥ ੧॥*
*ਮਨਮੁਖ ਅੰਧੇ ਸੁਧਿ ਨ ਕਾਈ॥ ਆਤਮ ਘਾਤੀ ਹੈ ਜਗਤ ਕਸਾਈ॥*
*ਨਿੰਦਾ ਕਰਿ ਕਰਿ ਬਹੁ ਭਾਰੁ ਉਠਾਵੈ ਬਿਨੁ ਮਜੂਰੀ ਭਾਰ ਪਹੁਚਾਵਣਿਆ॥"*
*(ਮਾਝ ਮ: ੩ ਪੰਨਾ ੧੧੮)*

**(੧੭) ਨਿਗੁਰੇ ਦੇ ਗਲ ਫਾਹ**

*"ਰੇ ਮਨ ਲੋਭੀ ਸੁਣਿ ਮਨ ਮੇਰੇ॥ ਸਤਿਗੁਰ ਸੇਵ ਦਿਨੁ ਰਾਤਿ ਸਵੇਰੇ॥*

*ਬਿਨੁ ਸਤਿਗੁਰ ਪਚਿ ਮੂਏ ਸਾਕਤ ਨਿਗੁਰੇ ਗਲਿ ਜਮ ਫਾਸਾ ਹੇ॥*

*(ਮਾਰੂ ਸੋਲਹੇ ਮ: ੫ ਪੰਨਾ ੧੦੭੩)*

**(੧੮) ਜਿੰਨ੍ਹਾਂ ਸਤਿਗੁਰ ਨਹੀਂ ਮੰਨਿਆਂ**

*"ਸਤਿਗੁਰ ਪੁਰਖ ਨ ਮੰਨਿਓ ਸਬਦਿ ਨ ਲਗੋ ਪਿਆਰ॥*
*ਇਸਨਾਨ ਦਾਨੁ ਜੇਤਾ ਕਰਹਿ ਦੂੰਜੇ ਭਾਇ ਖੁਆਰ॥" (ਸ੍ਰੀ ਰਾਗ ਮਹਲਾ ੩)*

**(੧੯) ਭਾਗ ਹੀਣ ਨਿਗੁਰੇ**

*ਜਿਨਾ ਸਤਿਗੁਰ ਪੁਰਖ ਨ ਭੇਟਿਓ ਸੇ ਭਾਗ ਹੀਣ ਵਸਿ ਕਾਲ॥*
*ਓਇ ਫਿਰਿ ਫਿਰ ਜੋਨਿ ਭਵਾਈਅਹਿ ਵਿਚਿ ਵਿਸਟਾ ਕਰ ਵਿਕਰਾਲ॥*
*ਓਨਾ ਪਾਸ ਦੁਆਸਿ ਨ ਭਿਟੀਐ ਜਿਨ ਅੰਤਰਿ ਕ੍ਰੋਧ ਚੰਡਾਲ॥*
*ਸਤਿਗੁਰੁ ਪੁਰਖ ਅੰਮ੍ਰਿਤਸਰ ਵਡਭਾਗੀ ਨਾਵਹਿ ਆਇ॥*
*ਉਨ ਜਨਮ ਜਨਮ ਕੀ ਮੈਲ ਉਤਰੈ ਨਿਰਮਲ ਨਾਮੁ ਦ੍ਰਿੜਾਇ॥*
*ਜਨ ਨਾਨਕ ਉਤਮ ਪਦ ਪਾਯਾ ਸਤਿਗੁਰ ਕੀ ਲਿਵ ਲਾਇ॥ ੧॥*

*(ਸਿਰੀ ਰਾਗ ਮ: ੪ ਪੰਨਾ ੪੦)*

**(੨੦) ਸਾਕਤ ਨਿਗੁਰਾ**

*"ਸਾਕਤ ਬਧਿਕ ਮਾਇਆਧਾਰੀ ਤਿਨ ਜਮ ਜੋਹਨਿ ਲਾਗੈ॥*
*ਉਨ ਸਤਿਗੁਰ ਆਗੇ ਸੀਸੁ ਨ ਵੇਚਿਆ ਓਇ ਆਵਹਿ ਜਾਹਿ ਅਭਾਗੇ॥ ੪॥*
*ਹਮਰਾ ਬਿਨਉ ਸੁਨਹੁ ਪ੍ਰਭ ਠਾਕੁਰ ਹਮ ਸਰਣਿ ਪ੍ਰਭੂ ਹਰਿ ਮਾਗੇ॥*
*ਜਨ ਨਾਨਕ ਕੀ ਲਜ ਪਾਤਿ ਗੁਰੂ ਹੈ ਸਿਰੁ ਵੇਚਿਓ ਸਤਿਗੁਰ ਆਗੈ॥"*

*(ਗਉੜੀ ਪੂਰਬੀ ਮਹਲਾ ੪ ਪੰਨਾ ੧੭੨)*

**ਸਾਰ:–**

ਉਤਲੇ ਪਰਕਰਣ ਦਾ ਸਾਰ ਏਹ ਹੈ ਕਿ ਸਤਿਗੁਰੂ ਤੋਂ ਬਿਨਾ ਪੁਰਸ਼ ਕਿਸੇ ਕੰਮ ਦਾ ਨਹੀਂ ਹੈ। ਪਰਮ ਲਾਭ ਮੁਕਤੀ ਦਾ ਦਾਤਾ ਕੇਵਲ ਸਾਧੂ ਸਤਿਗੁਰ ਹੈ। ਸਤਿਗੁਰ ਜੇਵਡ ਦਾਤਾਰ ਹੋਰ ਕੌਣ ਹੈ–

*"ਗੁਰ ਜੇਵਡ ਦਾਤਾ ਕੋ ਨਹੀ ਜਿਨਿ ਦਿਤਾ ਆਤਮ ਦਾਣੁ॥"*

*(ਸ੍ਰੀ ਰਾਗ ਮ: ੫ ਪੰਨਾ ੫੨)*

ਏਸ ਵਾਸਤੇ ਜਗਯਾਸੂ ਦਾ ਫਰਜ਼ ਹੈ ਕਿ ਸਾਧੂ ਸਤਿਗੁਰ ਦੀ ਸਰਣ ਗ੍ਰਹਿਣ ਕਰੇ ਤਾਂ ਹੀ ਉਸਦਾ ਕਲਿਆਣ ਹੈ। ਗੁਰੂ ਜੀ ਦੇ ਮੰਤ੍ਰ ਤੋਂ ਬਿਨਾਂ ਪੁਰਸ਼ ਨਿਗੁਰਾ ਹੈ। ਨਿਗੁਰੇ ਦੇ ਗਲ ਵਿਚ ਜਮ ਦਾ ਫਾਹਾ ਪੈਂਦਾ ਹੈ। ਮਨਮੁਖ ਦਾ ਹਿਰਦਾ ਅਤੀ ਕਠੋਰ ਹੈ। ਓਹ ਸਪ ਸਮਾਨ ਜ਼ਹਿਰੀਲਾ ਹੈ, ਦੁਧ ਪਿਆਇਆਂ ਵੀ ਵਿਹੁ ਕਢਦਾ ਹੈ। ਪਰ ਸਾਧੂ ਸਤਿਗੁਰ ਪਾਸ ਗਾਰੜੂ ਮੰਤ੍ਰ ਹੈ। ਉਸ ਨਾਲ ਉਸ ਵਿਹੁ ਨੂੰ ਵੀ ਅੰਮ੍ਰਿਤ ਕਰ ਦੇਂਦੇ ਹਨ–

*"ਮਨਮੁਖ ਹੀਅਰਾ ਅਤ ਕਠੋਰ ਹੈ ਤਿਨ ਅੰਤਰਿ ਕਾਰ–ਕਰੀਠਾ॥*
*ਬਿਸੀਅਰ ਕਉ ਬਹੁ ਦੂਧ ਪੀਆਈਐ ਬਿਖੁ ਨਿਕਸੈ ਫੋਲਿ ਫੁਲੀਠਾ॥*
*ਹਰਿ ਪ੍ਰਭੁ ਆਭਿ ਮਿਲਾਵਹੁ ਗੁਰ ਸਾਧੂ ਘਸਿ ਗਰੜ ਸਬਦੁ ਮੁਖਿ ਲੀਠਾ॥*
*ਜਨ ਨਾਨਕ ਗੁਰ ਕੇ ਲਾਲੇ ਗੋਲੇ ਲਗਿ ਸੰਗਤਿ ਕਰੂਆ ਮੀਠਾ॥"*

*(ਗਉੜੀ ਪੂਰਬੀ ਮ: ੯)*

ਤਾਂਤੇ ਧੰਨ ਭਾਗ ਹਨ ਉਨ੍ਹਾਂ ਦੇ ਜੋ ਸਚੇ ਸਤਿਗੁਰ ਨੂੰ ਮਿਲਕੇ ਉਨ੍ਹਾਂ ਤੋਂ ਗੁਰਮੰਤ੍ਰ ਲੈਂਦੇ ਹਨ ਉਨ੍ਹਾਂ ਦੇ ਹੀ ਭਰਮ ਰੂਪ ਪੜਦੇ ਕਟੀਂਦੇ ਹਨ, ਜਿਸ ਦਾ ਫਲ ਏਹ ਹੁੰਦਾ ਹੈ ਕਿ ਉਹ ਗਰਭ ਜੋਨੀ ਦੇ ਸੰਕਟ ਤੋਂ ਮੁਕਤ ਹੋ ਜਾਂਦੇ ਹਨ।

# ਗੁਰੂ ਨਾਨਕ ਤੋਂ ਪਹਿਲਾ ਜ਼ਮਾਨਾ
## (ਪ੍ਰਕਰਣ ੯)

ਪਹਿਲੇ ਪ੍ਰਕਰਣਾਂ ਦੁਆਰਾ ਏਹ ਭਲੀ ਪ੍ਰਕਾਰ ਸਪਸ਼ਟ ਹੋ ਗਿਆ ਹੈ, ਕਿ ਗੁਰੂ ਦੀ ਸ਼ਰਨ ਲੈਣ ਤੋਂ ਬਿਨਾਂ ਕਿਸੇ ਦਾ ਉਧਾਰ ਨਹੀਂ ਹੋ ਸਕਦਾ ਅਤੇ ਗੁਰੂ ਮਾਨਸ ਮੂਰਤ ਪ੍ਰਤੱਖ ਮਹਾਂ ਪੁਰਖ ਦਾ ਨਾਮ ਹੈ, ਜਿਸ ਵਿਚ ਪੂਰਬ ਪ੍ਰਕਰਣਾਂ ਵਿਖੇ ਅੰਕਿਤ ਕੀਤੇ ਗਏ 'ਗੁਰੂ' ਪਦ ਦੇ ਲੱਖਣ ਘਟਦੇ ਹੋਣ। ਏਸ ਸਿਧਾਂਤ ਨੂੰ ਮੁਖ ਰਖਦਿਆਂ ਹੋਇਆਂ ਹੇਠ ਲਿਖੇ ਅਨੁਸਾਰ ਪ੍ਰਸ਼ਨੋਤ੍ਰੀ ਪਾਠਕਾਂ ਦੇ ਲਾਭ ਅਰਥ ਕਲਮ ਬੰਦ ਕਰਦੇ ਹਾਂ:-

**੧. ਪ੍ਰਸ਼ਨ** : ਜੇ ਏਹ ਦਰੁਸਤ ਹੈ, ਕਿ ਗੁਰੂ ਤੋਂ ਬਿਨਾਂ ਕਿਸੇ ਦੀ ਵੀ ਗਤੀ ਨਹੀਂ ਹੋ ਸਕਦੀ ਤਾ ਕੀ ਸ੍ਰੀ ਗੁਰੂ ਨਾਨਕ ਦੇਵ ਤੋਂ ਪਹਿਲੋਂ ਜੋ ਲੱਖਾਂ ਬਰਸਾਂ ਦਾ ਸਮਾਂ ਵਤੀਤ ਹੋਇਆ, ਉਸ ਵਿਚ ਕਿਸੇ ਦਾ ਉਧਾਰ ਹੋਇਆ ਕਿ ਨਹੀਂ?

**ਉੱਤ੍ਰ** : ਹਾਂ! ਪਹਿਲਿਆਂ ਜੁਗਾਂ ਵਿਚ ਵੀ ਅਨੇਕਾਂ ਦਾ ਨਿਸਤਾਰਾ ਹੋਇਆ, ਏਹ ਗੱਲ ਸ੍ਰਿਸ਼ਟੀ ਦੇ ਧਾਰਮਕ ਇਤਹਾਸ ਦੁਆਰਾ ਸਿਧ ਹੈ, ਅਤੇ ਸਾਡੇ ਸਤਿਗੁਰਾਂ ਨੇ ਇਸਦੀ ਤਸਦੀਕ ਕੀਤੀ ਹੈ।।

**੨. ਪ੍ਰਸ਼ਨ** : ਜਦੋਂ ਅਸੀਂ ਸ੍ਰੀ ਸਤਿਗੁਰੂ ਨਾਨਕ ਦੇਵ ਨੂੰ ਪਹਿਲੇ ਸਤਿਗੁਰ ਮੰਨਦੇ ਹਾਂ, ਤਾਂ ਕੀ ਇਸਦਾ ਏਹ ਅਰਥ ਨਹੀਂ ਨਿਕਲਦਾ ਕਿ ਹਜ਼ੂਰ ਤੋਂ ਪਹਿਲੋਂ ਜਗਤ ਵਿਚ ਕੋਈ ਹਸਤੀ ਅਜੇਹੀ ਨਹੀਂ ਹੋਈ, ਜਿਸਨੂੰ 'ਗੁਰੂ' ਅਥਵਾ 'ਸਤਿਗੁਰੂ' ਕਿਹਾ ਜਾ ਸਕੇ? ਅਤੇ ਜੇ ਏਹ ਅਰਥ ਦਰੁਸਤ ਮੰਨ ਲਿਆ ਜਾਵੇ ਤਾਂ ਏਹ ਗੱਲ ਕਿਵੇਂ ਸਿੱਧ ਹੋ ਸਕਦੀ ਹੈ ਕਿ ਪਹਿਲੇ ਜੁਗਾਂ ਵਿੱਚ ਅਨੇਕਾਂ ਦਾ ਨਿਸਤਾਰਾ ਹੋਇਆ?

**ਉੱਤ੍ਰ** : ਸ੍ਰੀ ਗੁਰੂ ਨਾਨਕ ਜੀ ਨੂੰ ਪਹਿਲੀ ਪਾਤਸ਼ਾਹੀ ਮੰਨਣ ਦਾ ਕਾਰਨ ਸੰਪ੍ਰਦਾਇਕ ਭੇਦ ਅਤੇ ਸਮੇਂ ਦੀ ਹੇਰਾ ਫੇਰੀ ਸਮਝਣੀ ਚਾਹੀਦੀ ਹੈ।। ਜਗਤ ਵਿੱਚ ਅਨੇਕਾਂ ਹੀ ਪੰਥ ਹੋ ਚੁਕੇ ਹਨ, ਅਤੇ ਫੀ ਜ਼ਮਾਨਾਂ ਉਨ੍ਹਾਂ ਦੇ ਸੰਚਾਲਕਾਂ (ਬਾਨੀਆਂ) ਦੀਆਂ ਪੀੜ੍ਹੀਆਂ ਵੀ ਚਲਦੀਆਂ ਰਹੀਆਂ। ਪਰ ਸਮੇਂ ਦੀ ਗਰਦਸ਼ ਅਤੇ ਰੌਸ਼ਨੀ ਸਮੇਂ ਦੇ ਇਕ ਨਵੇਂ ਦੌਰ ਦਾ ਅਰੰਭ ਕਰਦੀ ਹੈ। ਜਿਸ ਵਿੱਚ ਪਹਿਲੇ ਮਤ ਅਤੇ ਉਨ੍ਹਾਂ ਦੀ ਰੋਸ਼ਨੀ ਉਸ ਸਮੇਂ ਦੇ ਅਨੁਕੂਲ ਨਾ ਹੋਣ ਦੇ ਕਾਰਣ ਜਗਤ ਦੀ ਰਹਿਨੁਮਾਈ ਨਹੀਂ ਕਰ ਸਕਦੀ।। ਏਸ ਵਾਸਤੇ ਉਸ ਨਵੇਂ ਦੌਰ ਵਿਚ ਜਦ ਕਿ ਪਹਿਲੇ ਜ਼ਮਾਨੇ ਦੀ ਫਿਲਾਸਫੀ ਫੇਲ (ਅਸਫਲ) ਹੋਕੇ ਰਹਿ ਜਾਂਦੀ ਹੈ, ਜੋ ਸਤਿ ਪੁਰਸ਼ ਜਗਤ ਦੇ ਉਧਾਰ ਅਰਥ ਧਰਮ ਦਾ ਬੀੜਾ ਚੁਕਦੇ ਹਨ, ਅਤੇ ਸਮੇਂ ਦੀ ਗਰਦਸ਼ ਦੇ ਅਨੁਸਾਰ ਪਹਿਲੇ ਤ੍ਰੀਕਿਆਂ ਨੂੰ ਵੀ ਸਮਾਨਯਾ ਵਸ਼ੇਸ਼ ਰੂਪ ਵਿਚ ਬਦਲ ਦਿੰਦੇ ਹਨ, ਉਨ੍ਹਾਂ ਨੂੰ ਉਸ ਸਮੇਂ ਦੇ ਸਭ ਥੀਂ ਪਹਿਲੇ ਗੁਰੂ ਯਾ ਰੂਹਾਨੀ ਮਾਸਟਰ ਹੋਣ ਦੀ ਪਦਵੀ ਮਿਲਦੀ ਹੈ।। ਜਿਸ ਦਾ ਏਹ ਭਾਵ ਕਦਾਚਿਤ ਨਹੀਂ ਸਮਝਣਾ ਚਾਹੀਦਾ ਕਿ ਅਪਣੇ ਅਪਣੇ ਸਮੇਂ ਵਿੱਚ ਜੋ ਪਹਿਲੇ ਜ਼ਮਾਨਿਆਂ ਦੀਆਂ ਵਯਕਤੀਆਂ ਜਗਤ ਦੇ ਸੁਧਾਰ ਅਤੇ ਉਧਾਰ ਵਿੱਚ ਸਫਲ ਹੁੰਦੀਆਂ ਰਹੀਆਂ ਉਨ੍ਹਾਂ ਦੀਆਂ ਪਦਵੀਆਂ ਵਿੱਚ ਕੁਛ ਫਰਕ ਆ ਜਾਂਦਾ ਹੈ।।

ਏਸ ਗੱਲ ਨੂੰ ਏਸ ਦ੍ਰਿਸ਼ਟਾਂਤ ਅਨੁਸਾਰ ਵੀ ਸਮਝਾਇਆ ਜਾ ਸਕਦਾ ਹੈ ਕਿ ਹਿੰਦੁਸਤਾਨ ਵਿੱਚ ਹਕੂਮਤ ਦਾ ਪ੍ਰਬੰਧ ਸਨਾਤਨ ਕਾਲ ਤੋਂ ਚਲਿਆ ਆਇਆ ਹੈ।। ਜਦੋਂ ਏਥੇ ਹਿੰਦੂਆਂ ਦਾ ਰਾਜ ਸੀ, ਓਦੋਂ ਰਾਜ ਗੱਦੀ ਦਾ ਸਿਲਸਿਲਾ ਓਸ ਸਮੇਂ ਦੀ ਸੰਖਯਾ ਦੇ ਹੀ ਮੁਤਾਬਕ ਸੀ। ਪਸਚਾਤ ਜਦ ਵਦੇਸ਼ੀ ਹਕੂਮਤਾਂ ਦਾ ਦੌਰ ਆਇਆ, ਤਾਂ ਰਾਜ ਗੱਦੀ ਦੇ ਪਿਛਲੇ ਸਿਲਸਿਲੇ ਦੀ ਥਾਂ ਫੇਰ ਪਹਿਲਾ ਬਾਦਸ਼ਾਹ

ਦੂਜਾ ਬਾਦਸ਼ਾਹ ਆਦਿਕ ਏਸ ਕਿਸਮ ਦਾ ਨਵਾਂ ਸਿਲਸਿਲਾ ਸ਼ੁਰੂ ਹੋਇਆ। ਮੁਗ਼ਲੀਆ ਖ਼ਾਨ-ਦਾਨ ਨੂੰ ਹੀ ਲੈ ਲੌ। ਬਾਬਰ ਨੂੰ ਪਹਿਲਾ ਪਾਤਸ਼ਾਹ ਹੋਣ ਦੀ ਪਦਵੀ ਮਿਲੀ ਅਤੇ ਔਰੰਗਜ਼ੇਬ ਅਰ ਉਸਦੇ ਪੁਤ੍ਰ ਬਹਾਦਰ ਸ਼ਾਹ ਤਕ ਉਸ ਖਾਨਦਾਨ ਦੇ ਵਿਚਾਰ ਨਾਲ ਗੱਦੀ ਦਾ ਸਿਲਸਿਲਾ ਚਲਦਾ ਰਿਹਾ ਸਿੱਖਾਂ ਦੇ ਜ਼ਮਾਨੇ ਵਿਚ ਮਹਾਂਰਾਜ ਰਣਜੀਤ ਸਿੰਘ ਸਾਹਿਬ ਪਹਿਲੇ ਪਾਤਸ਼ਾਹ ਸਨ, ਪਰ ਅੰਗ੍ਰੇਜ਼ੀ ਦੌਰ ਵਿੱਚ ਰਾਜ ਗੱਦੀ ਦਾ ਸਿਲਸਿਲਾ ਫੇਰ ਏਕੜੇ ਤੋਂ ਸ਼ੁਰੂ ਹੋਇਆ। ਹੁਣ ਜਿਵੇਂ ਮੁਸਲਮਾਨਾਂ ਦੇ ਰਾਜ ਪ੍ਰਬੰਧ ਨੂੰ ਮੁਖ ਰਖਕੇ ਹਿੰਦੂਆਂ ਦੀਆਂ ਪਾਤਸ਼ਾਹੀਆਂ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਅਤੇ ਸਿਖਾਂ ਦੀ ਪਾਤਸ਼ਾਹੀ ਗਿਣਤੀ ਨੂੰ ਦ੍ਰਿਸਟੀ ਗੋਚਰ ਰਖਦਿਆਂ ਹੋਇਆਂ ਮਹਾਰਾਜਾ ਰੰਜੀਤ ਸਿੰਘ ਜੀਤੋਂ ਪਹਿਲੀਆਂ ਇਸਲਾਮੀ ਪਾਤਸ਼ਾਹੀਆਂ ਤੋਂ ਸਿਰ ਨਹੀਂ ਫੇਰਿਆ ਜਾ ਸਕਦਾ ਅਤੇ ਅੰਗਰੇਜ਼ੀ ਦੌਰ ਦੇ ਅਰੰਭ ਨੂੰ ਮੁਖ ਰਖਕੇ ਏਹ ਗਲ ਨਹੀਂ ਕਹੀ ਜਾ ਸਕਦੀ ਕਿ ਉਸਤੌਂ ਪਹਿਲੌਂ ਕੋਈ ਪਾਤਸ਼ਾਹੀ ਨਹੀਂ ਸੀ ਏਸੇ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ, ਜਗਤ ਦੇ ਰੂਹਾਨੀ ਇਨਕਲਾਬ ਦੇ ਅਧਾਰ ਤੇ ਪਹਿਲੇ ਸਤਿਗੁਰ ਸਨ, ਪਰ ਏਸ ਤੋਂ ਕਿਸੇ ਸੂਰਤ ਵਿਚ ਵੀ ਇਨਕਾਰ ਨਹੀਂ ਹੋ ਸਕਦਾ ਕਿ ਆਪਦੇ ਪ੍ਰਕਾਸ਼ ਕਾਲ ਤੋਂ ਪਹਿਲਿਆਂ ਜੁਗਾਂ (ਸਮਿਆਂ) ਵਿਚ ਵੀ ਸਤਿਗੁਰ ਹੁੰਦੇ ਰਹੇ, ਅਤੇ ਆਪਣੇ ੨ ਸਮੇਂ ਵਿਚ ਉਹ ਅਨੇਕਾਂ ਭੁਲੀਆਂ ਭਟਕੀਆਂ ਰੂਹਾਂ ਨੂੰ ਸਤਿ ਮਾਰਗ ਵਿੱਚ ਪਰਵਿਰਤ ਕਰਕੇ ਤਾਰਦੇ ਰਹੇ।।

**੩. ਪ੍ਰਸ਼ਨ** : ਕੀ ਗੁਰ ਨਾਨਕ ਦੇਵ ਜੀ ਤੋਂ ਪਹਿਲੇ ਸਮਿਆਂ ਵਿੱਚ, ਕਿਸੇ ਅਜੇਹੀ ਵਜਕਤੀ ਦਾ ਨਾਮ ਲਿਆ ਜਾ ਸਕਦਾ ਹੈ, ਜਿਸਦਾ ਗੁਰੂ ਹੋਣਾ ਸ੍ਰੀ ਗਰੰਥ ਸਾਹਿਬ ਦੀ ਬਾਣੀ ਦੁਆਰਾ ਸਿੱਧ ਹੋਵੇ?

**ਉੱਤ੍ਰ** : ਇਕ ਦਾ ਨਹੀਂ ਬਲਕਿ ਕਈਆਂ ਦਾ।। ਲੌ! ਧਿਆਨ ਨਾਲ ਸੁਣਨਾਂ।

(੧) (ੳ) ਸ੍ਰੀ ਗੁਰੂ **ਜਨਕ ਜੀ** ਮਹਾਰਾਜ ਜਿਨ੍ਹਾਂ ਦੇ ਜਗਤ ਪ੍ਰਸਿੱਧ ਸਿੱਖ ਸ੍ਰੀ ਸੁਖਦੇਵ ਜੀ ਮਹਾਰਾਜ ਸਨ। (ਅ) **ਸ੍ਰੀ ਨਾਰਦ ਜੀ** ਮਹਾਰਾਜ ਜਿਨ੍ਹਾਂ ਦੇ ਜਗਤ ਪ੍ਰਸਿੱਧ ਸਿਖ ਧ੍ਰੂਅ ਭਗਤ ਅਤੇ ਪਹਿਲਾਦ ਭਗਤ ਸਨ, (ੲ) **ਸ੍ਰੀ ਕ੍ਰਿਸ਼ਨ ਜੀ** ਮਹਾਰਾਜ ਜਿਨ੍ਹਾਂ ਨੇ ਸੁਦਾਮੇਂ ਅਤੇ ਬਿਦੁਰ ਆਦਿਕ ਭਗਤਾਂ ਨੂੰ ਤਾਰਿਆ (ਸ) **ਸ੍ਰੀ ਸੁਵਾਮੀ ਰਾਮਾਨੰਦ ਜੀ** ਮਹਾਰਾਜ ਜਿਨ੍ਹਾਂ ਦੇ ਪਵਿਤ੍ਰ ਉਪਦੇਸ਼ ਨਾਲ ਸ੍ਰੀ ਕਬੀਰ ਅਤੇ ਰਵਿਦਾਸ ਆਦਿਕ ਭਗਤਾਂ ਦਾ ਉਧਾਰ ਹੋਇਆ।। ਏਨ੍ਹਾਂ ਵਜਕਤੀਆਂ ਦੇ ਗੁਰੂ ਹੋਣ ਦੀ ਤਸਦੀਕ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਚੌਥੇ ਪਾਤਸ਼ਾਹ ਕਰਦੇ ਹਨ ਵੇਖੋ ਸ੍ਰੀ ਗਰੰਥ ਸਾਹਿਬ ਪੰਨਾ ੯੯੫ ਮਾਰੂ ਮਹਲਾ ੪:-

*ਜਪਿਓ ਨਾਮੁ ਸੁਕ **ਜਨਕ ਗੁਰ** ਬਚਨੀ ਹਰਿ ਹਰਿ ਸਰਣਿ ਪਰੇ।।*
*ਦਾਲਦੁ ਭੰਜੁ ਸੁਦਾਮੇ ਮਿਲਿਓ ਭਗਤੀ ਭਾਇ ਤਰੇ।।*
*ਭਗਤਿ ਵਛਲ ਹਰਿ ਨਾਮੁ ਕ੍ਰਿਤਾਰਥੁ ਗੁਰਮੁਖਿ ਕ੍ਰਿਪਾ ਕਰੇ।। ੧।।*
*ਮੇਰੇ ਮਨ ਨਾਮੁ ਜਪਤ ਉਧਰੇ।।*
*ਧ੍ਰੂ ਪ੍ਰਹਿਲਾਦੁ ਬਿਦੁਰ ਦਾਸੀ ਸੁਤੁ ਗੁਰਮੁਖਿ ਨਾਮਿ ਤਰੇ।। ੧।। ਰਹਾਉ।।*
*ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ ਭਗਤ ਜਨਾ ਉਧਰੇ।।*
*ਨਾਮਾ ਜੈ ਦੇਉ ਕਬੀਰ ਤ੍ਰਿਲੋਚਨ ਸਭਿ ਦੋਖ ਗਏ ਚਮਰੇ।।*
*ਗੁਰਮੁਖਿ ਨਾਮਿ ਲਗੇ ਸੇ ਉਧਰੇ ਸਭਿ ਕਿਲਬਿਖ ਪਾਪ ਟਰੇ।।*

(੨) **ਸ੍ਰੀ ਵਸ਼ਿਸ਼ਟ ਜੀ** ਮਹਾਰਾਜ ਵੀ ਗੁਰੂ ਪਦ ਭੂਸ਼ਨ ਸਨ, ਜਿਨ੍ਹਾਂ ਦੇ ਪ੍ਰਸਿੱਧ ਸਿਖ ਸ੍ਰੀ ਰਾਮਚੰਦ੍ਰ ਜੀ ਮਹਾਰਾਜ ਤ੍ਰੇਤਾ ਜੁਗ ਦੇ ਅਵਤਾਰ ਮੰਨੇ ਜਾਂਦੇ ਹਨ, **ਸ੍ਰੀ ਸੰਦੀਪਨ ਜੀ** ਮਹਾਰਾਜ ਦੀ ਸਿੱਖਜਾ ਦੇ ਪਰਮ ਪ੍ਰਸਿੱਧ ਪਾਤ੍ਰ ਭਗਵਾਨ ਕ੍ਰਿਸ਼ਨ ਜੀ ਸਨ, ਜੋ ਦੁਆਪਰ ਜੁਗ ਦੇ ਅਵਤਾਰ ਮੰਨੇ ਜਾਂਦੇ ਹਨ।। ਏਸ ਬਾਰਤਾ ਦੀ ਪੁਸ਼ਟੀ ਸ੍ਰੀ ਗੁਰੂ ਨਾਨਕ ਜੀ ਮਹਾਰਾਜ ਅਪਨੇ ਸ੍ਰੀ ਮੁਖ ਦੁਆਰਾ ਕਰਦੇ ਹਨ:-

*"ਗੁਰਮਤਿ ਕ੍ਰਿਸਨ ਗੋਵਰਧਨ ਧਾਰੇ।। ਗੁਰਮਤਿ ਸਾਇਰਿ ਪਾਹਣ ਤਾਰੇ।।*
*ਗੁਰਮਤਿ ਲੇਹੁ ਪਰਮ ਪਦ ਪਾਈਐ।। ਨਾਨਕ ਗੁਰਿ ਭਰਮੁ ਚੁਕਾਇਆ।।"*

ਅਰਥਾਤ (ਸ੍ਰੀ ਸੰਦੀਪਨ) ਗੁਰੂ ਤੋਂ ਸਿਖਜਾ ਪ੍ਰਾਪਤ ਕਰਕੇ ਹੀ (ਗੋਪਾਂ ਦੀ ਰਖਜਾ ਹਿਤ) ਕ੍ਰਿਸ਼ਨ ਜੀ ਨੇ ਗੋਵਰਧਨ ਪਰਬਤ ਨੂੰ ਧਾਰਨ ਕੀਤਾ, ਅਤੇ (ਸ੍ਰੀ ਗੁਰੂ ਵਸ਼ਿਸ਼ਟ ਜੀ ਤੋਂ) ਗੁਰਮਤਿ ਲੈ ਕੇ ਸ੍ਰੀ

ਰਾਮਚੰਦ੍ਰ ਜੀ ਮਹਾਰਾਜ ਨੇ ਸਮੁੰਦਰ ਤੇ ਪਥਰ ਤਾਰ ਦਿਤੇ।। ਤਾਂਤੇ ਹੇ ਪਜਾਰੇ! (ਪ੍ਰਤਖ) ਗੁਰੂ ਦੀ ਸਿਖਜਾ (ਤੂੰ ਵੀ) ਪ੍ਰਾਪਤ ਕਰ, ਕਿਉਂਕਿ ਗੁਰ ਸਿਖਯਾ ਲੈਣ ਨਾਲ ਪਰਮਪਦ (ਮੁਕਤੀ) ਦੀ ਪ੍ਰਾਪਤੀ ਹੁੰਦੀ ਹੈ, (ਕਹਿੰਦੇ ਹਨ ਸ੍ਰੀ ਗੁਰੂ) ਨਾਨਕ ਜੀ, (ਕਿ ਪਿਛਲੇ ਸਮਿਆਂ ਵਿਚ ਸਭ ਦਾ ਭਰਮ) ਗੁਰੂ ਜੀ ਨੇ ਹੀ ਨਵਿਰਤ ਕੀਤਾ ਹੈ।। ਇਸ ਲਈ ਤੁਸੀਂ ਵੀ ਗੁਰੂ ਨੂੰ ਮਿਲਕੇ ਗੁਰਮਤਿ ਪ੍ਰਾਪਤ ਕਰੋ ਤੇ ਮੁਕਤੀ ਦੇ ਭਾਗੀ ਬਣੋ।।

(੩) **ਸ੍ਰੀ ਤ੍ਰਿਲੋਚਨ ਜੀ** : ਆਪ ਨੂੰ ਮਿਲਕੇ ਵੀ ਕਈਆਂ ਦਾ ਉਧਾਰ ਹੋਇਆ। ਆਪ ਦੀ ਗੁਰੂ ਪਦਵੀ ਵੀ ਬਾਣੀ ਵਿੱਚ ਸਿਧ ਹੈ। ਆਪਦੇ ਸਿਖਾਂ ਵਿਚੋਂ ਧੰਨਾਂ ਜੀ ਪ੍ਰਸਿਧ ਸਿਖ ਹੋਏ ਹਨ। ਜਿਨਾਂ ਦੀ ਬਾਣੀ ਨੂੰ ਸ੍ਰੀ ਗਰੰਥ ਸਾਹਿਬ ਵਿਖੇ ਅਸਥਾਨ ਮਿਲਿਆ ਹੈ।। ਭਗਤ ਬੇਣੀ ਜੀ ਸ੍ਰੀ ਜੈਦੇਵ ਜੀ ਅਤੇ ਸ੍ਰੀ ਸੈਣ ਜੀ ਆਦਿਕ **ਸ੍ਰੀ ਰਾਮਾ ਨੰਦ ਜੀ** ਦੇ ਪ੍ਰਸਿਧ ਸਿਖ ਸਨ ਦੇਖੋ ਸ੍ਰੀ ਗਰੰਥ ਸਾਹਿਬ ਪੰਨਾ ੧੧੯੨ ਰਾਗ ਬਸੰਤ ਮ: ੫:-

*ਧੰਨੈ ਸੇਵਿਆ ਬਾਲ ਬੁਧਿ।। **ਤ੍ਰਿਲੋਚਨ ਗੁਰ** ਮਿਲਿ ਭਈ ਸਿਧਿ।।*
*ਬੇਣੀ ਕਉ ਗੁਰਿ ਕੀਓ ਪਰਗਾਸੁ।। ਰੇ ਮਨ ਤੂਭੀ ਹੋਹਿ ਦਾਸੁ।। ੫।।*
*ਜੈ ਦੇਵ ਤਿਆਗਿਓ ਅਹੰਮੇਵ।। ਨਾਈ ਉਧਰਿਓ ਸੈਨ ਸੇਵ।।*
*ਮਨੁ ਡੀਗਿ ਨ ਡੋਲੈ ਕਹੂੰ ਜਾਇ।। ਮਨ ਤੂ ਭੀ ਤਰਸਹਿ ਸਰਣਿ ਪਾਇ।। ੬।।*

(੪) ਸ੍ਰੀ ਰਾਮਨੰਦ ਗੁਸਾਈਂ ਨੂੰ ਸ੍ਰੀ ਗਰੰਥ ਸਾਹਿਬ ਵਿਚ **ਪੂਰਾ ਗੁਰੂ** ਮੰਨਣ ਦੀ ਹੋਰ ਸ਼ਹਾਦਤ ਸੁਣੋ, ਅਤੇ ਨਾਲ ਹੀ ਪ੍ਰਹਿਲਾਦ ਭਗਤ ਦੇ ਉਪਦੇਸ਼ਟਾ **ਸ੍ਰੀ ਨਾਰਦ ਜੀ** ਮਹਾਰਾਜ ਵਾਸਤੇ **'ਸਤਿਗੁਰ'** ਪਦਵੀ ਦਾ ਗੁਰਵਾਕ ਦ੍ਰਿਸ਼ਟੀ ਗੋਚਰ ਕਰੋ,

*ਨਾਮਾ ਛੀਬਾ ਕਬੀਰ ਜੁਲਾਹਾ **ਪੂਰੇ ਗੁਰ** ਤੇ ਗਤਿ ਪਾਈ।।*
*ਬ੍ਰਹਮ ਕੇ ਬੇਤੇ ਸਬਦ ਪਛਾਣਹਿ ਹਉਮੈ ਜਾਤਿ ਗਵਾਈ।।*
*ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨਾ ਮੇਟਹਿ ਭਾਈ।। ੩।।*
*ਦੈਤ ਪੁਤ੍ਰ ਕਰਮ ਧਰਮ ਕਿਛੁ ਸੰਜਮ ਨ ਪੜੈ ਦੂਜਾ ਭਾਉ ਨ ਜਾਣੈ।।*
***ਸਤਿਗੁਰ ਭੇਟਿਆ** ਨਿਰਮਲੁ ਹੋਆ ਅਨਦਿਨੁ ਨਾਮ ਵਖਾਣੈ।। ੪।।*
*ਏਕੋ ਪੜੈ ਏਕੋ ਨਾਉ ਬੂਝੈ ਦੂਜਾ ਅਵਰ ਨ ਜਾਣੈ।। (ਸਿਰੀ ਰਾਗ ਮ: ੩ ਪੰਨਾ ੬੭-੬੮)*

ਹੋਰ ਵੀ ਬੇਅੰਤ ਗੁਰਵਾਕ ਹਨ ਜਿਨਾਂ ਦੁਆਰਾ ਏਹ ਗੱਲ ਸਿੱਧ ਹੁੰਦੀ ਹੈ ਕਿ ਗੁਰੂ ਅਤੇ ਸਿਖ ਦਾ ਸਬੰਧ ਵ ਸਿਲਸਿਲਾ ਜੁਗੋ ਜੁਗ ਚਲਿਆ ਆਇਆ ਹੈ, ਵਿਸਥਾਰ ਭੈ ਕਰਕੇ ਹੋਰ ਪ੍ਰਮਾਣ ਨਾਹੀਂ ਦਿਤੇ ਜਾਂਦੇ ਪ੍ਰਕਰਣ ਦੀ ਸਿਧੀ ਅਰਥ ਜੋ ਉਤਲੀਆਂ ਸਤਰਾਂ ਵਿਚ ਪ੍ਰਮਾਣ ਦਿਤੇ ਹਨ ਉਹ ਗੁਰਬਾਣੀ ਦੇ ਸ਼੍ਰਧਾਲੂਆਂ ਨੂੰ ਸੰਤੁਸ਼ਟ ਕਰਨ ਲਈ ਕਾਫੀ ਤੋਂ ਵੀ ਵਧੀਕ ਹਨ।। ਜੁਗੋ ਜੁਗ ਗੁਰੂ ਦੀ ਪੀੜ੍ਹੀ ਚਲਦੀ ਹੈ ਇਸ ਦੀ ਬਾਬਤ ਸਿਧਾਂਤ ਨਿਸਚਿਤ ਗਵਾਹੀ ਅੰਕਿਤ ਕਰਕੇ ਇਸ ਪ੍ਰਸ਼ਨ ਦੇ ਉੱਤ੍ਰ ਨੂੰ ਸਮਾਪਤ ਕਰਦੇ ਹਾਂ:-

*ਹਰਿ ਰਾਮ ਰਾਮ ਮੇਰੇ ਬਾਬੋਲਾ ਪਿਰ ਮਿਲਿ ਧਨ ਵੇਲ ਵਧੰਦੀ।।*
*ਹਰਿ ਜੁਗਹ ਜੁਗੋ ਜੁਗਿ ਜੁਗਹ ਜੁਗੋ **ਸਦ ਪੀੜੀ ਗੁਰੂ** ਚਲੰਦੀ।।*
*ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ ਜਿਨੀ ਗੁਰਮੁਖਿ ਨਾਮੁ ਧਿਆਇਆ।।*
*ਹਰਿ ਪੁਰਖ ਨ ਕਬਹੀ ਬਿਨਸੈ ਜਾਵੈ ਨਿਤ ਦੇਵੈ ਚੜੈ ਸਵਾਇਆ।।*
*ਨਾਨਕ ਸੰਤ ਸੰਤ ਹਰਿ ਏਕੋ ਜਪਿ ਹਰਿ ਹਰਿ ਨਾਮੁ ਸੋਹੰਦੀ।।*
*ਹਰਿ ਰਾਮ ਰਾਮ ਮੇਰੇ ਬਾਬੋਲਾ ਪਿਰ ਮਿਲਿ ਧਨ ਵੇਲ ਵਧੰਦੀ।।*
*(ਸਿਰੀ ਰਾਗ ਮ: ੪ ਘਰੁ ੩ ਛੰਤ ਪੰਨਾ ੭੯)*

**੪. ਪ੍ਰਸ਼ਨ** : ਸ੍ਰੀ ਗੁਰੂ ਨਾਨਕ ਤੋਂ ਪਹਿਲੋਂ ਬਾਣੀ ਵੀ ਮੌਜੂਦ ਸੀ ਕਿ ਨਹੀਂ?

**ਉੱਤ੍ਰ** : ਪਜਾਰੇ ਵੀਰ! ਏਸ ਪ੍ਰਸ਼ਨ ਦੀ ਤਾਂ ਅਸਲ ਵਿੱਚ ਹੁਣ ਲੋੜ ਹੀ ਮੁਕ ਗਈ ਸੀ ਕਿਉਂਕਿ ਬਾਣੀ ਦੀ ਉਪਜ ਗੁਰੂ ਤੋਂ ਹੁੰਦੀ ਹੈ, ਅਤੇ ਗੁਰੂ ਜੀ ਆਪਣੀ ਬਾਣੀ ਦੁਆਰਾ ਹੀ ਸਿਖ ਦੇ ਸੰਸੇ ਨਵਿਰਤ

ਕਰਦੇ ਹਨ। ਏਸ ਵਾਸਤੇ ਜਿਥੇ ਗੁਰੂ ਹੋਵੇ ਓਥੇ ਬਾਣੀ ਦਾ ਪ੍ਰਕਾਸ਼ ਵੀ ਤਾਂ ਨਾਲ ਦੀ ਹੋਣਾ ਹੋਇਆ। ਜੋ ਕੁਛ ਗੁਰੂ ਜੀ ਸ੍ਰੀ ਮੁਖ ਦੁਆਰਾ ਬੋਲਦੇ ਹਨ ਓਸੇ ਦਾ ਨਾਮ ਗੁਰਬਾਣੀ ਹੈ ਭਾਵ ਇਹ ਕਿ ਸਤਿਗੁਰੂ ਦੇ ਮੁਖ ਦੁਆਰਾ ਜੋ ਈਸ਼ਰ ਵਿਸ਼ਯਕ ਬਚਨ ਉਚਰੇ ਜਾਂਦੇ ਹਨ ਉਹ 'ਗੁਰਬਾਣੀ' ਦੇ ਨਾਉ ਨਾਲ ਸਨਮਾਨੇ ਜਾਂਦੇ ਹਨ –

*ਗੁਰ ਕਾ ਸਬਦੁ ਅੰਮ੍ਰਿਤ ਹੈ ਬਾਣੀ।।*
*ਅਨ ਦਿਨੁ ਹਰਿ ਕਾ ਨਾਮ ਵਖਾਣੀ।। –(ਮਾਰੂ ਮਹਲਾ ੩ ਪੰਨਾ ੧੦੫੭)*

ਅਰਥਾਤ ਗੁਰੂ ਤੀਜੀ ਪਾਤਸ਼ਾਹੀ ਬਚਨ ਕਰਦੇ ਹਨ ਗੁਰੂ ਦਾ ਸ਼ਬਦ ਜੋ ਸ੍ਰੀ ਮੁਖ ਦੁਆਰਾ ਉਚਾਰਣ ਕੀਤਾ ਗਿਆ ਉਪਦੇਸ਼ ਹੈ ਉਹ ਬਾਣੀ ਰੂਪ ਅੰਮ੍ਰਿਤ ਹੈ ਦੇਖੋ ਬ੍ਰਹਮਾਂ ਤੇ ਇੰਦਰ ਆਦਿਕ ਮੁਖ ਦੇਵਤੇ ਸਨਕ ਸਨੰਦਨ ਸਨਾਤਨ ਅਤੇ ਸਨਤ ਕੁਮਾਰ ਆਦਿਕ ਤਪੱਸੀਆਂ ਦਾ ਉਧਾਰ ਸੰਸ਼ਜ ਸਮਾਧਾਨ ਦੇ ਰੂਪ ਵਿੱਚ ਗੁਰੂਆਂ ਦੀ ਬਾਣੀ ਰੂਪ ਉਪਦੇਸ਼ ਨਾਲ ਹੀ ਹੋਇਆ। ਏਹ ਵਯਕਤੀਆਂ ਸਭ ਸਤਿਜੁਗ ਵਿਚ ਹੀ ਹੋਈਆਂ ਹਨ। ਏਨ੍ਹਾਂ ਦੇ ਗੁਰੂਆਂ ਦਾ ਸਮਾਂ ਵੀ ਸਤਿਜੁਗ ਹੀ ਸੀ ਇਸ ਵਾਸਤੇ ਬਾਣੀ ਸਤਿਜੁਗ ਵਿਚ ਵੀ ਸੀ।। ਗੁਰਬਾਣੀ ੩ ਪ੍ਰਕਾਰ ਦੀ ਹੈ:–

(ੳ) ਗੁਰਮੰਤ੍ਰ ਰੂਪ ਬਾਣੀ ਜੋ ਗੁਰੂ ਜੀ ਸਿਖ ਦੇ ਕੰਨ ਵਿੱਚ ਗੁਪਤ ਸੁਣਾਂਦੇ ਹਨ।

(ਅ) **ਗੱਦਜ ਰੂਪ ਬਾਣੀ** – ਜੋ ਸਿੱਖਾਂ ਨੂੰ ਸ੍ਰੀ ਮੁਖ ਦੁਆਰਾ ਵਾਰਤਕ ਉਪਦੇਸ਼ ਦਿੰਦੇ ਹਨ ਜਿਸ ਵਿੱਚੋਂ ਕੁਛ ਤਾਂ ਪੁਸਤਕਾਂ ਵਿੱਚ ਲਿਖਿਆ ਜਾਂਦਾ ਹੈ, ਅਤੇ ਬਹੁਤ ਸਾਰਾ ਨਹੀਂ ਵੀ ਲਿਖਿਆ ਜਾਂਦਾ।

(ੲ) ਪਦਜ ਰੂਪ ਬਾਣੀ ਜੋ ਕਾਵਜ ਵਿਚ ਉਚਾਰਣ ਕੀਤੀ ਜਾਂਦੀ ਹੈ ਅਤੇ ਪ੍ਰਮਾਣੀਕ ਧਾਰਮਕ ਪੁਸਤਕਾਂ ਵਿੱਚ ਅੰਕਿਤ ਕੀਤੀ ਜਾਂਦੀ ਹੈ ਜੈਸੇ ਸ੍ਰੀ ਗਰੰਥ ਸਾਹਿਬ ਦੀ ਬਾਣੀ। ਹੁਣ ਏਸ ਵਿਸ਼ਜ ਵਿਚ ਗੁਰਬਾਣੀ ਵਿੱਚੋਂ ਨਮੂਨੇ ਮਾਤ੍ਰ ਪ੍ਰਮਾਣ ਪੇਸ਼ ਕੀਤੇ ਜਾਂਦੇ ਹਨ:–

*(ੳ) ਗਉੜੀ ਗੁਆਰੇਰੀ ਮਹਲਾ ੩।।*
*ਸੁ ਥਾਉ ਸਚੁ ਮਨੁ ਨਿਰਮਲੁ ਹੋਇ।। ਸਚਿ ਨਿਵਾਸ ਕਰੇ ਸਚੁ ਸੋਇ।।*
***ਸਚੀ ਬਾਣੀ ਜੁਗ ਚਾਰੇ** ਜਾਪੈ।। ਸਭ ਕਿਛੁ ਸਾਚਾ ਆਪੇ ਆਪੈ।।*

*(੨) ਰਾਗੁ ਭੈਰਉ ਮਹਲਾ ੧।। ਘਰ ੨ ਪੰਨਾ ੧੧੨੫*
***ਗੁਰ ਕੈ ਸਬਦਿ** ਤਰੇ ਮੁਨਿ ਕੇਤੇ ਇੰਦ੍ਰਾਦਿਕ ਬ੍ਰਹਮਾਦਿ ਤਰੇ।।*
*ਸਨਕ ਸਨੰਦਨ ਤਪਸੀ ਜਨ ਕੇਤੇ ਗੁਰ ਪਰਸਾਦੀ ਪਾਰਿ ਪਰੇ।। ੧।।*
*ਭਵਜਲ ਬਿਨੁ ਸਬਦੈ ਕਿਉ ਤਰੀਐ।।*
*ਨਾਮ ਬਿਨਾ ਜਗੁ ਰੋਗਿ ਬਿਆਪੈ ਦੁਬਿਧਾ ਪਚਿ ਪਚਿ ਮਰੀਐ।। ਰਹਾਉ।।*

*(੩) ਭੈਰਉ ਮ: ੧ ਪੰਨਾ ੧੧੩੨*
***ਗੁਰ ਉਪਦੇਸ਼** ਪ੍ਰਹਿਲਾਦ ਹਰਿ ਉਚਰੇ।।*
*ਸਾਸਨਾ ਤੇ ਬਾਲਕੁ ਗਮੁ ਨ ਕਰੈ।। ੧।। ਰਹਾਉ।।*
*ਮਾਤਾ ਉਪਦੇਸੈ ਪ੍ਰਹਿਲਾਦ ਪਿਆਰੇ।।*
*ਪੁਤ੍ਰ ਰਾਮ ਨਾਮ ਛੋਡਹੁ ਜੀਉ ਲੇਹੁ ਉਬਾਰੇ।।*
*ਪ੍ਰਹਿਲਾਦੁ ਕਹੈ ਸੁਨਹੁ ਮੇਰੀ ਮਾਇ।।*
*ਰਾਮ ਨਾਮ ਨ ਛੋਡਾ **ਗੁਰਿ ਦੀਆ ਬੁਝਾਇ।।***

ਜਿਸ ਬਾਣੀ ਦੁਆਰਾ ਪ੍ਰਹਿਲਾਦ ਜੀ ਨੂੰ ਗੁਰੂ ਜੀ ਨੇ ਸੂਝ ਦਿੱਤੀ ਸੀ, ਉਹ ਗੁਰਬਾਣੀ ਹੀ ਸੀ।।

*(੪) ਮਾਝ ਮਹਲਾ ੩ ਪੰਨਾ ੧੧੩*
*ਸਬਦੇ ਉਪਜੈ ਅੰਮ੍ਰਿਤ ਬਾਣੀ ਗੁਰਮੁਖਿ ਆਖਿ ਸੁਣਾਵਣਿਆ।।*

**ਸਾਰ :**

ਏਨ੍ਹਾਂ ਸਮੂਹ ਗੁਰ ਪ੍ਰਮਾਣਾਂ ਤੋਂ ਸਿੱਧ ਹੈ ਕਿ ਗੁਰੂ ਵੀ ਜੁਗੋ ਜੁਗ ਹੁੰਦਾ ਆਇਆ ਹੈ, ਅਤੇ ਗੁਰੂ

ਦੀ ਬਾਣੀ ਵੀ ਜੁਗੋ ਜੁਗ ਨਾਲ ਹੀ ਚਲੀ ਆਈ ਹੈ। ਬਾਣੀ ਗੁਰੂ ਕੀ ਦਾਤ ਹੈ ਅਤੇ ਗੁਰੂ ਦਾਤਾਰ ਹੈ।। ਗੁਰੂ ਬਾਣੀ ਰਚਨ ਨੂੰ ਸਮਰਥ ਹੈ ਜਦੋਂ ਚਾਹੇ ਬਾਣੀ ਰਚ ਲਵੇ ਤਾਤਪਰਜ ਸਾਰੇ ਕਥਨ ਦਾ ਏਹ ਹੈ ਕਿ ਸ੍ਰੀ ਗੁਰੂ ਨਾਨਕ ਤੋਂ ਪਹਿਲੇ ਜੁਗਾਂ (ਸਮਿਆਂ) ਵਿਚ ਗੁਰੂ ਵੀ ਸਨ ਅਤੇ ਉਨ੍ਹਾਂ ਦੀ ਗੁਰ ਬਾਣੀ ਵੀ ਮੌਜੂਦ ਸੀ।। ਸੋ 'ਗੁਰੂ' – 'ਸਿਖ' 'ਗੁਰੂ' ਅਤੇ ਗੁਰਬਾਣੀ ਦਾ ਸਿਲਸਿਲਾ ਕਦੀਮੀ ਹੈ ਅਤੇ ਭਗਵਾਨ ਦੀ ਜਗਤ ਰਚਨਾ ਦੇ ਅੰਤ ਤਕ ਰਹੇਗਾ।

# ਸਾਡੇ ਪਿਛਲੇ ਪ੍ਰਕਰਣਾਂ ਦੇ ਉਤ੍ਰ ਵਿਚ
## (ਪ੍ਰਕਰਣ ੧੦)

**ਬਹੁਤ ਕੁਛ ਤੇ ਕੁਛ ਵੀ ਨਹੀਂ**

ਖਾਲਸਾ ਸਮਾਚਾਰ ਵਿਚ ਉਪਰ ਦਿਤੇ ਅਨਵਾਨ ਹੇਠ ਤਿੰਨ ਲੇਖ ਛਪੇ ਹਨ। ਜਿਨਾਂ ਵਿਚ ਲੇਖਕ ਨੇ ਏਨ੍ਹਾਂ ਗੱਲਾਂ ਤੇ ਜੋਰ ਦਿਤਾ ਹੈ:-

(੧) ਅਸਾਂ ਅਸਲੀ ਮਜ਼ਮੂਨ ਨੂੰ ਛਡਕੇ ਹੋਰ ਝਗੜੇ ਛੇੜ ਦਿਤੇ ਹਨ। (੨) 'ਗੁਰੂ' ਅਤੇ 'ਬਾਣੀ' ਸਬੰਧੀ ਜੇਹੜੀ ਅਸਾਂ ਨਾਮਧਾਰੀ ਪੰਥ ਦੀ ਪੁਜ਼ੀਸ਼ਨ ਬਿਆਨ ਕੀਤੀ ਹੈ ਗ਼ਲਤ ਹੈ (੩) ਗੁਰਮੰਤ੍ਰ ਸਬੰਧੀ ਵੀ ਸਾਡੀ ਪੁਜ਼ੀਸ਼ਨ ਠੀਕ ਨਹੀਂ ਹੈ ਕਿਉਂਕਿ ਜੇ ਇਹ ਸਿਧਾਂਤ ਦਰੁਸਤ ਹੈ ਜਿਸ ਕੋਲੋਂ ਗੁਰਮੰਤ੍ਰ ਲਿਆ ਜਾਵੇ ਉਹ ਗੁਰੂ ਹੈ, ਤਾਂ ਨਾਮਧਾਰੀ ਪੰਥ ਵਿਚ ਅਨੇਕਾਂ ਉਨ੍ਹਾਂ ਸਾਧੂਆਂ ਨੂੰ ਗੁਰੂ ਕਿਉਂ ਨਹੀਂ ਮੰਨਿਆ ਜਾਂਦਾ ਜੋ ਸਿਖਾਂ ਨੂੰ ਗੁਰਮੰਤ੍ਰ ਦੇਂਦੇ ਹਨ। (੪) ਦੇਹਧਾਰੀ ਗੁਰੂ ਦੀ ਸੇਵਾ ਸਬੰਧੀ ਅਸਾਂ ਜੋ ਕੁਝ ਗੁਰਬਾਣੀ ਦੇ ਹਵਾਲਿਆਂ ਅਨੁਸਾਰ ਲਿਖਿਆ ਹੈ, ਉਹ ਵੀ ਠੀਕ ਨਹੀਂ ਅਸੀਂ ਹੁਣ ਸਿਲਸਿਲੇ ਵਾਰ ਏਨਾਂ ਗੱਲਾਂ ਦਾ ਨਿਰਨਾ ਕਰਦੇ ਹਾਂ।

(੧) ਅਸਲੀ ਮਜ਼ਮੂਨ ਤੋਂ ਅਸੀਂ ਤਿਲ ਭਰ ਵੀ ਲਾਂਭੇ ਨਹੀਂ ਗਏ। ਸਾਡੀ ਇਸ ਗੱਲ ਦੀ ਤਸਦੀਕ ਨਿਰਪੱਖ ਪਾਠਕ ਖੁਦ ਹੀ ਕਰਨਗੇ। ਅਸਲੀ ਮਜ਼ਮੂਨ ਨੂੰ ਛੱਡਕੇ ਹੋਰ ਝਗੜੇ ਛੇੜਨ ਤੋਂ ਸੰਪਾਦਕ ਖਾਲਸਾ ਸਮਾਚਾਰ ਦੀ ਜੋ ਮੁਰਾਦ ਹੈ, ਉਹ ਇਹ, ਕਿ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਸਿਧ ਕਰਨ ਦੇ ਨਮਿਤ ਨਾਲ ਜੋ ਉਨਾਂ ਨੇ ਆਪਣੇ ਅਖਬਾਰ ਦੀ ਜਿਲਦ ੩੩ ਪਰਚਾ ਨੰਬਰ ੪੪ ਅਤੇ ੪੫ ਵਿਚ ਲੇਖ ਲਿਖੇ ਹਨ। ਅਸਾਂ ਉਨ੍ਹਾਂ ਦਾ ਜਵਾਬ ਕਿਉਂ ਦਿਤਾ ਹੈ? ਜੇ ਆਪ ਦੇ ਖਯਾਲ ਅਨੁਸਾਰ "ਬਾਬਾ ਅਜਾਪਾਲ ਸਿੰਘ ਜੀ" ਸਬੰਧੀ ਲੇਖਾਂ ਤੋਂ ਬਗੈਰ ਬਾਕੀ ਸਭ ਵਾਧੂ ਝਗੜਾ ਸੀ, ਤਾਂ ਆਪ ਨੇ ਪੂਰਵੋਕਤ ਦੋਹਾਂ ਪਰਚਿਆਂ ਦੇ ਲੰਮੇਂ ਲੰਮੇਂ ਲੇਖਾਂ ਨੂੰ ਲਿਖਕੇ ਏਸ ਝਗੜੇ ਨੂੰ ਕਿਉਂ ਛੇੜਿਆ ਕਿ 'ਬਾਣੀ ਗੁਰੂ' ਹੈ, ਹੈਰਾਨੀ ਦੀ ਗੱਲ ਹੈ, ਕਿ ਐਡੀਟਰ 'ਸਮਾਚਾਰ' ਖੁਦ ਹੀ ਜਿਨਾਂ ਲੇਖਾਂ ਨੂੰ ਅਪਣੇ ਅਖਬਾਰ ਵਿੱਚ ਪ੍ਰਕਾਸ਼ਿਤ ਕਰਦੇ ਹਨ, 'ਸਤਿਜੁਗ' ਵਿੱਚ ਉਨ੍ਹਾਂ ਦੇ ਜਵਾਬ ਨੂੰ ਵਾਧੂ ਝਗੜਾ ਕਹਿੰਦੇ ਹਨ। ਸੋ ਜਨਾਬ ਆਲੀ! ਏਹ ਵਾਧੂ ਝਗੜਾ ਨਹੀਂ, ਸਗੋਂ ਏਹ ਤਾਂ ਉਸ ਝਗੜੇ ਨੂੰ ਨਵਿਰਤ ਕਰਨ ਵਾਲੀ 'ਲੇਖ ਮਾਲਾ' ਹੈ ਜਿਸਨੂੰ ਤੁਸਾਂ ਆਪਣੇ ਪੂਰਵੋਕਤ ਪਰਚਿਆਂ ਵਿੱਚ ਨਵਿਰਤ ਕਰਨ ਦੇ ਯੋਗ ਸਮਝਿਆ ਹੈ:-

**(੨) ਗ਼ਲਤ ਕਿ ਸਹੀ?**

ਨਾਮਧਾਰੀ ਪੰਥ ਦੀ ਪੁਜ਼ੀਸ਼ਨ ਜੇਹੜੀ ਅਸਾਂ ਅਪਣੇ ਲੇਖ ਦੇ ਅਰੰਭ ਵਿੱਚ ਬਿਆਨ ਕੀਤੀ ਹੈ, ਗ਼ਲਿਤ ਹੈ ਯਾਂ ਦਰੁਸਤ? ਏਸਦੇ ਉੱਤ੍ਰ ਵਿੱਚ ਅਸੀਂ ਪਾਠਕਾਂ ਦੀ ਸੇਵਾ ਵਿਚ ਏਹ ਅਰਜ਼ ਕਰਾਂਗੇ, ਕਿ ਉਹ ੨੨ ਵਸਾਖ ੧੯੯੦ ਅਤੇ ਏਸ ਪੁਸਤਕ ਦੇ ਅਰੰਭ ਵਿਚ "ਸਾਡੀ ਪੁਜ਼ੀਸ਼ਨ" ਦੀ ਸੁਰਖੀ ਹੇਠਲੇ ਲੇਖ ਨੂੰ ਵੇਖਣ ਦੀ ਖੇਚਲ ਕਰਨ ਜਿਸ ਵਿਚ ਅਸਾਂ 'ਬਾਣੀ' ਅਤੇ 'ਸਤਿਗੁਰ' ਦੀ ਪੁਜ਼ੀਸ਼ਨ ਵਖੋ ਵੱਖ ਅਤੇ ਸਪਸ਼ਟ ਰੂਪ ਵਿੱਚ ਦਰਸਾਇਆ ਹੈ, ਜੈਸੇ, "ਨਾਮਧਾਰੀਆਂ ਦੀ ਰਾਇ ਵਿਚ '**ਬਾਣੀ**' ਆਪਣੇ ਅਤੇ '**ਸਤਿਗੁਰ**' ਅਪਣੇ ਥਾਂ ਦੋਵੇਂ ਹੀ ਸਿੱਖ ਵਾਸਤੇ ਪੂਜਨੀਕ ਹਨ ਕਿਉਂਕਿ ਪ੍ਰਮੇਸਰ ਨੇ ਅਪਣੀ ਬਾਣੀ ਦੇ ਗੁਪਤ ਭੇਦਾਂ ਦੀ ਜਿਣਾਈ ਦਾ ਵਸੀਲਾ '**ਸਤਿਗੁਰ**' ਨੂੰ ਬਣਾਯਾ ਹੈ, ਅਤੇ ਸਤਿਗੁਰ ਤੋਂ ਬਿਨਾਂ

ਬਾਣੀ ਦੀ ਕਦਰ ਏਨੀ ਹੀ ਰਹਿ ਜਾਂਦੀ ਹੈ। ਜਿਨੀ ਕਿ ਜੌਹਰੀ ਤੋਂ ਬਿਨਾਂ ਹੀਰੇ ਮੋਤੀ ਦੀ। ਏਸ ਵਾਸਤੇ ਬਾਣੀ ਨੂੰ ਈਸ਼ਰੀ ਹੁਕਮ ਦੇ ਥਾਉਂ ਪੂਜਾ ਯੋਗ ਸਮਝਦਿਆਂ ਹੋਇਆਂ ਵੀ '**ਸਤਿਗੁਰ**' ਨੂੰ ਪਰਮ ਪੂਜਜ ਮੰਨਿਆਂ ਜਾਂਦਾ ਹੈ। "ਖਾਲਸਾ ਸਮਾਚਾਰ" ਵਿਚ ਸਾਡੀ ਏਸ ਪੁਜ਼ੀਸ਼ਨ ਨੂੰ ਤਾਂ ਛੋਹਿਆ ਵੀ ਨਹੀਂ ਗਿਆ, ਬਲਕਿ ਏਸ ਤੋਂ ਇਲਾਵਾ ਏਹ ਵਖਾਣ ਦੀ ਕੋਸ਼ਿਸ਼ ਕੀਤੀ ਗਈ ਹੈ, ਕਿ ਨਾਮਧਾਰੀ, ਸਾਹਿੱਤ ਵਿੱਚ ਕਈ ਥਾਈਂ ਗ੍ਰੰਥ ਸਾਹਿਬ ਨੂੰ "ਗੁਰੂ ਗ੍ਰੰਥ ਸਾਹਿਬ" ਕਰਕੇ ਲਿਖਿਆ ਹੋਇਆ ਮੌਜੂਦ ਹੈ। ਪ੍ਰੰਤੂ ਏਹ ਇੱਕ ਵੱਖਰਾ ਵਿਸ਼ਜ ਹੈ, ਜਿਸਦਾ ਨਾਮਧਾਰੀ ਪੰਥ ਦੇ "ਗੁਰਬਾਣੀ" ਅਤੇ "ਦੇਹਧਾਰੀ ਸਤਿਗੁਰੂ" ਸਬੰਧੀ ਪੁਜ਼ੀਸ਼ਨ ਵਾਲੇ ਪ੍ਰਕਰਣ ਨਾਲ ਕੋਈ ਸਬੰਧ ਨਹੀਂ। ਗ੍ਰੰਥ ਸਾਹਿਬ ਦੇ ਪਹਿਲੇ "ਗੁਰੂ" ਪਦ ਹੋਣਾਂ ਚਾਹੀਦਾ ਹੈ, ਕਿ ਨਹੀਂ? ਜੇ ਹੋਵੇ ਵੀ ਤਾਂ ਏਸਦਾ ਕੀ ਅਰਥ ਹੈ? ਏਸ ਗੱਲ ਦਾ ਨਿਰਨਾਂ ਅਸੀਂ ਪ੍ਰਕਰਣ ੩ ਦੇ ਪ੍ਰਸ਼ਨ ਨੰ: ੪ ਦੇ ਉਤ੍ਰ ਵਿੱਚ ਵਿਸਥਾਰ ਸਹਿਤ ਕਰ ਚੁਕੇ ਹਾਂ, ਜਿਸਦੇ ਦੁਬਾਰਾ ਪੜ੍ਹਨ ਵਾਸਤੇ ਅਸੀਂ ਪਾਠਕਾਂ ਦੀ ਸੇਵਾ ਵਿਚ ਬੇਨਤੀ ਕਰਾਂਗੇ।।

### (੩) ਗੁਰਮੰਤ੍ਰ ਬਾਬਤ

ਸਾਡਾ ਦਾਵਾ ਸੀ, ਕਿ ਦੇਹਧਾਰੀ ਤੋਂ ਹੀ ਪ੍ਰਾਪਤ ਹੋ ਸਕਦਾ ਹੈ। ਏਸ ਨੂੰ ਅਸਾਂ ਗੁਰਬਾਣੀ ਵਿਚੋਂ ਹੀ ਸਿਧ ਕੀਤ ਹੈ। ਸੰਪਾਦਕ "ਸਮਾਚਾਰ" ਨੂੰ ਚਾਹੀਦਾ ਸੀ, ਕਿ ਉਹ ਸਿੱਧ ਕਰਦੇ ਕਿ "ਗੁਰੂ ਉਪਦੇਸ਼" ਯਾ "ਗੁਰਮੰਤ੍ਰ" ਦੇਹਧਾਰੀ ਗੁਰੂ ਤੋਂ ਬਗੈਰ ਪ੍ਰਾਪਤ ਹੋ ਸਕਦਾ ਹੈ, ਯਾ ਮਨੁੱਖ ਨੂੰ ਅਪਣੇ ਸੁਧਾਰ ਅਤੇ ਆਤਮਕ ਉੱਨਤੀ ਦੇ ਵਾਸਤੇ ਸਤਿਗੁਰ ਦੇ ਚਰਨਾਂ ਵਿੱਚ ਹਾਜ਼ਰ ਹੋਣ ਦੀ ਲੋੜ ਨਹੀਂ ਹੈ? ਆਪ ਨੇ ਏਸ ਗੱਲ ਨੂੰ ਛੇੜਿਆ ਹੀ ਨਹੀਂ ਜਿਸਦਾ ਭਾਵ ਸਪਸ਼ਟ ਹੈ, ਕਿ ਆਪ ਗੁਰ ਉਪਦੇਸ਼ ਵਾਸਤੇ ਦੇਹਧਾਰੀ ਸਤਿਗੁਰੂ ਦੀ ਲੋੜ ਨੂੰ ਅੰਦਰੋ ਅੰਦਰ ਮੰਨਦੇ ਹਨ।। ਹਾਂ ਆਪ ਨੇ ਇਕ ਨਵਾਂ ਸਵਾਲ ਏਸਦੇ ਉੱਤ੍ਰ ਨੂੰ ਟਾਲਣ ਵਾਸਤੇ ਪੇਸ਼ ਕੀਤਾ ਹੈ, ਕਿ ਨਾਮਧਾਰੀ ਪੰਥ ਵਿਚ ਗੁਰਮੰਤ੍ਰ ਦੇਣ ਵਾਲੇ ਮਹੰਤਾਂ, ਸੂਬਿਆਂ ਅਤੇ ਸਾਧੂਆਂ ਨੂੰ ਗੁਰੂ ਕਿਉਂ ਨਹੀਂ ਮੰਨਿਆਂ ਜਾਂਦਾ ਸੋ ਏਸ ਸਵਾਲ ਸਬੰਧੀ ਨਾਮਧਾਰੀ ਪੰਥ ਦੀ ਪੁਜ਼ੀਸ਼ਨ ਨੂੰ ਅਸੀਂ ਆਪਣੇ ਲੇਖ ਦੇ ਪ੍ਰਕਰਣ ੭ 'ਸਤਿਜੁਗ' ੬ ਹਾੜ ੧੯੬੦ ਪੰਨਾ ੭-੮ ਵਿਚ ਸਪਸ਼ਟ ਕਰ ਚੁਕੇ ਹਾਂ ਅਤੇ ਇਸ ਪੁਸਤਕ ਦੇ ਦੂਜੇ ਪ੍ਰਕਰਣ ਵਿੱਚ ਉਸਨੂੰ ਪ੍ਰਕਾਸ਼ਿਤ ਕੀਤਾ ਗਿਆ ਹੈ। ਦੇਖੋ ਸਤਿਜੁਗ ਪੰਨਾ ੮ ਕਾਲਮ ਪਹਿਲਾ ਸਤਰ ਸਤਵੀਂ ਤੋਂ:- ਸਿੱਖਾਂ ਨੂੰ ਵਿਦਜਾਰਥੀ ਸਮਝਣਾਂ ਚਾਹੀਦਾ ਹੈ ਅਤੇ ਗੁਰਬਾਣੀ ਨੂੰ ਭਿੰਨ ਭਿੰਨ ਮਜ਼ਮੂਨਾਂ (ਨਿਬੰਧਾਂ) ਦਾ ਰੂਹਾਨੀ ਕੋਰਸ ਸਮਝਣਾਂ ਚਾਹੀਦਾ ਹੈ ਸਾਧੂ ਸੰਤ ਅਤੇ ਪ੍ਰਬੁੱਧ ਸਿਖਾਂ ਨੂੰ ਕਾਲਜ ਦੇ ਪ੍ਰੋਫੈਸਰ ਖਜਾਲ ਕਰਦਿਆਂ ਹੋਇਆਂ ਗੱਦੀ ਨਸ਼ੀਨ ਸਤਿਗੁਰੂ ਨੂੰ ਪ੍ਰਿੰਸੀਪਲ ਸਮਝਣਾ ਚਾਹੀਦਾ ਹੈ।। ਏਸ ਵੰਡ ਅਨੁਸਾਰ ਸਤਿਗੁਰ (ਪ੍ਰਿੰਸੀਪਲ) ਦੀ ਨਿਗਰਾਨੀ ਹੇਠ ਰੂਹਾਨੀ ਤਾਲੀਮ ਅਥਵਾ ਗੁਰ ਉਪਦੇਸ਼ ਯਾ ਗੁਰਮੰਤ੍ਰ ਦੇਣ ਵਾਲਿਆਂ ਸਾਧੂਆਂ ਦੀ ਪੁਜ਼ੀਸ਼ਨ ਬਿਲਕੁਲ ਸਾਫ਼ ਹੈ। ਸੋ ਜਿਵੇਂ ਪ੍ਰਿੰਸੀਪਲ ਦੀ ਮੌਜੂਦਗੀ ਵਿਚ ਪ੍ਰੋਫੈਸਰਾਂ ਦਾ ਵਿਦਯਾਰਥੀਆਂ ਨੂੰ ਸਬਕ ਦੇਣਾ ਦਰੁਸਤ ਅਤੇ ਮੁਨਸਾਬ ਹੈ ਏਸੇ ਤ੍ਰਾਂ ਰੂਹਾਨੀ ਕਾਲਜ ਦੇ ਪ੍ਰਿੰਸੀਪਲ ਸਤਿਗੁਰ ਦੇ ਹੁੰਦਿਆਂ ਹੋਇਆਂ ਉਨਾਂ ਦੀ ਨਿਗਰਾਨੀ ਹੇਠ ਸੰਤਾਂ ਮਹੰਤਾਂ ਸੂਬਿਆਂ ਅਤੇ ਪ੍ਰਬੁਧ ਸਿਖਾਂਦਾ ਲੋੜਵੰਦਾਂ ਨੂੰ ਭਜਨ ਅਤੇ ਉਪਦੇਸ਼ ਦੇਣਾਂ ਗੁਰੂ ਮਿਸ਼ਨ ਦੇ ਅਨੁਕੂਲ ਹੈ।। ਦਸਾਂ ਗੁਰੂਆਂ ਦੇ ਸਮੇ ਵੀ ਅਜੇਹਾ ਹੁੰਦਾ ਰਿਹਾ ਅਤੇ ਹੁਣ ਵੀ ਹੈ।।

### (੪) ਗੁਰੂ ਸੇਵਾ

ਸੰਸਕ੍ਰਿਤ ਵਿਚ ਇੱਕ ਅਖੌਤ ਪ੍ਰਸਿਧ ਹੈ, ਕਿ "ਸ੍ਵਾਰਥੀ ਦੋਸ਼ੋ ਨ ਪੱਸ਼ਜਤੀ।।" ਅਰਥਾਤ ਉਹ ਪੁਰਸ਼, ਜਿਸ ਦੇ ਰਿਦੇ ਵਿੱਚ "ਸਵਾਰਥ ਸਿੱਧੀ" ਦਾ ਗ਼ਲਬਾ ਹੈ, ਉਹ ਅਪਣੇ (ਨਜਾਇਜ਼ ਅਰਥ ਨੂੰ ਸਿੱਧ ਕਰਨ ਵਾਸਤੇ ਜੋ ਰਵੱਯਾ ਇਖਤਯਾਰ ਕਰਦਾ ਹੈ, ਉਸ ਵਿੱਚ ਏਸ ਗਲ ਦਾ ਵੀ ਖਯਾਲ ਨਹੀ ਰਖਦਾ ਕਿ ਅਜੇਹਾ ਕਰਨ ਨਾਲ ਉਹ ਕਿਸੇ ਅਜੇਹੇ ਕਰਮ ਦਾ ਭਾਗੀ ਤਾਂ ਨਹੀਂ ਬਣ ਰਿਹਾ, ਜੋ ਉਸਦੇ ਅਪਣੇ ਧਰਮ, ਅਰ ਅਪਣੀ ਜ਼ਮੀਰ ਦੇ ਅਨੁਸਾਰ ਹੀ "ਦੋਸ਼" ਯਾ "ਪਾਪ" ਹੋਵੇ? ਏਸ ਗਲ ਦੇ ਸਿੱਧ ਕਰਨ ਵਾਸਤੇ ਸਾਨੂੰ ਵਧੀਕ ਪ੍ਰਿਸਰਮ ਦੀ ਲੋੜ ਨਹੀਂ ਕਿ ਖਾਲਸਾ ਸਮਾਚਾਰ ਦੇ ਐਡੀਟਰ ਸਾਹਿਬ ਦਸਾਂ

ਗੁਰੂਆਂ ਦੀ ਸ਼ਖਸੀ ਗੱਦੀ ਤੇ ਸ਼ਖਸੀ ਸੇਵਾ ਦੇ ਕਾਇਲ ਹਨ, ਕਿਉਂਕਿ, ਆਪ ਇਤਹਾਸ ਦੇ ਹਰ ਇਕ ਅਜੇਹੇ ਪ੍ਰਸੰਗ ਦੇ ਸੁਧਾਲੂ ਹਨ, ਜਿਸ ਵਿੱਚ ਗੁਰ ਸਿਖਾਂ ਨੇ ਗੁਰੂਆਂ ਦੀ ਸ਼ਖਸੀ ਸੇਵਾ ਦੀ ਬਦੌਲਤ ਨ ਸਿਰਫ ਕੋਈ ਸਾਧਾਰਨ ਬਰਦਾਨ ਹੀ ਪ੍ਰਾਪਤ ਕੀਤੇ, ਬਲਕਿ ਗੁਰਿਆਈ ਤਕ ਪ੍ਰਾਪਤ ਕੀਤੀ। ਮਸਲਨ ਗੁਰੂ ਨਾਨਕ ਦੇ ਸਿਖ ਲਹਿਣਾ ਜੀ ਗੁਰੂ ਅੰਗਦ ਦੇ ਸਿਖ ਸ੍ਰੀ (ਗੁਰੂ) ਅਮਰਦਾਸ ਜੀ ਅਤੇ ਸ੍ਰੀ ਗੁਰੂ ਅਮਰਦਾਸ ਦੇ ਸਿਖ ਸ੍ਰੀ (ਗੁਰੂ) ਰਾਮਦਾਸ ਜੀ ਆਦਿਕ।

ਬੀਬੀ ਭਾਨੀ ਜੀ ਦੀ ਸੇਵਾ ਦਾ ਪ੍ਰਸੰਗ ਪੰਥ ਵਿਚ ਪ੍ਰਸਿੱਧ ਹੈ, ਅਰਥਾਤ ਜਿਸ ਸੇਵਾ ਦੇ ਇਵਜ਼ ਵਿਚ ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰਿਆਈ ਪ੍ਰਾਪਤ ਹੋਈ ਉਹ ਭਾਵੇਂ ਗੁਰੂ ਰਾਮਦਾਸ ਜੀ ਦੁਆਰਾ ਗੁਰੂ ਅਮਰਦਾਸ ਜੀ ਦੀ ਸ਼ਖਸੀ ਸੇਵਾ ਵੀ ਸੀ ਪਰੰਤੂ ਉਸਦੇ ਨਾਲ ਹੀ ਬੀਬੀ ਭਾਨੀ ਜੀ ਦੀ ਉਹ ਸੇਵਾ ਵੀ ਵਸ਼ੇਸ਼ ਸਬੰਧ ਰਖਦੀ ਹੈ ਜੋ ਬੀਬੀ ਜੀ ਨੇ ਗੁਰੂ ਜੀ ਦੀ ਇਸ਼ਨਾਨ ਸਮੇਂ ਕੀਤੀ ਸੀ।। ਸੋ ਗੁਰੂਆਂ ਦੀ ਸਖਸ਼ੀ ਸੇਵਾ ਦਾ ਇਤਿਹਾਸ ਵਿਚ ਕਾਫੀ ਤੋਂ ਵੀ ਵਧੀਕ ਜ਼ਿਕਰ ਹੈ, ਜਿਸਨੂੰ ਮੁੱਖ ਮੰਨਣ ਦਾ ਇਸਥੀਂ ਵਧੀਕ ਸਬੂਤ ਹੋਰ ਕੀ ਹੋ ਸਕਦਾ ਹੈ, ਕਿ ਅਜੇਹੀ ਸੇਵਾ ਕਰਨ ਵਾਲਿਆਂ ਗੁਰ ਸਿਖਾਂ ਨੂੰ ਗੁਰ ਗੱਦੀ ਤਕ ਅਰਪਨ ਕਰ ਦਿਤੀ ਗਈ। ਸੰਪਾਦਕ ਖਾਲਸਾ ਸਮਾਚਾਰ ਸਾਡੇ ਲੇਖ ਨੂੰ ਕਿਸੇ ਨ ਕਿਸੇ ਤ੍ਰੀਕੇ ਨਾਲ ਖੰਡਿਤ ਕਰਨ ਦੀ ਧੁਨ ਵਿਚ ਏਡੇ ਲੀਨ ਹਨ, ਕਿ ਉਹ ਦਸਾਂ ਗੁਰੂਆਂ ਦੇ ਜ਼ਮਾਨੇ ਵਿਚ ਜੋ ਉਨ੍ਹਾਂ ਦੀ ਸ਼ਖਸੀ ਸੇਵਾ ਹੁੰਦੀ ਰਹੀ ਉਸ ਤੇ ਵੀ ਪਾਣੀ ਫੇਰਨੋਂ ਸੰਕੋਚ ਨਹੀਂ ਕਰਦੇ।

## ਤਿੰਨ ਤ੍ਰਾਂ ਦੀ ਸੇਵਾ

ਸੇਵਾ ਤਿੰਨ ਪ੍ਰਕਾਰ ਦੀ ਹੈ (੧) ਨਾਮ ਦੁਆਰਾ ਹੋਣ ਵਾਲੀ ਸੇਵਾ, (੨) ਸਰੀਰ ਦੁਆਰਾ ਹੋਣਵਾਲੀ ਸੇਵਾ ਅਤੇ (੩) ਭਾਵ ਦੁਆਰਾ ਹੋਣ ਵਾਲੀ ਸੇਵਾ,

(੧) ਗੁਰੂ ਕਾ ਸ਼ਬਦ, ਉਪਦੇਸ਼ ਸ੍ਰਧਾ ਪੂਰਵਕ ਸੁਨਣਾ, ਗੁਰਬਾਣੀ ਦਾ ਕੀਰਤਨ ਕਰਨਾਂ ਅਤੇ ਗੁਰਮੰਤ੍ਰ ਦਾ ਸਿਮਰਨ ਕਰਨਾਂ, ਏਹ ਨਾਮ ਦੁਆਰਾ ਹੋਣ ਵਾਲੀ ਸੇਵਾ ਹੈ।

(੨) ਗੁਰੂ ਜੀ ਦੇ ਸਾਖਯਾਤ ਦਰਸ਼ਨ, ਨਮਸਕਾਰ ਅਤੇ ਪੂਜਨ ਅਰਚਨ, ਏਹ ਸਰੀਰ ਦੁਆਰਾ ਹੋਣ ਵਾਲੀ ਸੇਵਾ ਹੈ।

(੩) "ਮੈਂ ਸਤਿਗੁਰ ਦਾ ਦਾਸ ਹਾਂ, ਸਤਿਗੁਰ ਮੇਰੇ ਸਵਾਮੀ ਹਨ ਸਤਿਗੁਰ ਹੀ ਮੇਰੇ ਸਚੇ ਮਿਤ੍ਰ ਹਨ, ਸਤਿਗੁਰ ਦੇ ਸਿਖ ਮੇਰੇ ਸਬੰਧੀ ਹਨ" ਚਿਤ ਦੇ ਅਜੇਹੇ ਭਾਵਾਂ ਦਾ ਨਾਉਂ ਭਾਵ ਦੁਆਰਾ ਹੋਣ ਵਾਲੀ ਸੇਵਾ ਹੈ।

ਏਨ੍ਹਾਂ ਤਿੰਨਾਂ ਸੇਵਾਂ ਵਿਚ ਗੁਰੂ ਜੀ ਦਾ ਪ੍ਰਤੱਖ ਦਰਸ਼ਨ ਹੀ ਮੁੱਖ ਹੈ, ਕਿਉਂਕਿ ਪ੍ਰਤੱਖ ਸਰੂਪ ਦੁਆਰਾ ਹੀ ਹਜੂਰ ਨਾਮ ਉਪਦੇਸ਼ ਅਤੇ ਨਾਨ੍ਹਾ ਪ੍ਰਕਾਰ ਦੀ ਸਿਖਯਾ ਦੇਣਗੇ ਪ੍ਰਤੱਖ ਸਰੂਪ ਦੁਆਰਾ ਹੀ ਉਨ੍ਹਾਂ ਦੀ ਛਾਦਨ ਭੋਜਨ ਦੁਆਰਾ ਸੇਵਾ ਹੋ ਸਕੇਗੀ ਜੈਸੇ 'ਤਿਸ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧ ਸਤਿ ਕਰ ਮੁਖ ਸੰਚਹੁ ਤਿਸ ਪੁੰਨ ਕੀ ਫਿਰ ਤੋਟ ਨ ਆਵੈ" ਅਤੇ ਪ੍ਰਤੱਖ ਸਰੂਪ ਦੁਆਰਾ ਹੀ ਵਰੋਸਾਏ ਹੋਏ ਸਿਖਾਂ ਸਾਧਾਂ ਅਭਿਆਗਤਾਂ ਦੀ ਸੇਵਾ ਕਰਨ ਦਾ ਸੁਭ ਅਵਸਰ ਵੀ ਪ੍ਰਾਪਤ ਹੋ ਸਕੇਗਾ ਤਾਂ ਤੇ ਸੇਵਾ ਦੇ ਹਰ ਪਹਿਲੂ ਵਿਚ **"ਗੁਰੂ ਜੀ ਦਾ ਪ੍ਰਤੱਖ"** ਵਜੂਦ ਹੀ ਮੂਲ ਹੈ ਕਿਉਂਕਿ ਸਿਖ ਸੰਗਤ ਆਦਿਕਾਂ ਦੀ ਸੇਵਾ ਬਹੁਤੀ ਏਸ ਭਾਵ ਨੂੰ ਲੈਕੇ ਹੀ ਸਿੱਖ ਕਰਦਾ ਹੈ ਕਿ ਇਹ ਮੇਰੇ **ਗੁਰੂ ਜੀ ਦੇ ਸਿੱਖ ਹਨ**, ਅਤੇ **ਏਹ ਮੇਰੇ ਸਤਿਗੁਰੂ ਦੀ ਸੰਗਤ ਹੈ**। ਖਾਲਸਾ ਸਮਾਚਾਰ ੨੦ ਅਸੂ ਵਿਚ ਜੋ ਭਗਤ ਰਤਨਾਵਲੀ ਦੀ ਇਕ ਸਾਖੀ ਦਿਤੀ ਗਈ ਹੈ, ਉਸ ਨਾਲ ਗੁਰ ਗੱਦੀ ਦੇ ਸਿਲਸਿਲੇ ਨੂੰ ਕੋਈ ਨੁਕਸਾਨ ਨਹੀਂ ਪੁਜਦਾ ਕਿਉਂਕਿ ਉਸਤੋਂ ਬਾਦ ਨੌਂ ਗੱਦੀਆਂ ਨੂੰ ਸਮਾਚਾਰੀ ਲੇਖਕ ਖ਼ੁਦ ਵੀ ਮੰਨਦੇ ਹਨ। ਇਸ ਲਈ ਵਖੇਵੇਂ ਦੇ ਇਸ ਨਵੇਂ ਅਸੂਲ (ਐਕਸੈਪਸ਼ਨਲ ਕੇਸ) ਦੀ ਘਾੜਤ ਗੁਰੂ ਨਾਨਕ ਮਿਸ਼ਨ ਦੇ ਵਿਰੁਧ ਹੈ।

ਰਹੀ ਇਹ ਗੱਲ, ਕਿ ਸਾਰੇ ਸਿੱਖਾਂ ਨੂੰ ਗੁਰੂ ਜੀ ਦੀ ਸ਼੍ਰੀਰਕ ਸੇਵਾ ਕਰਨ ਦਾ ਸੌਭਾਗਜ ਪ੍ਰਾਪਤ ਨਹੀਂ ਹੋ ਸਕਦਾ, ਏਹ ਠੀਕ ਹੈ ਪ੍ਰੰਤੂ ਇਸ ਨਾਲ ਪ੍ਰਤੱਖ ਗੁਰੂ ਦੀ ਲੋੜ ਵਾਲਾ ਸਵਾਲ ਕਮਜ਼ੋਰ ਨਹੀਂ

ਹੋ ਸਕਦਾ। ਫੌਜ ਵਿਚ ਹਜ਼ਾਰਾਂ ਸਿਪਾਹੀ ਹੁੰਦੇ ਹਨ। ਕਾਨੂਨ ਅਤੇ ਸਟੈਂਡਿੰਗ ਆਰਡਰ ਸਭ ਦੇ ਵਾਸਤੇ ਇਕ ਸਮਾਨ ਹੁੰਦੇ ਹਨ ਅਰ ਹਰ ਇਕ ਨੂੰ ਉਨ੍ਹਾਂ ਦੀ ਤਾਮੀਲ ਕਰਨ ਦੇ ਵਿਚਾਰ ਨਾਲ ਕੋਈ ਨ ਕੋਈ ਅਹੁਦਾ ਮਿਲ ਜਾਂਦਾ ਹੈ, ਪ੍ਰੰਤੂ ਸੂਬੇਦਾਰ ਮੇਜਰ ਉਸਨੂੰ ਬਣਾਇਆ ਜਾਂਦਾ ਹੈ ਜੋ ਹਰ ਪਹਿਲੂ ਵਿੱਚ ਯੋਗ ਹੋਵੇ।। ਏਸੇ ਤਰਾਂ ਸਤਿਗੁਰੂ ਦੇ ਸਰਗੁਣ ਸਰੂਪ ਦੀ ਸੇਵਾ, ਨਿਰਗੁਣ ਸਰੂਪ ਦੀ ਸੇਵਾ ਅਤੇ ਸੰਗਤ ਦੀ ਸੇਵਾ ਜਿਸ ਜਿਸ ਜਗਯਾਸੂ ਨੂੰ ਜਿਸ ਜਿਸ ਪਰੀਮਾਣ ਵਿੱਚ ਕਰਨ ਦਾ ਮਾਣ ਪ੍ਰਾਪਤ ਹੁੰਦਾ ਹੈ ਉਸ ਉਸ ਅਨੁਸਾਰ ਉਸਨੂੰ ਪ੍ਰਮਾਰਥਕ ਪਦਵੀ ਦਾ ਲਾਭ ਪ੍ਰਾਪਤ ਹੁੰਦਾ ਹੈ।। ਤਾਂਤੇ 'ਗੁਰ ਸੇਵਉ ਕਰ ਨਮਸਕਾਰ' ਗੁਰ ਵਾਕ ਅਨੁਸਾਰ, ਧੰਨ ਉਹ ਹਨ ਜੋ ਗੁਰੂ ਕੀ ਹਰ ਪਹਿਲੂ ਵਿਚ ਸੇਵਾ ਕਰਦੇ ਹਨ ਪ੍ਰੰਤੂ ਉਹ ਪੁਰਸ਼ ਜੇਹੜਾ ਨਿਰਗੁਣ (ਨਾਮ) ਦੀ ਅਤੇ ਸੰਗਤ ਦੀ ਸੇਵਾ ਨੂੰ ਤਾਂ ਮੁਖ ਰੱਖੇ, ਪਰ ਸਤਿਗੁਰੂ ਦੇ ਸਰਗੁਣ ਸਰੂਪ ਦੀ ਅਸਲੋਂ ਹੀ ਲੋੜ ਨਾ ਸਮਝੇ, ਕਿ ਜਿਨ੍ਹਾਂ ਦੇ ਚਰਣਾਂ ਦੀ ਤਫੈਲ ਨਾਮ ਅਤੇ ਸੰਗਤ ਦੀ ਪ੍ਰਾਪਤੀ ਹੁੰਦੀ ਹੈ ਉਸਦੀ ਗਤੀ ਓਸ ਪੁਰਸ਼ ਜੈਸੀ ਹੈ ਜੋ ਪਿਤਾ ਜੀ ਦੇ ਕੁਟੰਬ ਅਤੇ ਉਨ੍ਹਾਂ ਦੁਆਰਾ ਪ੍ਰਾਪਤ ਹੋਏ ਹੋਏ ਪਦਾਰਥਾਂ ਨਾਲ ਤਾਂ ਪਿਆਰ ਕਰੇ ਪ੍ਰੰਤੂ ਪਿਤਾ ਜੀ ਦੀ ਜਿਸਮਾਨੀ ਸੇਵਾ ਤੋਂ ਬੇਮੁਖ ਰਹੇ ਅਰ ਕਹੇ ਕਿ ਪਿਤਾ ਜੀ ਦੀ ਕੋਈ ਲੋੜ ਨਹੀਂ।। ਜਿਨ੍ਹਾਂ ਵਾਕਾਂ ਵਿੱਚ ਗੁਰੂ ਜੀ ਨੇ ਏਹ ਸੰਕੇਤ ਕੀਤੇ ਹਨ ਕਿ ਜੇਹੜੇ ਨਾਮ ਜਪਦੇ ਹਨ ਉਹ ਮੇਰੀ ਸੇਵਾ ਕਰਦੇ ਹਨ ਜੋ ਸੰਗਤ ਅਤੇ ਗੁਰ ਸਿੱਖਾਂ ਦੀ ਸੇਵਾ ਕਰਦੇ ਹਨ ਉਹ ਮੈਨੂੰ ਪਹੁੰਚਦੀ ਹੈ ਇਸਦਾ ਏਹ ਤਾਤਪ੍ਰਜ ਨਹੀਂ ਹੋ ਸਕਦਾ ਕਿ ਗੁਰੂ ਜੀ ਦੀ ਸ਼ਰੀਰਕ ਸੇਵਾ ਕਰਨਾ ਉਚਿੱਤ ਨਹੀਂ ਯਾ ਪਾਪ ਹੈ ਸਗੋਂ ਅਜੇਹੇ ਵਾਕਾਂ ਤੋਂ ਗੁਰੂ ਜੀ ਦਾ ਭਾਵ ਏਹ ਹੈ ਕਿ ਸਿੱਖ ਸਿੱਖਾਂ ਦੀ ਸੇਵਾ ਕਰਨ, ਗੁਰ ਭਾਈ ਹੋਣ ਦੇ ਲਿਹਾਜ਼ ਨਾਲ ਪ੍ਰਸਪਰ ਪ੍ਰੇਮ ਅਤੇ ਮੁਹੱਬਤ ਕਰਨ, ਅਤੇ ਸਭ ਇਕੱਠੇ ਹੋ ਕੇ ਗੁਰੂ ਜੀ ਦੇ ਉਪਦੇਸ਼ ਉਤੇ ਚੱਲਣ ਦਾ ਯਤਨ ਕਰਨ।। ਸੋ ਏਹ ਸਭ ਕੁਛ ਤਦੇ ਹੀ ਹੋ ਸਕਦਾ ਹੈ, ਜੇ ਗੁਰੂ ਦੇਹਧਾਰੀ ਹੋਵੇ ਵਰਨਾਂ ਗੁਰੂ ਤੋਂ ਬਗੈਰ ਨਾਂ ਏਹ ਉਪਦੇਸ਼ ਉਚਾਰਣ ਹੀ ਕੀਤੇ ਜਾ ਸਕਦੇ ਅਤੇ ਨਾਂ ਏਨ੍ਹਾਂ ਮੰਨਣ ਵਾਲਿਆਂ ਨੂੰ ਕੋਈ ਡਰ ਹੀ ਹੋ ਸਕਦਾ। ਪ੍ਰਤੱਖ ਹੀ ਦੇਖ ਲੌ, ਵਰਤਮਾਨ ਕਾਲ ਵਿਚ ਜੋ ਲੀਡਰਾਂ ਦੀ ਧੜੇਬੰਦੀ ਦੇ ਕਾਰਨ ਸਿੱਖਾਂ ਨੂੰ ਨੁਕਸਾਨ ਪੁੱਜ ਰਿਹਾ ਹੈ, ਏਹ ਕਦਾਚਿਤ ਨਾਂ ਪੁਜਦਾ ਜੇ ਏਨ੍ਹਾਂ ਦੇ ਸਿਰ ਤੇ ਪ੍ਰਤੱਖ ਗੁਰੂ ਦਾ ਡੰਡਾ ਹੁੰਦਾ। ਏਹ ਨੁਕਸਾਨ ਕੇਵਲ ਪ੍ਰਤੱਖ ਗੁਰੂ ਨੂੰ ਨਾਂ ਮੰਨਣ ਦੇ ਸਬਬ ਹੀ ਹੋ ਰਿਹਾ ਹੈ।। ਏਹ ਠੀਕ ਹੈ; ਕਿ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਨਾਲ ਸਿੱਖਾਂ ਨੂੰ ਏਹ ਲਾਭ ਅਵੱਸ਼ਯ ਹੈ, ਕਿ ਉਹ ਜੋ ਚਾਹੁਣ ਕਰਨ, ਅਤੇ ਉਨ੍ਹਾਂ ਨੂੰ ਮਨ ਮੰਨੀਆਂ ਕਰਤੂਤਾਂ ਨੂੰ ਰੋਕਣ ਵਾਲੇ ਪ੍ਰਤੱਖ ਡੰਡੇ ਦਾ ਡਰ ਨਹੀਂ ਪ੍ਰੰਤੂ ਜ਼ਰਾ ਨਿਰਪੱਖਤਾ ਦੇ ਘਰ ਵਿਚ ਆਕੇ ਵਿਚਾਰ ਕੀਤੀ ਜਾਵੇ ਤਾਂ ਏਹ ਸਿਧਾਂਤ ਐਸ ਵੇਲੇ ਅਕਹਿ ਅਤੇ ਬੇਸ਼ੁਮਾਰ ਘਾਟੇ ਦਾ ਕਾਰਣ ਬਣ ਰਿਹਾ ਹੈ, ਜਿਸਨੂੰ ਕਿ 'ਖਾਲਸਾ ਸਮਾਚਾਰ' ਦੇ ਅਨੇਕਾਂ ਹੀ ਲੇਖਾਂ ਵਿਚ ਮਹਿਸੂਸ ਕੀਤਾ ਗਿਆ ਹੈ।। ਤਾਂ ਤੇ ਸੇਵਾ ਕੀ, ਹਰ ਪਹਿਲੂ ਦੇ ਲਿਹਾਜ ਨਾਲ ਦੇਹਧਾਰੀ ਸਤਿਗੁਰੂ ਹੀ ਉਧਾਰਕ ਅਤੇ ਕਲਿਆਣ ਕਰਤਾ ਸਿਧ ਹੁੰਦੇ ਹਨ ਜਿਨਾਂ ਦੇ ਇਸ਼ਾਰੇ ਨਾਲ ਸਵਾਰਥੀਆਂ ਨੂੰ ਡੰਨ ਅਤੇ ਸਚਿਆਰਾਂ ਨੂੰ ਮਾਣ ਪ੍ਰਾਪਤ ਹੋਕੇ ਸਾਰੇ ਝਗੜੇ ਛਿਨ ਮਾਤ੍ਰ ਵਿਚ ਦੂਰ ਹੋ ਸਕਦੇ ਹਨ।। ਤਾਂ ਤੇ ਨਾਮਧਾਰੀ ਪੰਥ ਦੀ ਪੁਜੀਸ਼ਨ ਏਸ ਪਹਿਲੂ ਵਿਚ ਨਿਹਾਇਤ ਮਜ਼ਬੂਤ ਹੈ ਕਿ ਸਿਖ ਦੀ ਸੇਵਾ ਕਰਨ ਦੀ ਡਿਊਟੀ ਵੀ ਦੇਹਧਾਰੀ ਸਤਿਗੁਰੂ ਦੀ ਮੁਥਾਜ ਹੈ।।

## ਪ੍ਰਤੱਖ ਗੁਰੂ

### (੧)

ਖਾਲਸਾ ਸਮਾਚਾਰ ਜਿਲਦ ੩੪ ਨੰਬਰ ੪੫ ਪੰਨਾ ੬ ਕਾਲਮ ੧-੨-੩ ਵਿੱਚ ਪ੍ਰਤੱਖ-ਅਪ੍ਰਤੱਖ ਤੇ ਬ੍ਰਹਿਸ ਕਰਦਿਆਂ ਹੋਇਆਂ ਲੇਖਕ ਨੇ ਇੱਕ ਕਹਾਣੀ ਲਿਖੀ ਹੈ ਜਿਸਨੂੰ ਅਸੀਂ With many many thanks ਅਤੀ ਧੰਨਵਾਦ ਸਹਿਤ ਖੁਸ਼ ਆਮਦੇਦ welcome ਆਖਕੇ ਸ੍ਵੀਕਾਰ ਕਰਦੇ ਹਾਂ, ਅਤੇ ਲੇਖਕ ਸਾਹਿਬ ਦੀ ਸਾਹਿੱਤਕ ਸੱਭਯਤਾ ਦੀ ਪ੍ਰਸੰਸਾ ਕਰਦੇ ਹਾਂ। ਸ਼ੋਕ! ਕਿ ਅਸੀਂ ਏਸ ਸੱਭਤਾ ਦੀ ਪੈਰਵੀ ਕਰਨਾ 'ਸਤਿਜੁਗੀ' ਸ਼ਾਨ ਦੇ ਅਨੁਕੂਲ ਨਹੀਂ ਸਮਝਦੇ, ਵਰਨਾਂ ਏਦੂੰ ਵੀ ਸੁਆਦਲੀ ਕਹਾਣੀ ਇਕ ਨਹੀਂ

ਬਲਕੇ ਦੋ ਤਿੰਨ ਐਡੀਟ੍ਰ ਸਮਾਚਾਰ ਦੇ ਚਰਨ ਕਮਲਾਂ ਵਿਚ ਸ੍ਰਧਾ ਅਰ ਅਦਬ ਨਾਲ ਭੇਟਾ ਦੇ ਰੂਪ ਵਿਚ ਅਰਪਨ ਕਰ ਦੇਂਦੇ ਅਸਚਰਜ ਏਸ ਗੱਲ ਦਾ ਹੈ ਕਿ ਏਹ ਕਹਾਣੀ ਦੇਣ ਲਗਿਆਂ ਸ੍ਰੀ ਮਾਨ ਜੀ ਨੇ ਏਸ ਗੱਲ ਦਾ ਜ਼ਰਾ ਭਰ ਵੀ ਖਿਆਲ ਨਹੀਂ ਕੀਤਾ ਕਿ ਇਸ ਦਾ ਅੱਖਰ ੨ ਆਪ ਜੀ ਦੀ ਹੀ ਜਾਤ ਮੁਬਾਰਕ ਤੇ ਘਟਦਾ ਹੈ। ਏਹ ਤਾਂ ਅਸੀਂ ਅਗੇ ਚਲਕੇ ਦਿਖਾਵਾਂਗੇ ਪਰ ਪਹਿਲੇ ਸਤਿਜੁਗ ਦੇ ਪਾਠਕਾਂ ਦੀ ਗਿਆਤ ਲਈ ਉਸ ਕਹਾਣੀ ਨੂੰ ਏਥੇ ਅੰਕਿਤ ਕਰਦੇ ਹਾਂ।। ਆਪ ਲਿਖਦੇ ਹਨ ਕਿ:-

"ਇਕ ਮੁਸਲਮਾਨ ਨੇ ਨਿਮਾਜ਼ ਪੜ੍ਹਨੀ ਛੱਡ ਦਿੱਤੀ, ਪਿੰਡ ਦੇ ਸਿਆਣੇ ਇਕੱਠੇ ਹੋਏ, ਨਿਮਾਜ਼ ਛੱਡਨ ਦਾ ਕਾਰਨ ਪੁਛਿਆ ਉੱਤ੍ਰ ਵਿਚ ਆਖਨ ਲੱਗਾ ਕਿ ਕੁਰਾਨ ਵਿੱਚ ਨਿਮਾਜ਼ ਨਾਂ ਪੜ੍ਹਨ ਦਾ ਹੁਕਮ ਹੈ, ਪਿੰਡ ਵਾਲੇ ਸਾਧਾਰਨ ਮਨੁਖ ਸਨ, ਉਨਾਂ ਇਕ ਫ਼ਾਜ਼ਲ ਸੱਦਿਆ ਇਹਦੇ ਪੁੱਛਣ ਤੇ ਵੀ ਉਸਨੇ ਕਿਹਾ ਕਿ ਨਿਮਾਜ਼ ਪੜ੍ਹਨੋ ਕੁਰਾਨਰੋਕਦਾ ਹੈ। ਫ਼ਾਜ਼ਲ ਨੇ ਪੁੱਛਿਆ ਕੁਰਾਨ ਦੀ ਆਇਤ ਦੱਸੋ। ਉਸਨੇ ਕਿਹਾ — "ਜਾ ਅੱਯੁਹੱਲਾਜ਼ੀਨਾ ਆਮਾਨੂ ਲਾ ਤਕਰਾ ਬੁੱਸਾਲਾਤਾ।" (ਨਸਾ-੭-੪੨)।। ਅਰਥ-ਐ ਈਮਾਨ ਵਾਲਿਓ ਨਾ ਨੇੜੇ ਜਾਓ ਨਿਮਾਜ਼ ਦੇ।। ਫ਼ਾਜ਼ਲ ਨੇ ਕਿਹਾ, ਸਾਰੀ ਆਇਤ ਪੜ੍ਹ।। ਉਹ ਕਹਿਣ ਲੱਗਾ ਮੈਨੂੰ ਸਾਰੀ ਨਾਲ ਗ਼ਰਜ਼ ਨਹੀਂ, ਜਿਨੀਂ ਮੇਰੇ ਮਤਲਬ ਦੀ ਹੈ ਉਹ ਮੈਂ ਸੁਣਾ ਦਿੱਤੀ ਹੈ, ਤੇ ਕੁਰਾਨ ਵਿੱਚੋਂ ਕੱਢ ਦਿਖਾਈਹੈ।। ਫ਼ਾਜ਼ਲ ਨੇ ਕੁਰਾਨ ਖੋਲਿਆ, ਤੇ ਉਹ ਆਇਤ ਪੜ੍ਹੀ: ਜਿਸਦਾ ਕਿ ਇਹਦੀ ਦੱਸੀ ਆਇਤ ਇਕ ਹਿੱਸਾ ਸੀ।। ਉਥੇ ਲਿਖਿਆ ਸੀ — "ਈਮਾਨ ਵਾਲਿਓ ਸ਼ਰਾਬੀ ਹੋਣ ਦੀ ਹਾਲਿਤ ਵਿਚ ਨਾਂ ਨੇੜੇ ਜਾਓ ਨਿਮਾਜ਼ ਦੇ।।" ਅਸਲ ਆਇਤ ਤੇ ਓਹਦੇ ਅਰਥ ਲੋਕਾਂ ਤੇ ਪ੍ਰਗਟ ਹੋ ਜਾਣ ਤੇ ਅਸਲੀਯਤ ਪ੍ਰਗਟ ਹੋ ਗਈ।।"

ਐਡੀਟਰ ਸਾਹਿਬ ਖ਼ਾਲਸਾ ਸਮਾਚਾਰ ਲਿਖਦੇ ਹਨ — "ਆਲਿਮ ਜੀ ਨੇ ਕੁਛ ਏਸੇ ਤਰਾਂ 'ਪ੍ਰਤੱਖ ਗੁਰੂ ਨਿਸਤਾਰੇ' ਤੁਕ ਦੇ ਅਰਥ ਕੀਤੇ ਹਨ, ਇਹ ਤੁਕ ਅਪਣੇ ਆਪ ਵਿੱਚ ਮੁਕੰਮਲ ਪਾਠ ਨਹੀਂ। ਸਾਰੀ ਤੁਕ ਇਉਂ ਹੈ:-

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚ ਬਾਣੀ ਅੰਮ੍ਰਿਤ ਸਾਰੇ।।*
*ਬਾਣੀ ਕਹੈ ਸੇਵਕ ਜਨ ਮਾਨੈ ਪ੍ਰਤਖ ਗੁਰੂ ਨਿਸਤਾਰੇ।।*

**ਹਵਾਲਾ ਗ਼ਲਿਤ**

ਭਾਵੇਂ ਸਾਨੂੰ ਏਸ ਗੱਲ ਨਾਲ ਚੰਦਾਂ ਮਤਲਬ ਨਹੀਂ, ਕਿ ਏਸ ਮਸਾਲ ਵਿੱਚ ਦਿੱਤੀ ਗਈ ਆਇਤ ਤੇ ਬਹਿਸ ਕਰੀਏ, ਪ੍ਰੰਤੂ ਲੇਖਕ ਸਾਹਿਬ ਦੀ ਕੁਰਾਨੀ ਵਾਕਫੀਜਤ ਪ੍ਰਗਟ ਕਰਨ ਅਰਥ ਪਹਿਲੋਂ ਏਹ ਦਿਖਾਣਾਂ ਜ਼ਰੂਰੀ ਸਮਝਦੇ ਹਾਂ ਕਿ ਖਾਲਸਾ ਸਮਾਚਾਰ ਅੰਕਿਤ ਆਇਤ ਦਾ ਪਾਠ ਹੀ ਆਪਣੇ ਆਪ ਵਿਚ ਨਾ ਮੁਕੰਮਲ ਤੇ ਹਵਾਲਾ ਗ਼ਲਿਤ ਹੈ।। ਆਇਤ ਇਉਂ ਹੈ, — "ਯਾ ਅੱਯੁਹੱਲਾਜ਼ੀਨਾ ਆਮਾਨੂੰ ਲਾ ਤਕਰਾ ਬੁੱਸੁਆਲ ਤਾ ਵ ਅਨੁਤੁਮ ਸੁਕਰਹੱਤਾ ਤਾਅਲਾਮੂ ਮਾ ਤਕਲੂਨ।। ਪ੍ਰੰਤੂ ਐਡੀਟ੍ਰ ਸਮਾਚਾਰ ਨੇ "ਲਾਤਕਰਾ ਬੁਸੁਆਲਾਤਾ ਦਾ ਅਗਲਾ ਹਿੱਸਾ, ਜੋ ਅਸਾਂ ਉਤੇ ਦਰਜ ਕੀਤਾ ਹੈ, ਨਹੀਂ ਲਿਖਿਆ। ਏਸ ਆਇਤ ਦਾ ਹਵਾਲਾ ਆਪ ਨੇ ਇਉਂ ਦਿੱਤਾ - "(ਨਸਾ-੭-੪੨)।।" ਜਿਸਦਾ ਮਤਲਬ ਏਹ ਹੈ, ਕਿ ਏਹ ਆਇਤ ਮੰਜ਼ਲ ੭ ਅਤੇ ਸੂਰਤ ਨਸਾ ੪੨ ਹੈ।। ਪ੍ਰੰਤੂ ਸੂਰਤ ਨਸਾ ਪਹਿਲੀ ਮੰਜ਼ਲ ਅਤੇ ਪੰਜਵੇਂ ਸਪਾਰੇ ਵਿਚ ਚੌਥੇ ਨੰਬਰ ਤੇ ਹੈ।। ਏਸ ਲਈ ਏਸਦਾ ਹਵਾਲਾ ਬਜਾਏ (ਨਸਾ-੭-੪੨) ਦੇ - (੧-੫੬-੪ ਨਸਾ) ਦੇਣਾ ਚਾਹੀਦਾ ਸੀ।। ਸੁਖ! ਅਸੀਂ ਅਪਣੇ ਨੁਕਤੇ ਤੇ ਆਉਂਦੇ ਹਾਂ। ਸਾਡੇ ਤੇ ਦੋਸ਼ ਲਗਾਇਆ ਗਿਆ ਹੈ ਕਿ ਅਸਾਂ 'ਪ੍ਰਤੱਖ ਗੁਰੂ ਨਿਸਤਾਰੇ' ਦੇ ਅਰਥ ਉਤਲੀ ਮਿਸਾਲ ਦੇ ਮੁਤਾਬਕ ਕੀਤੇ ਹਨ, ਅਤੇ ਪਾਠ ਮੁਕੰਮਲ ਨਹੀਂ ਦਿਤਾ, ਪ੍ਰੰਤੂ ਅਸੀਂ ਬੜੇ ਹੀ ਅਦਬ ਨਾਲ ਸ੍ਰੀ ਮਾਨ ਜੀ ਦਾ ਧਿਆਨ 'ਸਤਿਜੁਗ' ੧੯ ਹਾੜ ਸਫਾ ੬ ਗੁਰੂ ਪਦ ਪ੍ਰਕਾਸ਼ ਦੇ ਪ੍ਰਕਰਣ ੭ ਪ੍ਰਸ਼ਨ ੬ ਦੇ ਪ੍ਰਤੀ-ਉਤ੍ਰ ਅਤੇ ਇਸ ਪੁਸਤਕ ਦੇ ਪ੍ਰਕਰਣ ੨ ਪ੍ਰਸ਼ਨ ੬ ਦੇ ਉਤ੍ਰ ਵਲ ਦਿਵਾਂਦੇ ਹਾਂ ਜਿਸ ਵਿੱਚ ਅਸਾਂ ਪ੍ਰਤੱਖ ਗੁਰੂ ਨਿਸਤਾਰੇ ਵਾਲੀ ਨਟ ਰਾਗ ਦੀ ਸਾਰੀ ਅਸ਼ਟਪਦੀ ਦਾ ਪਾਠ ਅਤੇ ਅਰਥ ਆਪ ਜੀ ਦੀ ਭੇਟਾ ਕੀਤਾ ਹੈ। ਅਸੀਂ ਇਹ ਆਸ ਨਹੀਂ ਕਰ ਸਕਦੇ ਕਿ ਆਪ ਜੀ ਨੇ ਉਸਨੂੰ ਨਾਂ ਪੜ੍ਹਿਆ ਹੋਵੇਗਾ, ਪਰ

ਉਸ ਨੂੰ ਪੜ੍ਹਨ ਦੇ ਬਾਵਜੂਦ ਪਤਾ ਨਹੀਂ, ਹਜੂਰ ਨੇ ਕਿਸ ਭਾਵ ਨੂੰ ਮੁਖ ਰੱਖ ਕੇ ਸਾਡੇ ਤੇ ਦੋਸ਼ ਥੱਪਣ ਦੀ ਚੇਸ਼ਟਾ ਕੀਤੀ ਹੈ, ਕਿ ਅਸਾਂ ਉਤਲੀ ਮਿਸਾਲ ਵਿਚ ਬਿਆਨ ਕੀਤੇ ਗਏ-ਮੁਸਲਮਾਨ ਵਤ ਏਸ ਸ਼ਬਦ ਦੇ ਬਾਕੀ ਹਿੱਸੇ ਨੂੰ ਲੁਕਾਣ ਦਾ ਯਤਨ ਕੀਤਾ ਹੈ।।

**ਪੀੜ੍ਹੀ ਹੇਠਾਂ ਸੋਟਾ**

ਹੁਣ ਅਸੀਂ ਸ੍ਰੀ ਮਾਨ ਜੀ ਦੀ ਸੇਵਾ ਵਿਚ ਅਪਣੀ ਪੀੜ੍ਹੀ ਹੇਠ ਸੋਟਾ ਫੇਰਨ ਵਾਸਤੇ ਬੇਨਤੀ ਕਰਾਂਗੇ। ਸ੍ਰੀ ਮਾਨ ਜੀ ਨੇ ਜੋ ਦੋ ਤੁਕਾਂ ਦਿਤੀਆਂ ਹਨ, ਇਕ ਤਾਂ ਉਹ ਸਾਰੇ ਸਬਦ ਦਾ ਮੁਕੰਮਲ ਪਾਠ ਨਹੀਂ ਹਨ, ਅਤੇ ਦੂਜੇ ਉਨਾਂ ਵਿਚੋਂ ਵੀ ਆਪ ਇਕ ਐਸਾ ਪਦ ਛਡ ਗਏ ਹਨ ਜੇਹੜਾ ਏਨ੍ਹਾਂ ਦੋਹਾਂ ਤੁਕਾਂ ਨਹੀਂ ਬਲਕੇ ਸਾਰੀ ਅਸਟਪਦੀ ਦਾ ਤੱਤ ਹੈ ਅਤੇ ਉਹ ਪਦ ਹੈ 'ਗੁਰੂ'। ਆਪ ਜੀ ਨੇ ਲਿਖਿਆ ਹੈ - 'ਬਾਣੀ ਕਹੈ ਸੇਵਕ ਜਨ ਮਾਨੈ।।' ਪ੍ਰੰਤੂ ਪਾਠ ਹੈ "ਗੁਰਬਾਣੀ ਕਹੈ ਸੇਵਕ ਜਨ ਮਾਨੈ... ..."

"**ਸੇਵਕ**" ਦੀ ਥਾਉ "**ਸੇਵ**" ਨੂੰ ਤਾਂ ਅਸੀਂ ਪਰੂਫ ਰੀਡਰ (ਸੋਧਕ) ਦੀ ਭੁਲ ਸਮਝ ਸਕਦੇ ਹਾਂ, ਪ੍ਰੰਤੂ ਬਾਣੀ ਦੇ ਪਹਿਲੇ ਗੁਰੂ ਪਦ ਦਾ ਨਾਂ ਹੋਣਾਂ ਲੇਖਕ ਦੀ ਜਿੰਮੇਵਾਰੀ ਤੋਂ ਬਗੈਰ ਨਹੀਂ ਮੰਨਿਆ ਜਾ ਸਕਦਾ। ਹੁਣ ਪਾਠਕਾਂ ਨੂੰ ਚੰਗੀ ਤਰਾਂ ਪਤਾ ਲਗ ਗਿਆ ਹੋਵੇਗਾ ਕਿ ਸਾਡੇ ਉਤੇ ਅਸੱਤ ਦੋਸ਼ ਅਰੋਪਨ ਵਾਲੇ ਹਜਰਤ ਅਪਣੀ ਅਰਥ ਸੁਤੰਤ੍ਰਤਾ ਦੇ ਨਮਿਤ ਬਾਣੀ ਵਿਚ ਅਪਣੀ ਮਨ ਮੰਨੀ ਤਬਦੀਲੀ ਕਰਨ ਤੋਂ ਵੀ ਨਹੀਂ ਝਿਜਕਦੇ। ਹਾਫ਼ਿਜ ਸ਼ੀਰਾਜੀ ਦਾ ਮਿਸਰਾ ਏਥੇ ਠੀਕ ਘਟਦਾ ਹੈ ਤੌਬਾ ਫਰਮਾਇਆਂ ਚਿਰਾਂ ਖੁਦ ਤੌਬਾ ਕਮਤਰ ਮੇ ਕੁਨੰਦ। ਅਰਥਾਤ ਮੁਲਾਂ ਲੋਕ ਜੋ ਲੋਕਾਂ ਨੂੰ ਆਖਦੇ ਹਨ ਕਿ ਗੁਨਾਹਾਂ ਤੋਂ ਤੋਬਾ ਕਰੋ (ਮੈ ਹੈਰਾਨ ਹਾਂ ਕਿ) ਉਹ ਆਪ ਕਿਉਂ ਬਹੁਤ ਹੀ ਘਟ ਤੋਬਾ ਕਰਦੇ ਹਲ।

**ਅਰਥਾਂ ਦੀ ਪੜਤਾਲ**

ਹੁਣ ਅਸੀਂ ਬਾਣੀ ਗੁਰੂ ਗੁਰੂ ਹੈ ਬਾਣੀ ਵਾਲੀਆਂ ਦੋਹਾਂ ਤੁਕਾਂ ਦੇ ਉਨਾਂ ਅਰਥਾਂ ਵਲ ਪਾਠਕਾਂ ਦਾ ਧਿਆਨ ਦਿਵਾਂਦੇ ਹਾਂ ਜੋ, ਐਡੀਟਰ ਖਾ: ਸਾ: ਨੇ ਅਪਣੇ ਲੇਖ ਵਿਚ ਦਿਤੇ ਹਨ। ਆਪ ਲਿਖਦੇ ਹਨ:-

ਇਸ ਤੁਕ ਦੇ ਅਰਥ ਇਉਂ ਹਨ: ੧-ਬਾਣੀ ਗੁਰੂ ਹੈ ੨- ਗੁਰੂ ਬਾਣੀ ਹੈ। ੩- ਬਾਣੀ ਵਿਚ ਹੀ ਅੰਮ੍ਰਿਤ ਦਾ ਸਾਰ ਹੈ। ੪-ਬਾਣੀ ਦੇ ਕਹੇ ਨੂੰ ਜੇ ਸੇਵਕ ਜਨ ਮੰਨੇ ਤਾਂ ਏਹ ਬਾਣੀ ਹੀ ਪ੍ਰਤਖ ਗੁਰੂ ਹੋ ਕੇ ਨਿਸਤਾਰਾ ਕਰ ਦੇਂਦੀ ਹੈ... ... ...ਏਸ ਤੁਕ ਵਿਚ ਤਿੰਨ ਵੇਰ ਬਾਣੀ ਦਾ ਗੁਰੂ ਹੋਣਾ ਪ੍ਰਗਟ ਕੀਤਾ ਹੈ ਏਸ ਵਾਸਤੇ ਪ੍ਰਤਖ ਗੁਰੂ-ਤਾਰਨ ਵਾਲਾ ਗੁਰੂ ਬਾਣੀ ਹੀ ਹੈ।।

ਵਿਚਾਰ (੧) ਜੇ 'ਬਾਣੀ ਗੁਰੂ ਗੁਰੂ ਹੈ ਬਾਣੀ' ਦਾ ਏਹ ਅਰਥ ਮੰਨ ਲਿਆ ਜਾਵੇ ਕਿ ਬਾਣੀ ਗੁਰੂ ਹੈ ਤਾਂ ਹੇਠ ਲਿਖੀਆਂ ਗਲਾਂ ਵੀ ਮੰਨਣੀਆਂ ਪੈਣਗੀਆਂ।

(ੳ) ਗੁਰੂ ਪਰਤੰਤ੍ਰ ਹੈ (ਅ) ਮੁਥਾਜ ਹੈ (ੲ) ਅਚੇਤਨ ਹੈ (ਸ) ਕਰਮ ਹੈ (ਹ) ਕਾਰਜ ਹੈ (ਕ) ਰਚਨਾਂ ਹੈ ਅਤੇ (ਖ) ਗੁਰੂ ਰਾਮਦਾਸ ਤੋਂ ਅਗੇ ਛੇ ਪਾਤਸ਼ਾਹੀਆਂ ਵੀ ਗੁਰੂ ਨਹੀਂ ਹੋਈਆਂ।

**ਕਾਰਣ—**

ਕਾਰਣ ਏਹ ਕਿ ਬਾਣੀ ਨੂੰ ਦੇਹਧਾਰੀ ਉਚਾਰਣ ਕਰਦਾ ਹੈ ਇਸ ਲਈ ਉਹ ਦੇਹਧਾਰੀ ਸਤਿਗੁਰ ਦੀ ਸੁਤੰਤਰਤਾ ਅਤੇ ਮੁਥਾਜੀ ਤੇ ਨਿਰਭਰ ਹੈ। ਗੁਰੂ ਜਦੋਂ ਚਾਹੇ ਉਸ ਨੂੰ ਉਚਰਦਾ ਹੈ ਜਦੋਂ ਚਾਹੇ ਉਚਰੀ ਹੋਈ ਦਾ ਸੰਗ੍ਰਹ ਕਰਦਾ ਹੈ, ਜਦੋਂ ਚਾਹੇ ਉਸ ਨੂੰ ਬੀੜ ਦੇ ਰੂਪ ਵਿਚ ਵਿਦਮਾਨ ਕਰ ਦੇਂਦਾ ਹੈ, ਜਦੋਂ ਚਾਹੇ ਉਸ ਦਾ ਪ੍ਰਕਾਸ਼ ਕਰ ਦਿੰਦਾ ਹੈ। ਫੇਰ ਬਾਣੀ ਦੀ ਜਿਸ ਬੀੜ ਨੂੰ ਚਾਹੇ "**ਮਿੱਠੀ ਬੀੜ**" ਆਖ ਕੇ ਉਸ ਨੂੰ ਸੰਪੂਰਣ ਰੂਪ ਵਿਚ ਪ੍ਰਵਾਣ ਕਰ ਲੈਂਦਾ ਹੈ ਜਿਸ ਨੂੰ ਚਾਹੇ "ਖਾਰੀ ਬੀੜ" ਆਖ ਕੇ ਉਸ ਦਾ ਦਰਜਾ ਘਟਾ ਦੇਂਦਾ ਹੈ ਤੇ ਕਿਸੇ ਬੀੜ ਦੀ ਬਾਬਤ ਏਸਤ੍ਰਾਂ ਦਾ ਸਰਾਫ ਵੀ ਦੇ ਸਕਦਾ ਹੈ ਕਿ ਜੇਹੜਾ ਏਸ ਗ੍ਰੰਥ ਸਾਹਿਬ ਨੂੰ ਪੜੇਗਾ ਅੰਨਾ ਹੋ ਜਾਏਗਾ। ਏਹ ਸ੍ਰਾਫ ਵਾਲਾ ਗ੍ਰੰਥ ਸਾਹਿਬ ਭਾਈ ਕੀ ਡਰੋਲੀ (ਮਾਲਵੇ) ਵਿਚ ਮੌਜੂਦ ਹੈ। ਬਾਣੀ ਅਕਾਸ਼ ਦਾ ਗੁਣ ਹੋਣਦੇ ਕਾਰਣ ਅਚੇਤਨ ਅਤੇ

ਅਨਾਤਮ ਹੈ ਕਿਉਂਕਿ ਅਕਾਸ਼ ਤਤ ਚੇਤਨਤਾ ਰਹਿਤ ਹੈ, ਪ੍ਰੰਤੂ ਗੁਰੂ ਸਚੇਤਨ ਅਤੇ ਸਹਿਤ ਆਤਮਾ ਦੇ ਹੈ। ਬਾਣੀ ਉਚਰੀ ਹੋਈ ਰਚੀ ਹੋਈ ਅਰ ਕੀਤੀ ਹੋਈ ਹੋਣ ਦੇ ਕਾਰਣ ਕਰਮ ਕਾਰਜ ਅਤੇ ਰਚਨਾਂ ਹੈ ਪ੍ਰੰਤੂ ਗੁਰੂ ਕਰਤਾ ਕਾਰਣ ਅਤੇ ਰਚਨਹਾਰ ਹੈ। ਬਾਣੀ ਗੁਰੂ ਗੁਰੂ ਹੈ ਬਾਣੀ, ਵਾਲੀ ਅਸ਼ਟਪਦੀ ਗੁਰੂ ਰਾਮਦਾਸ ਜੀ ਦੀ ਉਚਾਰਣ ਕੀਤੀ ਹੋਈ ਹੈ ਜਿਸਦਾ ਮਤਲਬ (ਖਾਲਸਾ ਸਮਾਚਾਰ ਦੇ ਅਰਥ ਅਨੁਸਾਰ) ਏਹ ਹੁੰਦਾ ਹੈ ਕਿ ਗੁਰੂ ਰਾਮਦਾਸ ਸਾਹਿਬ ਨੇ ਬਾਣੀ ਨੂੰ ਗੁਰਿਆਈ ਦੇਣ ਦਾ ਫੈਸਲਾ ਕੀਤਾ ਜਿਸ ਫੈਸਲੇ ਦਾ ਏਹੀ ਅਰਥ ਹੋ ਸਕਦਾ ਹੈ ਕਿ ਗੁਰੂ ਰਾਮਦਾਸ ਜੀ ਖੁਦ ਏਹ ਫੈਸਲਾ ਕਰਨ ਦੇ ਪਿਛੋਂ ਅਤੇ ਬਾਕੀ ਛੇ ਪਾਤਸਾਹੀਆਂ ਸੰਪੂਰਣ ਰੂਪ ਵਿਚ ਕਦਾਚਿਤ ਗੁਰੂ ਨਹੀਂ ਹੋ ਸਕਦੀਆਂ ਪ੍ਰੰਤੂ ਸਾਰਾ ਪੰਥ ਉਨਾਂ ਨੂੰ ਗੁਰੂ ਮੰਨਦਾ ਹੈ ਏਸ ਵਾਸਤੇ ਗੁਰੂ ਰਾਮਦਾਸ ਜੀ ਦੇ ਏਸ ਸ਼ਬਦ ਦਾ ਅਰਥ ਏਹ ਕਦੰਤ ਵੀ ਨਹੀਂ ਮੰਨਿਆ ਜਾ ਸਕਦਾ ਕਿ ਬਾਣੀ ਗੁਰੂ ਹੈ।।

(੨) ਦੂਸਰੇ ਹਿਸੇ ਦਾ ਅਰਥ ਸ੍ਰੀ ਮਾਨ ਜੀ ਨੇ ਕੀਤਾ ਹੈ ਗੁਰੂ ਬਾਣੀ ਹੈ ਇਸਦਾ ਭਾਵ ਅਤੇ ਵਿਚਾਰ ਵੀ ਪਹਿਲੇ ਅੰਕ ਅਨੁਸਾਰ ਹੀ ਸਮਝੋ।

(੩) ਤੀਜੇ ਹਿਸੇ ਦਾ ਅਰਥ ਕੀਤਾ ਨੇ, ਕਿ "ਬਾਣੀ ਵਿੱਚ ਹੀ ਅੰਮ੍ਰਿਤ ਦਾ ਸਾਰ ਹੈ।" ਪਰੰਤੂ "ਅੰਮ੍ਰਿਤ ਦਾ ਸਾਰ" ਕੇਹੜਾ ਪਦਾਰਥ ਹੈ? ਏਹ ਨਹੀਂ ਦਰਸਾਇਆ ਗਿਆ।। ਪਾਠਕਾਂ ਨੂੰ ਖਯਾਲ ਰਹੇ ਕਿ ਪਾਠ 'ਸਾਰੇ' ਹੈ 'ਸਾਰ' ਨਹੀਂ।।

(੪) ਚੌਥੇ ਹਿੱਸੇ ਦਾ ਅਰਥ ਕੀਤਾ ਹੈ, ਕਿ 'ਬਾਣੀ ਦੇ ਕਹੇ ਨੂੰ ਜੇ ਸੇਵਕ ਜਨ ਮੰਨੇ, ਤਾਂ ਇਹ ਬਾਣੀ ਹੀ ਪ੍ਰਤੱਖ ਗੁਰੂ ਹੋਕੇ ਨਿਸਤਾਰਾ ਕਰ ਦਿੰਦੀ ਹੈ"।।

ਏਹ ਅਰਥ ਵੀ ਉੱਤੇ ਵਾਕਰ ਅਯੁਕਤ ਅਤੇ ਅਸੰਗਤ ਹੈ, ਕਿਉਂਕਿ ਇਸ ਵਿਚ ਏਹ ਗੱਲਾਂ ਮੰਨੀਆਂ ਗਈਆਂ ਹਨ:-

(ੳ) ਬਾਣੀ ਵਿਚ ਕਹਿਣ ਦੀ ਸ਼ਕਤੀ ਹੈ,

(ਅ) ਜਦ ਤਕ ਬਾਣੀ ਨੂੰ ਸੇਵਕ ਨਹੀਂ ਮੰਨਦਾ, ਤਦ ਤਕ ਉਹ ਗੁਰੂ ਨਹੀਂ ਅਤੇ

(ੲ) ਜਦ ਸੇਵਕ ਮੰਨ ਲਏ ਤਾਂ ਪ੍ਰਤੱਖ ਗੁਰੂ ਦਾ ਰੂਪ ਧਾਰਕੇ ਨਿਸਤਾਰਾ ਕਰਦੀ ਹੈ।। ਏਨ੍ਹਾਂ ਤਿੰਨਾਂ ਗੱਲਾਂ ਦਾ ਵਿਚਾਰ ਇਸ ਪ੍ਰਕਾਰ ਹੈ।।

(ੳ) ਬਾਣੀ ਅਚੇਤਨ ਅਰ ਅਨਾਤਮ ਹੋਣ ਦੇ ਸਬੱਬ ਕਹਿਣ ਦੇ ਧਰਮ ਤੋਂ ਰਹਿਤ ਹੈ,

(ਅ) ਉਹ ਸੇਵਕ ਨੂੰ ਨਾਂ ਮੰਨਣ ਦੀ ਸੂਰਤ ਵਿਚ ਕੋਈ ਡੰਨ ਨਹੀਂ ਦੇ ਸਕਦੀ ਅਰ ਨਾਂ ਹੀ ਕੋਈ ਤਾੜਨਾਂ ਕਰ ਸਕਦੀ ਹੈ ਅਤੇ

(ੲ) ਕਦੀ ਬਾਣੀ ਨੇ 'ਪ੍ਰਤੱਖ ਗੁਰੂ' ਦਾ ਰੂਪ ਧਾਰਕੇ ਕਿਸੇ ਜਗਯਾਸੂ ਦਾ ਅਜ ਤਕ ਨਿਸਤਾਰਾ ਨਹੀਂ ਕੀਤਾ।। ਕਿਉਂਕਿ ਰੂਪ ਧਾਰਨ ਦਾ ਧਰਮ ਅਚੇਤਨ ਅਰ ਅਨਾਤਮ ਪਦਾਰਥ ਵਿਚ ਕਦਾਚਿਤ ਨਹੀਂ ਘਟਦਾ।। ਸੋ ਸਿਧ ਹੈ ਕਿ ਖਾਲਸਾ ਸਮਾਚਾਰ ਵਿਚ ਏਨ੍ਹਾਂ ਤੁਕਾਂ ਵਾਸਤੇ ਅੰਕਿਤ ਕੀਤਾ ਗਿਆ ਅਰਥ ਸਰਬ ਅੰਸ ਵਿਚ ਅਯੋਗ ਅਤੇ ਅਯੁਕਤ ਹੈ।।

**ਅਸਲੀ ਅਰਥ**

ਕੋਈ ਗੁੰਝਲਦਾਰ ਨਹੀਂ ਹੈ।। ਸਪਸ਼ਟ ਹੀਹੈ ਕਿ:-

੧. ਬਾਣੀ ਗੁਰੂ-ਗੁਰੂ ਕੀ ਬਾਣੀ

੨. ਗੁਰੂ ਹੈ ਬਾਣੀ-ਬਾਣੀਆਂ ਵਿਚੋਂ ਗੁਰੂ ਕਹੀਏ ਸ੍ਰੋਮਣੀ ਅਰ ਅਦਬ ਯੋਗ ਹੈ।।

੩. ਵਿਚ ਬਾਣੀ ਅੰਮ੍ਰਿਤ ਸਾਰੇ-ਬਾਣੀ ਵਿਚ ਹੀ ਵਿਵੇਕ ਵੈਰਾਗ ਆਦਿਕ ਸਾਰੇ ਅੰਮ੍ਰਿਤਾਂ ਦਾ ਪ੍ਰਤਿਪਾਦਨ ਕੀਤਾ ਗਿਆ ਹੈ,

ਪ੍ਰੰਤੂ ਉਸ ਦਾ ਭੇਦ ਸਮਝਾਣ ਵਾਸਤੇ ਜਦੋਂ -ਗੁਰੂ ਬਾਣੀ ਕਹੇ- ਗੁਰੂ ਜੀ ਬਾਣੀ ਓਚਾਰਨ ਅਰਥਾਤ ਤੱਤ ਦਰਸ਼ਕ ਉਪਦੇਸ਼ ਕਹਿਣ ਤਦ ਸੇਵਕ ਜਨਾਂ ਦੇ ਮੰਨਣ ਵਿੱਚ ਔਂਦੀ ਹੈ (ਵਰਨਾਂ ਕੁਛ ਪਤਾ ਨਹੀਂ

ਲਗਦਾ) ਤਦ ਪ੍ਰਤੱਖ ਸਤਿਗੁਰ (ਜੋ ਬਾਣੀ ਉਚਾਰ ਕੇ ਭੇਦ ਭਰਮ ਨਵਿਰਤ ਕਰਨ ਵਾਲੇ ਸਾਖਿਆਤ ਹਨ) ਸੇਵਕ ਦਾ ਨਿਸਤਾਰਾ ਕਰਦੇ ਹਨ।

ਏਹ ਅਰਥ ਸਾਰੇ ਦੋਸ਼ਾਂ ਤੋਂ ਰਹਿਤ ਵੀ ਹੈ, ਅਤੇ ਏਨ੍ਹਾਂ ਤੁਕਾਂ ਦੇ ਅਗਲੇ ਪਿਛਲੇ ਪ੍ਰਕਰਣ ਦੇ ਨਾਲ ਟਾਕਰਾ ਵੀ ਖਾਂਦਾ ਹੈ।।

## ਪ੍ਰਤੱਖ ਗੁਰੂ

## (੨)

ਅਸਾਂ ਜੋ ਪ੍ਰਤੱਖ ਅਪ੍ਰਤੱਖ ਦਾ ਅਰਥ ਲਿਖਿਆ ਹੈ, ਉਹ ਇਹ ਹੈ ਕਿ ਇੱਕੋ ਹੀ ਵਯਕਤੀ ਅਪਣੇ ਪ੍ਰਤੱਖ ਜੀਵਨ ਦੇ ਅੰਤਮ ਸਾਹ ਤਕ 'ਪ੍ਰਤੱਖ' ਹੈ ਅਰ ਜੋਤੀ ਜੋਤ ਸਮਾਣ ਦੇ ਪਿਛੋਂ ਅਪ੍ਰਤੱਖ, ਪ੍ਰੰਤੂ ਇਸ ਦਾ ਖੰਡਨ ਕਰਨ ਵਾਸਤੇ ਦਲੀਲ ਦਿਤੀ ਗਈਹੈ, ਕਿ ਗੁਰੂ ਨਾਨਕ ਦੇਵ ਜੀ ਜੋਤੀ ਜੋਤ ਸਮਾਉਣ ਦੇ ਪਿਛੋਂ ਵੀ ਅਪਣੇ ਸਿਖਾਂ ਨੂੰ ਸੰਕਟਾਂ ਤੇ ਭੀੜਾਂ ਵਿਚ ਪ੍ਰਤੱਖ ਦਰਸ਼ਨ-ਦਿੰਦੇ ਰਹੇ।। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇਕ ਨਾਮਧਾਰੀ ਸੂਬੇ ਦੇ ਪੁਤ੍ਰ ਨੂੰ ਅਜੇ ਥੋੜੇ ਦਿਨ ਹੋਏ ਪ੍ਰਤੱਖ ਦਰਸ਼ਨ ਦਿਤਾ। ਹਿੰਦੂਆਂ ਦੇ ਅਵਤਾਰ ਅਤੇ ਦੇਵਤੇ ਐਸ ਵੇਲੇ ਸਰੀਰ ਨਾਂ ਹੋਣ ਤੇ ਵੀ ਅਰਾਧਨਾਂ ਕਰਨ ਤੇ ਪ੍ਰਤੱਖ ਹੋ ਦਰਸ਼ਨ ਦੇਂਦੇ ਹਨ। ਈਸਾਈ ਮੰਨਦੇ ਹਨ ਕਿ ਹਜਰਤ ਈਸਾ ਨੇ ਮਰਨ ਦੇ ਪਿਛੋਂ ਤੀਜੇ ਦਿਨ ਰਾਹੀਆਂ ਨੂੰ ਪ੍ਰਤੱਖ ਦਰਸ਼ਨ ਦਿਤੇ। ਮੁਸਲਮਾਨ ਮੰਨਦੇ ਹਨ, ਕਿ ਫ਼ਰਿਸ਼ਤੇ ਜੋਹਦ ਤਕਵਾ ਵਾਲਿਆਂ ਦੀ ਰਹਿਨੁ-ਮਾਈ ਲਈ ਹੋਕੇ ਸਹੈਤਾ ਕਰਦੇ ਹਨ।।

### ਤਸੱਵਰ

ਅਸੀਂ ਇਸ ਗੱਲ ਤੋਂ ਇਨਕਾਰ ਨਹੀਂ ਕਰਦੇ, ਕਿ ਗੁਰੂਆਂ ਅਵਤਾਰਾਂ, ਦੇਵਤਿਆਂ ਤੇ ਵਲੀਆਂ ਦੇ ਸਰੀਰ ਛੱਡਣ ਤੋਂ ਪਸਚਾਤ ਉਨ੍ਹਾਂ ਦਾ ਦਰਸ਼ਨ ਕਿਸੇ ਕਿਸੇ ਨੂੰ ਹੋ ਜਾਂਦਾ ਹੈ, ਪ੍ਰੰਤੂ ਉਨ੍ਹਾਂ ਦੇ ਦਰਸ਼ਨ ਦੀਹਕੀਕਤ ਸੁਫਨੇ ਦੇ ਦਰਸ਼ਨਾਂ ਨਾਲੋਂ ਵਧੀਕ ਹੈਸੀਯਤ ਨਹੀਂ ਰਖਦੀ" ਏਸਤ੍ਰਾਂ ਦੇ ਦਰਸ਼ਨ ਕਈ ਵਾਰ ਮਰਿਆਂ ਹੋਇਆਂ ਸਬੰਧੀਆਂ ਦੇ ਵੀ ਹੋ ਜਾਂਦੇ ਹਨ, ਅਤੇ ਦਰਸ਼ਨ ਦੇ ਸਮੇਂ ਉਹ ਪ੍ਰਤੱਖ ਵੀ ਪ੍ਰਤੀਤ ਹੁੰਦੇ ਹਨ, ਪ੍ਰੰਤੂ ਉਨ੍ਹਾਂ ਤੇ ਅਸੀਂ 'ਪ੍ਰਤੱਖ' ਪਦ ਦੇ ਅਰਥ ਨਹੀਂ ਘਟਾ ਸਕਦੇ ਕਿਉਂਕਿ ਸਾਡਾ ਭਾਵ **ਸੁਪਨ ਪ੍ਰਤੱਖ** ਨਾਲ ਨਹੀਂ ਬਲਕੇ **ਜਾਗ੍ਰਤ ਪ੍ਰਤੱਖ** ਨਾਲ ਹੈ, ਮਰੇ ਹੋਏ ਸਬੰਧੀਆਂ, ਅਤੇ ਜੋਤੀ ਜੋਤ ਸਮਾ ਗਏ ਗੁਰੂਆਂ ਯਾ ਵਲੀਆਂ ਵਿਚ ਗੁਣਾਂ ਅਤੇ ਖੂਬੀਆਂ ਦਾ ਜੋ ਫਰਕ ਹੈ, ਉਸ ਅਨੁਸਾਰ ਉਨ੍ਹਾਂ ਦਾ ਦਰਸ਼ਨ ਕਦੇ ਕਦੇ ਅਜੇਹਾ ਲੋਕਾਂ ਨੂੰ ਆਰਜੀ ਤੌਰ ਤੇ ਹੋ ਜਾਇਆ ਕਰਦਾ ਹੈ, ਜੇਹੜੇ ਉਨ੍ਹਾਂ ਦਾ ਤਸੱਵਰ ਬੰਨ੍ਹਣ ਵਿਚ ਨਿਪੁੰਨ ਹੁੰਦੇ ਹਨ, ਪਰ ਆਮ ਲੋਕਾਂ ਨੂੰ ਉਨ੍ਹਾਂਦਾ ਦਰਸ਼ਨ ਕਦਾਚਿਤ ਨਹੀਂ ਹੋ ਸਕਦਾ, ਅਤੇ ਜਿਨ੍ਹਾਂ ਨੂੰ ਹੁੰਦਾ ਵੀ ਹੈ ਕੇਵਲ ਚਮਤਕਾਰ ਮਾਤ੍ਰ।। ਏਸ ਲਈ ਉਹ "ਪ੍ਰਤੱਖ" ਪਦ ਦੇ ਇਤਲਾਕ (ਵਰਤੋਂ) ਹੇਠ ਨਹੀਂ ਆ ਸਕਦਾ, ਅਤੇ ਨਾਂ ਹੀ ਉਸਨੂੰ ਅਸੂਲ ਮੰਨਿਆਂ ਜਾ ਸਕਦਾ ਹੈ, ਤਸੱਵਰ ਵਿਚ ਕਈ ਵਾਰ ਅਸੀਂ ਪ੍ਰਤੱਖ ਵਿਅਕਤੀਆਂ ਦਾ ਦਰਸ਼ਨ ਵੀ ਕਰ ਲੈਂਦੇ ਹਾਂ ਪ੍ਰੰਤੂ ਜਦ ਸੱਚੀ ਮੁਚੀ ਦਰਸ਼ਨ ਹੁੰਦਾ ਹੈ, ਤਦ ਜੋ ਸਾਡੇ ਦਿਲ ਵਿਚ ਹੋਵੇ ਅਸੀਂ ਪੁੱਛ ਲੈਨੇ ਹਾਂ, ਪ੍ਰਸ਼ਨ ਕਰ ਸਕਦੇ ਹਾਂ, ਉੱਤ੍ਰ ਕਰ ਸਕਦੇ ਹਾਂ ਹਰ ਪ੍ਰਕਾਰ ਦੀ ਔਕੜ ਨੂੰ ਹੱਲ ਕਰਨ ਦਾਸਾਧਨ ਪੁੱਛ ਸਕਦੇ ਹਾਂ, ਇਸ ਲਈ ਕਿ ਉਹ ਪ੍ਰਤੱਖ ਦਰਸ਼ਨ ਹੈ, ਪ੍ਰੰਤੂ 'ਤਸੱਵਰ' ਦਾ ਦਰਸ਼ਨ ਅਵੱਲ ਤਾਂ ਹੁੰਦਾ ਕਿਸੇ ਵਿਰਲੇ ਨੂੰ ਹੈ, ਜੇ ਹੁੰਦਾ ਵੀ ਹੈ, ਤਾਂ ਅਚੇਤ ਅਤੇ ਬੇਬਸੀ ਦੀ ਹਾਲਤ ਵਿਚ ਜਦ ਕਿ ਅਪਣੇ ਮਨਦੇ ਸ਼ੰਕੇ ਪ੍ਰਗਟ ਕਰਕੇ ਉਨ੍ਹਾਂ ਦੇ ਉਤ੍ਰ ਲੈਣਦੇ ਯੋਗ ਹੀ ਨਹੀਂ ਹੁੰਦਾ। ਏਹ ਗੱਲ ਵੀ ਯਾਦ ਰਖਣ ਵਾਲੀ ਹੈ, ਕਿ ਰੂਹਾਨੀ ਰੂਹਾਂ ਨੂੰ ਤਸੱਵਰ ਵਿਚ ਲਿਆ ਕੇ ਕੁਛ ਸਕਿੰਡਾਂ ਲਈ ਮੂਰਤੀ ਮਾਨ ਚਮਤਕਾਰ ਪ੍ਰਾਪਤ ਕਰਨ ਦੀ ਜੁਗਤੀ ਵੀ ਉਸ ਪੁਰਸ਼ ਨੂੰ ਹੀ ਔਂਦੀ ਹੈ, ਜੋ ਪ੍ਰਤੱਖ ਮਹਾਂਪੁਰਖਾਂ ਨੂੰ ਮਿਲਕੇ ਉਨ੍ਹਾਂ ਦੇ ਰੂਹਾਨੀ ਲਾਭ ਤੋਂ ਫਲੀ ਭੂਤ ਹੋਵੇ। ਏਸ ਲਈ ਏਸ ਸੰਸਾਰ ਤੋਂ ਕੂਚ ਕਰ ਚੁਕੀਆਂ ਰੂਹਾਂ ਦੇ ਸ੍ਵਪਨ ਰੂਪ ਦਰਸ਼ਨ 'ਪ੍ਰਤੱਖ' ਪਦ ਦੀ ਜ਼ਦ ਹੇਠ ਨਹੀਂ ਆ ਸਕਦੇ।। ਸੋ 'ਪ੍ਰਤੱਖ' ਪਦ ਦਾ ਅਰਥ ਸਾਖਿਆਤ ਰੂਹਾਂ ਤੇ ਹੀ

ਵਾਰਦ ਹੋ ਸਕਦਾ ਹੈ। 'ਗੁਰੂ' ਨਬੀ, ਵਲੀ, ਤੇ ਅਵਤਾਰ ਆਦਿਕ ਜੋ ਜਗਤ ਉਧਾਰ ਦੇ ਮਿਸ਼ਨ ਨੂੰ ਲੈ ਜਗਤ ਵਿਚ ਮਾਨਸ ਮੂਰਤਿ ਦੁਆਰਾ ਪ੍ਰਗਟ ਹੁੰਦੇ ਹਨ। ਅਰ ਅਨੇਕਾਂ ਜੀਵ ਉਨ੍ਹਾਂ ਦੇ ਦਰਸ਼ਨ ਅਰ ਉਪਦੇਸ਼ ਗ੍ਰਹਿਣ ਕਰਕੇ ਭਵ ਸਾਗਰ ਤੋਂ ਪਾਰ ਹੁੰਦੇ ਹਨ ਪ੍ਰਲੋਕ ਗਮਨ ਦੇ ਸਮੇਂ ਆਪਣੀ ਥਾਉਂ ਕਿਸੇ ਦੂਸਰੇ ਮਹਾਂਪੁਰਖ ਨੂੰ ਜਿਸ ਨੂੰ ਉਹ ਅਪਣੇ ਮਿਸ਼ਨ ਲਈ ਯੋਗ ਸਮਝਦੇ ਹਨ ਨੀਯਤ ਕਰ ਦਿੰਦੇ ਹਨ ਜਿਸਦਾ, ਅਰਥ ਸਪਸ਼ਟ ਰੂਪ ਵਿਚ ਇਹੀ ਹੋ ਸਕਦਾ ਹੈ ਕਿ ਉਹ ਸਰੀਰ ਤਿਆਗਣ ਬਾਦ ਆਪਣੇ ਤਸੱਵਰੀ ਦਰਸ਼ਨ ਨੂੰ ਪੂਰਣ ਉਪਯੋਗੀ ਅਰ ਅਸੂਲ ਨਹੀਂ ਮੰਨਦੇ ਅਰ ਆਪਣੇ ਸਿਲਸਿਲੇ ਨੂੰ ਪ੍ਰਤੱਖ ਰੂਪ ਵਿਚ ਜਗਤ ਦੇ ਸਾਹਮਣੇ ਸੰਸਾਰ ਦੀ ਉੱਨਤੀ ਅਰ ਮੁਕਤੀ ਅਰਥ ਜਾਰੀ ਰੱਖਣਾਂ ਚਾਹੁੰਦੇ ਹਨ।। ਸ੍ਰੀ ਗੁਰੂ ਨਾਨਕ ਜੀ ਨੇ ਗੁਰੂ ਅੰਗਦ ਦੇਵ ਨੂੰ ਅਤੇ ਉਨ੍ਹਾਂ ਨੇ ਸ੍ਰੀ ਗੁਰੂ ਅਮਰ ਦਾਸ ਨੂੰ ਏਸੇ ਹੀ ਸਿਲਸਿਲੇ ਵਿਚ ਗੱਦੀਆਂ ਅਰਪਨ ਕੀਤੀਆਂ ਸਨ। ਵਰਨਾਂ ਏਹ ਗੱਦੀ ਸਿਸਟਮ ਗੁਰੂ ਨਾਨਕ ਤੋਂ ਹੀ ਸਮਾਪਤ ਹੋ ਜਾਣਾਂ ਚਾਹੀਦਾ ਸੀ।। ਗੁਰੂ ਅਮਰਦਾਸ ਜੀ ਨੂੰ ਉਦਾਹਰਣ ਰੂਪ ਵਿਚ ਲੈ ਲੌ।। ਆਪਨੂੰ ਪਤਾ ਲੱਗ ਚੁੱਕਾ ਸੀ ਕਿ ਉਨ੍ਹਾਂ ਦੇ ਕੁੜਮ ਗੁਰੂ ਅੰਗਦ ਦੇਵ ਗੁਰੂ ਨਾਨਕ ਦੀ ਗੱਦੀ ਤੇ ਪ੍ਰਤੱਖ ਹਨ।। ਸਜੇ ਆਪ ਤਸੱਵਰ ਦੇ ਦਰਸ਼ਨ ਨੂੰ ਵਸ਼ੇਸ਼ ਪ੍ਰਭਾਵ ਵਾਲੀ ਵਸਤ ਸਮਝਦੇ ਤਾਂ ਗੁਰੂ ਨਾਨਕ ਦੇ ਦਰਸ਼ਨ ਵਾਸਤੇ ਹੀ ਜ਼ੁਹਦ ਤੇ ਤਕਵਾ ਕਰਦੇ ਪ੍ਰੰਤੂ ਏਹ ਸਾਧਨ ਵੀ ਤਾ ਪ੍ਰਤੱਖ ਗੁਰੂ ਗੁਰੂ ਅੰਗਦ ਦੇਵ ਜੀ ਨੂੰ ਮਿਲਕੇ ਉਨ੍ਹਾਂਤੋਂ ਹੀ ਵਰੋਸਾਏ ਨਾਂਕਿ ਜੋਤੀ ਜੋਤ ਸਮਾ ਚੁੱਕੇ ਗਰੂ ਨਾਨਕ ਦੇਵ ਤੋਂ।।

**ਹੋਰ ਢੁਚਰ**

ਸ੍ਰੀ ਮਾਨ ਜੀ ਅਗੇ ਜਾ ਕੇ ਇੱਕ ਹੋਰ ਢੁਚਰ ਖੜਾ ਕਰਦੇ ਹਨ ਕਿ "ਇੱਕ ਚੀਜ਼ ਜੇਹੜੀ ਇੱਕ ਵੇਲੇ ਇੱਕ ਥਾਂ ਤੇ ਪ੍ਰਤੱਖ ਹੈ, ਓਹੀ ਕਿਸੇ ਹੋਰ ਥਾਂ ਤੇ ਓਸੇ ਵੇਲੇ ਅਪ੍ਰਤੱਖ ਹੈ।।" ਪ੍ਰੰਤੂ ਏਸ ਢੁਚਰ ਨਾਲ ਸਾਡੀ "ਪ੍ਰਤੱਖ" ਪਦ ਦੀ ਤਾਰੀਫ ਗ਼ਲਿਤ ਨਹੀਂ ਹੋ ਸਕਦੀ, ਕਿਉਂਕਿ ਕੋਈ ਵਿਅਕਤੀ ਜਦ ਤਕ ਜ਼ਿੰਦਾ ਹੈ, ਤਦ ਤਕ ਉਹ ਪ੍ਰਤੱਖ ਹੈ, ਉਸਦੇ ਪ੍ਰਤੱਖ ਹੋਣ ਦਾਭਾਵ ਏਹ ਹੈ ਕਿ ਕਿਤੇ ਨਾ ਕਿਤੇ ਉਹ ਜ਼ਰੂਰ ਪ੍ਰਤੱਖ ਹੈ, ਅਤੇ ਜਿੱਥੇ ਵੀ ਉਸ ਦੀ ਦੱਸ ਪਵੇ ਮਨੁੱਖ ਪਹੁੰਚਕੇ ਉਸਦੇ ਸਾਖਜਾਤ ਦਰਸ਼ਨ ਕਰ ਸਕਦਾ ਹੈ ਪ੍ਰੰਤੂ ਸਮਾ ਗਏ ਪੁਰਸ਼ ਨੂੰ ਉਹ ਅਪਣੀ ਇੱਛਾ ਅਨੁਸਾਰ ਕਦੀ ਵੀ ਨਹੀਂ ਮਿਲ ਸਕਦਾ। ਅਸੀਂ ਹੈਰਾਨ ਹਾਂ ਕਿ "ਖਾਲਸਾ ਸਮਾਚਾਰ" ਦੇ ਐਡੀਟਰ ਸਾਹਿਬ 'ਪ੍ਰਤੱਖ' ਪਦਾਰਥ ਉਸਨੂੰ ਮੰਨਣਾਂ ਚਾਹੁੰਦੇ ਹਨ, ਜੋ ਇੱਕੋ ਵੇਲੇ ਸਭ ਥਾਈਂ ਮੌਜੂਦ ਹੋਵੇ, ਪ੍ਰੰਤੂ ਆਪਦੀ ਏਸ ਤਾਰੀਫ ਦੇ ਮੁਤਾਬਕ ਤਾਂ ਅਜ ਤੱਕ ਕੋਈ ਵਿਅਕਤੀ ਵੀ ਅਜੇਹੀ ਪੈਦਾ ਨਹੀਂ ਹੋਈ ਜਿਸਨੂੰ ਪ੍ਰਤੱਖ ਮੰਨਿਆਂ ਜਾਸਕੇ।। ਆਪ ਨੇ ਲਿਖਿਆ ਹੈ,

*"ਮਿਲੇ ਪ੍ਰਤਖ ਗੁਸਾਈਆਂ ਧੰਨਾਂ ਵਡਭਾਗਾ।।"*

ਕੀ ਕੋਈ ਸਮਝ ਵਾਲਾ ਮੰਨ ਸਕਦਾ ਹੈ ਕਿ ਸ੍ਰੀ ਮਾਨ ਜੀ ਦੇ ਲੱਖਣ ਅਨੁਸਾਰ ਧੰਨੇ ਦਾ ਗੁਸਾਈਂ ਕਦੀ ਪ੍ਰਤੱਖ ਕਿਹਾ ਜਾ ਸਕਦਾ ਹੈ; ਕੀ ਏਸ ਲੱਖਣ ਅਨੁਸਾਰ ਗੁਰੂ ਨਾਨਕ ਤੋਂ ਲੈਕੇ ਦਸਮ ਪਾਤਸ਼ਾਹ ਤੱਕ ਕੋਈ ਵੀ ਗੁਰੂ "ਪ੍ਰਤੱਖ" ਮੰਨਿਆ ਜਾ ਸਕਦਾ ਹੈ? ਸੋ ਪ੍ਰਤੱਖ ਗੁਰੂ ਦਾ ਏਹ ਲੱਖਣ; ਕਿ 'ਜੋ ਇੱਕੋ ਸਮੇਂ ਹਰ ਇੱਕ ਥਾਂ ਤੇ ਮੌਜੂਦ ਹੋਵੇ, ਓਹ ਪ੍ਰਤੱਖ ਹੈ ਅਸਲੋਂ ਹੀ ਬੇਦਲੀਲਾ ਅਤੇ ਨਿਰਮੂਲ ਹੈ, ਅਤੇ 'ਸਤਿਜੁਗ' ਅੰਕਿਤ ਪ੍ਰਤੱਖ ਅਪ੍ਰਤੱਖ ਦਾ ਏਹ ਲੱਖਣ "ਕਿ ਇੱਕੋ ਹੀ ਵਿਅਕਤੀ ਅਪਣੇ ਅੰਤਮ ਸਾਹ ਤਕ ਪ੍ਰਤੱਖ ਹੈ ਅਤੇ ਜੋਤੀ ਜੋਤ ਸਮਾਣ ਤੋਂ ਪਿਛੋਂ ਅਪ੍ਰਤੱਖ ਹੈ, ਉਕਤੀ ਯੁਕਤ ਅਰ ਗੁਰੂ ਪਰੰਪਰਾ ਦੇ ਅਨੁਕੂਲ ਹੋਣਦੇ ਸਬੱਬ ਦਰੁਸਤ ਹੈ। ਹਿੰਦੂ ਅਵਤਾਰਾਂ ਅਰ ਦੇਵਤਿਆਂ ਦੇ ਸ਼ਰਧਾਲੂ ਜ਼ੁਹਦ ਅਰ ਤਕਵੇ ਵਾਲੇ ਮੁਸਲਿਮ ਸਭ ਪ੍ਰਤੱਖ ਗੁਰੂ ਦੇ ਏਸੇ ਲੱਖਣ ਨੂੰ ਮੰਨਦੇ ਹੋਏ ਪ੍ਰਤੱਖ ਗੁਰੂ ਨੂੰ ਧਾਰਨ ਕਰਦੇ ਹਨ, ਅਤੇ ਪ੍ਰਤੱਖ ਮੁਰਸ਼ਦ ਦੀ ਬੈਤ ਹੁੰਦੇ ਹਨ। ਈਸਾਈ ਵੀ ਪ੍ਰਤੱਖ ਪਾਦਰੀ ਤੋਂ ਬਿਪਤਸਮਾਂ ਲੈਕੇ ਏਸ ਰਸਮ ਨੂੰ ਪੂਰੀ ਕਰਦੇ ਹਨ ਅਤੇ ਗੈਰ ਨਾਮਧਾਰੀ ਸਿਖਾਂ ਦੀ ਪਾਹੁਲ ਦੀ ਰਸਮ ਵੀ (Automatically) ਦੇਹਧਾਰੀ ਅਰ ਸਾਖਯਾਤ ਆਗੂਆਂ ਦੀ ਲੋੜ ਨੂੰ ਹੀ ਸਿੱਧ ਕਰਦੀ ਹੈ। ਤਾਂਤੇ ਪ੍ਰਤੱਖ ਗੁਰੂ ਹੀ ਨਿਸਤਾਰਾ ਕਰਦਾਹੈ ਅਤੇ ਪ੍ਰਤੱਖ ਸਾਖਿਆਤ ਦਾ ਨਾਉਂ ਹੈ।।

## (ਪ੍ਰਤੱਖ ਡੰਡਾ)

ਪਾਠਕਾਂ ਨੂੰ ਪਤਾ ਹੀ ਹੈ, ਕਿ ਖਾਲਸਾ ਸਮਾਚਾਰ ਦੇ ਐਡੀਟਰ ਸਾਹਿਬ ਨੇ ਸਾਡੇ ਲੇਖ 'ਗੁਰੂ ਪਦ ਪ੍ਰਕਾਸ਼' ਦਾ ਉੱਤ੍ਰ ਦੇਣਾਂ ਸ਼ੁਰੂ ਕੀਤਾ ਸੀ, ਜਿਸਦਾ ਉੱਤ੍ਰ ਸਾਡੀ ਵਲੋਂ 'ਸਤਿਜੁਗ' ਵਿੱਚ 'ਨਾਲੋ ਨਾਲ' ਦੀ ਸੁਰਖੀ ਹੇਠ ਸ਼ੁਰੂ ਹੋ ਗਿਆ। ਅਸੂਲ ਏਹ ਸੀ ਕਿ ਜਦ ਤਕ 'ਗੁਰੂ ਪਦ ਪ੍ਰਕਾਸ਼' ਦਾ ਉੱਤ੍ਰ ਸਮਾਪਤ ਨ ਹੁੰਦਾ ਤਦ ਤਕ 'ਨਾਲੋ ਨਾਲ' (ਜਵਾਬੁਲ ਜਵਾਬ) ਦੇ ਜਵਾਬ ਨੂੰ ਨਾਂ ਛੇੜਿਆ ਜਾਂਦਾ। ਪ੍ਰੰਤੂ ਐਡੀਟਰ ਸਮਾਚਾਰ ਨੇ ਏਸ ਅਸੂਲ ਨੂੰ ਬੇ ਅਸੂਲੀ ਦੀ ਪਰਛੱਤੀ ਤੇ ਟੰਗ ਕੇ ਅਸਲੀ ਲੇਖ ਦੇ ਉੱਤ੍ਰ ਨੂੰ ਵਿੱਚੋਂ ਹੀ ਛਡ ਦਿੱਤੈ। 'ਨਾਲੋ ਨਾਲ' ਦੇ ਉੱਤ੍ਰ ਨੂੰ ਵੀ ਮੁੱਢੋਂ ਨਹੀਂ ਸ਼ੁਰੂ ਕੀਤਾ ਵਿਚਕਾਰੋਂ ਜਾ ਜੱਫਾ ਮਾਰਿਆ ਹੈ। ਸਾਡਾ ਖਯਾਲ ਸੀ, ਕਿ ਸ਼ਾਇਦ ਪ੍ਰਕਰਣ ਦੇ ਸਬੰਧ ਨੂੰ ਦ੍ਰਿਸ਼ਟੀ ਗੋਚਰ ਰੱਖਕੇ ਅਜੇਹਾ ਕੀਤਾ ਗਿਆ ਹੋਵੇ, ਇਸ ਲਈ ਅਸੀਂ ਅਗਲੇ ਪਰਚੇ ਦੀਉਡੀਕ ਕਰਨ ਲੱਗੇ ਪਰਚਾ ਆਜਾ ਤੇ ਪੜ੍ਹਿਆ, ਜਿਸ ਵਿੱਚੋਂ ਮਲੂਮ ਹੋਇਆ ਕਿ ਆਪ 'ਨਾਲੋ ਨਾਲ' ਨੂੰ ਵੀ ਮੱਥਾ ਟੇਕਕੇ ਅਕਾਸ਼ ਵਿੱਚ ਜਾ ਕੁੱਦੇ ਹਨ। ਅਤੇ 'ਅਮਰੀ ਫੈਸਲੇ, ਦਾ ਲੇਖ ਲਿਖ ਮਾਰਿਆ ਹੈ। ਅਸੀਂ ਹੈਰਾਨ ਹੋਏ ਕਿ ਹੁਣ ਸਮਾਚਾਰ ਦੇ ਐਡੀਟਰ ਸਾਹਿਬ ਨੇ ਕੋਹੜਾ ਪੈਂਤੜਾ ਬਦਲਿਆ ਹੈ? ਸਾਡੇ ਇੱਕ ਸੱਜਣ ਨੇ ਕਿਹਾ ਕਿ ਅਸਲ ਵਿੱਚ ਜਾਪਦਾ ਏਹ ਹੈ, ਕਿ ਸਾਡੇ 'ਗੁਰੂ ਪਦ ਪ੍ਰਕਾਸ਼' ਨੇ ਉਨ੍ਹਾਂ ਦੇ ਦੰਦ ਖੱਟੇ ਕਰ ਦਿੱਤੇ ਹੈਨ। ਏਸ ਵਾਸਤੇ ਉਹ ਅਸਲੀ ਮਾਮਲੇ ਨੂੰ ਵਿੱਚੇ ਛਡਕੇ ਹੁਣ ਐਧਰ ਔਧਰ ਹਥ ਮਾਰਨ ਲੱਗ ਪਏ ਹਨ। ਅਸਾਂ ਅਪਣੇ ਸੱਜਣ ਨੂੰ ਏਹ ਗੱਲ ਵਾਪਸ ਲੈਣ ਵਾਸਤੇ ਕਿਹਾ! ਅਤੇ ਉਸਨੂੰ ਸਮਝਾਇਆ ਕਿ ਕੀ ਪਤਾ ਹੈ ਜੋ ਏਦੂੰ ਅਗਲੇ ਪਰਚੇ ਵਿਚ ਸਾਡੇ ਵਿਦਵਾਨ ਐਡੀਟਰ ਜੀ ਅਪਣੇ ਪਹਿਲੇ ਘਰੇ ਵਿਚ ਆ ਜਾਣ ਪ੍ਰੰਤੂ ਸਾਨੂੰ (ਆਪਨੂੰ) ਏਹ ਗੱਲ ਵਾਪਸ ਲੈਣੀ ਪਈ ਜਦੋਂ ਸੱਤਾਂ ਦਿਨਾਂ ਪਿਛੋਂ ਖਾਲਸਾ ਸਮਾਚਾਰ ਦਾ ਅਗਲਾ ਪਰਚਾ ਪੜ੍ਹਿਆ। ਏਸ ਪਰਚੇ ਵਿਚ ਵੀ ਆਪ ਨੇ ਅਸਲੀ ਪ੍ਰਕਰਣ ਵਲ ਮੁੜਨ ਦੀ ਖੇਚਲ ਨਹੀਂ ਕੀਤੀ। ਫੇਰ ਅਸੀਂ ਅਗਲੇ ਪਰਚੇ ਦੀ ਉਡੀਕ ਕਰਨ ਲਗੇ। ਏਹ ਪਰਚਾ ਸਾਨੂੰ ਕਲਕਤੇ ਮਿਲਿਆ ਜਿਸ ਵਿੱਚੋਂ ਪਤਾ ਲਗਾ ਕਿ ਏਸ ਹਫ਼ਤੇ ਐਡੀਟਰ ਸਾਹਿਬ ਨੇ ਰੈਸਟ (ਆਰਾਮ) ਕੀਤਾ ਹੈ। ੨ ਮਘਰ ਦੇ ਪਰਚੇ ਤੋਂ ਲੈ ਕੇ ੨੩ ਮਘਰ ਦੇ ਪਰਚੇ ਤੱਕ ਖਾਲਸਾ ਸਮਾਚਾਰ ਦੀ ਏਹੀ ਪੁਜ਼ੀਸ਼ਨ (Position) ਰਹੀ ਹੈ ਜੇਹੜੀ ਅਸਾਂ ਉਤੇ ਦਿਖਾਈਹੈ। ਕੀ ਇਸਦਾ ਅਰਥ ਸਪਸ਼ਟ ਨਹੀਂ ਹੈ, ਕਿ ਆਪ ਨੂੰ ਸਾਡੇ ਯੁਕਤੀ ਪ੍ਰਧਾਨ ਲੇਖ 'ਗੁਰੂ ਪਦ ਪ੍ਰਕਾਸ਼' ਨੇ ਅਜੇਹਾ ਘਬਰਾ ਦਿੱਤਾ ਹੈ, ਕਿ ਹੁਣ ਆਪ ਏਧਰ ਓਧਰ ਹਥ ਮਾਰਕੇ ਅਪਣਾ ਪੱਲਾ ਛਡਾਣਾ ਚਾਹੁੰਦੇ ਹਨ? ਐਧਰ ਓਧਰ ਨੱਸਣ ਭੱਜਣ ਨਾਲੋਂ ਤਾਂ ਏਹੀ ਚੰਗਾ ਹੈ। ਕਿ ਅਸਲੋਂ ਹੀ ਚੁਪ ਕਰਕੇ ਅਪਣੇ ਹਠ ਨੂੰ ਛਡ ਸਚਾਈ ਨੂੰ ਕਬੂਲ ਕਰਕੇ 'ਸੱਤਜਗ੍ਰਹੀ' ਅਤੇ 'ਸੱਤਧਾਰੀ' ਦੀ ਪਦਵੀ ਹਾਸਿਲ ਕਰ ਲਈ ਜਾਵੇ। ਕੀ ਸਾਡੇ ਪਿਆਰੇ ਵੀਰ ਸਾਡੀ ਇਸ ਨੇਕ ਸਲਾਹ ਤੇ ਅਮਲ ਕਰਕੇ ਨਿਰਪੱਖ ਦੁਨੀਆਂ ਵਿਚ ਜੱਸ ਖੱਟਣ ਦੇ ਭਾਗੀ ਬਣਨਗੇ?

ਹੁਣ ਅਸੀਂ ਖਾਲਸਾ ਸਮਾਚਾਰ ਦੇ ਉਤੇ ਲਿਖੇ ਪਰਚਿਆਂ ਦੀ ਪੜਤਾਲ ਪਾਠਕਾਂ ਦੀ ਭੇਟਾ ਕਰਦੇ ਹਾਂ। ਪਰਚਾ ਨੰਬਰ ੩-੩੩ ਮੱਘਰ ੨ ਸੰਮਤ ੪੬੫ ਨਾਨਕ ਸ਼ਾਹੀ ਵਿਚ ਆਪ ਨੇ ਸਾਡੇ ਏਸ ਲੇਖ ਤੇ ਰੋਸ ਪ੍ਰਗਟ ਕੀਤਾ ਹੈ। ਜਿਸ ਵਿੱਚ ਅਸਾਂ ਸਿਖਾਂ ਦੀ ਵਰਤਮਾਨ ਫੁਟ ਦਾ ਕਾਰਣ ਦੇਹਧਾਰੀ ਗੁਰੂ ਰੂਪ ਪ੍ਰਤੱਖ ਡੰਡੇ ਦਾ ਨਾਂ ਮੰਨਣਾ ਦਸਿਆ ਹੈ। ਆਪ ਸਾਡੀ ਏਸ ਲਿਖਤ ਨੂੰ **"ਨਿੱਕਾ ਮੂੰਹ ਤੇ ਵੱਡੀ ਗੱਲ"** ਦੱਸਦੇ ਹੋਏ ਲਿਖਦੇ ਹਨ- "ਆਲਿਮ ਜੀ ਦੀ ਏਸ ਲਿਖਤ ਦਾ ਭਾਵ ਏਹ ਹੈ, ਕਿ ਚੂੰਕਿ ਸਿਖ ਐਸ ਵੇਲੇ ਕਿਸੇ ਇਕ ਦੇਹਧਾਰੀ ਵਿਯਕਤੀ ਨੂੰ ਗੁਰੂ ਨਹੀਂ ਮੰਨਦੇ ਰਹੇ ਇਸ ਵਾਸਤੇ ਇਨ੍ਹਾਂ ਵਿਚ ਖਰਾਬੀਆਂ ਆ ਗਈਆਂ ਹਨ, ਪਰ ਜੇ ਕਦੀ ਏਹ ਦੇਹਧਾਰੀ ਗੁਰੂ ਨੂੰ ਮੰਨਦੇ ਤਦ ਇਨ੍ਹਾਂ ਵਿੱਚ ਏਹ ਕਮਜ਼ੋਰੀਆਂ ਨਾ ਆਉਂਦੀਆਂ। 'ਆਲਿਮ' ਜੀ ਨੇ ਨਿਕੇ ਮੂੰਹ ਨਾਲ ਵੱਡੀ ਗੱਲ ਕਰਦੇ ਹੋਏ ਕਿਹਾ ਹੈ, ਕਿ ਜੇ ਸਿੱਖ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਨਾਂ ਮੰਨਦੇ ਤਦ ਏਹ ਖ਼ਰਾਬੀਆਂ ਨਾਂ ਔਂਦੀਆਂ। ਸ਼ੋਕ ਹੈ ਕਿ 'ਆਲਿਮ' ਜੀ ਨੇ ਇੱਕ ਅਤੀ ਨਿਰਬਲ ਯੁਕਤੀ ਨਾਲ ਇਨੀ ਵਡੀ ਗੱਲ ਮੂੰਹ ਤੋਂ ਕੱਢੀ ਹੈ, ਕਿ ਜਿਸਦਾ ਕਿਸੇ ਵਿਦਵਾਨ ਦੇ ਮੂੰਹੋਂ ਨਿਕਲਨਾਂ ਚੰਗਾ ਨਹੀਂ ਲਗਦਾ।।" ਇਸ ਤੋਂ ਅੱਗੇ ੪ ਪ੍ਰਸ਼ਨ ਕੀਤੇ ਗਏ ਹਲ ਜੋ ਸਿਲਸਿਲੇ ਵਾਰ ਉੱਤ੍ਰ ਸਹਿਤ ਇਸ ਪ੍ਰਕਾਰ ਹਨ:-

(੧) ਅਸੀਂ ਸਪਸ਼ਟ ਸ਼ਬਦਾਂ ਵਿੱਚ ਕੁਛ ਨਹੀਂ ਕਹਿੰਦੇ, ਕੇਵਲ ਇਸ਼ਾਰੇ ਮਾਤਰ ਕਹਿੰਦੇ ਹਾਂ ਕਿ ਬਾਬਾ ਰਾਮ ਸਿੰਘ ਜੀ ਦੇ ਦੇਸ਼ ਨਿਕਾਲੇ ਦਾ ਕਾਰਨ ਬਹੁਤਾ ਕਰਕੇ ਕੌਣਲੋਕ ਸਨ? ਆਪ ਅੱਗੇ ਲਿਖਦੇ ਹਨ, – "ਜੇ ਕਦੀ ਨਿਰਪੱਖਤਾ ਨਾਲ ਵਿਚਾਰ ਕੀਤੀ ਜਾਏ। ਤਦ ਆਲਿਮ ਜੀ ਨੂੰ ਮੰਨਣਾਂ ਪਊ ਕਿ ਉਹ ਲੋਕ ਹੀ ਸਨ ਜੋ ਆਲਿਮ ਜੀ ਦੇ ਅੱਖਰਾਂ ਵਿੱਚ ਸ੍ਰੀ ਬਾਬਾ ਰਾਮ ਸਿੰਘ ਜੀ ਨੂੰ ਦੇਹਧਾਰੀ ਗੁਰੂ ਮੰਨਦੇ ਸਨ। ਆਲਿਮ ਜੀ ਜਿਸ 'ਪ੍ਰਤੱਖ ਡੰਡੇ' ਦਾ ਜ਼ਿਕਰ ਕਰ ਰਹੇ ਹਨ। ਉਹ ਉਨ੍ਹਾਂ ਨੂੰ ਇਸ ਕੁਚਾਲ ਤੋਂ ਨਾਂ ਰੋਕ ਸੱਕਿਆ ਇਸ ਅਸਲੀਯਤ ਤੇ ਕੀ ਟੀਕਾ ਟਿਪਣੀ ਕਰੋਗੇ?"

**ਉੱਤ੍ਰ–**

ਅਸੀਂ ਏਸ ਗੱਲ ਤੇ ਕੋਈ ਰੋਸ ਨਹੀਂ ਕਰਦੇ ਕਿ ਸ੍ਰੀਮਾਨ ਜੀ ਨੇ ਸਾਡੀ ਲਿਖਤ ਨੂੰ 'ਨਿੱਕਾ ਮੂੰਹ ਤੇ ਵੱਡੀ ਗੱਲ' ਦਾ ਖਿਤਾਬ ਦਿੱਤਾ ਹੈ, ਕਿਉਂਕਿ ਨਿੱਕੇ ਮੂੰਹ ਵਿਚੋਂ ਵੱਡੀਆਂ ਗੱਲਾਂ ਦਾ ਨਿਕਲਨਾਂ ਕੋਈ ਐਬ ਦੀ ਗੱਲ ਨਹੀਂ ਹੈ। ਸਗੋਂ ਗੁਣ ਦੀ ਗੱਲ ਹੈ। ਅੱਜ ਤਕ ਅਨੇਕਾ ਮਨੁੱਖ ਜਗਤ ਵਿੱਚ ਉਤਪੰਨ ਹੋਕੇ ਕੇਵਲ ਏਸ ਲਈ ਸਤਕਾਰੇ ਗਏ ਹਨ, ਕਿ ਉਹ ਪਹਿਲੋ ਨਿਕੀਆਂ (ਮਮੂਲੀ) ਹਸਤੀਆਂ ਸਮਝੇ ਗਏ। ਪ੍ਰੰਤੂ ਪਿਛੋਂ ਉਨ੍ਹਾਂ ਤੋਂ ਵੱਡੀਆਂ ਵੱਡੀਆਂ ਚਮਤਕਾਰਕ ਗੱਲਾਂ ਪ੍ਰਗਟ ਹੋਈਆਂ ਕਿਉਂਕਿ ਉਨ੍ਹਾਂ ਨੂੰ ਗੁਰੂ ਜੀ ਨੇ ਖਾਕ ਤੋਂ ਅਕਸੀਰ ਕਰ ਦਿੱਤਾ। ਸੋ ਨਿੱਕੇ ਮੂੰਹ ਵਿੱਚੋਂ ਵੱਡੀ (ਅਰਥਾਤ ਸੋਹਣੀ) ਗੱਲ ਤਾਂ ਸਗੋਂ ਫੱਬ ਜਾਂਦੀ ਹੈ। ਪਰ ਹਾਂ ਵੱਡੇ ਮੂੰਹ ਵਿਚੋਂ ਨਿਕੀ ਗੱਲ ਜ਼ਰੂਰ ਕੋਝੀ ਲਗਦੀ ਹੈ। ਅੱਗੇ ਰਿਹਾ ਆਪਦਾ ਸਵਾਲ ਸੋ ਉਸ ਬਾਬਤ ਅਰਜ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਕਰਕੇ ਅਰ ਸਿੱਖਯਾ ਸੁਣਕੇ ਲੱਖਾਂ ਹੀ ਮਨੁੱਖ ਦੇਵਤਾ ਰੂਪ ਹੋ ਗਏ। ਬੜੇ ਬੜੇ ਡਾਕੂ ਅਤੇ ਦੁਸ਼ਟ ਏਸ ਪੂਰਣ ਪੁਰਖ ਦੀ ਚਰਨੀ ਲਗ ਕੇ ਆਦਰਸ਼ ਰੂਪ ਸਾਧੂ ਬਣ ਗਏ। ਗ੍ਰੰਥ ਸਾਹਿਬ ਦੀਆਂ ਕਈ ਬੀੜਾਂ ਜਿਨ੍ਹਾਂ ਨੂੰ ਖੂੰਜਾਂ ਵਿਚ ਚੂਹੇ ਪਏ ਟੁਕਦੇ ਸਨ, ਹਜ਼ੂਰ ਨੇ ਅਪਣੇ ਦਸਤਾਰੇ ਦੇ ਪੱਲਿਆਂ ਨਾਲ ਸਾਫ ਕਰਕੇ ਪ੍ਰਕਾਸ਼ ਕੀਤਾ। ਏਸ ਗੱਲ ਦੇ ਵਿੱਚ ਕੀ ਝੂਠ ਹੈ! ਕਿ ਉਸ ਵੇਲੇ ਜੇ ਪ੍ਰਤੱਖ ਰੂਪ ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪ੍ਰਗਟ ਨਾਂ ਹੁੰਦੇ ਤਾਂ ਸਿੱਖੀ ਦਾ ਕੀਰਤਨ ਸੋਹਲਾ ਕਦੇ ਦਾ ਹੀ ਪੜ੍ਹਿਆ ਗਿਆ ਹੁੰਦਾ। ਭਾਈ ਗੁਰਦਾਸ ਜੀ ਦਾ ਵਾਕ ਖਾਲਸਾ ਸਮਾਚਾਰ ਦੇ ਐਡੀਟਰ ਸਾਹਿਬ ਤੋਂ ਗੁਝਾ ਨਹੀਂ ਹੋ ਸਕਦਾ ਕਿ –

*"ਬੇਦ ਗ੍ਰੰਥ ਗੁਰ ਹੱਟ ਹੈ, ਜਿਸ ਲੱਗ ਭਵਜਲ ਪਾਰ ਉਤਾਰਾ।।*
*ਸਤਿਗੁਰ ਬਾਝ ਨ ਬੁਝੀਐ ਜਿਚਰ ਧਰੇ ਨ ਗੁਰ ਅਵਤਾਰਾ।।" (ਵਾਰ ੧ ਪਉੜੀ ੧੭)*

ਏਹ ਵੀ ਯਾਦ ਰਹੇ ਕਿ ਅਸਾਂ ਏਹ ਕਦੇ ਨਹੀਂ ਆਖਿਆ ਕਿ ਗੁਰੂ ਗ੍ਰੰਥ ਸਾਹਿਬ ਨੂੰ ਮੰਨਣ ਕਰਕੇ ਪੁਰਸ਼ ਵਿੱਚ ਖਰਾਬੀਆਂ ਆ ਜਾਂਦੀਆਂ ਹਨ, ਬਲਕੇ ਸਾਡਾ ਸਿਧਾਂਤ ਏਹ ਹੈ, ਕਿ ਦੇਹਧਾਰੀ ਸਤਿਗੁਰ ਤੋਂ ਬਿਨਾਂ ਮਨੁਖ ਵਿੱਚ ਗਰੰਥ ਸਾਹਿਬ ਦੀ ਬਾਣੀ ਪੜ੍ਹਨ ਸੁਣਨ ਸਮਝਣ ਅਤੇ ਧਾਰਨ ਕਰਨ ਦੀ ਸਮਰੱਥਾ ਹੀ ਨਹੀਂ ਆ ਸਕਦੀ। ਦੀਵਾਨ ਨੰਦ ਲਾਲ ਸਾਹਿਬ ਇਸ ਦੀ ਪੁਸ਼ਟੀ ਵਿਚ ਲਿਖਦੇ ਹਨ ਕਿ:–

*"ਅਜ਼ ਗ਼ਿਲਾਜ਼ਤ ਦਿਲ ਖ਼ੁਦਾ ਚੂੰ ਪਾਕ ਕਰਦ।।*
*ਮੁਰਸ਼ਦੇ ਕਾਮਿਲ ਬਈਂ ਇਦਰਾਕ ਕਰਦ।।*
*ਵਰਨਾਂ ਈਂ ਰਾਹੇ ਖ਼ੁਦਾ ਕੈ ਦਾਨਦੇ।।*
***ਅਜ਼ ਕਿਤਾਬੇ** ਹੱਕ ਸਬਕ ਕੇ ਖ਼ਾਨਦੇ।।*
*ਈਂ ਹਮਹ ਚੂੰ ਸਅਜ਼ ਤਫ਼ੈਲੇ ਮੁਰਸ਼ਦ ਅਸਤ।।*
*ਹਰ ਕਿ ਮੁਰਸ਼ਦ ਰਾਨ ਦਾਨਦ ਖਰਤਰ ਅਸਤ।।"*

ਏਨ੍ਹਾਂ ਫਾਰਸੀ ਬੈਂਤਾਂ ਤੋਂ ਦੀਵਾਨ ਨੰਦ ਲਾਲ ਸਾਹਿਬ ਦਾ ਏਹ ਮਤਲਬ ਹੈ, ਕਿ ਜੇ ਮੈਨੂੰ ਦੇਹਧਾਰੀ ਸਤਿਗੁਰ (ਗੁਰੂ ਗੋਬਿੰਦ ਸਿੰਘ ਜੀ) ਨਾਂ ਮਿਲਦੇ ਤਾਂ ਦਿਲ ਨੂੰ ਵਿਸ਼ਿਆਂ ਵਿਕਾਰਾਂ ਵਲੋਂ ਸਾਫ ਕਰਨ

ਦਾ ਸਬਕ ਮੈਂ "ਕਿਤਾਬੇ ਹੱਕ" ਅਰਥਾਤ ਗ੍ਰੰਥ ਸਾਹਿਬ ਵਿੱਚੋਂ ਕਿਵੇਂ ਪੜ੍ਹਦਾ? ਕਿਉਂਕਿ ਬੇਦ ਸ਼ਾਸਤ੍ਰ ਪੁਸਤਕਾਂ ਤੇ ਗਰੰਥ ਭਾਵੇਂ ਹਰ ਫਲਸਿਫੇ ਦੇ ਸ਼ਬਦਾਂ ਨਾਲ ਭਰਪੂਰ ਪਏ ਹਨ, ਪ੍ਰੰਤੂ ਉਹ ਆਪਣੇ ਆਪ ਜਗਜਾਸੂ ਨੂੰ ਸਿਖਿਆ ਨਹੀਂ ਦੇ ਸਕਦੇ –

*"ਬਖ਼ੁਦ ਸਿਖਯਾ ਨਹੀਂ ਦੇਤੇ ਧਰਮ ਪੁਸਤਕ ਹਮਾਰੇ ਜੋ।।*
*ਜ਼ਰੂਰਤ ਸਤਿਗੁਰੂ ਕੀ ਹੈ ਬਤਾਵੇ ਭੇਦ ਸਾਰੇ ਜੋ।।" –(ਲਾਸਾਨੀ ਫਿਲਾਸਫਰ)*

ਪਹਿਲੋਂ ਤਾਂ ਅਨਪੜ ਥੋੜਾ ਪੜ੍ਹਿਆ ਹੋਇਆ, ਅਤੇ ਘੱਟ ਵਿਦਵਾਨ ਦੂਜੇ ਵਿਦਵਾਨ ਦੀ ਸਹੈਤਾ ਤੋਂ ਬਿਨਾਂ ਅਪਣੇ ਆਪ ਪੜ੍ਹ ਹੀ ਨਹੀਂ ਸਕਦਾ ਪਰ ਜੇ ਕੋਈ ਪੜ੍ਹਿਆ ਹੋਇਆ ਵਿਦਵਾਨ ਪੜ੍ਹ ਵੀ ਲਵੇ ਤਾਂ ਓਸਦੇ ਦਿਲ ਦੇ ਸ਼ੱਕ ਸਗੋਂ ਪਹਿਲੋਂ ਨਾਲੋਂ ਵੀ ਵਧੇਰੇ ਹੋ ਜਾਂਦੇ ਹਨ। ਫਰਜ਼ ਕਰ ਲਵੋ ਕਿ ਇਕ ਜਗਜਾਸੂ ਪਹਿਲੋਂ ਏਹ ਜਾਣਦਾ ਸੀ, ਅਤੇ ਪੜ੍ਹਨ ਤੋਂ ਬਿਨਾਂ ਹੀ ਜਾਣਦਾ ਸੀ, ਕਿ ਪਾਪ ਅਤੇ ਭੁਲਾਂ ਕਰਨ ਵਾਲਾ ਆਦਮੀ ਦਰਗਾਹ ਵਿੱਚ ਡੰਨਿਆਂ ਜਾਊ ਪਰ ਜਦੋਂ ਉਸਨੇ ਏਹੀ ਪੜ੍ਹਿਆ ਕਿ –

*"ਕੋਈ ਜਾਣਨ ਭੂਲੈ ਭਾਈ।।*
*ਸੋ ਭੂਲੈ ਜਿਸ ਆਪ ਭੁਲਾਇਆ ਬੂਝੈ ਜਿਸੈ ਬੁਝਾਈ।।"*

**ਪੁੰਨਾ**

*"ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨ ਹਾਰੋ ਜਾਨੈ।।*
*ਜੈਸਾ ਸਾਂਗ ਬਨਾਵੈ ਬਾਜੀਗਰ ਉਹ ਤੈਸੋ ਹੀ ਸਾਜ ਆਨੈ।।"*

ਆਦਿ ਤਾਂ ਉਸਨੂੰ ਆਪਣੇ ਪਹਿਲੇ ਗਿਆਨ ਅਤੇ ਸਮਝ ਵਿੱਚ ਸਗੋਂ ਸ਼ੱਕ ਪੈਦਾ ਹੋ ਗਿਆ। ਸੋ ਕਿਤੇ ਤਾਂ ਉਹ ਪੜ੍ਹਦਾ ਹੈ, ਕਿ ਜੀਵ ਕੋਈ ਚੀਜ਼ ਨਹੀਂ ਜੋ ਕੁਛ ਏਸਤੋਂ ਕਰਾਂਦਾ ਹੈ, ਰਬ ਕਰਾਂਦਾ ਹੈ ਕਿਧਰੇ ਪੜ੍ਹਦਾ ਹੈ ਕਿ ਜੀਵ ਪੁੰਨ ਪਾਪ ਰੂਪ ਕਰਮਾਂ ਦਾ ਫਲ ਭੋਗਦਾ ਹੈ ਕਿਧਰੇ ਦੇਖਦਾ ਹੈ ਕਿ ਬੇਦ ਕਤੇਬ ਇਫਤਰਾ ਹਨ। ਕਿਧਰੇ ਦਿਸਦਾ ਹੈ ਕਿ ਬੇਦਾਂ ਕਤੇਬਾਂ ਨੂੰ ਝੂਠੇ ਨਾ ਆਖੋ ਝੂਠਾ ਉਹ ਹੈ ਜੋ ਵਿਚਾਰਦਾ ਨਹੀਂ ਕਿਧਰੇ ਪੜ੍ਹਿਆ ਕਿ ਪ੍ਰਮੇਸ਼ਰ ਆਪ ਵੀ ਸੱਚ ਹੈ ਤੇ ਉਸਦੀ ਰਚਨਾਂ ਵੀ ਸੱਚ ਹੈ। ਕਿਧਰੇ ਪੜ੍ਹਿਆ ਕਿ ਸੰਸਾਰ ਕੂੜਾਹੈ ਅਤੇ ਉਸਦੀ ਸਭ ਰਚਨਾਂ ਧੂੰਏਂ ਦੇ ਬਦਲਾਂ ਅਰ ਪਹਾੜਾਂ ਦੇ ਸਮਾਨ ਅਸੱਤ ਹੈ। ਏਸ ਕਿਸਮ ਦੀ ਪਰਸਪਰ ਵਿਰੋਧੀ ਗੱਲਾ ਪੜ੍ਹਕੇ ਸਗੋਂ ਉਸ ਦੇ ਦਿਲ ਵਿਚ ਅਨੇਕਾਂ ਸ਼ੰਕੇ ਪੈਦਾ ਹੋ ਗਏ, ਜਿਨ੍ਹਾਂ ਨੇ ਉਸਨੂੰ ਹੈਰਾਨ ਕਰ ਦਿੱਤਾ। ਹੁਣ ਉਸਦੇ ਏਨ੍ਹਾਂ ਸ਼ੰਕਿਆਂ ਨੂੰ ਕੌਣ ਸੁਣੇ? ਤੇ ਕੌਣ ਨਵਿਰਤ ਕਰੇ? ਗੁਰੂ ਗ੍ਰੰਥ ਸਾਹਿਬ ਵਿੱਚ ਤਾਂ ਸ੍ਰੋਤਰ (ਕੰਨ) ਇੰਦਰਾ ਨਹੀਂ ਹੈ, ਜਿਸ ਨਾਲ ਉਹ ਪਾਠੀ ਦਾ ਸ਼ੰਕਾ ਸੁਣ ਸਕੇ ਅਤੇ ਨਾਂ ਹੀ ਉਸਦੇ ਅੰਦਰ ਵਾਕ ਇੰਦਰਾ (ਜਿਹਬਾ) ਹੀ ਹੈ ਜਿਸ ਨਾਲ ਉਹ ਉਸਦੇ ਭਰਮ ਦੀ ਨਵਿਰਤੀ ਕਰ ਸਕੇ। ਏਸ ਲਈ (ਬਿਨਾਂ ਗੁਰੂ ਦੀ ਅਗਵਾਈ ਤੋਂ (ਗੁਰੂ ਗਰੰਥ ਸਾਹਿਬ ਪੜ੍ਹਨ ਵਾਲੇ ਦੇ ਦਿਲ ਵਿੱਚ ਸਗੋਂ ਅਜੇਹੇ ਸ਼ੰਕੇ ਬਹਿ ਗਏ, ਜੋ ਪਹਿਲੋਂ ਨਹੀਂ ਸਨ। ਦਸੋ ਪ੍ਰਤੱਖ ਗੁਰੂ ਤੋਂ ਬਿਨਾਂ ਕੌਣ ਹੈ। ਜੋ ਉਸ ਦੀਆਂ ਏਨ੍ਹਾਂ ਉਲਝਨਾਂ ਨੂੰ ਸਮਝਾ ਸਕੇ? ਇਸਦਾ ਉਤਰ ਆਪਣੇ ਤਜਰਬੇ ਦੇ ਅਧਾਰ ਤੇ ਭਾਈ ਗੁਰਦਾਸ ਜੀ ਆਪਣੀ ਬਾਣੀ ਦੇ ਸ਼ੁਰੂ ਵਿਚ ਹੀਦਿੰਦੇ ਹਨ;–

*ਨਮਸਕਾਰ ਗੁਰਦੇਵ ਕੋ ਸਤਿਨਾਮ ਜਿਨ ਮੰਤ੍ਰ ਸੁਣਾਇਆ।।*
*ਭਵਜਲ ਵਿੱਚੋਂ ਕੱਢਕੇ ਮੁਕਤ ਪਦਾਰਥ ਮਾਹਿ ਸਮਾਇਆ।।*
*ਜਨਮ ਮਰਨ ਭਵ ਕਟਿਆ ਸੰਸਾ ਰੋਗ ਵਿਜੋਗ ਮਿਟਾਇਆ।।"*

ਤਾਂ ਤੇ ਪੜ੍ਹਿਆਂ ਅਰ ਅਨਪੜ੍ਹਿਆਂ ਦੇ ਸੰਸੇ ਦੂਰ ਕਰਨ ਵਾਲੀ ਵਜਕਤੀ ਗੁਰੂ ਗਰੰਥ ਨਹੀਂ ਬਲਕੇ ਮਾਨਸ ਮੂਰਤ ਪ੍ਰਤੱਖ ਸਤਿਗੁਰੂ ਹੈ। ਬਾਕੀ ਰਹੀ ਗਲ, ਕਿ ਕਈ ਸਿਖ ਉਨ੍ਹਾਂ ਦੇ ਹੁਕਮ ਨੂੰ ਨਹੀਂ ਮੰਨਦੇ ਸੋ ਇਸ ਨਾਲ ਪ੍ਰਤੱਖ ਗੁਰੂ ਦਾ ਸਿਧਾਂਤ ਰੱਦ ਨਹੀਂ ਹੋ ਸਕਦਾ ਕਿਉਂਕਿ ਗੁਰੂ ਨਾਨਕ ਦਾ ਹੁਕਮ, ਚੰਦ ਇਕ ਗੁਰਮੁਖ ਵਜਕਤੀਆਂ ਤੋਂ ਬਿਨਾਂ ਉਸ ਸਮੇਂ ਦੇ ਆਮ ਲੋਕਾਂ ਨੇ ਨਹੀਂ ਮੰਨਿਆਂ

ਗੁਰੂ ਗੋਬਿੰਦ ਸਿੰਘ ਜੀ ਦੇ ਸਿਖ ਬੇਦਾਵਾ ਲਿਖ ਕੇ ਟੁਰ ਗਏ। ਜੇ ਏਹ ਸਿਧਾਂਤ ਮੰਨਿਆਂ ਜਾਵੇ ਤਾਂ ਗੁਰਿਆਈ ਦੇ ਸਾਰਟੀਫਿਕਟ ਸਾਰਿਆਂ ਗੁਰੂਆਂ ਤੋਂ ਵਾਪਸ ਲੈਣੇ ਪੈਣਗੇ। ਪਰ ਅਜੇਹਾ ਤ੍ਰਿਨ ਕਾਲ ਨਹੀਂ ਹੋ ਸਕਦਾ।

ਹੁਣ ਰਹਿ ਗਿਆ ਸਵਾਲ ਦਾ ਏਹ ਪਹਿਲੂ ਕਿ ਜਦ ਪ੍ਰਤਖ ਗੁਰੂਆਂ ਦੇ ਹੁਕਮਾਂ ਤੋਂ ਵੀ ਲੋਕ ਬੇਮੁਖ ਹੋ ਸਕਦੇ ਹਨ, ਤਾਂ ਪ੍ਰਤੱਖ ਗੁਰੂ ਅਤੇ ਸ੍ਰੀ ਗਰੰਥ ਸਾਹਿਬ ਵਿਚ ਫਰਕ ਹੀ ਕੀ ਹੋਇਆ? ਇਸਦਾ ਉੱਤ੍ਰ ਏਹ ਹੈ ਕਿ ਪ੍ਰਤੱਖ ਗੁਰੂ ਬੇਮੁਖਾਂ ਦਾ ਸੁਧਾਰ ਕਰ ਸਕਦੇ ਹਨ। ਅਤੇ ਉਨ੍ਹਾਂ ਦੇ ਸ਼ਰਧਾਲੂ ਸਿੱਖਾਂ ਨੂੰ ਪਤਾ ਹੈ ਕਿ ਜੇ ਅਸਾਂ ਅਮੁਕਾ ਪਾਪ ਕੀਤਾ ਤਾਂ ਗੁਰੂ ਜੀ ਡੰਨ ਦੇਣਗੇ ਮੂੰਹ ਕਾਲਾ ਕਰਨਗੇ। ਸੋ ਗੁਨਾਂਹ ਕਰਨ ਦੀ ਸੂਰਤ ਵਿਚ ਦੋ ਹੀ ਗੱਲਾਂ ਹੁੰਦੀਆਂ ਹਨ। ਯਾਂ ਤਾਂ ਉਹ ਗੁਰੂ ਜੀ ਤੋਂ ਅਪਣੀ ਭੁਲ ਬਖਸ਼ਾਕੇ ਅਪਣਾ ਸੁਧਾਰ ਕਰ ਲੈਣ ਤੇ ਯਾਂ ਆਪਣੇ ਆਪ ਨੂੰ ਸਿੱਖੀ ਤੋਂ ਖਾਰਜ ਸਮਝ ਲੈਣ ਪ੍ਰਮਾਣ ਰੂਪ ਵਿਚ ਸਾਹਿਬ ਕਲਗੀਧਰ ਜੀ ਦੇ ਮਸੰਦ ਸਾੜਨ ਵਾਲੀ ਸਾਖੀ ਨੂੰ ਹੀ ਸਾਮਣੇ ਰਖ ਲਵੋ। ਪ੍ਰਤੱਖ ਗੁਰੂ (ਕਲਗੀਧਰ ਜੀ) ਨੇ ਦੁਸ਼ਟ ਮਸੰਦਾਂ ਵਿੱਚੋਂ ਕਈਆਂ ਨੂੰ ਤੇਲ ਦੇ ਕੜਾਹਿਆਂ ਵਿੱਚ ਪਾਕੇ ਸਾੜ ਦਿੱਤਾ, ਅਤੇ ਬਾਜਿਆਂ ਨੂੰ ਮਾਫ ਵੀ ਕਰ ਦਿੱਤਾ। ਹੁਣ ਦੱਸੋ, ਜੇ ਓਸ ਵੇਲੇ ਗਰੰਥ ਗੁਰੂ ਦਾ ਸਿਧਾਂਤ ਮੰਨਣ ਵਾਲੇ ਸਿੱਖ ਹੁੰਦੇ, ਤਾਂ ਸ੍ਰੀ ਗਰੰਥ ਸਾਹਿਬ ਇਕਨਾਂ ਨੂੰ ਤੇਲ ਵਿੱਚ ਪਾ ਕੇ ਕਿਵੇਂ ਸਾੜਦੇ ਅਤੇ ਇਕਨਾ ਨੂੰ ਮਾਫ ਕਿਵੇਂ ਕਰਦੇ? ਸ੍ਰੀ ਗਰੰਥ ਸਾਹਿਬ ਦੀ ਤਾਬਿਆ ਤਾਂ ਭਾਵੇਂ ਸਿੱਖ ਮਾਸ ਖਾਕੇ ਬੈਠ ਜਾਵੇ, ਭਾਵੇਂ ਸ਼ਰਾਬ ਪੀਕੇ, ਭਾਵੇਂ ਕੁੜੀਆਂ ਦਾ ਮਾਸ ਵੇਚਕੇ ਲੰਮੀਆਂ ਹੇਕਾਂ ਨਾਲ ਪਾਠ ਕਰਨ ਲਗ ਪਵੇ-

*"ਏਤ ਧਾਨ ਖਾਧੇ ਤੇਰਾ ਜਨਮ ਗਿਆ।"*

ਉਸਨੂੰ ਅਜੇਹੇ ਗੁਰੂ ਦਾ ਕੀ ਡਰ ਹੈ। ਜਿਸਨੇ ਉਹਨੂੰ ਕਦੇ ਵੀ ਡਾਂਟ ਫਾਟ ਅਤੇ ਤਾੜਨਾਂ ਨਹੀਂ ਕਰ ਸਕਣੀ? ਦੇਹਧਾਰੀ ਪ੍ਰਤੱਖ ਗੁਰੂ ਦਾ ਤਾਂ ਉਸਨੂੰ ਪਤਾ ਹੈ ਕਿ ਤਾੜਨਾਂ ਕਰੇਗਾ, ਜਵਾਬ ਪੁਛੇਗਾ, ਦੰਡ ਦੇਵੇਗਾ, ਸੰਗਤ ਵਿੱਚੋਂ ਕੱਢ ਦੇਵੇਗਾ, ਏਸ ਲਈ ਏਸ ਭੈ ਕਰਕੇ ਅੱਵਲ ਤਾਂ ਉਹ ਗੁਨਾਹ ਤੋਂ ਹੀ ਬਚ ਜਾਵੇਗਾ ਨਹੀਂ ਤਾਂ ਸ਼ਰਮਿੰਦਾ ਹੁੰਦਾ ਗੁਰੂ ਜੀ ਦੀ ਸੰਗਤ ਵਿਚ ਨਾਂ ਵੜੇਗਾ ਅੱਜ ਕਲ ਦੀ ਬਾਬਤ ਜੋ ਅਸਾਂ ਲਿਖਿਆ ਸੀ ਉਸਦਾ ਭਾਵ ਏਹ ਸੀ ਕਿ ਜੇ ਸਿਖਾਂ ਦੀਆਂ ਦੋਹਾਂ ਪਾਰਟੀਆਂ ਦਾ ਅਕੀਦਾ ਪ੍ਰਤੱਖ ਗੁਰੂ ਦੀ ਮਨੌਤ ਹੁੰਦਾ ਅਤੇ ਉਹ ਪ੍ਰਤੱਖ ਗੁਰੂ ਦੇ ਸ਼ਰਧਾਲੂ ਹੁੰਦੇ ਤਾਂ ਉਸਦੀ ਰਸਨਾਂ ਦੇ ਇਕ ਬਚਨ ਨਾਲ ਏਹ ਝਗੜਾ ਨਿਪਟ ਸਕਦਾ ਸੀ। ਖਿਆਲ ਕਰਨਾਂ ਚਾਹੀਦਾ ਹੈ, ਕਿ ਜੇ ਏਹ ਪਾਰਟੀਬਾਜ਼ੀ ਦਸਮ ਗੁਰੂ ਜੀ ਦੇ ਸਮੇਂ ਹੁੰਦੀ ਤਾਂ ਕੀ ਦਸਮ ਪਾਤਸ਼ਾਹ ਏਸ ਵਿਚ ਦਖਲ ਦੇਕੇ ਝੂਠੇ ਨੂੰ ਝੂਠਾ ਅਤੇ ਸਚੇ ਨੂੰ ਸੱਚਾ ਹੋਣ ਦਾ ਫੈਸਲਾ ਨਾਂ ਕਰਦੇ? ਅਤੇ ਕੀ ਉਸ ਫੈਸਲੇ ਵਾਸਤੇ ਦੋਵੇਂ ਧੜੇ ਮਜਬੂਰ ਨ ਹੋ ਜਾਂਦੇ? ਇਸਦਾ ਉੱਤ੍ਰ ਏਹੀ ਹੋ ਸਕਦਾ ਹੈ ਕਿ ਅਵਲ ਤਾਂ ਪ੍ਰਤੱਖ ਸਤਿਗੁਰ ਦੀ ਮੌਜੂਦਗੀ ਵਿਚ ਅਜੇਹੇ ਧੜੇ ਬਣਦੇ ਹੀ ਨਾਂ ਪਰ ਜੇ ਬਣਦੇ ਵੀ ਤਾਂ ਉਸਨੂੰ ਗਰੂ ਝਟ ਪਟ ਨਬੇੜਨ ਦਾ ਫੈਸਲਾ ਦੇ ਦੇਂਦੇ, ਅਰ ਫੇਰ ਵੀ ਜੇਹੜਾ ਫਰੀਕ ਨਾਂ ਮੰਨਦਾ ਉਸ ਨਾਲ ਯਾ ਤਾਂ ਮਸੰਦਾਂ ਵਾਲਾ ਸਲੂਕ ਕਰਦੇ ਯਾ ਕੋਈ ਹੋਰ ਜੇਹੜਾ ਸਮੇਂ ਦੇਰਾਜ ਪ੍ਰਬੰਧ ਦੇ ਅਨੁਕੂਲ ਹੁੰਦਾ।।

ਹੁਣ ਸਭ ਦੀਆਂ ਵਾਗਾਂ ਖੁਲ੍ਹੀਆਂ ਹਨ, ਸ੍ਰੀ ਗ੍ਰੰਥ ਸਾਹਿਬ ਦਾ ਕਿਸੇ ਨੂੰ ਡਰ ਹੀ ਨਹੀਂ ਜੋ ਕਿਸੇ ਦੀ ਮਰਜੀ ਹੈ ਕਰੇ, ਕੌਣ ਹੈ ਜੋ ਕਿਸੇ ਨੂੰ ਹਟਕ ਸਕੇ? ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦੇਸ਼ ਨਿਕਾਲੇ ਦਾ ਸਬੱਬ ਮਾਫ ਰੱਖਣਾਂ, ਓਹੀ ਭਾਣਾ ਸੀ, ਜੇਹੜਾ ਗੁਰੂ ਅਰਜਨ ਦੇਵ ਅਤੇ ਗੁਰੂ ਤੇਗ਼ ਬਹਾਦਰ ਜੀ ਦੀਆਂ ਸ਼ਹੀਦੀਆਂ ਦਾ ਕਾਰਣ ਸੀ। ਜਿਨ੍ਹਾਂ ਸਿੱਖਾਂ ਵੱਲ ਆਪਦਾ ਇਸ਼ਾਰਾ ਹੈ, ਉਨ੍ਹਾਂ ਨੂੰ ਤਾਂ ਤੋਪਾਂ ਅੱਗੇ ਉੱਡਣ ਸਮੇਂ ਸਤਿਗੁਰੂ ਰਾਮ ਸਿੰਘ ਜੀ ਦੇ ਸਾਖਿਆਤ ਦਰਸ਼ਨ ਹੋਏ ਸਨ, ਅਤੇ ਓਨ੍ਹਾਂ ਦੀਆਂ ਸ਼ਹੀਦੀਆਂ ਦੀ ਮਿਸਾਲ ਅਜੇ ਤਕ ਜਗਤ ਪੇਸ਼ ਨਹੀਂ ਕਰ ਸਕਿਆ।

**੨. ਪ੍ਰਸ਼ਨ** : "ਕੀ ਨਾਮਧਾਰੀ ਸੰਪ੍ਰਦਾਇ ਵਿਚ ਐਸ ਵੇਲੇ ਕੋਈ ਅਜੇਹੇ ਸਜਣ ਨਹੀਂ ਜੋ ਝੂਠ ਬੋਲਦੇ ਤੇ ਕਈ ਤਰਾਂ ਕੁਕਰਮ ਕਰਦੇ ਹਨ? ਕੀ ਇਸਦੇ ਏਹ ਅਰਥ ਨਾਂ ਹੋਣਗੇ ਕਿ ਚੂੰਕੇ ਇਹ ਲੋਕ ਕੁਕਰਮ ਕਰਦੇ ਹਨ, ਇਸ ਕਰਕੇ ਦੇਹਧਾਰੀ ਗੁਰੂ ਦੀ ਲੋੜ ਨਹੀਂ?

**ਉੱਤ੍ਰ** : ਏਸ ਗੱਲ ਤੋਂ ਨਾਂਹ ਨਹੀਂ ਕੀਤੀ ਜਾ ਸਕਦੀ ਕਿ ਕੁਕਰਮੀ ਲੋਕ ਹਰ ਇਕ ਪੰਥ ਵਿੱਚ ਪਾਏ ਜਾਂਦੇ ਹਨ, ਏਸੇ ਤਰਾਂ ਨਾਮਧਾਰੀਆਂ ਵਿੱਚ ਵੀ ਹੋ ਸਕਦੇ ਹਨ, ਪਰ ਇਸ ਦਾ ਏਹ ਅਰਥ ਨਹੀਂ ਜੋ ਆਪ ਨੇ ਕੱਢਿਆ ਹੈ। ਜੋ ਸਾਰੇ ਲੋਕ ਧਰਮੀ ਅਤੇ ਸ਼ੁੱਧ ਹੋਣ ਤਾਂ ਗੁਰੂ ਦੀ ਲੋੜ ਹੀ ਕੀ ਹੈ? ਏਸ ਲੋੜ ਨੂੰ ਪੂਰੀ ਕਰਨ ਲਈ ਤਾਂ ਗੁਰੂ ਦੀ ਓਟ ਤਕਣੀਂ ਪੈਂਦੀ ਹੈ ਪੰਥ ਸਭ ਕਿਸਮ ਦੇ ਲੋਕਾਂ ਦਾ ਸਮੂਹ ਹੁੰਦਾ ਹੈ, ਉਨ੍ਹਾਂ ਵਿਚੋਂ ਜੋ ਚੰਗੇ ਜੀਵਨ ਵਾਲੇ ਹੁੰਦੇ ਹਨ, ਉਹ ਪ੍ਰਤੱਖ ਗੁਰੂ ਦੀ ਕ੍ਰਿਪਾ ਨਾਲ ਉਤਮ ਦਰਜੇ ਦੀ ਆਤਮਕ ਉਨਤੀ ਕਰਦੇ ਹਨ, ਜੋ ਮੱਧਮ ਜੀਵਨ ਵਾਲੇ ਹੁੰਦੇ ਹਨਉਹ ਚੰਗਾ ਜੀਵਨ ਪ੍ਰਾਪਤ ਕਰਦੇ ਹਨ, ਅਤੇ ਜੋ ਅਧਮ ਦਰਜੇ ਦੇ ਕੁਕਰਮੀ ਆਦਿਕ ਹੁੰਦੇ ਹਨ, ਉਹ ਗੁਰੂ ਜੀ ਦੀ ਕ੍ਰਿਪਾ ਨਾਲ ਸਨੇ ਸਨੇ ਪਾਪਾਂ ਨੂੰ ਛਡ ਕੇ ਨੇਕੀ ਵਲ ਵਧਦੇ ਹਨ। ਏਸ ਲਈ ਪੰਥ ਵਿਚ ਕੁਕਰਮੀਆਂ ਦੀ ਹੋਂਦ ਏਸ ਗੱਲ ਦਾ ਸਬੂਤ ਨਹੀਂ ਬਣ ਸਕਦੀ, ਕਿ ਦੇਹਧਾਰੀ ਗੁਰੂ ਦੀ ਲੋੜ ਨਹੀਂ, ਸਗੋਂ ਉਨ੍ਹਾਂ ਦੀ ਸੁਧਾਈ ਵਾਸਤੇ ਉਹ ਅਤਿ ਆਵਸ਼ਕ ਅਰਥਾਤ ਲਾਜ਼ਮੀ ਸਿਧ ਹੁੰਦੀ ਹੈ।

**੩. ਪ੍ਰਸ਼ਨ** : ਹਿਜ਼ ਮੈਜਸਟੀ ਦੀ ਗੁਰਨਮੈਂਟ ਹਿੰਦ ਵਿਚ ਕਾਇਮ ਹੈ ਅਦਾਲਤਾਂ ਬਣੀਆਂ ਹਨ ਪੁਲਸ ਮੌਜੂਦ ਹੈ ਪਰ ਚੋਰ ਚੋਰੀ ਕਰਦੇ ਡਾਕੇ ਮਾਰਦੇ, ਕਤਲ ਕਰਦੇ ਹਨ ਇਹਦਾ ਕੀ ਅਰਥ ਹੈ?

**ਉੱਤ੍ਰ** : ਏਹ ਪ੍ਰਸ਼ਨ ਤਾਂ ਸਗੋਂ ਸਾਡੇ ਹੀ ਪੱਖ ਨੂੰ ਸਿੱਧ ਕਰ ਰਿਹਾ ਹੈ ਕਿਉਂਕਿ ਚੋਰਾਂ ਤੇ ਡਾਕੂਆਂ ਵਾਸਤੇ ਹੀ ਤਾਂ ਪੁਲਸ ਤੇ ਅਦਾਲਤਾਂ ਦੀ ਲੋੜ ਹੈ। ਖਿਆਲ ਰਹੇ ਕਿ ਭਾਵੇਂ ਸਰਕਾਰ ਦਾ ਕਾਨੂੰਨ ਤਾਜੀਰਾਤ ਹਿੰਦ ਅਤੇ ਕਰਿਮੀਨਲ ਕੋਡ ਦੇ ਰੂਪ ਵਿਚ ਮੌਜੂਦ ਹੀ ਹੈ ਪ੍ਰੰਤੂ ਉਸ ਦੀ ਤਾਮੀਲ ਪੁਲਸ ਅਤੇ ਅਦਾਲਤ ਤੋਂ ਬਿਨਾਂ ਨਹੀਂ ਹੋ ਸਕਦੀ। ਕੌਣ ਨਹੀਂ ਜਾਣਦਾ, ਕਿ ਕਮਰੇ ਵਿੱਚ ਮੁਲਜ਼ਮ ਪੇਸ਼ ਹੋਵੇ, ਮੁਦਈ ਤੇ ਗਵਾਹ ਵੀ ਮੌਜੂਦ ਹੋਣ, ਮੇਜ਼ ਤੇ ਕਾਨੂੰਨ ਦੇ ਗ੍ਰੰਥ ਵੀ ਰਖੇ ਹੋਣ, ਪਰ ਜਦ ਤਕ ਮੈਜਿਸਟਰੇਟ ਕੁਰਸੀ ਤੇ ਬੈਠਕੇ ਮੁਕੱਦਮੇ ਦੀ ਵਿਚਾਰ ਨਾਂ ਕਰੇ, ਤਦ ਤਕ ਕਾਨੂੰਨ ਦਾ ਇਸਤੇਮਾਲ ਹੀ ਨਹੀਂ ਹੋ ਸਕਦਾ ਤਾਜੀਰਾਤ ਹਿੰਦ ਇਕੱਲੀ ਨਹੀਂ, ਭਾਵੇਂ ਕਾਨੂੰਨ ਦੇ ਹੋਰ ਵੀ ਹਜ਼ਾਰਾਂ ਪੁਸਤਕ ਪਏ ਹੋਣ, ਉਹ ਪ੍ਰਤੱਖ ਹਾਕਮ ਤੋਂ ਬਿਨਾਂ ਕਿਸੇ ਗੁਨਾਹਗਾਰ ਨੂੰ ਕੋਈ ਡੰਨ ਨਹੀਂ ਦੇ ਸਕਦੇ, ਅਰ ਨਾਂ ਹੀ ਕਿਸੇ ਨੂੰ ਬਰੀ ਕਰ ਸਕਦੇ ਹਨ। ਏਸੇ ਤਰ੍ਹਾਂ ਸ੍ਰੀ ਗ੍ਰੰਥ ਸਾਹਿਬ ਸੱਚੀ ਸਰਕਾਰ ਅਕਾਲ ਪੁਰਖ ਦਾ ਸੱਚਾ ਕਾਨੂੰਨ ਹੈ, ਜਿਸ ਦੀ ਤਾਮੀਲ ਅਤੇ ਇਸਤੇਮਾਲ ਪ੍ਰਤੱਖ ਹਾਕਮ ਦੀ ਤਰ੍ਹਾਂ ਪ੍ਰਤਖ ਸਤਿਗੁਰੂ ਹੀ ਕਰ ਸਕਦਾ ਹੈ।

**੪. ਪ੍ਰਸ਼ਨ** : "ਇਕ ਤੀਵੀਂ ਦਾ ਪਤੀ ਹੈ, ਉਹ ਵਿਭਚਾਰਨ ਹੈ, ਇਹਦਾ ਕੀ ਅਰਥ ਹੋਵੇਗਾ?"

**ਉੱਤ੍ਰ** : ਏਹਦਾ ਅਰਥ ਏਹ ਨਹੀਂ ਹੋ ਸਕਦਾ, ਕਿ ਤੀਵੀਂ ਵਿਭਚਾਰਨ ਹੋਵੇ, ਤਾਂ ਪਤੀ ਦੀ ਲੋੜ ਵਾਲਾ ਸਿਧਾਂਤ ਹੀ ਗ਼ਲਿਤ ਹੋ ਗਿਆ, ਸਗੋਂ ਇਸਦਾ ਅਰਥ ਸਪਸ਼ਟ ਹੈ ਕਿ ਪਤੀਦਾ ਕੁੰਡਾ ਹੀ ਇਸਤ੍ਰੀ ਨੂੰ ਭੈ ਵਿਚ ਰਖ ਕੇ ਪਤੀਬ੍ਰਤ ਧਰਮ ਦੀ ਪਾਲਨਾਂ ਕਰਾਣ ਨੂੰ ਸਮਰੱਥ ਹੈ। ਪਰ ਜੇ ਕੋਈ ਅਜੇਹਾ ਪੁਸਤਕ ਹੋਵੇ, ਜਿਸ ਵਿਚ ਪਤੀਬ੍ਰਤ ਧਰਮ ਅਤੇ ਸਦਾਚਾਰ ਦੀ ਸਿੱਖਜਾ ਲਿਖੀ ਹੋਈ ਹੋਵੇ, ਅਤੇ ਇਸਤ੍ਰੀ ਹਰ ਰੋਜ ਉਸ ਸਿੱਖਜਾ ਦਾ ਵੀ ਪਾਠ ਕਰੇ ਪ੍ਰੰਤੂ ਪ੍ਰਤੱਖ ਪਤੀ ਦਾ ਭੈ ਇਸਤ੍ਰੀ ਨੂੰ ਨਾ ਹੋਵੇ, ਤਾਂ ਉਹ ਭਾਵੇਂ ਕਿੱਡੀ ਪਾਠਣ ਹੋਵੇ ਵਿਭਚਾਰ ਤੋਂ ਉਸਦਾ ਬਚਣਾਂ ਕਠਣ ਹੀ ਨਹੀਂ ਸਗੋਂ ਅਸੰਭਵ ਹੈ। ਏਸੇ ਤਰ੍ਹਾਂ ਭਾਵੇਂ ਗੁਰੂ ਗ੍ਰੰਥ ਸਾਹਿਬ ਵਿੱਚ ਸਭ ਸਿੱਖਜਾ ਲਿਖੀ ਪਈ ਹੈ, ਪਰ ਪ੍ਰਤੱਖ ਸਤਿਗੁਰੂ ਦੇ ਡਰ ਤੋਂ ਬਿਨਾਂ ਉਸਦੇ ਉੱਤੇ ਅਮਲ ਕਰਨਾਂ ਅਤੇ ਉਸਦੇ ਗੁਪਤ ਭੇਦਾਂ ਨੂੰ ਸਮਝਣਾਂ ਅਸੰਭਵ ਹੈ, ਤਾਂ ਤੇ ਸਿੱਧ ਹੈ ਕਿ ਸ੍ਰੀ ਗ੍ਰੰਥ ਸਾਹਿਬ ਦੀ ਮੌਜੂਦਗੀ ਵਿਚ ਵੀ ਉਸਦੇ ਹੁਕਮ ਨੂੰ ਮੰਨਾਣ ਅਤੇ ਗੁੱਝੇ ਭੇਦਾਂਨੂੰ ਸਮਝਾਣ ਵਾਸਤੇ ਪ੍ਰਤੱਖ ਸਤਿਗੁਰੂ ਦੀ ਲੋੜਹੈ। ਲਿਖਿਆ ਹੈ- "ਮਨ ਕੁੰਚਰ ਪੀਲਕ ਗੁਰੂ ਗਿਆਨ ਕੁੰਡਾ ਜਹ ਖਿੰਚੇ ਤਹ ਜਾਇ।।" ਨਾਨਕ::ਤਾਂਤੇ ਮਨ ਰੂਪ ਹਾਥੀ ਵਾਸਤੇ ਗੁਰੂ ਰੂਪ ਮਹਾਵਤ ਦੀ ਸਦਾ ਹੀ ਲੋੜ ਹੈ, ਜੋ ਗਿਆਨ (ਬਾਣੀ) ਰੂਪ ਕੁੰਡੇ ਨਾਲ ਮਨ ਰੂਪ ਹਾਥੀ ਨੂੰ ਸਿੱਧੇ ਰਸਤੇ ਤੇ ਚਲਾਵੇ, ਅਤੇ ਉਸਨੂੰ ਔਝੜੇ ਪੈਣ ਤੋਂ ਰੋਕੇ। ਏਸ ਗੁਰਵਾਕ ਵਿਚ ਗੁਰੂ, ਅਤੇ (ਗੁਰੂ)ਦੇ ਗਿਆਨ (ਬਾਣੀ) ਦੀ ਪੁਜ਼ੀਸ਼ਨ ਵੱਖੋ ਵੱਖ ਸਪਸ਼ਟ ਹੈ, ਅੱਗੇ ਐਡੀਟਰ ਸਾਹਿਬ ਖਾਲਸਾ ਸਮਾਚਾਰ ਦੀ ਮਰਜ਼ੀ ਭਾਵੇਂ ਮੰਨਣ ਤੇ ਭਾਵੇਂ ਨਾਂ।

## (ਦਰਗਾਹੀ ਫੈਸਲੇ)

ਖਾਲਸਾ ਸਮਾਚਾਰ ਜਿਲਦ ੩੫ ਪਰਚਾ ੪ (੯ ਮੱਘਰ ਸੰ: ੪੬੫ ਨਾ: ਸ਼ਾ:) ਸਫਾ ੨ ਤੇ ੩ "ਅਮਲੀ ਫੈਸਲੇ" ਨਾਮੀ ਲੇਖ ਪ੍ਰਕਾਸ਼ਿਤ ਹੋਇਆ ਹੈ ਜਿਸ ਵਿੱਚ ਬਾਰ ਬਾਰ ਉਨ੍ਹਾਂ ਹੀ ਗੱਲਾਂ ਨੂੰ ਚਿੱਥਿਆ ਗਿਆ ਹੈ, ਜਿਨ੍ਹਾਂ ਦੇ ਉੱਤਰ ਅਸੀਂ ਇਕ ਤੋਂ ਬਹੁਤੀ ਵਾਰ 'ਸਤਿਜੁਗ' ਦੁਆਰਾ ਐਡੀਟਰ ਖਾਲਸਾ ਸਮਾਚਾਰ ਦੀ ਸੇਵਾ ਵਿੱਚ ਭੇਜ ਚੁੱਕੇ ਹਾਂ। "ਅਮਰੀ ਫੈਸਲੇ" ਦੇ ਅਰੰਭ ਵਿੱਚ ਸ੍ਰੀ ਮਾਨ ਜੀ ਲਿਖਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਤੋਂ ਨਾਮਧਾਰੀ ਆਗੂ ਕੁਛ ਦਿਨਾਂ ਤੋਂ ਅਨਕਾਰੀ ਹਨ, ਅਤੇ ਇਸ ਇਨਕਾਰ ਦੇ ਕਾਰਨ ਨਾਮਧਾਰੀਆਂ ਦਾ ਪੰਥ ਨਾਲ ਵਿਰੋਧ ਵਧ ਰਿਹਾ ਹੈ। ਕੀ ਸ੍ਰੀ ਮਾਨ ਜੀ ਏਹ ਦੱਸਣ ਦੀ ਖੇਚਲ ਕਰਨਗੇ, ਕਿ ਕਿਨੇ ਦਿਨਾਂ ਤੋਂ ਨਾਮਧਾਰੀਆਂ ਨੇ ਆਪਦੇ ਕਥਨ ਅਨੁਸਾਰ ਗੁਰੂ ਗ੍ਰੰਥ ਦੀ ਗੁਰਿਆਈ ਤੋਂ ਇਨਕਾਰ ਕੀਤਾ ਹੈ? ਕੀ ਗੁਰੂ ਬਾਲਕ ਸਿੰਘ ਜੀ, ਸਤਿਗੁਰੂ ਰਾਮ ਸਿੰਘ ਜੀ ਅਤੇ ਸਤਿਗੁਰੂ ਹਰੀ ਸਿੰਘ ਜੀ ਦੇ ਪ੍ਰਕਾਸ਼ ਨੂੰ ਕੁਛ ਦਿਨ ਹੋਏ ਹਨ? ੧੮੭੨ ਈ: ਵਿੱਚ ਸਤਿਗੁਰੂ ਰਾਮ ਸਿੰਘ ਜੀ ਨੇ ਪ੍ਰਦੇਸ ਗਮਨ ਕੀਤਾ, ਜਿਸਨੂੰ ਅਜ ੨੮ ਅਤੇ ੩੩ ਇਕਾਹਠ ਸਾਲ ਹੋ ਗਏ ਹਨ। ਅਤੇ ਕਈ ਸਾਲਾਂ ਦੇ ਪ੍ਰਚਾਰ ਉਪ੍ਰੰਤ ਹਜ਼ੂਰ ਦੇ ਪ੍ਰਦੇਸ ਗਮਨ ਦਾ ਭਾਣਾਂ ਵਰਤਿਆ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਦੇਹਧਾਰੀ ਮਹਾਪੁਰਖ, ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਨੂੰ ਗੁਰੂ ਧਾਰਨਾਂ? ਅਤੇ ਉਸ ਤੋਂ ਉਪ੍ਰੰਤ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦਾ ੨੨ ਸੂਬਿਆਂ, ਅਨੇਕਾਂ ਸੰਤਾਂ ਮਹੰਤਾਂ ਅਤੇ ਲੱਖਾਂ ਹੀ ਸਿਖਾਂ ਦਾ ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰੂ ਮੰਨਣਾਂ, ਏਹ ਅਰਥ ਕਿਵੇਂ ਰਖਦਾ ਹੈ ਕਿ ਨਾਮਧਾਰੀ ਆਗੂ ਕੁਛ ਦਿਨਾਂ ਤੋਂ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਤੋਂ ਇਨਕਾਰ ਕਰਕੇ ਦੇਹਧਾਰੀ ਨੂੰ ਗੁਰੂ ਮੰਨਣ ਲਗੇ ਹਨ? ਸ੍ਰੀ ਮਾਨ ਜੀ ਆਪ ਹੀ ਦੱਸਣ ਕਿ ਨਾਮਧਾਰੀਆਂ ਅਤੇ ਸਿੰਘ ਸਭੀਆਂ ਦਾ ਸਭ ਤੋਂ ਵਡਾ ਬੁਨਜਾਦੀ ਫ਼ਰਕ ਕੇਹੜੀ ਗੱਲ ਦਾ ਹੈ? ਜੇ ਨਾਮਧਾਰੀ ਪੰਥ ਆਪਦੀ ਲਿਖਤ ਅਨੁਸਾਰ ਕੁਛ ਦਿਨਾਂ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਦੀ ਗੁਰਤਾ ਦਾ ਕਾਇਲ ਸੀ, ਤਾਂ ਏਹ ਗੁਰੂ ਬਾਲਕ ਸਿੰਘ, ਸਤਿਗੁਰੂ ਰਾਮ ਸਿੰਘ ਜੀ ਅਤੇ ਸਤਿਗੁਰੂ ਹਰੀ ਸਿੰਘ ਜੀ ਨੂੰ ਗੁਰੂ ਕਿਉਂ ਮੰਨਦਾ ਰਿਹਾ? ਬਾਕੀ ਰਹੀ ਵਿਰੋਧ ਦੀ ਗੱਲ ਸੋ ਜਿਸਨੂੰ ਆਪ ਪੰਥ ਮੰਨ ਰਹੇ ਹੋ, ਅਤੇ ਜਿਸਦੇ ਸਾਰੇ ਜਥੇ, ਗੁਰੂ ਵੀ ਸ੍ਰੀ ਗ੍ਰੰਥ ਸਾਹਿਬ ਨੂੰ ਮੰਨਦੇ ਹਨ; ਉਨ੍ਹਾਂ ਦਾ ਤਾਂ ਆਪਸ ਵਿੱਚ ਦੀ ਕਦੀ ਕੋਈ ਵਿਰੋਧ ਨਹੀਂ ਨਾਂ ਵਧ ਰਿਹਾ? ਕੀ ਏਹੋ ਜੇਹੀ ਗਲ ਦੇ ਲਿਖਣ ਤੋਂ ਇਹ ਮਤਲਬ ਨਹੀਂ ਸਿੱਧ ਹੁੰਦਾ, ਕਿ ਆਪ ਅਪਣੇ ਪਾਛੂਆਂ ਨੂੰ ਇਕ ਖਾਸ ਢੰਗ ਨਾਲ ਨਾਮਧਾਰੀ ਪੰਥ ਦੇ ਵਿਰੋਧ ਵਾਸਤੇ ਪ੍ਰੇਰਨਾ ਕਰ ਰਹੇ ਹਨ? ਜੇ ਇਹ ਨਹੀਂ, ਤਾਂ ਦਸੋ ਹੋਰ ਏਸ ਗੱਲ ਦਾ ਕੀ ਭਾਵ ਹੋ ਸਕਦਾ ਹੈ? ਅਸੀਂ ਐਡੀਟਰ ਖਾਲਸਾ ਸਮਾਚਾਰ ਦੇ ਚਰਨਾਂ ਵਿੱਚ ਨਿਮ੍ਰਤਾ ਨਾਲ ਅਰਜ ਕਰਦੇ ਹਾਂ, ਕਿ ਜੇ ਉਨ੍ਹਾਂ ਦੇ ਅਖਬਾਰ ਦਾ ਉਪਦੇਸ਼ ਮਨੁੱਖ ਜਾਤੀ ਵਿਚ ਪਾਰਸਪਰਿਕ ਮੁਹੱਬਤ, ਪਿਆਰ ਅਤੇ ਮੈਤ੍ਰੀ ਦਾ ਉਪਦੇਸ਼ ਕਰਨਾ ਹੈ ਤਾਂ ਉਨ੍ਹਾਂ ਦੀ ਕਲਮ ਵਿਚੋਂ ਕੋਈ ਅਜੇਹਾ ਸ਼ਬਦ ਨਹੀਂ ਨਿਕਲਨਾ ਚਾਹੀਦਾ ਜੇਹੜਾ ਇਕ ਹੀ ਜੜ ਰਖਣ ਵਾਲੀਆਂ ਸੰਪ੍ਰਦਾਵਾਂ ਵਿਚ ਵਿਰੋਧ ਦੀ ਅਗ ਪ੍ਰਚੰਡ ਕਰਨ ਵਾਸਤੇ ਇਕ ਖੌਫਨਾਕ ਚੰਗਿਆੜੀ ਸਾਬਿਤ ਹੋਵੇ। ਹੁਣ ਅਸੀਂ ਆਪਦੇ ਫੈਸਲਿਆਂ ਤੇ ਪ੍ਰਕਾਸ਼ ਪਾਉਂਦੇ ਹਾਂ:-

(੧) ਪਹਿਲੇ ਫੈਸਲੇ ਵਿਚ ੧੯੮੦ ਵਿਚ ਛਪੇ ਹੋਏ ਨਾਮਧਾਰੀ ਨਿਤਨੇਮ ਦੇ ਗੁਟਕੇ ਵਿਚ ਪ੍ਰਕਾਸ਼ਿਤ ਹੋਏ, ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਵਿਚੋਂ ਕੁਛ ਪਦ ਦਿਖਾਕੇ ਦੱਸਿਆ ਹੈ, ਕਿ ਸਤਿਗੁਰੂ ਰਾਮ ਸਿੰਘ ਜੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਦੇ ਸਨ।। ਉਹ ਪਦ ਏਹ ਹਨ :-"ਅਰ ਭੋਗ ਗੁਰੂ ਗ੍ਰੰਥ ਸਾਹਿਬ ਦੇ ਪਾਉਣੇ"।। ਅਸੀਂ ਉਤੇ ਦੱਸ ਚੁਕੇ ਹਾਂ ਅਤੇ ਸਭ ਲੋਕ ਜਾਣਦੇ ਹਨ, ਕਿ ਸਤਿਗੁਰੂ ਰਾਮ ਸਿੰਘ ਜੀ ਗੁਰੂ ਬਾਬਾ ਬਾਲਕ ਸਿੰਘ ਜੀ ਨੂੰ ਗੁਰੂ ਮੰਨਦੇ ਸਨ, ਏਸ ਲਈ ਆਪਦੇ ਉਪ੍ਰੋਕਤ ਪਦਾਂ ਦਾ ਇਹ ਅਰਥ ਕਿਵੇਂ ਹੋਇਆ ਕਿ ਆਪ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਦੇ ਸਨ? ਗ੍ਰੰਥ ਸਾਹਿਬ ਦੇ ਪਹਿਲੋਂ "ਗੁਰੂ" ਸ਼ਬਦ ਦੀ ਵਰਤੋਂ ਬਾਬਤ ਅਸੀਂ ਪਿਛਲੇ ਸਫਿਆਂ ਵਿਚ ਕਾਫੀ ਚਾਨਣਾਂ ਪਾ ਚੁੱਕੇ ਹਾਂਪਰ ਅਫਸੋਸ

ਕਿ ਸਾਡੇ ਮਿੱਤ੍ਰ ਉਸ ਵੱਲੋਂ ਅੱਖੀਂ ਮੀਟੀ ਬੈਠੇ ਹਨ ਜਾਣੀਦਾ ਆਪ ਨੇ ਉਹ ਪੜ੍ਹਿਆ ਹੀ ਨਹੀਂ।। ਕੀ ਸਤਿਗੁਰੂ ਰਾਮ ਸਿੰਘ ਜੀ ਦਾ ਗੁਰੂ ਬਾਲਕ ਸਿੰਘ ਜੀ ਨੂੰ ਆਪਣਾ ਗੁਰੂ ਮੰਨਣਾ ਏਹ ਸਿੱਧ ਕਰਨ ਵਾਸਤੇ ਕਾਫੀ ਨਹੀਂ ਹੈ ਕਿ ਗ੍ਰੰਥ ਸਾਹਿਬ ਦੇ ਪਹਿਲੋਂ "ਗੁਰੂ" ਸ਼ਬਦ ਦੀ ਵਰਤੋਂ ਤੋਂ ਆਪਦਾ ਭਾਵ ਗੁਰੂਆਂ ਦਾ ਰਚਿਆ ਹੋਯਾ ਗ੍ਰੰਥ ਅਥਵਾ "ਗ੍ਰੰਥਾਂ ਵਿੱਚੋਂ ਸ਼੍ਰੋਮਣੀ ਗ੍ਰੰਥ" ਹੀ ਹੋ ਸਕਦਾ ਹੈ? ਆਪ ਨੇ ਲਿਖਿਆ ਹੈ, ਕਿ "ਚਕ੍ਰਵਰਤੀ"ਜੀ ਨੇ ਏਨ੍ਹਾਂ ਅਰਥਾਂ ਵਿਚ ਗਯਾਨੀ ਖਜਾਨ ਸਿੰਘ ਜੀ ਨਿਰੰਕਾਰੀ ਦੀ ਨਕਲ ਕੀਤੀ ਹੈ? ਪਰ ਕੀ ਆਪ ਦਸਣਗੇ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਕੇਹੜੇ ਗਜਾਨੀ ਦੀ ਨਕਲ ਕੀਤੀ ਸੀ ਏਦਾ ਉਤ੍ਰ ਚੁਪ ਦੇ ਸ਼ਬਦ ਵਿਚ ਹੀ ਹੋ ਸਕਦਾ ਹੈ, ਤਾਂਤੇ ਗ੍ਰੰਥ ਪਦ ਦੇ ਪਹਿਲੋਂ ਗੁਰੂ ਪਦ ਦਾ ਪ੍ਰਯੋਗ ਗ੍ਰੰਥ ਜੀ ਦੀ ਗੁਰਿਆਈ ਦਾ ਵਾਚਕ ਨਹੀਂ ਹੋ ਸਕਦਾ ਹਾਂ ਆਪ ਆਪਣੇ ਮਨੋਰਥ ਵਿਚ ਇਸਤ੍ਰਾਂ ਸਫਲ ਹੋ ਸਕਦੇ ਸੀ ਕਿ ਇਹ ਸਿੱਧ ਕਰਦੇ ਜੋ ਸਤਿਗੁਰੂ ਰਾਮ ਸਿੰਘ ਗੁਰੂ ਬਾਲਕ ਸਿੰਘ ਨੂੰ ਗੁਰੂ ਨਹੀਂ ਮੰਨਦੇ ਸਨ ਯਾ ਏਸ ਗੁਟਕੇ ਵਿੱਚੋਂ ਇਹ ਅਮਰੀ ਫੈਸਲਾ ਵਖਾਂਦੇ ਕਿ – ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮੰਨਣਾਂ।।

(੨) ਦੂਸਰਾ ਅਮਰੀ ਫੈਸਲਾ ਵੀ ਗ੍ਰੰਥ ਸਾਹਿਬ ਦੇ ਪਹਿਲੋਂ ਚਕ੍ਰਵਰਤੀ ਜੀ ਦੀ ਕਲਮ ਨਾਲ ਗੁਰੂ ਪਦ ਲਿਖਣ ਦੇ ਅਧਾਰ ਤੇ ਹੈ। ਜਦ ਚੱਕ੍ਰਵਰਤੀ ਜੀ ਇਸਤੋਂ ਪਹਿਲੋਂ ਦੱਸ ਚੁੱਕੇ ਹਨ ਕਿ ਏਸ ਪ੍ਰਯੋਗ ਤੋਂ ਉਨ੍ਹਾਂ ਦਾ ਭਾਵ ਗੁਰੂ ਜੀ ਕਾ ਗ੍ਰੰਥ ਹੈ ਅਤੇ ਉਹ ਏਹ ਭੂਮਕਾ ਲਿਖਣ ਤੋਂ ਪਹਿਲੋਂ ਬਲਕੇ ਜਦ ਤੋਂ ਉਨ੍ਹਾਂ ਨੇ ਸੁਰਤ ਸੰਭਾਲੀ ਦੇਹਧਾਰੀ ਸਤਿਗੁਰੂ ਦੇ ਕਾਇਲ ਚਲੇ ਆ ਰਹੇ ਹਨ, ਅਰ ਜਿਸ ਭੂਮਕਾ ਵਿਚੋਂ ਸ੍ਰੀ ਮਾਨ ਜੀ ਨੇ ਹਵਾਲਾ ਦਿਤਾ ਹੈ ਉਹ ਦੇਹਧਾਰੀ ਗੁਰੂ ਨੂੰ ਸਿਧ ਕਰਨ ਦੇ ਮੰਤਵਯ ਨਾਲ ਹੀ ਲਿਖੀ ਗਈਹੈ ਫੇਰ ਭਲਾ ਨਿਆਇ-ਸ਼ੀਲ ਪਾਠਕ ਐਡੀਟਰ ਖਾਲਸਾ ਸਮਾਚਾਰ ਦੇ ਏਸ ਟਪਲੇ ਵਿਚ ਆਨਕੇ ਕਿਵੇਂ ਮੰਨ ਸਕਦੇ ਹਨ ਕਿ ਗ੍ਰੰਥ ਸਾਹਿਬ ਦੇ ਪਹਿਲੋਂ ਗੁਰੂ ਪਦ ਦੇ ਪ੍ਰਯੋਗ ਤੋਂ ਚੱਕ੍ਰਵਰਤੀ ਜੀ ਦਾ ਭਾਵ ਸ੍ਰੀ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਦਾ ਸੀ।। ਕੋਈ ਸਿਆਣਾ ਪੁਰਸ਼ ਏਸ ਗੱਲ ਤੋਂ ਨਾਂਹ ਨਹੀਂ ਕਰ ਸਕਦਾ, ਕਿ ਜਿਸ ਭਾਵ ਨੂੰ ਚਿੱਤ ਵਿੱਚ ਰੱਖ ਕੇ ਕੋਈ ਵਾਕ ਉਚਾਰਣ ਕੀਤਾ ਜਾਵੇ, ਉਹਭਾਵ ਹੀ ਉਸਦਾ ਅਰਥ ਹੁੰਦਾ ਹੈ। ਉਸਦੇ ਭਾਵ ਨੂੰ ਲਫਜੀ ਲਿਬਾਸ ਦੇ ਪਰਦੇ ਵਿੱਚ ਹੋਰ ਦਾ ਹੋਰ ਪ੍ਰਗਟ ਕਰਨਾਂ, ਇਸਦਾ ਨਾਂਉ ਮੰਤਕੀ ਦੁਨੀਯਾਂ ਵਿਚ 'ਵਾਕ ਛਲ' ਹੈ।। ਸੋ ਜਦ ਐਡੀਟਰ ਖਾਲਸਾ ਸਮਾਚਾਰ ਏਸ ਗੱਲ ਨੂੰ ਚੰਗੀ ਤਰ੍ਹਾਂ ਜਾਣਦੇ ਹਨ, ਕਿ ਸ੍ਰੀ ਮਾਨ ਸੰਤ ਇੰਦਰ ਸਿੰਘ ਜੀ 'ਚਕ੍ਰਵਰਤੀ' ਦੇਹਧਾਰੀ ਗੁਰੂ ਦੇ ਕਾਇਲ ਹਨ, ਅਤੇ ਸ੍ਰੀ ਗ੍ਰੰਥ ਸਾਹਿਬ ਨੂੰ ਉਹ ਗੁਰੂਆਂ ਦੀ ਬਾਣੀ ਹੋਣ ਦੇ ਕਾਰਨ ਸਤਕਾਰਦੇ ਹਨ, ਤਾਂ ਉਨ੍ਹਾਂ ਦੁਆਰਾ ਪ੍ਰਯੋਗ ਕੀਤੇ ਗਏ 'ਗੁਰੂ' ਪਦ ਦਾ ਅਰਥ ਉਨ੍ਹਾਂ ਦੇ ਭਾਵ ਦੇ ਵਿਰੁਧ ਪ੍ਰਗਟ ਕਰਕੇ ਐਡੀਟਰ ਖਾਲਸਾ ਸਮਾਚਾਰ ਕਿਉਂ ਨਿਆਂ ਦਾ ਘਾਤ ਕਰ ਰਹੇ ਹਨ ਹੁਣ ਅਸੀਂ ਆਪ ਦੀ ਸੇਵਾ ਵਿਚ ਕੁਛਕ ਦਰਗਾਹੀ ਫੈਸਲੇ ਪੇਸ਼ ਕਰਦੇ ਹਾਂ ਜਿਨਾਂ ਤੋਂ ਆਪ ਨੂੰ ਪਤਾ ਲਗੇਗਾ, ਕਿ ਸ੍ਰੀ ਗ੍ਰੰਥ ਸਾਹਿਬ ਦੀ ਸਭ ਤੋਂ ਪਹਿਲੀ ਬੀੜ ਅਤੇ ਹੋਰ ਪ੍ਰਤਿਸ਼ਠਿਤ ਗੁਰਦੁਆਰਿਆਂ ਵਿਚ ਮੌਜੂਦ ਲਿਖਤੀ ਬੀੜਾਂ ਗੁਰਬਾਣੀ ਦੇ ਏਸ ਸੰਗ੍ਰਹ ਦਾ ਨਾਮ 'ਗੁਰੂ ਗ੍ਰੰਥ ਸਾਹਿਬ' ਕਿਤੇ ਵੀ ਨਹੀਂ ਆਇਆ।

(੧) ਸਭ ਤੋਂ ਪਹਿਲੀ ਬੀੜ ਜੇਹੜੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਮੁਖਾਰਬਿੰਦ ਦੁਆਰਾ ਉਚਰ ਕੇ ਭਾਈ ਗੁਰਦਾਸ ਜੀ ਦੀ ਹੱਥੀਂ ਲਿਖਾਈ ਕਰਤਾਰਪੁਰ ਜਿਲਾ ਜਲੰਧਰ ਵਿਚ ਮੌਜੂਦ ਹੈ ਉਸਦੇ ਤਤਕਰੇ ਦੇ ਆਦਿ ਵਿਚ ਲਿਖਿਆ ਹੈ, –
*"ਤਤਕਰ ਪੋਥੀ ਸਾਹਿਬ ਕਾ ਲਿਖਜਤੇ"।।*

(੨) ਮੱਘਰ ਦੇ ਦਿਨਾਂ ਵਿਚ ਅਸੀਂ ਸਿਆਮ ਨੂੰ ਜਾਂਦੇ ਹੋਏ ਰਸਤੇ ਵਿਚ ਸ੍ਰੀ ਪਟਨਾਂ ਸਾਹਿਬ ਦੇ ਦਰਸ਼ਨ ਕਰਨ ਵਾਸਤੇ ਠਹਿਰੇ, ਜਿਥੇ ਸ੍ਰੀ ਹਰਮੰਦਰ ਸਾਹਿਬ (ਗੁਰਦੁਆਰਾ ਜਨਮ ਅਸਥਾਨ ਸ੍ਰੀ ਕਲਗੀਧਰ ਜੀ ਮਹਾਰਾਜ) ਵਿਖੇ ਪ੍ਰਕਾਸ਼ ਹੋਏ ਹੋਏ ਹਸਤ ਲਿਖਤ

ਆਦਿ ਗ੍ਰੰਥ ਅਤੇ ਦਸਮ ਗ੍ਰੰਥ ਦੇ ਦਰਸ਼ਨ ਕੀਤੇ।। ਏਹ ਦਰਸ਼ਨ ਅਸਾਂ ੧੬ ਮੱਘਰ ੧੯੯੦ ਨੂੰ ਕੀਤੇ।। ਆਦਿ ਗਰੰਥ ਸਾਹਿਬ ਦੇ ਸਾਰੇ ਪੱਤ੍ਰੇ ੭੫੬ ਹਨ, ਲਿਖਤ ਬੜੀ ਸੁੰਦਰ ਹੈ ਇਸਦੇ ਪਹਿਲੇ ਪੱਤ੍ਰੇ ਤੇ ਤੀਜੀ ਸਤਰ ਵਿਖੇ ਲਿਖਿਆ ਹੈ:-

*"ਤਤਕਰਾ ਗ੍ਰਿੰਥ (ਗ੍ਰੰਥਿ) ਜੀ ਕਾ ਲਿਖਿਆ"।।*

(੩) ਗੁਰਦੁਆਰਾ ਮੈਣੀ ਸੰਗਤ (ਪਟਨਾ ਸਾਹਿਬ) ਵੀ ਦਸਮੇਸ਼ ਪਿਤਾ ਜੀ ਦੀ ਯਾਦ ਗਾਰ ਹੈ। ਏਥੇ ਹਜ਼ੂਰ ਛੋਟੀ ਆਯੂ ਵਿਚ ਖੇਡਦੇ ਰਹੇ ਸਨ, ਅਤੇ ਰਾਜਾ ਫਤੇ ਚੰਦ ਦੀ ਰਾਣੀ ਕੋਲੋਂ ਛੋਲਿਆਂ ਦੀਆਂ ਘੁੰਙਣੀਆਂ ਛਕਦੇ ਰਹੇ।।

ਏਥੇ ਇਕ ਆਦਿ ਗ੍ਰੰਥ (ਜੋ ਕਿ ਭਾਈ ਬੰਨੋਂ ਦੀ ਬੀੜ ਦਾ ਉਤਾਰਾ ਹੈ) ਦੇ ਦਰਸ਼ਨ ਕੀਤੇ ਜਿਸਦੇ ਪਹਿਲੇ ਪੱਤ੍ਰੇ ਤੇ ਦਸਮ ਪਾਤਸ਼ਾਹ ਨੇ, ਆਪਨੇ ਤੀਰ ਨਾਲ ਮੂਲ ਮੰਤ੍ਰ ਲਿਖਿਆ ਹੋਇਆ ਹੈ ਇਸ ਤੋਂ ਨਾਲ ਦੇ ਪੱਤ੍ਰੇ ਤੇ ਲਿਖਿਆ ਹੈ-*"ਤਤਕਰਾ ਗਿਰੰਥ ਕਾ"।*

(੪) ੨੨ ਮੱਘਰ ਸੰ: ੧੯੯੦ ਬਿ: ਨੂੰ ਬੁਧ ਵਾਰ ਅਸੀਂ ਖੜਗ ਪੁਰ ਤੋਂ ਜਗਨ ਨਾਥ ਪੁਰੀ ਪਹੁੰਚੇ। ਏਹ ਹਿੰਦੁਸਤਾਨ ਦਾ ਉੜੀਸਾ ਪ੍ਰਾਂਤ ਵਿਚ ਹਿੰਦੂਆਂ ਦਾ ਪ੍ਰਸਿਧ ਤੀਰਥ ਹੈ, ਏਥੇ ਹੀ ਗੁਰੂ ਨਾਨਕ ਜੀ ਨੇ "ਗਗਨ ਮੈ ਥਾਲ' ਸ਼ਬਦ ਦਾ ਆਰਤੀ ਰੂਪ ਵਿਚ ਉਚਾਰਣ ਕੀਤਾ ਸੀ। ਏਥੇ ਗੁਰੂ ਨਾਨਕ ਜੀ ਦੀ ਇਕ ਬਾਉਲੀ ਹੈ। ਏਥੇ ਇਕ ਲਿਖਤ ਦੇ ਆਦਿ ਗਰੰਥ ਦੇ ਦਰਸ਼ਨ ਕੀਤੇ। ਇਸਦੇ ਉਤੇ ਇਸਦੇ ਲਿਖਣ ਦਾ ਸੰਮਤ ੧੭੫੧ ਲਿਖਿਆ ਹੋਇਆ ਹੈ। ਗੋਇਆ ਦਸਮ ਪਾਤਸ਼ਾਹ ਦੇ ਸਮੇ ਵਿਚ ਲਿਖਿਆ ਗਿਆ ਸੀ। ਇਸ ਵਿਚ ਤਤਕਰੇ ਦੇ ਪਹਿਲੇ ਪੱਤ੍ਰੇ ਤੇ ਇਸ ਦਾ ਨਾਉਂ ਪੋਥੀ ਲਿਖਿਆ ਹੋਇਆ ਹੈ। ਅਖਰ ਇਉਂ ਹਨ, "ਪੋਥੀ ਕਾ ਤਤਕਰਾ"।

ਏਹ ਹੈਨ ਚਾਰ ਦਰਗਾਹੀ ਫੈਸਲੇ ਜਿਨਾਂ ਵਿਚੋਂ ਸਿਧ ਹੁੰਦਾ ਹੈ ਕਿ ਆਦਿ ਗਰੰਥ ਦਾ ਨਾਉਂ ਗੁਰੂ ਗ੍ਰੰਥ ਸਾਹਿਬ ਛਾਪੇ ਖਾਨਿਆਂ ਦੀ ਬਹਾਰ ਤੋਂ ਪਹਿਲੋਂ ਅਰ ਗੁਰੂ ਸਾਹਿਬਾਂ ਦੇ ਜ਼ਮਾਨੇ ਵਿੱਚ ਕਿਤੇ ਵੀ ਨਹੀਂ ਸੀ। ਆਮ ਤੌਰ ਤੇ ਚਾਰ ਨਾਮ ਹੀ ਲਿਖਤ ਦੇ ਅਸਵਾਰਿਆਂ ਵਿੱਚੋਂ ਮਿਲਦੇ ਹਨ, (੧) "ਪੋਥੀ ਸਾਹਿਬ" (੨) "ਪੋਥੀ" (੩) "ਗਿਰੰਥ" ਅਤੇ (੪) "ਗਿਰੰਥ ਸਾਹਿਬ"

## ਕਸਰ ਰਹੀ ਕਸਰ ਰਹੀ

ਕੀ ਐਡੀਟਰ ਸਾਹਿਬ ਖਾਲਸਾ ਸਮਾਚਾਰ ਏਨ੍ਹਾਂ ਦਰਗਾਹੀ ਫੈਸਲਿਆਂ ਦੀ (ਜੇਹੜੇ ਕਿ ਉਨ੍ਹਾਂ ਦੇ ਮੰਨੇ ਹੋਏ ਗੁਰੂ ਸਾਹਿਬਾਂ ਦੀਆਂ ਪਵਿਤ੍ਰਾਂ ਦੇਹਾਂ ਤੇ ਲਿਖੇ ਹੋਏ ਅਸਾਂ ਵਖਾਏ ਹਨ) ਕੋਈ ਕਦਰ ਕਰਨਗੇ? ਜੇ ਅਜੇ ਵੀ ਆਪ ਨਾਂ ਮੰਨਣ ਤਾਂ ਆਪ ਨੂੰ "ਹਮ ਨਹੀਂ ਮਾਨੇਂ, ਹਮ ਨਹੀਂ ਮਾਨੇਂ, ਅਰ 'ਕਸਰ ਰਹੀ ਕਸਰ ਰਹੀ' ਵਾਲੀ ਜਿਦ ਦੇ ਪੁਜਾਰੀ ਮੰਨਣ ਵਿੱਚ ਕੋਈ ਸੰਦੇਹ ਨਹੀਂ ਸਮਝਣਾਂ ਚਾਹੀਦਾ।"

## ਪਹਿਲਾ ਰਿੜਕਣਾਂ

ਪਹਿਲੇ ਦੋਹਾਂ ਅਮਰੀ ਫੈਸਲਿਆਂ ਤੋਂ ਅਗੇ ੩ ਅਮਰੀ ਫੈਸਲੇ ਆਪ ਨੇ ਹੋਰ ਲਿਖੇ ਹਨ, ਉਹ ਇਹ ਹਨ:-

(੧) ਜੇ ਗੁਰਮੰਤ੍ਰ ਦੇਣ ਵਾਲਾ ਹੀ ਗੁਰੂ ਹੁੰਦਾ ਹੈ ਤਾਂ - "ਮਾਨਯੋਗ ਬਾਬਾ ਪ੍ਰਤਾਪ ਸਿੰਘ ਜੀ ਤੋਂ ਬਿਲਾਂ ਹੋਰ ਵੀ ਸੱਜਨ ਹਨ ਜੋ ਨਾਮ ਦੇਂਦੇ ਹਨ ਪਰ ਉਨ੍ਹਾਂ ਨੂੰ ਗੁਰੂ ਕੋਈ ਨਹੀਂ ਮੰਨਦਾ।"

**ਉੱਤ੍ਰ** : ਸ਼ੋਕ! ਕਿ ਸ੍ਰਦਾਰ ਸਾਹਿਬ ਰਿੜਕੇ ਹੋਏ ਨੂੰ ਘੜੀ ਮੁੜੀ ਰਿੜਕਣ ਦਾ ਯਤਨ ਕਰਦੇ ਹਨ। ਇਸਦਾ ਉੱਤ੍ਰ ਅਸੀਂ ਇੱਕ ਵਾਰ ਨਹੀਂ ਦੋ ਵਾਰ ਦੇ ਚੁੱਕੇ ਹਾਂ, ਜਿਸਦੇ ਖੰਡਨ ਕਰਨ ਦਾ ਸਾਹਸ ਆਪ ਅਜੇ ਤਕ ਨਹੀਂ ਕਰ ਸਕੇ।

(੨) ਦੂਸਰੀ ਗੱਲ "ਪ੍ਰਤੱਖ" ਦਰਸ਼ਨ ਦੀ ਹੈ, ਜਿਸਦਾ ਉੱਤ੍ਰ ਅਸੀਂ "ਤਸੱਵਰ" ਦੇ ਪ੍ਰਕਰਣ ਵਿਚ ਦੇ ਚੁਕੇ ਹਾਂ।

(੩) ਤੀਸਰਾ ਅਮਰੀ ਫੈਸਲਾ ਹੈ, ਬਾਬਾ ਅਜਾਪਾਲ ਸਿੰਘ ਜੀ, ਬਾਬਤ ਭਾਈ ਕਾਨ੍ਹ ਸਿੰਘ ਸਾਹਿਬ ਨਾਭਾ ਦਾ ਬਿਆਨ ਹੈ, ਜਿਸਦਾ ਉੱਤ੍ਰ ਅਸੀਂ ਪ੍ਰਕਰਣ ੬ ਵਿਚ ਪ੍ਰਕਾਸ਼ਿਤ ਕਰ ਚੁਕੇ ਹਾਂ।। ਆਸ਼ਾ ਹੈ ਕਿ ਸ੍ਰੀ ਮਾਨ ਜੀ ਉਸਨੂੰ ਨਿਰਪੱਖ ਹੋਕੇ ਪੜ੍ਹਨਗੇ।

ਅਸੀਂ ਆਪਨੂੰ ਪ੍ਰੇਮ ਨਾਲ ਸਲਾਹ ਦਿਆਂਗੇ, ਕਿ ਆਪਨੇ ਗੁਰੂ ਸਾਹਿਬ ਦੀਆਂ ਦੇਹਾਂ ਉਤੇ ਲਿਖੇ ਹੋਏ ਦਰਗਾਹੀ ਫੈਸਲਿਆਂ ਨੂੰ ਆਪਣੀਆਂ ਅੱਖਾਂ ਨਾਲ ਪੜ੍ਹੋ, ਅਤੇ ਉਨ੍ਹਾਂ ਦੇ ਅਨੁਸਾਰ ਆਪਣਾ ਜੀਵਣ ਵਿਤੀਤ ਕਰਕੇ ਧੰਨ ਭਾਗੀ ਬਣੋ।

ਸਤਿ ਸ੍ਰੀ ਅਕਾਲ।

# ਮੁਖ-ਬੰਧ

ਸੰਮਤ ੧੯੯੮ ਦੇ ਬਸੰਤ-ਅੰਕ ਵਿਚ ਮੇਰੇ ਮਿਤ੍ਰ ਸ੍ਰੀ ਆਲਿਮ ਜੀ ਦਾ ਲਿਖਿਆ ਲੇਖ "ਅਤਜੰਤ ਲੋੜੀਂਦਾ ਨਿਰਨਾ" ਨਾਮੀ ਪ੍ਰਕਾਸ਼ਤ ਕੀਤਾ ਸੀ। ਲੇਖ ਦਾ ਵਿਸ਼ਜ "ਦੇਹਧਾਰੀ ਗੁਰਗੱਦੀ ਦੀ ਅਟੱਲਤਾ" ਸੀ। ਸ੍ਰੀ ਮਾਨ ਭਾਈ ਸੇਵਾ ਸਿੰਘ ਜੀ ਨੇ 'ਖਾਲਸਾ ਸਮਾਚਾਰ' ਵਿਚ ਇਸ ਸਬੰਧੀ ਜਵਾਬੀ ਲੇਖ ਪ੍ਰਕਾਸ਼ਣੇ ਸ਼ੁਰੂ ਕੀਤੇ ਜਿੰਨ੍ਹਾਂ ਦਾ ਜਵਾਬ ਸ੍ਰੀ ਆਲਿਮ ਜੀ ਨਾਲੋ ਨਾਲ 'ਸਤਿਜੁਗ' ਵਿਚ ਦਿੰਦੇ ਰਹੇ। ਓਹਨਾਂ ਸਾਰੇ ਲੇਖਾਂ ਨੂੰ ਮੈਨੇਜਰ 'ਸਤਿਜੁਗ' ਸ੍ਰੀ ਭੈਣੀ ਸਾਹਿਬ ਨੇ ਇਕੱਠੇ ਕਰਕੇ 'ਗੁਰੂ ਪਦ ਪ੍ਰਕਾਸ਼' ਦੇ ਨਾਮ ਹੇਠ ਪੁਸਤਕ ਦੇ ਰੂਪ ਵਿਚ ਪ੍ਰਕਾਸ਼ਤ ਕਰ ਦਿੱਤਾ। ਉਤ੍ਰ ਵਿਚ ਭਾਈ ਸੇਵਾ ਸਿੰਘ ਜੀ ਨੇ ੧੦-੧੦-੧੯੩੪ ਨੂੰ 'ਗੁਰੂ ਪਦ ਨਿਰਣਜ' ਨਾਮੀ ਟ੍ਰੈਕਟ ਪ੍ਰਕਾਸ਼ਤ ਕੀਤਾ ਜਿਸ ਦੇ ਉਤ੍ਰ ਵਿਚ ਸ੍ਰੀ ਆਲਿਮ ਜੀ ਵਲੋਂ 'ਗੁਰੂ ਪਦ ਪ੍ਰਕਾਸ਼' ਦਾ ਦੂਜਾ ਹਿਸਾ ਪ੍ਰਕਾਸ਼ਤ ਕਰ ਰਹੇ ਹਾਂ।

**ਜਵਾਬ ਵਿਚ ਦੇਰ**

"ਗੁਰੂ ਪਦ ਨਿਰਣਜ" ਦਾ ਉਤ੍ਰ ਦੇਣ ਵਿਚ ਦੇਰੀ ਦਾ ਕਾਰਨ ਸ੍ਰੀ ਭੈਣੀ ਸਾਹਿਬ ਵਿਚ ਕੀਤੀ ਗਈ "ਸ੍ਰੀ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫ੍ਰੰਸ" ਦੇ ਮਨੋਰਥ (ਸਿਖ ਸੰਪਦਾਵਾਂ ਵਿਚ ਪ੍ਰੇਮ ਅਤੇ ਮਿਲਾਪ ਦੇ ਭਾਵ) ਨੂੰ ਕਾਇਮ ਰਖਣ ਦਾ ਵਿਚਾਰ ਸੀ। ੧੬-੧੦-੩੪ ਨੂੰ ਪ੍ਰੋਫੈਸਰ ਜੋਧ ਸਿੰਘ ਜੀ ਖਾਲਸਾ ਕਾਲਜ ਦੇ ਮਕਾਨ ਤੇ ਜੋ 'ਸਰਬ ਸੰਪ੍ਰਦਾਇ ਕਮੇਟੀ' ਦੀ ਇਕਤ੍ਰਤਾ ਹੋਈ ਸੀ ਉਸ ਵਿਚ ਏਹ ਨਿਸਚਿਤ ਹੋਯਾ ਸੀ ਕਿ 'ਗੁਰੂ ਪਦ ਪ੍ਰਕਾਸ਼' ਅਤੇ 'ਗੁਰੂ ਪਦ ਨਿਰਣਜ' ਨਾਮ ਦੀਆਂ ਦੋਹਾਂ ਪੁਸਤਕਾਂ ਨੂੰ ਵਾਪਸ ਲੈਣ ਦੀ ਦੋਹਾਂ ਧਿਰਾਂ ਦੀ ਸੇਵਾ ਵਿਖੇ ਬੇਨਤੀ ਕ੍ਰੀਤੀ ਜਾਵੇ। ਅਸਾਂ ਇਸ ਫੈਸਲੇ ਨੂੰ ਇਸ ਸ਼ਰਤ ਤੇ ਓਸੇ ਵੇਲੇ ਮੰਨ ਲਿਆ ਸੀ ਕਿ ਅਸੀਂ ਅਜ ਤੋਂ ਲੈ ਕੇ ੬ ਮਹੀਨਿਆਂ ਤਕ ਦੇਖਾਂਗੇ, ਜੇ ਓਦੋਂ ਤੀਕ 'ਗੁਰੂ ਪਦ ਨਿਰਣਜ' ਦੀ ਇਸ਼ਾਇਤ ਬੰਦ ਨਾ ਹੋਈ ਤਾਂ ਅਸੀਂ ਜਵਾਬ ਲਿਖਣ ਤੇ ਮਜਬੂਰ ਹੋਵਾਂਗੇ। ਸ੍ਰੀ ਪ੍ਰੋਫੈਸਰ ਤੇਜਾ ਸਿੰਘ ਜੀ ਨੇ ਕਿਹਾ ਸੀ ਕਿ ਆਪ ਭਾਈ ਸੇਵਾ ਸਿੰਘ ਜੀ ਨੂੰ ਏਸ ਗੱਲ ਦੀ ਸੂਚਨਾ ਦੇ ਦੇਣਗੇ। ਪਤਾ ਨਹੀਂ ਕਿ ਭਾਈ ਸੇਵਾ ਸਿੰਘ ਜੀ ਨੂੰ ਇਹ ਇਤਲਾਹ ਦਿਤੀ ਗਈ ਕਿ ਨਹੀਂ ਅਤੇ ਓਹਨਾਂ ਨੇ ਕਮੇਟੀ ਦੇ ਪ੍ਰਸਤਾਵ ਨੂੰ ਪ੍ਰਵਾਨ ਕਰਨ ਦਾ ਇਕਰਾਰ ਕੀਤਾ ਕਿ ਨਹੀਂ, ਪਰ ਏਹ ਗੱਲ ਤਾਂ ਸਾਫ ਹੀ ਹੈ ਕਿ 'ਗੁਰੂ ਪਦ ਨਿਰਣਜ' ਦੀ ਇਸ਼ਾਇਤ ਬੰਦ ਤਾਂ ਕੀ ਕਰਨੀ ਸੀ, ਸਗੋਂ ਉਸ ਨੂੰ ਖੁਲ੍ਹੇ ਤੌਰ ਤੇ ਹਜ਼ਾਰਾਂ ਦੀ ਗਿਣਤੀ ਵਿਚ ਤਕਸੀਮ ਕੀਤਾ ਗਿਆ। ਫਿਰ ਵੀ 'ਨਾਮਧਾਰੀ ਦਰਬਾਰ' ਨੇ ਸੰਪ੍ਰਦਾਇ ਕਾਨਫ੍ਰੰਸ ਦੇ ਮਨੋਰਥ ਨੂੰ ਮੁਖ ਰਖਦਿਆਂ ਹੋਇਆਂ ਕੁਝ ਸਮਾਂ ਹੋਰ ਚੁਪ ਰਹਿਣ ਵਾਸਤੇ ਆਗਿਆ ਕੀਤੀ। ਦਰਬਾਰ ਦੀ ਆਗਿਆ ਦਾ ਪਾਲਨ ਕਰਦੇ ਹੋਏ ਸੰਤ ਨਿਧਾਨ ਸਿੰਘ ਜੀ ਤਿੰਨ ਸਾਲ ਚੁਪ ਰਹੇ, ਪ੍ਰੰਤੂ ਦੂਜੇ ਬੰਨੇ ਇਹ ਸਮਝ ਲਿਆ ਕਿ ਸ੍ਰੀ "ਆਲਿਮ" ਜੀ ਨਿਰੁੱਤਰ ਹੋ ਗਏ ਹਨ, 'ਖਾਲਸਾ ਸਮਾਚਾਰ' ਵਿਚ ਅਜ ਤੀਕ 'ਗੁਰੂ ਪਦ ਨਿਰਣਜ' ਦੇ ਉਪਮਾ ਪਤ੍ਰ ਛਪਦੇ ਰਹੇ ਅਤੇ ਸ੍ਰੀ ਭਾਈ ਸੇਵਾ ਸਿੰਘ ਜੀ ਆਪਣੇ ਹੀ ਹਮ ਖਿਆਲਾਂ ਦੇ ਪ੍ਰਸ਼ੰਸਾ ਪਤ੍ਰ, ਜਿੰਨ੍ਹਾਂ ਵਿਚੋਂ ਬਹੁਤ ਸਾਰੇ ਭਾਈ ਸੇਵਾ ਸਿੰਘ ਜੀ ਦੇ ਆਪਣੇ ਹੀ ਲਿਖੇ ਹੁੰਦੇ, ਛਾਪ ਛਾਪ ਕੇ ਆਪਣੇ ਪੁਸਤਕ ਦੀ ਪ੍ਰਸ਼ੰਸਾ ਕਰ ਕਰ ਖੁਸ਼ ਹੁੰਦੇ ਰਹੇ "ਨਾਮਧਾਰੀ ਦਰਬਾਰ" ਏਹ ਦੇਖਦਾ ਰਿਹਾ ਕਿ ਕੋਈ ਮਿਲਾਪ ਚਾਹੂ ਅਖਬਾਰ ਯਾ ਸਿੰਘ ਸਭਾ ਦਾ ਆਗੂ ਭਾਈ ਸੇਵਾ ਸਿੰਘ ਜੀ ਨੂੰ ਅਜੇਹਾ ਕਰਨ ਤੋਂ ਰੋਕ ਦੇਗਾ ਤੇ ਮਾਮਲਾ ਏਥੇ ਹੀ ਮੁਕ ਜਾਇਗਾ, ਪਰ ਅਜ ਤੀਕ ਇਸ ਗੱਲ ਦਾ ਕਿਸੇ ਵੀ ਨੋਟਸ ਨਾਂ ਲਿਆ। ੨-੧੨-੩੭ ਦੇ 'ਖਾਲਸਾ

ਸਮਾਚਾਰ' ਤੋਂ ਪਤਾ ਲਗਾ 'ਅਕਾਲੀ ਪਤ੍ਰਕਾ' ਲਾਹੌਰ ਨੇ 'ਗੁਰੂ ਪਦ ਨਿਰਣਜ' ਦੀ ਇਸ਼ਾਇਤ ਨੂੰ ਨਾ ਪਸੰਦ ਕਰਦਿਆਂ ਹੋਇਆਂ 'ਲਿਟਰੇਰੀ ਮਜ਼ਾਕ' ਦਾ ਖਿਤਾਬ ਦਿੱਤਾ ਹੈ ਅਤੇ ਲਿਖਿਆ ਹੈ ਕਿ — "ਖਾਲਸਾ ਸਮਾਚਾਰ ਦੇ ਲਿਟਰੇਰੀ ਮਜ਼ਾਕ ਨੂੰ ਵੇਖੋ ਪਈ ਛੀ ਮਹੀਨੇ ਤੋਂ ਇਸ ਨੇ 'ਗੁਰੂ ਪਦ ਨਿਰਣਜ' ਦੀ ਤੀਜੀ ਵੇਰ ਕੀਮਤ ਵਟਨ ਲਈ ਉਸਨੂੰ ਫਿਰ ਸ਼ੁਰੂ ਕੀਤਾ ਹੋਇਆ ਹੈ।" ਇਸ ਦੇ ਉਤ੍ਰ ਵਿਚ ਭਾਈ ਸੇਵਾ ਸਿੰਘ ਜੀ ਨੇ 'ਗੁਰੂ ਪਦ ਨਿਰਣਜ' ਦੇ ਪੁਰਾਣੇ ਪ੍ਰਸ਼ੰਸਾ ਪਤ੍ਰਾਂ ਨੂੰ ਫੇਰ ਦੁਹਰਾਂਦਿਆਂ ਹੋਇਆਂ ਲਿਖਿਆ ਕਿ "ਸ੍ਰੀ ਸਤਿਗੁਰੂ ਜੀ ਨੇ ਇਸ ਨਿਮਾਣੇ ਸੇਵਕ ਨੂੰ 'ਗੁਰੂ ਪਦ ਨਿਰਣਜ' ਜੇਹੀ ਪੁਸਤਕ ਲਿਖਵਾ ਕੇ ਨਿਵਾਜਿਆ ਤੇ, 'ਖਾਲਸਾ ਸਮਾਚਾਰ' ਨੂੰ ਇਸ ਗੱਲ ਤੇ ਮਾਣ ਹੈ ਕਿ ਉਸ ਵਲੋਂ ਪ੍ਰਕਾਸ਼ਤ ਹੋਈ ਪੁਸਤਕ ਨੂੰ ਪੰਥ ਨੇ ਏਨਾ ਪਸੰਦ ਕੀਤਾ, ਕਿ ਹਜ਼ਾਰਾਂ ਦੀ ਗਿਣਤੀ ਵਿਚ ਖਰੀਦ ਕੇ ਮੁਫਤ ਵੰਡਿਆ।"

ਹੁੱਣ ਜਦੋਂ ਕਿ ਨਾਮਧਾਰੀ ਦਰਬਾਰ ਨੂੰ ਇਸ ਗੱਲ ਦੀ ਤਸੱਲੀ ਹੋ ਗਈ ਹੈ ਕਿ ਸੰਪ੍ਰਦਾਇਕ ਮੇਲ ਦੀ ਇਛਾ ਕਰਕੇ ਅਸਾਂ ਜੋ ਚੁਪ ਵਟੀ ਰਖੀ ਸੀ, ਉਸ ਤੋਂ 'ਖਾਲਸਾ ਸਮਾਚਾਰ' ਨੇ ਅਯੋਗ ਲਾਭ ਪ੍ਰਾਪਤ ਕਰਦਿਆਂ ਹੋਯਾਂ 'ਗੁਰੂ ਪਦ ਨਿਰਣਜ' ਨੂੰ ਇਕ ਲਾਜਵਾਬ ਪੁਸਤਕ ਸਮਝ ਲਿਆ ਹੈ, ਤਾਂ ਉਸ ਨੇ ਫੈਸਲਾ ਕੀਤਾ ਕਿ ਇਸਦਾ ਜਵਾਬ ਲਿਖਕੇ ਪ੍ਰਕਾਸ਼ਤ ਕੀਤਾ ਜਾਇ ਤਾਂ ਕਿ ਸੰਗਤਾਂ ਦੋਹਾਂ ਪੱਖਾਂ ਦੀ ਹਕੀਕਤ ਤੋਂ ਜਾਣੂ ਹੋ ਸਕਣ।

### ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਨਾਮਧਾਰੀ

ਜਿਥੋਂ ਤੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਦਬ ਅਤੇ ਸਤਿਕਾਰ ਦਾ ਸੁਆਲ ਹੈ, ਨਾਮਧਾਰੀ ਪੰਥ ਨਾਲੋਂ ਕੋਈ ਸੰਪ੍ਰਦਾਇ ਬਹੁਤਾ ਨਹੀਂ ਕਰਦਾ। ਸ੍ਰੀ ੧੦੮ ਹਜ਼ੂਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਜ ਵੀ ਗੁਰਬਾਣੀ ਦੇ ਸਤਿਕਾਰ ਵਿਚ ਕੋਈ ਟੋਟਾ ਨਹੀਂ ਬ੍ਰਦਾਸ਼ਤ ਕਰ ਸਕਦੇ। ਕੋਈ ਨਾਮਧਾਰੀ ਅਸ਼ਨਾਨ ਕੀਤੇ ਬਿਨਾਂ ਦਰਬਾਰ ਸਾਹਿਬ ਦੀ ਤਾਬੇ ਨਹੀਂ ਬੈਠ ਸਕਦਾ। ਅਖੰਡ ਪਾਠ ਦੀ ਮਰਯਾਦਾ ਬੜੀ ਕਠਿਨ ਹੈ, ਜਿਨੀ ਵਾਰ ਹਜ਼ੂਰ ਜਾਓ ਸਣਕੇਸੀਂ ਅਸ਼ਨਾਨ ਕਰਕੇ ਜਾਓ। ਏਹ ਸਤਿਗੁਰਾਂ ਦਾ ਤਾਕੀਦੀ ਹੁਕਮ ਹੈ। ਅਜੇਹਾ ਕਿਸੇ ਵਿਖਾਵੇ ਲਈ ਨਹੀਂ ਸਗੋਂ ਧਰਮ ਸਮਝਕੇ ਅਮੂਲਿਨ ਕੀਤਾ ਜਾਂਦਾ ਹੈ। ਨਾਮਧਾਰੀ ਪੰਥ ਆਪਣੀ ਕੋਈ ਵੀ ਮਰਯਾਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭੋਗ ਪਾਏ ਬਿਨਾਂ ਸੰਪੂਰਨ ਨਹੀਂ ਕਰਦਾ ਅਤੇ ਨਾ ਹੀ ਗੁਰੂ ਬਾਣੀ ਤੋਂ ਬਿਨਾਂ ਕਿਸੇ ਹੋਰਸ ਨੂੰ ਆਪਣਾ "ਧਰਮ-ਪੁਸਤਕ" ਅਤੇ ਇਸ਼ਟ ਮੰਨਦਾ ਹੈ। ਹਾਂ ਏਹ ਸਚ ਹੈ ਕਿ ਨਾਮਧਾਰੀ ਪੰਥ 'ਗ੍ਰੰਥ' ਨੂੰ 'ਗੁਰੂ' ਨਹੀਂ ਮੰਨਦਾ।

### ਸ੍ਰੀ ਗ੍ਰੰਥ ਸਾਹਿਬ ਕਿ ਗੁਰੂ ਗ੍ਰੰਥ ਸਾਹਿਬ

ਸਾਡੇ ਨਾਲ ਖਾਲਸਾ ਸਮਾਚਾਰ ਇਸ ਗਲੋ ਬਹੁਤ ਨਰਾਜ਼ ਰਹਿੰਦੇ ਹਨ ਕਿ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਜਾਇ, ਨਿਰਾ ਸ੍ਰੀ ਗ੍ਰੰਥ ਸਾਹਿਬ ਲਿਖ ਦਿੰਦੇ ਹਾਂ। ਭਾਵੇਂ ਅਸੀਂ ਇਸ ਗੱਲ ਤੇ ਹਕ ਬਜਾਨਬ ਹਾਂ, ਕਿਉਂਕਿ ਗੁਰੂ ਤੇ ਅਸੀਂ ਮੰਨਦੇ ਹੀ ਨਹੀਂ, ਨਾ ਹੀ ਸਾਡੇ ਸਜਨ ਏਹ ਸਾਨੂੰ ਮਨਾ ਸਕੇ ਹਨ ਕਿ ਐਹ ਓਹ 'ਸ੍ਰੀ ਗੁਰੂ ਗ੍ਰੰਥ ਸਾਹਿਬ' ਹੈ ਜਿਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਿਆਈ ਦੀ ਗੱਦੀ ਦਿੱਤੀ ਹੈ। ਫਿਰ ਐਵੇਂ ਹੀ ਸਾਡੇ ਤੇ ਨਰਾਜ ਹੋਈ ਜਾਣ, ਏਹ ਕੋਈ ਦਿਆਨਤਦਾਰੀ ਨਹੀਂ। ਜਦ ਕਿ ਸ੍ਰੀ ਕਰਤਾਰਪੁਰ ਵਾਲੀ ਬੀੜ ਤੇ "ਪੋਥੀ ਸਾਹਿਬ" ਲਿਖਿਆ ਹੋਯਾ ਹੈ ਅਤੇ ਦਮਦਮੇ ਸਾਹਿਬ ਦੀਆਂ ਬੀੜਾਂ ਤੇ ਨਿਰਾ "ਗ੍ਰੰਥ" ਜਾਂ "ਗ੍ਰੰਥ ਸਾਹਿਬ" ਕਰਕੇ ਹੀ ਲਿਖਿਆ ਹੈ।

੧੧ਵੀਂ ਵਾਰ ਦੇ ਟੀਕਾ ਕਾਰ ਸ੍ਰੀ ਮਾਨ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਸ਼ਹੀਦ ਆਪਣੀ ਰਚਿਤ ਪੁਸਤਕ 'ਸਿਖ ਭਗਤ ਮਾਲ' ਵਿਚ ਕਿਤੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਨਹੀਂ ਲਿਖਿਆ। 'ਸ੍ਰੀ ਸਤਿਗੁਰੂ ਰਾਮ ਹਰੀ ਪੁਸਤਕਾਲਯ' ਵਿਚ ਇਕ ਬਹੁਤ ਪੁਰਾਣੀ (ਨਾਮਧਾਰੀ ਪੰਥ ਦੀ ਹੋਂਦ ਤੋਂ ਪਹਿਲਾਂ ਦੀ) ਪੋਥੀ ਪਈ ਹੈ। ਜਿਸ ਵਿਚ ਜਦ ਵੀ ਕਦੇ ਜ਼ਿਕਰ ਆਇਆ ਹੈ, ਤਾਂ ਭਾਈ ਸਾਹਿਬ ਜੀ ਨੇ ਕੇਵਲ 'ਗ੍ਰਿੰਥ' ਜਾਂ 'ਗ੍ਰੰਥ' ਕਰਕੇ ਹੀ ਲਿਖਯਾ ਹੈ –

"ਪੀਰੂ ਨਿਹਾਲੂ ਤੁਲਸੀਆ ਬੂਲਾ ਚੰਡੀਆ ਗੁਰੂ ਅਰਜਨ ਜੀ ਦੀ ਸ਼ਰਨ ਆਏ ......................ਸਿਖਾਂ ਨੇ ਪੂਰਬਲਿਆਂ ਜਨਮ ਵਿਖੇ ਅਰਾਧਨਾ ਕੀਤੀ ਸੀ ਜੋ ਵੇਦਾਂ ਦਾ ਤਾਤ ਪਰਜ ਅਤ ਗੂਹੜਾ ਹੈ. ਤਾਂ

ਓਹਨਾਂ ਭਗਤਾਂ ਸਿਖਾਂ ਕੀ ਕਾਮਨਾਂ ਕਰਕੇ ਭਾਖਾ ਬਾਣੀ **'ਗਿਰੰਥ'** ਜੀ ਵਿਖੇ ਸਭ ਵੇਦਾਂ ਦਾ ਤਤ ਸੁਗਮ ਕਰਕੇ ਕਹਿਆ ਹੈ।" ਸਾਖੀ ੪੪।

"ਤੇ **'ਗਿਰੰਥ ਜੀ'** ਵਿਚ ਸਲੋਕ ਹੈ — ਦਾਤੀ ਸਾਹਿਬ ਸੰਦੀਆ......।" ਸਾਖੀ ੫੮।

"ਸੁਲਤਾਨਪੁਰ ਦੇ ਬਹੁਤ ਸਾਰੇ, ਮੂਲਾ, ਰਾਮਾਂ, ਕਪਾਹੀ ਘੇਊ ਆਦਿ ਆਏ, ਬਚਨ ਹੋਯਾ — ਝਲਾਂਘੇ **'ਗਿਰੰਥ ਜੀ'** ਦੀ ਬਾਣੀ ਸੁਣਕੇ ਕਿਰਤ ਨੂੰ ਜਾਣਾ।" ਪਉੜੀ ੨੧।।

"ਭਾਈ ਮੰਝ ਨੂੰ ਆਗਿਆ ਹੋਈ — ਦੋਏ ਵੇਲੇ ਕਥਾ **'ਗਿਰੰਥ ਜੀ'** ਦੀ ਪ੍ਰੀਤ ਕਰਕੇ ਸੁਣਨੀ।" ਸਾਖੀ ੭੨।।

"ਏਹ ਅੰਮ੍ਰਿਤਸਰ ਤੀਰਥ ਤੁਸਾਂ ਰਚਣਾ ਵਿਚ ਇਸਦੇ **'ਗਿਰੰਥ ਜੀ'** ਰਖਣਾ। ਜੋ ਈਹਾਂ ਇਸਨਾਨ ਕਰਕੇ ਧਿਆਨ ਲਾਇ ਕਰ 'ਗ੍ਰੰਥ ਜੀ' ਸੁਣੇਗਾ ਉਸਦੇ ਸਭ ਪਿਤ੍ਰਾਂ ਦਾ ਉਧਾਰ ਹੋ ਜਾਇਗਾ"। ਸਾਂਖੀ ੭੩।।

"ਭਾਈ ਗੁਰਦਾਸ ਹੁਣ ਤਾਂ ਸਿਖ ਬਾਣੀਆਂ ਨੂੰ ਜਾਣਦੇ ਹਨ ਤੇ ਅਗੇ ਜੋ ਹੋਵਣਗੇ ਸੋ ਤੋ ਪੁਛਾਨਣਗੇ ਨਹੀਂ ਜੋ ਗੁਰੂ ਬਾਣੀ ਕੌਣ ਹੈ ਤੇ ਬਾਹਰ ਦੀ ਬਾਣੀ ਕੌਣ ਹੈ ਤਾਂ ਤੇ ਸਭ ਬਾਣੀਆਂ ਕਠੀਆਂ ਕਰਕੇ **'ਗਰੰਥ ਜੀ'** ਦੀ ਬੀੜ ਕੀਚੈ" ਸਾਖੀ ੯੭।।

"ਤਾਂ ਸਭ ਪੋਥੀਆਂ ਇਕਠੀਆਂ ਕਰਕੇ ਭਾਈ ਗੁਰਦਾਸ ਦੇ ਹਵਾਲੇ ਕੀਤੀਆਂ ਤੇ ਗੁਰਮੁਖੀ ਅਖਰਾਂ ਵਿਚ **'ਗਿਰੰਥ'** ਜੀ ਲਿਖਿਆ" ਸਾਖੀ ੧੦੦।।

"ਤੇ ਅਨਿੰਨ ਭਗਤਾਂ ਦੀ ਬਾਣੀ **'ਗਰੰਥ ਜੀ'** ਵਿਚ ਲਿਖੀ" ਸਾਖੀ ੧੦੭।।

"ਤੇ **'ਗਿਰੰਥ' ਜੀ** ਦੀ ਬਾਣੀ ਪੜ੍ਹੋ" ਸਾਖੀ ੧੦੯।।

"ਜੀ ਸਚੇ ਪਾਤਸ਼ਾਹ ਅਗੇ ਮਰਨੇ ਪਰਨੇ ਤੇ ਪੰਡਤਾਂ ਨੂੰ ਬੁਲਾਇਕੇ ਗਰੁੜ ਵਚਾਵਦੇ ਸਾਂ ਤੇ ਹੁਣ ਪੰਡਤ ਨਹੀਂ ਔਂਦੇ ਕਹਿੰਦੇ ਹਨ ਜੋ ਧਾਗਾ ਤੇ ਲੰਗੋਟ ਰਖੋ ਜੋ ਗਰੁੜ ਪੁਰਾਣ ਦਸ ਗਾਤ੍ਰ ਆਦਿ ਲਿਖੇ ਹੈਨ ਸੋ ਕਰੋ ਤਾਂ ਅਸੀਂ ਆਵਨੇ ਹਾਂ, ਜਿਵੇਂ ਹੁਕਮ ਹੋਵੇ ਤਿਵੇ ਕੀਚੈ — ਦਸਖਤ ਹੋਏ — ਭਾਈ ਤੁਸਾਂ ਸਿਦਕ ਤਕੜਾ ਰਖਣਾਂ **'ਗ੍ਰੰਥ'** ਜੀ ਦਾ ਭੋਗ ਪਾਵਨਾ ਤੇ ਪੰਜਵੀਂ ਪਾਤਸ਼ਾਹੀ ਦੇ ਸਹਸਕ੍ਰਿਤੀ ਸਲੋਕਾਂ ਦੀ ਕਥਾ ਸਿਖਾਂ ਤੇ ਸੁਨਣੀ" ਸਾਧ ਸੰਗਤ ਦੀ ਪ੍ਰਾਰਥਨਾ ਪਾਤਸ਼ਾਹੀ ੧੦।।

ਉਪ੍ਰੋਕਤ ਸਾਰੇ ਪ੍ਰਮਾਣ ਸਿਖ ਸਾਹਿਤਜ ਵਿਚੋਂ ਸਿਖ ਧਰਮ ਦੇ ਪਵਿਤ੍ਰ ਸ਼ਹੀਦ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਦੇ ਹਨ। ਸਿਖ ਸਾਹਿਤਜ ਵਿਚ ਕਿਤੇ ਸਾਜ਼ੋ ਨਾਦਰ ਹੀ ਭਾਵੇਂ "ਗੁਰੂ ਗਰੰਥ ਸਾਹਿਬ" ਆਇਆ ਹੋਵੇ ਨਹੀਂ ਤੇ ਆਮ ਤੌਰ ਤੇ 'ਗ੍ਰੰਥ ਜੀ, ਪੋਥੀ ਸਾਹਿਬ, ਅਸਵਾਰਾ ਸਾਹਿਬ' ਆਦਿ ਨਾਮ ਹੀ ਮਿਲਦੇ ਹਨ। ਜਿਥੇ ਕਿਤੇ 'ਸ੍ਰੀ ਗੁਰੂ ਗਰੰਥ ਸਾਹਿਬ' ਜੀ ਔਂਦਾ ਵੀ ਹੈ ਉਸਦਾ ਭਾਵ ਵੀ ਏਹ ਨਹੀਂ ਕਿ 'ਗ੍ਰੰਥ ਗੁਰੂ ਹੈ' ਸਗੋਂ ਗੁਰੂਆਂ ਦਾ ਬਣਾਇਆ ਗਰੰਥ ਹੈ।

### ਭਾਈ ਸਾਹਿਬ ਭਾਈ ਵੀਰ ਸਿੰਘ ਜੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ

ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਕੱਲੇ ਅਸੀਂ ਹੀ 'ਗ੍ਰੰਥ ਸਾਹਿਬ' ਨਹੀਂ ਲਿਖਦੇ, ਸਗੋਂ 'ਸਿਖ ਰਲੀਜਨ' ਦੇ ਕਰਤਾ ਮਿਸਟ੍ਰ ਮੈਕਾਲਿਫ ਜਿਥੇ ਵੀ ਕਿਤੇ ਜ਼ਿਕਰ ਕਰਦੇ ਹਨ ਤਾ ਕੇਵਲ 'ਗ੍ਰੰਥ ਸਾਹਿਬ' ਕਰਕੇ ਹੀ ਲਿਖਦੇ ਹਨ। ਮਿਸਟ੍ਰ ਮੈਕਾਲਿਫ ਨੇ ਏਹ ਕਿਤਾਬ 'ਸਿੰਘ ਸਭਾ' ਦੀ ਹੋਂਦ ਸਮੇਂ ਲਿਖੀ ਅਤੇ ਸਿੰਘ ਸਭਾ ਦੇ ਆਗੂਆਂ ਸਲਾਹ ਨਾਲ ਲਿਖਵਾਈ। ਜੇ ਉਸ ਸਮੇਂ 'ਸ੍ਰੀ ਗੁਰੂ ਗ੍ਰੰਥ ਸਾਹਿਬ' ਆਖਣ ਜਾਂ ਲਿਖਣ ਦਾ ਰਿਵਾਜ ਹੁੰਦਾ ਤਾਂ ਮਿਸਟ੍ਰ ਮੈਕਾਲਫ ਕਦੇ ਵੀ ਨਿਰਾ 'ਗ੍ਰੰਥ ਸਾਹਿਬ' ਨਾਂ ਲਿਖਦੇ। ਨਾ ਹੀ ਓਹ ਆਗੂ ਏਹ ਲਿਖਿਆ ਬਰਦਾਸ਼ਤ ਹੀ ਕਰਦੇ। ਓਦੋਂ ਤਾਂ ਏਹ ਸੁਆਲ ਹੀ ਨਹੀਂ ਸੀ, ਜੇ ਹੁੰਦਾ ਤਾਂ ਮਿਸਟ੍ਰ ਮੈਕਾਲਫ ਦਾ ਬਾਈਕਾਟ ਨ ਹੁੰਦਾ? ਅਤੇ 'ਸਿਖ ਰਲੀਜਨ' ਅਗਨੀ ਦੀ ਭੇਟ ਨਾ ਹੁੰਦੀ? ਨਹੀਂ, ਏਹ ਗੱਲ ਤੇ ਮਹਿਜ਼ ਨਾਮਧਾਰੀਆਂ ਨੂੰ ਕੋਸਣ ਲਈ ਹੀ ਘੜੀ ਗਈ ਹੈ, ਨਹੀਂ ਤੇ ਪਿਛੇ ਸਾਰੇ 'ਗ੍ਰੰਥ ਸਾਹਿਬ' ਲਿਖਦੇ ਆਏ ਹਨ ਅਤੇ ਹੁਛ ਲਿਖ ਰਹੇ ਹਨ, ਓਹਨਾਂ ਦਾ ਲਿਖਿਆ ਵੇਖਕੇ ਨਾ ਭਾਈ ਵੀਰ ਸਿੰਘ ਜੀ ਦਾ ਖੂਨ ਹੀ ਖੌਲਦਾ ਹੈ ਅਤੇ ਨਾ ਹੀ ਭਾਈ ਸੇਵਾ ਸਿੰਘ ਜੀ ਹੀ ਹਰਕਤ ਵਿਚ ਔਂਦੇ ਹਨ। ਭਾਈ ਸਾਹਿਬ ਭਾਈ ਵੀਰ ਸਿੰਘ ਜੀ ਤਾਂ ਆਪ ਵੀ 'ਗ੍ਰੰਥ ਸਾਹਿਬ' ਲਿਖ ਦਿੰਦੇ ਹਨ। ਜੇਹਾ ਕਿ ਆਪ ਸੂਰਜ

ਪ੍ਰਕਾਸ਼ ਦੇ ਫੁਟ ਨੋਟ ਵਿਚ ਮਿਸਟ੍ਰ ਮੈਕਾਲਫ ਦਾ ਹਵਾਲਾ ਦਿੰਦੇ ਹੋਏ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜਰਮਾਨਾ ਦੇਣ ਦੇ ਜਵਾਬ ਵਿਚ ਲਿਖਦੇ ਹਨ ਕਿ:-

"ਇਸ ਵਿਚ ਕੋਈ ਸੰਸਾ ਨਹੀਂ ਕਿ (ਏਹ) ਇਸ **'ਗ੍ਰੰਥ ਸਾਹਿਬ'** ਵਿਚ ਲਿਖਿਆ ਹੋਯਾ ਹੈ ਕਿ ਪੈਗੰਬਰ ਦੇਵਤੇ ਸਭ ਉਸੇ ਅਕਾਲ ਪੁਰਖ ਦੇ ਸਾਜੇ ਹਨ। ਰਾਸ ੪ ਅੰਸੂ ੩੭ ਪੰਨਾ ੨੩੮੩, ਗੁਰ ਪ੍ਰਤਾਪ ਸੂਰਜ।

ਪਰ ਸਚਾਈ ਆਖਿਰ ਸਚਾਈ ਹੈ। ਓਹ ਪ੍ਰਗਟ ਹੋਏ ਬਿਨਾਂ ਨਹੀਂ ਰਹਿ ਸਕਦੀ। ਏਥੇ ਹੀ ਬਸ ਨਹੀਂ, ਹੁਨ ਅਸੀਂ ਆਪ ਨੂੰ ਖੁਦ ਭਾਈ ਵੀਰ ਸਿੰਘ ਜੀ ਦਾ ਲਿਖਿਆ ਵਿਖਾਂਦੇ ਹਾਂ।

"ਅਸੀਂ ਸੁਣਦੇ ਹਾਂ ਕਿ ਗੁਰੂ ਨਾਨਕ ਜੀ ਜੱਟਾਂ ਦੇ ਗੁਰੂ ਹੋਏ ਹਨ ਤੇ ਓਹਨਾਂ ਦੇ **'ਗ੍ਰੰਥ ਸਾਹਿਬ'** ਨੂੰ ਇਸ ਪਾਸੇ ਲੋਕੀਂ ਜੱਟਾਂ ਦੀ ਬਾਣੀ ਆਖਦੇ ਹਨ।" ਇਕ ਪਵਿਤ੍ਰ ਜੀਵਨ ਪੰਨਾ ਪ੯।।

"ਇਕ ਬੜਾ ਤਾਲ ਜਿਸਦੇ ਗਭੇ ਸੋਨੇ ਦਾ ਮੰਦਰ ਹੈ ਓਥੇ ਜਾਕੇ ਕੜਾਹ ਪ੍ਰਸਾਦ ਰਖ ਦਿੱਤਾ ਅਗੇ ਓਥੇ ਇਕ **'ਪਵਿਤ੍ਰ ਪੁਸਤਕ'** ਬੜੇ ਸੋਹਣੇ ਰੁਮਾਲਾਂ ਨਾਲ ਸਜਿਆ ਹੋਯਾ ਸੀ।" ਇਕ ਪਵਿਤ੍ਰ ਜੀਵਨ ਪੰਨਾ ੧੫੪।।

ਏਥੇ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਕੇਵਲ 'ਪਵਿਤ੍ਰ ਪੁਸਤਕ" ਹੀ ਲਿਖਦੇ ਹਨ। ਏਹੋ ਹੀ ਨਹੀਂ ਆਪ **'ਸਵਾਰਾ ਸਾਹਿਬ'** ਸ਼ਬਦ ਦਾ ਪ੍ਰਯੋਗ ਵੀ ਨਿਝਕ ਹੋਕੇ ਕਰਦੇ ਹਨ।

"ਸੋ ਹੁਨ ਅੰਮ੍ਰਿਤਸਰ ਜਾਕੇ **'ਸਵਾਰੇ ਸਾਹਿਬ'** ਦਾ ਪਾਠ ਕਰਾਂਗੇ" ਇਕ ਪਵਿਤ੍ਰ ਜੀਵਨ ਪੰਨਾ ੧੮੪।।

ਸ਼ੁਕ੍ਰ ਹੈ ਏਥੇ ਸ੍ਰੀ ਭਾਈ ਸਾਹਿਬ ਜੀ ਨੇ 'ਸਵਾਰੇ' ਨਾਲ 'ਸਾਹਿਬ' ਪਦ ਤੇ ਲਾ ਦਿੱਤਾ ਹੈ ਨਹੀਂ ਤੇ ਅਗੇ ਜਾਕੇ ਤੇ ਓਹ 'ਗੁਰੂ ਗ੍ਰੰਥ' ਤਾਂ ਇਕ ਪਾਸੇ ਰਿਹਾ 'ਸਵਾਰੇ' ਨਾਲ 'ਸਾਹਿਬ' ਲਿਖਣਾ ਵੀ ਕੋਈ ਜ਼ਰੂਰੀ ਨਹੀਂ ਸਮਝਦੇ।

"ਹਲਾਣੀ ਬਲਾਣੀ ਸਿੰਧੁ ਵਿਚ ਇਕ ਗੁਰਦੁਆਰਾ ਹੈ ਬੜਾ ਉੱਗਰ ਅਸਥਾਨ ਹੈ ਉਦਾਸੀ ਸੰਤ ਰਹਿੰਦੇ ਹਨ ਲੰਗਰ ਚਲਦਾ ਹੈ ਓਥੇ ਜਾ ਰਹੇ। ਬੜਾ ਦ੍ਰਬਾਰ ਬਣਿਆ ਹੋਇਆ, ਪੰਜ ਛੇ **'ਸਵਾਰੇ'** ਖੁਲ੍ਹਣ" ਇਕ ਪਵਿਤ੍ਰ ਜੀਵਨ ਪੰਨਾ ੨੦੪।।

ਜੇ ਕਿਤੇ ਅਸੀਂ 'ਸ੍ਰੀ ਗ੍ਰੰਥ ਸਾਹਿਬ ਜੀ' ਲਈ ਅਜੇਹਾ ਵਾਕ ਲਿਖ ਦਿੰਦੇ ਤਾਂ ਭਾਈ ਸੇਵਾ ਸਿੰਘ ਜੀ ਜ਼ਮੀਨ ਅਸਮਾਨ ਸਿਰ ਤੇ ਚੁਕ ਲੈਂਦੇ ਅਤੇ ਸਿਖੀ-ਖਤਰੇ, ਦੇ ਅਲਾਰਮ ਸ਼ੁਰੂ ਕਰ ਦਿੰਦੇ। ਭਾਵੇਂ ਸਿਖਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਲਈ ਦ੍ਰਬਾਰ ਸਾਹਿਬ ਅਸਵਾਰਾ ਸਾਹਿਬ ਆਦਿ ਸ਼ਬਦ ਅਜ ਤੀਕ ਵਰਤੀ ਦੇ ਜਾਂਦੇ ਹਨ ਅਤੇ ਖੁਦ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਅਤੇ ਓਹਨਾਂ ਤੋਂ "ਵਰੋਸਾਏ" ਪ੍ਰੇਮੀ ਵਰਤਦੇ ਹਨ। ਜੇਹਾ ਕਿ "ਰੂਹਾਨੀ ਢੰਡੋਰਾ" ਦੇ ਐਡੀਟ੍ਰ ਸਾਹਿਬ ਸ੍ਰੀ ਵਿਦਜਾਰਥੀ ਜੀ, ਜਿਨ੍ਹਾਂ ਨੂੰ ਅਜੇ ਭਾਈ ਸਾਹਿਬ ਦੀ ਨਵੀਂ ਹੀ 'ਛੋਹ' ਲਗੀ ਹੈ, ਲਿਖਦੇ ਹਨ —

"ਮੈਂ ਏਹਨਾਂ ਦੋਹਾਂ ਇਕਰਾਰਾਂ ਨੂੰ ਪੂਰਾ ਕਰਨ ਲਈ **'ਸ੍ਰੀ ਗ੍ਰੰਥ ਸਾਹਿਬ ਜੀ'** ਦੇ ਅਗੇ ਮਥਾ ਟੇਕਿਆ।" ਰੂਹਾਨੀ ਢੰਡੋਰਾ ਅੰਕ ੨ ਸਫਾ ੩੨ ਕਾਲਮ ੨।।

ਹੋਰ ਬਹੁਤ ਸਾਰੇ ਪ੍ਰਮਾਣ ਇਸ ਵਿਸ਼ੇ ਤੇ ਦਿੱਤੇ ਜਾ ਸਕਦੇ ਹਨ, ਪਰ ਸਥਾਨਾਭਾਵ ਕਰਕੇ ਏਹੀ ਕਾਫੀ ਹਨ।

### ਦੇਹਧਾਰੀ ਗੁਰੂ ਅਤੇ ਭਾਈ ਸਾਹਿਬ ਭਾਈ ਵੀਰ ਸਿੰਘ ਜੀ

ਸ੍ਰੀ ਮਾਨ ਭਾਈ ਵੀਰ ਸਿੰਘ ਜੀ ਦੇਹਧਾਰੀ ਗੁਰੂ ਦੀ ਹੋਂਦ ਦੇ ਖੁਦ ਕਾਇਲ ਹਨ, ਆਪ ਮਥੇ ਟਿਕਾਂਦੇ ਹਨ, ਆਪਣੀ ਤਸਵੀਰ ਦੀ ਪੂਜਾ ਕਰਾ ਲੈਂਦੇ ਹਨ, ਆਪ ਲਈ 'ਮਹਾਰਾਜ' ਸ਼ਬਦ, ਜੋ ਕਿ ਅਸੀਂ ਦੇਹਧਾਰੀ ਗੁਰੂ ਨੂੰ ਮੰਨਣ ਵਾਲੇ ਆਪਣੇ ਪੂਜਜ 'ਗੁਰੂਆਂ' ਲਈ ਵਰਤਦੇ ਹਾਂ, ਦੀ ਵਰਤੋਂ ਕਰਾ ਲੈਂਦੇ ਹਨ, ਪਰ ਫਿਰ ਵੀ ਆਪ 'ਦੇਹਧਾਰੀ' ਗੁਰੂ ਦੇ ਖਿਲਾਫ਼ ਲੋਕਾਂ ਦੀ ਅਖੀਂ ਘਟਾ ਪਾਨ ਲਈ ਲਿਖ ਹੀ ਦਿੰਦੇ ਹਨ। ਇਕ ਵਾਰ ਪ੍ਰੋਫੈਸਰ ਗੰਗਾ ਸਿੰਘ ਜੀ ਫਿਲਾਸਫਰ ਨੇ ਸਿੰਘ ਸਭਾ ਦੇ ਸਟੇਜ ਤੇ ਲੈਕਚਰ

ਕਰਦਿਆਂ ਕਿਹਾ ਸੀ ਕਿ "ਪੰਜਾਬ ਵਿਚ ਤ੍ਰੈ ਭਾਰੇ ਅਡੇ 'ਗੁਰੂ ਡਮ' ਦੇ ਹਨ। ਕੁਝ ਲੋਕੀਂ ਬਿਆਸ ਜਾਂਦੇ ਹਨ ਅਤੇ ਕੁਝ ਭੈਣੀ ਸਾਹਿਬ ਅਤੇ ਕੁਝ 'ਵਜ਼ੀਰ ਹਿੰਦ ਪ੍ਰੈਸ' ਦੀਆਂ ਪੌੜੀਆਂ ਨੂੰ ਹੀ ਮਥਾ ਟੇਕ ਛਡਦੇ ਹਨ।"

ਸਿੰਘ ਸਭਾ ਮਤ ਦੇ ਸਭ ਤੋਂ ਵਡੇ ਆਗੂ 'ਪੰਚ ਖਾਲਸਾ ਦੀਵਾਨ' ਵਾਲੇ 'ਪੰਚਾਇਣ ਮੰਜਰੀ' ਨਾਮੀ ਪੁਸਤਕ ਦੇ ਪੰਨਾ ੮੫ ਤੇ ਲਿਖਦੇ ਹਨ — "ਚੀਫ ਖਾਲਸਾ ਦੀਵਾਨ ਦੇ ਕਰਤਾ ਧਰਤਾ ਭਾਈ ਵੀਰ ਸਿੰਘ ਜੀ ਅੰਮ੍ਰਿਤਸਰੀਏ (ਵਜ਼ੀਰ ਹਿੰਦ ਪ੍ਰੈਸ ਵਾਲੇ) ਜੋ **ਗੁਰੂ ਡਮ ਪ੍ਰਚਾਰ ਦੇ ਮੋਢੀ** ਅਤੇ ਗੁਰਮਤ ਵਿਰੁਧ ਪੁਸਤਕਾਂ ਅਤੇ ਖੰਡਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਪਣੇ ਪ੍ਰੈਸ ਵਿਚ ਛਾਪਣ ਦੇ ਦੋਸ਼ੀ ਹਨ"

"ਮਿਲ ਗੋਭਾ ਪ੍ਰਚਾਰ ਦੇ ਬਾਨੀ **ਗੁਰੂ ਡੰਮ ਦੇ ਮਹੰਤ** ਭਾਈ ਵੀਰ ਸਿੰਘ ਜੀ ਅੰਮ੍ਰਿਤਸਰੀਏ ਨੂੰ ਛੇਕਿਆ ਜਾਇ"। ਪੰਚਾਇਣ ਮੰਜਰੀ ਪੰਨਾ ੧੦੫।।

ਏਹ ਲਿਖਤਾਂ ਓਹਨਾਂ ਲੋਕਾਂ ਦੀਆਂ ਹਨ ਜੋ 'ਗ੍ਰੰਥ ਗੁਰਤਾ' ਦੇ ਕਾਇਲ ਹਨ ਅਤੇ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨਾਲ ਕੰਮ ਕਰਦੇ ਰਹੇ ਹਨ। ਪਤਾ ਨਹੀਂ ਫਿਰ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਕਿਉਂ ਸਾਡੇ ਮਗਰ ਪਏ ਹੋਏ ਹਨ, ਖਬਰੇ ਸਿਲੇ ਹਾਰ ਨੂੰ ਸਿਲੇ ਹਾਰ ਨਹੀਂ ਭਾਂਦੀ।

ਸ੍ਰੀ ਮਾਨ ਭਾਈ ਸਾਹਿਬ ਭਾਈ ਵੀਰ ਸਿੰਘ ਜੀ 'ਗੁਰੂ ਗ੍ਰੰਥ ਸਾਹਿਬ' ਨਾਲੋਂ 'ਗੁਰੂ' ਦੀ ਹਸਤੀ ਵਡੀ ਦਸਦੇ ਹਨ, ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਖਰਾਂ ਨੂੰ ਖਿਰਨ ਵਾਲੇ (ਨਾਸ ਹੋਣ ਵਾਲੇ) ਲਿਖੇ ਮੇਟੇ ਜਾਣ ਵਾਲੇ, ਪੜ੍ਹੇ ਹੋਏ ਭੁਲ ਜਾਣ ਵਾਲੇ ਸਮਝ ਕੇ ਕੋਈ ਖਾਸ ਮਹੱਤ ਨਹੀਂ ਦਿੰਦੇ, ਏਹਨਾਂ ਨੂੰ ਮਾਇਆਵੀ ਧੰਦਾ ਦਸ ਕੇ ਸ੍ਰੀਰ ਦੇ ਨਾਲ ਹੀ ਬਿਨਸਨਹਾਰ ਕਰਾਰ ਦਿੰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਬੰਧੀ ਆਪ ਜੀ ਦੇ ਜੋ ਭਾਵ ਹਨ ਅਤੇ ਇਸਦੀ ਹੋਂਦ ਵਿਚ ਵੀ ਗੁਰੂ — ਦੇਹਧਾਰੀ ਗੁਰੂ-ਦੀ ਲੋੜ ਜਿਸ ਤਰ੍ਹਾਂ ਆਪ ਬਿਆਨ ਕਰਦੇ ਹਨ ਉਸ ਨੂੰ ਸਜਨ ਏਹਨਾਂ ਦੇ ਸ਼ਬਦਾਂ ਵਿਚ ਹੀ ਪੜ੍ਹਕੇ ਅਨੰਦ ਲੈਣ ਜੋ ਇਉਂ ਹਨ – 'ਭਦ੍ਰਾਂ-ਸਚ ਹੈ ਆਪ ਦੀ ਸੇਵਾ ਇਸੇ ਤਰਾਂ ਬਾਬੂ ਲੋਕਾਂ ਨੂੰ ਕਰਨੀ ਠੀਕ ਹੋਊ, ਕਿਉਂ ਜੋ ਆਪ ਓਹਨਾਂ ਦੇ **ਗੁਰੂ ਜੋ ਹੋਏ** ਅਤੇ ਮੇਰੇ ਸੁਆਮੀ ਜੀ ਜੋ ਆਪ ਦੀ ਸੇਵਾ ਕਰਦੇ ਹਨ, ਓਹ ਕਰਨ ਤਾਂ ਠੀਕ ਹੈ, ਕਿਉਂ ਜੋ ਪਤੀ ਜੀ ਕਹਿੰਦੇ ਹਨ ਕਿ ਸਾਨੂੰ ਗੁਰਮੁਖੀ ਅਖਰਾਂ ਦੀ ਸੂਝ **ਮਹਾਰਾਜ** ਨੇ ਕਰਾਈ ਸੀ। ਨਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਅਰੰਭ ਕਰਾਇਆ ਸੀ। ਸਿਆਣੇ ਆਖਦੇ ਹਨ ਕਿ ਅਖਰ ਦਾਤੇ ਦਾ ਉਪਕਾਰ ਨਹੀਂ ਭੁਲੀ ਦਾ। ਭਾਵੇਂ **ਅਸਲ ਵਿਚ ਅਖਰ (ਖਿਰਨੇ ਥੀਂ ਰਹਿਤ) ਅਚੱਲ ਅਬਨਾਸੀ ਪ੍ਰਮਾਤਮਾ ਹੈ ਤੇ ਤਿਸ ਦੀ ਸੂਝ ਕਰਾਨ ਵਾਲਾ** (ਪ੍ਰਾਪਤੀ ਕਰਾਨ ਵਾਲਾ) **ਗੁਰੂ ਹੈ ਤੇ ਤਿਸੇ ਸਤਿਗੁਰੂ ਦੀ ਸੇਵਾ ਕਰਨੀ ਉਚਿਤ ਹੈ। ਏਹ ਜੋ ਅਖਰ ਹਨ, ਜੇਹੜੇ ਲਿਖੇ ਮੇਟੇ ਜਾਂਦੇ ਹਨ,** ਤੇ ਪੜ੍ਹੇ ਹੋਏ ਭੁਲ ਜਾਂਦੇ ਹਨ, ਏਹਨਾਂ ਦੇ ਦਾਤਾ ਦੀ ਸੇਵਾ ਨਾ ਕਰਨ ਦੀ ਵਡੀ ਸਜ਼ਾ ਨਹੀਂ ਕਿਉਂ ਜੋ ਮਾਇਆਨੀ ਧੰਦਾ ਸਾਰਾ ਸੀਰ ਤਕ ਹੀ ਹੈ ਅਗੇ ਨਹੀਂ ਜਾਂਦਾ।" ਇਕ ਪਵਿਤ੍ਰ ਜੀਵਨ ਪੰਨਾ ੨੬੨।।

ਏਹ ਸਤਰਾਂ ਕਿਸੇ ਟੀਕਾ ਟਿਪਣੀ ਦੀਆਂ ਮੁਥਾਜ ਨਹੀਂ, ਏਹਨਾਂ ਨੂੰ ਪੜ੍ਹ ਕੇ ਚੰਗੀ ਤਰ੍ਹਾਂ ਪਤਾ ਲਗ ਜਾਂਦਾ ਹੈ ਕਿ 'ਸ੍ਰੀ ਗ੍ਰੰਥ ਸਾਹਿਬ' ਜੀ ਲਈ ਆਪ ਜੀ ਦੇ ਦਿਲ ਵਿਚ ਕੀ ਭਾਵ ਹਨ ਅਤੇ ਕਿਵੇਂ ਆਪ ਦੇਹਧਾਰੀ ਗੁਰੂ ਦਾ ਪਰਚਾਰ ਕਰਦੇ ਹਨ, ਇਸ ਤੋਂ ਏਹ ਵੀ ਪਤਾ ਲਗ ਜਾਂਦਾ ਹੈ ਕਿ 'ਮਹਾਰਾਜ' ਸ਼ਬਦ ਆਪ 'ਗੁਰੂ' ਲਈ ਹੀ ਵਰਤਦੇ ਹਨ, ਜਿਸਦੀ ਵਰਤੋਂ ਆਪ ਖੁਦ ਕਰ ਰਹੇ ਹਨ ਅਤੇ ਗੁਰੂ ਦੀ ਹਸਤੀ 'ਗ੍ਰੰਥ' ਨਾਲੋਂ ਬਹੁਤ ਉਚ ਮੰਨਦੇ ਹਨ। ਜੇਹਾ ਕਿ ਆਪ ਜੀ ਦੇ ਏਹਨਾਂ ਵਾਕਾਂ ਤੋਂ ਪ੍ਰਗਟ ਹੈ—

"**ਪੁਸਤਕ ਪੜ੍ਹਿਆਂ** ਤੇ ਸਾਂਗ ਬਣਾਇਆਂ ਕੀ ਹੁੰਦਾ ਹੈ, ਜਿੰਨਾਂ ਚਿਰ **ਪੂਰੇ ਗੁਰੂ ਦੀ** ਸਿਖਿਆ ਨਿਸਚੇ ਕਰਕੇ ਨ ਧਿਆਈਏ ਅਥਵਾਂ ਜਿੰਨਾਂ ਚਿਰ ਗੁਰਾਂ ਦੇ ਉਪਦੇਸ਼ ਅਨੁਸਾਰ ਆਪਣੇ ਕਰਮਾਂ ਨੂੰ ਨਾ ਬਾਚੀਏ" ਪੰਨਾ ੨੫੮।।

ਆਪ ਬਾਣੀ ਨਾਲੋਂ 'ਗੁਰੂ ਮੰਤ੍ਰ' ਕੋਈ ਭਿੰਨ ਪਦਾਰਥ ਮੰਨਦੇ ਹਨ, ਬਾਣੀ ਪੜ੍ਹਨੀ ਆਪ ਜੀ ਦੇ ਵਿਚਾਰ ਵਿਚ ਕੁਪੀ ਵਿਚ ਰੋੜ ਖੜਕਾਨ ਨਾਲੋਂ ਕੋਈ ਵਧ ਦਰਜਾ ਨਹੀਂ ਰਖਦੀ, ਆਪ ਲਿਖਦੇ ਹਨ—

'ਜੇ ਕਿਸੇ ਨੂੰ ਗੁਰੂ ਮੰਤ੍ਰ ਦੇਣਾ ਹੋਯਾ ਤਾਂ ਆਦ ਪੌੜੀ ਜਪੁਜੀ ਸਾਹਿਬ ਦੀ ਕੰਨ ਵਿਚ ਸੁਣਾ ਦਿੱਤੀ ਤੇ ਆਪ ਸੰਝ ਸਵੇਰੇ ਵਖਰੇ ਬੈਠਕੇ ਜਪੁਜੀ ਸਾਹਿਬ ਰਹਿਰਾਸ ਦਾ ਪਾਠ ਕੀਤਾ ਕੁਪੀ ਵਿਚ ਰੋੜ ਖੜਕਾ ਛਡੇ' ਪਵਿਤ੍ਰ ਜੀਵਨ ਪੰਨਾ ੨੫੮।।

"ਸਭ ਤੋਂ ਪਹਿਲਾਂ ਬਾਬੂ ਚੰਦੂ ਨੇ ੬ ਮਹੀਨੇ ਵਿਚ ਭੋਗ ਪਾਯਾ, ਚੰਦੂ ਨੇ ਫਿਰ ਗੁਰੂ ਮੰਤ੍ਰ ਲੈਣ ਦਾ ਇਰਾਦਾ ਕੀਤਾ, ਜਿਸ ਨਾਲ ਕੁਝਕੁ ਲੋਕੀਂ ਸ਼ਹਿਰ ਦੇ ਵੀ ਖਤਰੀ, ਕਾਇਥ, ਬ੍ਰਾਹਮਣ ਮਿਲੇ, ਓਹਨਾਂ ਮਹਾਰਾਜ ਦਾ ਉਪਦੇਸ਼ ਧਾਰਨ ਕੀਤਾ।" ਪਵਿਤ੍ਰ ਜੀਵਨ ਪੰਨਾ ੨੩੨।।

ਏਹਨਾਂ ਸਤਰਾਂ ਤੇ ਜੇ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਛਾਪ ਨਾ ਹੋਵੇ ਤਾਂ ਕੋਈ ਕਹਿ ਸਕਦਾ ਹੈ ਕਿ ਏਹ ਕਿਸੇ ਨਾਮਧਾਰੀ ਨਹੀਂ ਲਿਖੀਆਂ?

"ਸਤਿਸੰਗ ਦਾ ਐਸਾ ਅਸਰ ਹੋਯਾ ਕਿ ਅਠਾਰਾਂ ਆਦਮੀ ਬ੍ਰਾਹਮਣ ਛਤ੍ਰੀ ਸੂਦ੍ਰ ਵੈਸ਼ **ਭਾਈ ਜੀ ਦੇ ਸਿਖ ਬਣੇ** ਤੇ ਮਹਾਰਾਜ ਨੇ ਓਹਨਾਂ ਨੂੰ ਗੁਰੂ ਘਰ ਦਾ ਮੰਤ੍ਰ ਦੇ ਕੇ ਜਹਾਜ਼ ਚੜ੍ਹਾਯਾ।" ਇਕ ਪਵਿਤ੍ਰ ਜੀਵਨ ਪੰ: ੨੨੨।।

ਬਸ ਏਨੇ ਪ੍ਰਮਾਣ ਅਸੀਂ ਆਪਣੇ ਪਖ ਦੀ ਪੁਸ਼ਟੀ ਵਾਸਤੇ ਕਾਫੀ ਸਮਝਦੇ ਹਾਂ, ਨਹੀਂ ਤੇ ਸ੍ਰੀ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਲਿਖਤ "ਇਕ ਪਵਿਤ੍ਰ ਜੀਵਨ" ਪੁਸਤਕ ਤੇ ਸਾਰੇ ਦਾ ਸਾਰਾ ਹੀ ਦੇਹਧਾਰੀ ਗੁਰੂ ਦੇ ਸੋਹਲੇ ਗਾਂਦਾ ਹੈ। ਕੀ ਅਸੀਂ ਆਸ ਰਖੀਏ ਕਿ ਸ੍ਰੀ ਭਾਈ ਸੇਵਾ ਸਿੰਘ ਜੀ ਭਾਈ ਸਾਹਿਬ ਜੀ ਦੀ ਇਸ ਪੁਸਤਕ ਦਾ ਨੋਟਸ ਲੈਣਗੇ? ਗੁਰਬਾਣੀ ਲਈ ਜੇਹੋ ਜੇਹੇ ਸ਼ਬਦ ਅਤੇ ਜੇਹੋ ਜਹੀ ਸ਼ਰਧਾ ਆਪ ਜੀ ਨੇ ਉਤੇ ਲਿਖੇ ਪ੍ਰਮਾਣਾਂ ਵਿਖੇ ਦਰਸਾਈ ਹੈ ਜੇ ਕਿਤੇ ਅਸੀਂ ਜਾਂ ਕੋਈ ਹੋਰ ਲਿਖ ਬੈਠੇ ਤਾਂ ਭਾਈ ਸੇਵਾ ਸਿੰਘ ਜੀ ਅਸਮਾਨ ਸਿਰ ਤੇ ਚੁਕ ਲੈਣ। ਪਰ ਸਚਾਈ ਆਖਿਰ ਸਚਾਈ ਹੀ ਹੈ। ਏਹ ਚੀਫ ਖਾਲਸਾ ਦੀਵਾਨ ਦੇ ਧਾਰਮਿਕ ਸਲਾਹਕਾਰ ਵਿਚ ਵੀ ਪ੍ਰਗਟ ਹੋ ਹੀ ਗਈ ਸੀ। ਆਪ ਜੀ ਦੇ ਏਹ ਭਾਵ ਕੇਹੇ ਸੁੰਦਰ ਹਨ:

"ਏਹ ਭਗਤੀ ਦੀ ਜ਼ਿੰਦਗੀ ਉਸ ਵੇਲੇ ਤੋਂ ਅਰੰਭ ਹੁੰਦੀ ਹੈ ਜਦ ਕਿ ਗੁਰੂ ਪਾਸੋਂ ਨਿਯਮਾਂ ਅਨੁਸਾਰ ਗੁਰਮੰਤ੍ਰ ਹਾਸਲ ਕਰਕੇ ਗੁਰਮੁਖ ਬਣੋ।" ਸਿਖ ਧਰਮ ਸਿਧਾਂਤ ਪੰਨਾ ੧੫, ਰਚਿਤ ਭਾਈ ਅਵਤਾਰ ਸਿੰਘ ਜੀ ਧਾਰਮਿਕ ਸਲਾਹਕਾਰ ਚੀਫ ਖਾਲਸਾ ਦੀਵਾਨ।

'ਦੇਹਧਾਰੀ ਗੁਰੂ ਦੇ ਚਰਨ ਹੀ ਸੰਸਾਰ ਸਮੁੰਦਰ ਤੋਂ ਪਾਰ ਹੋਨ ਦਾ ਉਤਮ ਵਸੀਲਾ ਹੈਨ।" ਖਾਲਸਾ ਸੁਧਾਰ ਤਰੂ ਪੰਨਾ ੮੧ ਰਚਿਤ ਭਾਈ ਅਵਤਾਰ ਸਿੰਘ ਜੀ ਧਾਰਮਿਕ ਸਲਾਹਕਾਰ ਚੀਫ ਖਾਲਸਾ ਦੀਵਾਨ।

"ਸੋ ਐਸਾ ਪਦਾਰਥ ਮਈ **ਗ੍ਰੰਥ ਸਾਹਿਬ** ਰਚਿਆ।" ਖਾ: ਸੁ: ਤਰੂ ਪੰਨਾ ੧੦।।

ਏਹਨਾਂ ਉਪ੍ਰੋਕਤ ਪ੍ਰਮਾਣਾਂ ਤੋਂ ਨਿਸਚਿਤ ਹੋ ਜਾਂਦਾ ਹੈ, ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ 'ਗ੍ਰੰਥ ਸਾਹਿਬ' 'ਅਸਵਾਰਾ' ਆਦਿ ਸ਼ਬਦ ਦੀ ਵਰਤੋਂ ਸਿਖਾਂ ਵਿਚ ਆਮ ਹੁੰਦੀ ਰਹੀ ਹੈ ਅਤੇ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਖੁਦ ਕਰਦੇ ਰਹੇ ਹਨ। ਸਾਡੇ ਨਾਲ ਕਿਸੇ ਦ੍ਵੈਸ਼ ਕਰਕੇ ਹੀ ਐਵੇਂ ਝਗੜਾ ਪਾਂਦੇ ਹਨ।

### ਨਵੀਂ ਛੇੜਖਾਨੀ

ਸ੍ਰੀ ਮਾਨ ਭਾਈ ਵੀਰ ਸਿੰਘ ਜੀ ਅਤੇ ਉਹਨਾਂ ਦੀ ਪਾਰਟੀ ਨੇ ਨਵੀਂ ਛੇੜਖਾਨੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਵਿਚ ਆਪਣੀਆਂ ਮਨ ਮੰਨੀਆਂ ਗੱਲਾਂ ਛਾਪ ਕੇ ਕੀਤੀ ਏ। ਮੈਨੂੰ ਭਾਈ ਸੇਵਾ ਸਿੰਘ ਜੀ ਨੇ ਇਕ ਵਾਰ ਕਿਹਾ ਕਿ 'ਭਾਈ ਸਾਹਿਬ ਕੋਲ ਕੁਝ ਹੁਕਮਨਾਮੇ ਹਨ' ਮੈਂ ਬੜਾ ਹੈਰਾਨ ਹੋਯਾ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਜੋ ਓਹਨਾਂ ਦੇ ਪਿਆਰੇ ਸਿਖਾਂ ਨੇ ਦੁਖ ਭੁਖ ਜੇਹਲਾਂ ਅਤੇ ਫ਼ਾਂਸੀਆਂ ਤੀਕ ਦੇ ਕਸ਼ਟ ਝਾਗਦਿਆਂ ਹੋਯਾਂ ਪ੍ਰਾਪਤ ਕੀਤੇ, ਏਹਨਾਂ ਕੋਲ ਕਿਸ ਤਰ੍ਹਾਂ ਆ ਗਏ। ਜਦ ਮੈਂ ਕਿਹਾ ਕਿ 'ਕੀ ਮੈਂ ਦਰਸ਼ਨ ਕਰ ਸਕਦਾ ਹਾਂ?' ਤਾਂ ਕਈ ਟਾਲਮ ਟੋਲੇ ਕੀਤੇ ਗਏ। ਕਦੀ ਭਾਈ ਸਾਹਿਬ ਕੋਠੀ ਨੂੰ ਲੈ ਗਏ ਹਨ। ਕਦੀ ਓਹਨਾਂ ਦੇ ਦਫਤਰ ਦੀ ਕੁੰਜੀ ਸਾਡੇ ਕੋਲ ਨਹੀਂ, ਆਦਿ ਜਵਾਬ ਦਿੱਤੇ ਗਏ। ਆਖਿਰ ਆਪ ਦੀ ਪਾਰਟੀ ਨੂੰ ਨਾਮਧਾਰੀ ਪੰਥ ਦੇ ਇਖਲਾਕੀ ਮੁਜਰਮ

ਭਾਈ ਟਹਿਲ ਸਿੰਘ ਮਿਲ ਗਏ ਜਿੰਨ੍ਹਾਂ ਨੂੰ ਅਗੇ ਲਾ ਕੇ ਓਹਨਾਂ ਦੇ ਨਾਮ ਤੇ ਮਨ ਮੰਨੀਆਂ ਅਦਲਾ ਬਦਲੀਆਂ ਕਰਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਪ੍ਰਸਿੱਧ ਕਰਨ ਲਈ ਛਾਪੇ। ਜਿਸ ਵਿਚ ਕਈ ਅਪ੍ਰਸੰਗਕ ਚੀਜਾਂ, ਰਲਾਈਆਂ 'ਗੁਰੂ ਗ੍ਰੰਥ ਜੀ ਮਾਨੀਏ' ਆਦਿ ਦੋਹਰੇ ਲਿਖੇ ਜੋ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਤੋਂ ਪਿਛੋਂ ਪ੍ਰਸਿਧ ਹੋਏ ਹਨ। ਜਿਥੇ ਸ੍ਰੀ ਸਤਿਗੁਰੂ ਜੀ ਨੇ ਕੋਈ ਨਿੰਮ੍ਰਤਾ ਦਾ ਸ਼ਬਦ ਵਰਤਿਆ ਹੈ, ਓਥੇ ਉਸ ਨੂੰ ਅੰਡਰ ਲਾਈਨ ਕਰਕੇ ਏਹ ਦਸਣ ਦਾ ਜਤਨ ਕੀਤਾ ਹੈ ਕਿ ਆਪ ਆਪਣੇ ਆਪ ਨੂੰ ਗੁਰੂ ਨਹੀਂ ਸਨ ਮੰਨਦੇ। ਪਤਾ ਨਹੀਂ ਹੋਰ ਕਿਸ ਗੁਰੂ ਨੇ ਏਹ ਦਾਅਵਾ ਕੀਤਾ ਹੈ ਕਿ ਮੈਂ ਗੁਰੂ ਹਾਂ। ਜਦ ਕਿ ਸ੍ਰੀ ਗੁਰੂ ਜੀ ਆਪਣੇ ਆਪ ਨੂੰ 'ਕਹੁ ਨਾਨਕ ਹਮ ਨੀਚ ਕਰੰਮਾ' 'ਸਗ ਨਾਨਕ ਦੀਵਾਨ' ਆਦਿ ਲਿਖਦੇ ਹਨ। ਜਦ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਆਪ ਨੂੰ ਦਾਸ ਗ੍ਰਿਬ ਆਦਿ ਮੰਨਦੇ ਹਨ।

ਇਬਾਰਤ ਵਿਚ ਜਿਥੇ ਅਦਲਾ ਬਦਲੀਆਂ ਕੀਤੀਆਂ ਗਈਆਂ ਹਨ ਓਹਨਾਂ ਦਾ ਹਰ ਇਕ ਸਮਝਦਾਰ ਆਦਮੀ ਨੂੰ ਸੁਭਾਵਕ ਹੀ ਪਤਾ ਲਗ ਜਾਂਦਾ ਹੈ। ਜਿਹਾ ਕਿ ਏਹਨਾਂ ਦੀ ਜ਼ੋਰ ਲਾਕੇ ਨਵੀਂ ਕੀਤੀ ਹੋਈ ਛੇੜਖਾਨੀ ਦੇ ਸਫਾ ੪੭ ਤੇ ਪ੍ਰਗਟ ਹੋ ਜਾਂਦੀ ਏ —

"ਇਕ ਬਚਨ ਹੋਰ ਕਹਾ ਹੈ ਗੁਰੂ ਜੀ ਨੇ ਅਠ ਦਸ ਸਤਬੀਤੇ ਜਬ ਸਿਖ। ਏਹ ਬੀ ਏਹਨਾਂ ਨੂੰ ਹੀ ਕਹਾ ਹੈ। ਅਤੇ ਭਾਈ ਗੁਰੂ ਜਾਣੈ। ਭਾਈ ਦੇਹ ਦਾ ਮੇਲਾ ਤਾਂ ਅਨਿਤ ਈ ਹੈ। ਸੋ ਸਬਦ ਨਾਲ ਮਿਲੇਗਾ ਓਹ ਸਦਾ ਈ ਮਿਲਾ ਹੋਯਾ ਹੈ, ਦੇਖੋ ਕਰਤਾਰ ਦੇ ਰੰਗ ਤਮਾਸੇ ਕਰਤਾਰ ਕੀ ਰੰਗ ਕਰਦਾ ਹੈ ਇਕ **ਗੁਰੂ ਗ੍ਰੰਥ ਸਾਹਿਬ** ਗੁਰੂ ਗ੍ਰੰਥ ਮਾਨੀਏ ਪ੍ਰਗਟ ਗੁਰਾਂ ਕੀ ਦੇਹ। ਜੋ ਸਿਖ ਮੋਕੋ ਮਿਲਬੋ ਚਾਹੇ ਖੋਜ ਇਨਹੀ ਮੈਂ ਲੇਹੁ। ਹੋਰ ਗੁਰੂ ਜੀ ਨੇ ਲਿਖਾ ਹੈ। ਬਾਣੀ ਗੁਰੂ ਗੁਰੂ ਹੈ ਬਾਣੀ ਵਿਚ ਬਾਣੀ ਅੰਮ੍ਰਿਤ ਸਾਰੇ। ਗੁਰ ਬਾਣੀ ਕਹੇ ਸੇਵਕ ਜਨ ਮਾਨੇ ਪਰਤਖ ਗੁਰੂ ਨਿਸਤਾਰੇ। ਖਾਲਸਾ ਅਨੰਤ ਹੈ ਨਾਮ ਨਹੀਂ ਲਿਖੇ ਜਾਂਦੇ।" ਬਸ ਸਿਆਣੇ ਆਪ ਹੀ ਸਮਝਣ ਕਿ ਕਿਵੇਂ ਏਹਨਾਂ ਏਹ ਅਪ੍ਰਸੰਗਕ ਗੱਲਾਂ ਮਿਲਾਣ ਦਾ ਕੋਝਾ ਯਤਨ ਕੀਤਾ ਹੈ। ਇਸ ਉਤਲੀ ਇਬਾਰਤ ਨੂੰ ਪੜ੍ਹਕੇ ਏਹਨਾਂ ਦੀ ਈਮਾਨਦਾਰੀ ਦੀ ਚੰਗੀ ਤਰ੍ਹਾਂ ਕਲਈ ਖੁਲ੍ਹ ਜਾਂਦੀ ਏ। ਨਾ ਇਸ ਹੁਕਮਨਾਮੇ ਵਿਚ ਏਹ ਬਹਿਸ ਹੈ ਕਿ ਗੁਰੂ ਕੌਣ ਹੈ ਤੇ ਕੌਣ ਨਹੀਂ। ਭਵਿਸ਼ ਵਿਚ ਵਰਤਮਾਨ ਲਿਆ ਘਸੋੜਿਆ ਅਜੇਹੀ ਹਾਸੋ ਹੀਣੀ ਇਬਾਰਤ ਨੂੰ ਦੇਖਕੇ ਹੀ ਤਾਂ ਏਹਨਾਂ ਦੀ ਚਾਲਬਾਜੀ ਦਾ ਪਤਾ ਲਗਦਾ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕਦੀ ਕਿਤੇ 'ਗੁਰੂ ਗ੍ਰੰਥ ਸਾਹਿਬ' ਨਹੀਂ ਲਿਖਿਆ ਨਾ ਹੀ ਏਹ ਪੁਰਾਤਨ ਖਾਲਸੇ ਵਿਚ ਰਿਵਾਜ ਸੀ। ਜਦ ਖੁਦ ਸ੍ਰੀ ਮਾਨ ਭਾਈ ਵੀਰ ਸਿੰਘ ਜੀ 'ਅਸਵਾਰਾ ਸਾਹਿਬ' 'ਦ੍ਰਬਾਰ ਸਾਹਿਬ' 'ਗ੍ਰੰਥ ਸਾਹਿਬ' ਲਿਖਦੇ ਹਨ ਤਾਂ ਹੋਰ ਕਿਸੇ ਦੀ ਤੇ ਗੱਲ ਹੀ ਕੀ ਏ।

ਸ੍ਰੀ ਭੈਣੀ ਸਾਹਿਬ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੱਟੀ ਦੇ ਕਾਰ ਵਿਹਾਰ ਦੀ ਲਿਖਤ ਜੋ ਓਹਨਾਂ ਦਿਨਾਂ ਦੀ ਲੁਟ ਤੋਂ ਬਚ ਰਹੀ ਸੀ। ਉਸ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਆਪਣੀ ਹੱਟੀ ਦਾ ਸਾਰਾ ਕਾਰ ਵਿਹਾਰ ਲਿਖਿਆ ਕਰਦੇ ਸਨ, ਉਸ ਵਿਚ ਲਿਖਿਆ ਹੈ ਕਿ 'ਅਦਾਵਤ ਗ੍ਰੰਥ ਸਾਹਿਬ ਦੇ ਭੋਗ ਦੀ' ਇਸਤੋਂ ਬਿਨਾਂ ਸ੍ਰੀ ਗੁਰੂ ਜੀ ਨੇ ਜਿਥੇ ਵੀ ਕਿਤੇ ਜ਼ਿਕਰ ਕੀਤਾ ਹੈ ਨਿਰਾ ਗ੍ਰੰਥ ਸਾਹਿਬ ਕਰਕੇ ਹੀ ਲਿਖਿਆ ਹੈ।

ਮੈਂ ਏਥੇ ਏਹਨਾਂ ਦੀ ਇਸ ਛੇੜਖਾਨੀ ਦੀ ਆਲੋਚਨਾ ਨਹੀਂ ਕਰਨੀ। ਏਹ ਤੇ ਮੈਂ ਆਪਣੀ ਕਿਸੇ ਵਖਰੀ ਰਚਨਾਂ ਵਿਚ ਦਸਾਂਗਾ। ਹਾਂ ਏਹ ਮੈਂ ਅਲ ਅਲਾਨੀਆਂ ਆਖਦਾ ਹਾਂ ਕਿ ਏਹਨਾਂ ਹੁਕਮਨਾਮਿਆਂ ਵਿਚ ਸ੍ਰੀ ਗੁਰੂ ਜੀ ਦੇ ਆਸ਼ੇ ਤੋਂ ਅਤੇ ਗੁਰਮਤ ਤੋਂ ਉਲਟ ਮਨ ਮੰਨੀਆਂ ਅਦਲਾ ਬਦਲੀਆਂ ਕੀਤੀਆਂ ਗਈਆਂ ਹਨ। ਕੇਵਲ ਇਹ ਦਸਣ ਲਈ ਕਿ ਗ੍ਰੰਥ ਸਾਹਿਬ 'ਗੁਰੂ' ਹੈ।

ਅਸਲੀ ਹੁਕਮਨਾਮੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਕੋਲ ਹਨ। ਜੇ ਭਾਈ ਸਾਹਿਬ ਦੀ ਹਿੰਮਤ ਹੈ ਤਾਂ ਸ੍ਰੀ ਸਤਿਗੁਰੂ ਜੀ ਦਾ ਹਸਤ ਲਿਖਤ ਹੁਕਮਨਾਮਾ ਵਿਖਾਣ ਜਿਸ ਵਿਚ ਲਿਖਿਆ ਹੈ ਕਿ ਗ੍ਰੰਥ ਸਾਹਿਬ ਗੁਰੂ ਹੈ। ਹਾਂ ਜੇ ਕਿਸੇ ਨੇ ਸ੍ਰੀ ਗੁਰੂ ਜੀ ਦੇ ਅਸਲੀ ਹੁਕਮਨਾਮੇ ਦੇਖਣੇ ਹੋਣ ਜਿਨ੍ਹਾਂ ਵਿਚ ਨਿਰਾ ਗ੍ਰੰਥ ਸਾਹਿਬ ਲਿਖਿਆ ਹੈ ਓਹ ਸ੍ਰੀ ਭੈਣੀ ਸਹਿਬ ਆਕੇ ਦੇਖ ਲਏ।

**ਸੰਗਤਾਂ ਪ੍ਰਤੀ**

ਆਮ ਸੰਗਤਾਂ ਪ੍ਰਤੀ ਮੈਂ ਏਹ ਅਰਜ ਕਰ ਦੇਣੀ ਚਾਂਹਦਾ ਹਾਂ ਕਿ ਸਾਡੇ ਪਾਸੋਂ ਜੋ ਕੁਝ ਲਿਖਵਾਂਦੇ ਹਨ ਓਹ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਅਤੇ ਓਹਨਾਂ ਦੀ ਪਾਰਟੀ ਹੈ। ਸ੍ਰੀ ਗੁਰੂ ਨਾਨਕ ਸੰਪ੍ਰਦਾ ਕਾਨਫ੍ਰੰਸ ਤੋਂ ਪਿਛੋਂ ਦਾ ਸਾਡਾ ਪਹਿਲਾ ਲਿਖਿਆ ਕੋਈ ਇਸ ਵਿਸ਼ੇ ਤੇ ਇਕ ਅਖਰ ਦਿਖਾਏ। ਹਾਂ ਏਹਨਾਂ ਵਲੋਂ ਸ੍ਰੀ ਮਾਨ ਭਾਈ ਸੇਵਾ ਸਿੰਘ ਜੀ ਨੇ 'ਗੁਰੂ ਪਦ ਨਿਰਣਜ' ਸੰਪ੍ਰਦਾ ਕਾਨਫ੍ਰੰਸ ਮਗਰੋਂ ਛਾਪਿਆ ਅਰ ਵੇਚਣਾ ਤੇ ਵੰਡਣਾ ਸ਼ੁਰੂ ਕੀਤਾ। ਜਿਸਦਾ ਪ੍ਰਚਾਰ ਏਹ "ਖਾਲਸਾ ਸਮਾਚਾਰ" ਵਿਚ ਪ੍ਰਸ਼ੰਸਾ ਪਤਰ ਛਾਪਕੇ ਅਜ ਤੀਕ ਕਰਦੇ ਰਹੇ। ਅਸੀਂ ਫਿਰ ਵੀ ਦਰਗੁਜ਼ਰ ਕੀਤੀ ਅਤੇ ਸਤਿਜੁਗ ਵਿਚ ਇਸਦੀ ਉਕੀ ਹੀ ਕੋਈ ਚਰਚਾ ਨਾ ਕੀਤੀ। ਜਦ ਏਹਨਾਂ ਡਿਠਾ ਕਿ ਏਹ ਤੇ ਇਸ ਨਾਲ ਵੀ ਨਹੀਂ ਬੋਲਦੇ ਤਾਂ ਸਾਡੇ ਹਿਰਦੇ ਦੁਖਾਨ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਤੇ ਮਨ ਮੰਨੀਆਂ ਅਦਲਾ ਬਦਲੀਆਂ ਕਰਕੇ ਗੁਰੂ ਆਸ਼ੇ ਤੋਂ ਉਲਟ ਹੁਕਮਨਾਮੇ ਛਾਪੇ। ਇਸ ਤਰ੍ਹਾਂ ਏਹ ਪੰਥ ਵਿਚ ਦੁਫੇੜ ਪਾਣ ਲਈ ਕਾਮਯਾਬ ਹੋਏ।

ਪਿਛੇ ਜਹੇ ਏਹਨਾਂ ਦੇ ਸ਼ੇਰੇ ਪੰਜਾਬ ਅਤੇ ਖਾਲਸਾ ਸੇਵਕ ਆਦਿ ਨੇ ਲਿਖਿਆ ਕਿ "ਕੂਕਿਆਂ ਤੋਂ ਗੁਰੂ ਗ੍ਰੰਥ ਸਾਹਿਬ" ਖੋਹ ਲੈਣੇ ਚਾਹੀਦੇ ਹਨ। ਏਹ ਬੇਅਦਬੀ ਕਰਦੇ ਹਨ। ਜਦ ਅਸੀਂ ਕਿਹਾ ਕਿ ਜੇ ਭਾਈ ਵੀਰ ਸਿੰਘ ਜੀ ਅਤੇ ਉਹਨਾਂ ਦੀ ਪਾਰਟੀ ਖ਼ੁਸ਼ ਹੈ ਤਾਂ ਅਸੀਂ ਆਪਣੇ ਘਰਾਂ ਵਿਚ ਦਰਬਾਰ ਸਾਹਿਬ ਨਹੀਂ ਰਖਦੇ। ਫਿਰ ਸਾਰਿਆਂ ਰੌਲਾ ਪਾ ਦਿੱਤਾ ਕਿ ਦੇਖੋ ਏਹ ਗਰੂ ਗ੍ਰੰਥ ਸਾਹਿਬ ਦੀ ਬੇਅਦਬੀ ਕਰਦੇ ਹਨ। ਏਹ ਜੋ ਮਰਜੀ ਲਿਖੀ ਜਾਣ ਜੇ ਓਹੀ ਅਸੀਂ ਲਿਖ ਦੇਈਏ ਤਾਂ ਬੇ ਅਦਬੀ ਹੋ ਜਾਂਦੀ ਏ। ਨਹੀਂ ਤੇ ਜੇਹੋ ਜਿਹਾ ਅਦਬ ਏਹ ਕਰਦੇ ਹਨ ਉਸ ਨੂੰ ਕੌਣ ਨਹੀਂ ਜਾਣਦਾ। ਸ੍ਰ: ਅਮਰ ਸਿੰਘ ਜੀ ਅਰਦਾਸ ਕਰਨ ਸਮੇਂ ਬੂਟ ਲਾਹੁਣਾ ਵੀ ਬੇਅਦਬੀ ਸਮਝਦੇ ਹਨ। ਪਤਾ ਨਹੀਂ ਏਹ ਅਦਬ ਅਤੇ ਬੇਅਦਬੀ ਦੇ ਕੀ ਭਾਵ ਸਮਝਦੇ ਹਨ।

ਜੇ ਸ੍ਰੀ ਮਾਨ ਭਾਈ ਵੀਰ ਸਿੰਘ ਜੀ ਦੀ ਪਾਰਟੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਏਹਨਾਂ ਹੁਕਮਨਾਮਿਆ ਵਿਚ ਮਨ ਮੰਨੀਆਂ ਅਦਲਾ ਬਦਲੀਆਂ ਕਰਕੇ ਨਾਂ ਛਾਪਦੀ, ਤਾਂ ਸ਼ਾਇਦ ਸ੍ਰੀ ਮਾਨ ਸੰਤ ਨਿਧਾਨ ਸਿੰਘ ਜੀ ਅਜੇ ਵੀ ਗੁਰੂ ਪਦ ਨਿਰਣਜ ਦਾ ਉਤ੍ਰ ਨਾ ਲਿਖਦੇ, ਪਰ ਓਹਨਾਂ ਮਜਬੂਰ ਕਰਕੇ ਲਿਖਵਾ ਹੀ ਲਿਆ। ਜਿਸ ਲਈ ਮੈਂ ਭਾਈ ਵੀਰ ਸਿੰਘ ਜੀ ਅਤੇ ਉਹਨਾਂ ਦੀ ਪਾਰਟੀ ਨੂੰ ਵਧਾਈ ਦਿੰਦਾ ਹਾਂ ਕਿ ਓਹ ਆਪਣੇ ਉਦਮ ਵਿਚ ਸਫਲ ਹੋਏ ਹਨ ਅਤੇ ਆਮ ਸੰਗਤਾਂ ਦੀ ਸੇਵਾ ਵਿਖੇ ਬੇਨਤੀ ਕਰਦਾ ਹਾਂ ਕਿ ਓਹ ਇਸ ਪੁਸਤਕ ਨੂੰ ਵਿਚਾਰ ਪੂਰਵਕ ਪੜ੍ਹਨ ਅਰ ਦੇਖਨ ਕਿ ਇਸਦੇ ਵਿਦਵਾਨ ਲੇਖਕ ਨੇ ਕਿਸ ਯੋਗਤਾ, ਕਿਸ ਸ਼ਾਇਸਤਗੀ, ਕਿਸ ਇਲਮੀ ਲਿਆਕਤ ਨਾਲ ਏਹ ਪੁਸਤਕ ਲਿਖੀ ਏ। ਮੈਂ ਸ੍ਰੀ ਮਾਨ ਸੰਤ ਨਿਧਾਨ ਸਿੰਘ ਜੀ ਆਲਿਮ ਨੂੰ ਅਜੇਹੀ ਵਿਦਵਤਾ ਭਰੀ ਖੋਜ ਪੂਰਤ ਪੁਸਤਕ ਲਿਖਨ ਤੇ ਬਹੁਤ ਬਹੁਤ ਵਧਾਈ ਦਿੰਦਾ ਹਾਂ।

ਏਹ **ਸ੍ਰੀ ਦਸਮੇਸ਼ ਸਵਾਮੀ** ਦੀ ਮੇਹਰ ਦਾ ਹੀ ਸਦਕਾ ਹੈ, ਜਿਨਾ ਨੇ ਆਪਣੀ ਪ੍ਰੇਰਨਾ ਅਨਸਾਰ ਆਪ ਤੋਂ ਏਹ ਸੇਵਾ ਲਈ ਹੈ।

ਨਾਲ ਹੀ ਮੈਂ ਸ੍ਰੀ ਮਾਨ ਭਾਈ ਵੀਰ ਸਿੰਘ ਜੀ, ਸ੍ਰੀ ਮਾਨ ਭਾਈ ਸੇਵਾ ਸਿੰਘ ਜੀ ਅਤੇ ਓਹਨਾਂ ਦੀ ਪਾਰਟੀ ਦੀ ਸੇਵਾ ਵਿਖੇ ਵੀ ਅਰਜ ਕਰਦਾ ਹਾਂ ਕਿ ਪਿਛੇ ਜੋ ਕੁਝ ਲਿਖਵਾਯਾ ਏ ਉਸਦੀ ਜੁਮੇਵਾਰੀ ਤੁਹਾਡੇ ਸਿਰ ਹੈ, ਅਗੋਂ ਨੂੰ ਜੋ ਕੁਝ ਲਿਖਵਾਓਗੇ ਉਸਦੇ ਜੁਮੇਵਾਰ ਵੀ ਤੁਸੀਂ ਹੀ ਹੋਵੋਗੇ। ਨਹੀਂ ਤੇ ਨਾਮਧਾਰੀ ਪੰਥ ਅਰ ਉਸਦੇ ਸੇਵਕ ਦੀ ਮਰਜੀ ਕਿਸੇ ਬਹਿਸ ਮੁਬਹਸੇ ਵਿਚ ਪੈਣ ਦੀ ਹਰਗਿਜ ਕਦੇ ਨਹੀਂ।

*ਇੰਦਰ ਸਿੰਘ "ਚਕ੍ਰਵਰਤੀ"*

ਲਲ ਵਡੇ (ਪਟਿਆਲਾ)
੨੦ ਕਤਕ ੧੯੯੫

# ਸਿੱਖੀ ਆਦਰਸ਼ ਅਤੇ ਉਸਦੇ ਦੋ ਰੁਕਨ

ਗੁਰੂ ਪਦ ਨਿਰਣਜ ਦੇ ਅਰੰਭ ਵਿਚ 'ਸਿੱਖੀ ਆਦਰਸ਼' ਨੂੰ ਦਰਸਾਇਆ ਗਿਆ ਹੈ, ਜਿਸ ਦੇ ਵਾਸਤੇ ਗੁਰੂ ਪਦ ਨਿਰਣਜ ਦੇ ਕਰਤਾ ਜੀ ਨੇ ਦੋ ਰੁਕਨਾਂ ਦੀ ਸਥਾਪਨਾ ਕੀਤੀ ਹੈ, ਆਪ ਲਿਖਦੇ ਹਨ:-

"**ਪਹਿਲਾ ਰੁਕਨ**—ਪਹਿਲਾ ਰੁਕਨ ਰੱਬੀਅਤ ਦਾ ਰੱਬੀ ਗਿਆਨ ਹੈ, ਜੋ ਪੂਰਨ ਸੁੱਧਤਾ ਵਿਚ ਦਸਾਂ ਗੁਰੂ ਸਾਹਿਬਾਂ ਪਰ ਪ੍ਰਗਟ ਹੁੰਦਾ ਰਿਹਾ। ਉਸ ਗਿਆਨ ਨੂੰ ਆਪਨੇ ਅਪਨੇ ਸ਼ੁੱਧ ਹਿਰਦੇ ਤੋਂ ਨਿਹਾਇਤ ਸੁੱਚਤਾ ਤੇ ਸਫਾਈ ਨਾਲ ਸ੍ਰੀ ਗੁਰੂ ਗ੍ਰੰਥ ਰੂਪ ਵਿਚ ਪਗਟ ਕੀਤਾ। — ਯਥਾ — "ਸਤਿਗੁਰ ਕੀ ਬਾਣੀ ਸਤਿ ਸਤਿ ਕਰ ਜਾਣਹੁ ਗੁਰ ਸਿਖਹੁ ਹਰਿ ਕਰਤਾ ਆਪ ਮੁਹਹੁ ਕਢਾਏ" ਵਾਹਿਗੁਰੂ ਦਾ ਗੁਰੱਤ੍ਰ ਗਜਾਨ ਸਰੂਪ ਸ਼ੁਧ ਰੂਪ ਵਿਚ ਬਾਣੀਦਾ ਜਾਮਾ ਪਹਿਨਕੇ ਸ੍ਰੀ ਗੁਰੂ ਗ੍ਰੰਥ ਰੂਪ ਵਿਚ ਆ ਗਿਆ। ਜਿਸਨੂੰ 'ਸਬਦ ਬ੍ਰਹਮ' ਕਿਹਾ ਜਾਵੇ, ਗੁਰੂ ਕਿਹਾ ਜਾਏ, ਸਭ ਤ੍ਰਾਂ ਠੀਕ ਹੈ, ਇਸੇ ਕਰਕੇ ਗੁਰੂ ਸਾਹਿਬ ਨੇ ਫੁਰਮਾਜਾ 'ਬਾਣੀ ਗੁਰੂ ਗੁਰੂ ਹੈ ਬਾਣੀ'। ਬਾਣੀ ਵਿਚ ਰੱਬੀ ਗਿਆਨ ਗੁਰੂ ਹੈ, ਕਿਉਂਕਿ ਰੱਬ ਆਪ ਗੁਰੂ ਹੈ ਇਸ ਲਈ ਗੁਰੂ ਦਸਮੇਸ ਜੀ ਨੇ ਇਸ 'ਰੱਬੀ ਗਜਾਨ' ਨੂੰ 'ਗੁਰੂ ਪਦ' ਤੇ ਇਸਥਿਤ ਕੀਤਾ।

**ਦੂਸਰਾ ਰੁਕਨ**—ਗੁਰੂ ਸਿੱਖੀ ਦਾ ਅਸੂਲ ਇਕ ਇਹ ਚਲਾ ਆਇਆ ਹੈ — "ਇਕ ਸਿੱਖ ਦੁਇ ਸਾਧ ਸੰਗ ਪੰਜੀ ਪ੍ਰਮੇਸਰ" (ਭਾਈ ਗੁਰਦਾਸ) ਪੰਜ ਗੁਰਮੁਖਾਂ ਗੁਰਸਿੱਖਾਂ ਵਿਚ ਪਰਮੇਸਰ ਦਾ ਨਿਵਾਸ ਹੈ। ਪਹਿਲੇ ਰੁਕਨ ਨਾਲ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਇਹ ਦੂਸਰਾ ਰੁਕਨ ਮੇਲਿਆ। ਪੰਜ ਕੌਣ? ਖਾਲਸੇ। ਤੇ ਖਾਲਸੇ ਦਾ ਆਦਰਸ਼ 'ਜਾਗਤ ਜੋਤ ਜਪੈ ਨਿਸ ਬਾਸਰ ਵਿਚ ਦਸ ਦਿੱਤਾ। (ਗੁ: ਪ: ਨਿਰਣਜ ਪੰਨੇ ੧੪-੧੫)

**ਵਿਚਾਰ**

ਪਹਿਲਾ ਰੁਕਨ ਬਾਣੀ ਨੂੰ ਗੁਰੂ ਸਿੱਧ ਕਰਨ ਦੀ ਥਾਂ ਸਗੋਂ ਦੇਹਧਾਰੀ ਗੁਰੂ ਨੂੰ ਸਿੱਧ ਕਰਦਾ ਹੈ, ਕਿਉਂਕਿ ਬਾਣੀ ਨੂੰ ਗੁਰੂ ਸਿੱਧ ਕਰਨ ਵਾਸਤੇ ਜੋ ਤੁਕ ਪ੍ਰਮਾਣ ਵਜੋਂ ਪੇਸ਼ ਕੀਤੀ ਗਈ, ਉਹ ਹੈ – "ਸਤਿਗੁਰ ਕੀ ਬਾਣੀ ਸਤਿ ਸਤਿ ਕਰ ਜਾਣਹੁ ਗੁਰ ਸਿਖਹੁ ਹਰਿ ਕਰਤਾ ਆਪ ਮੁਹਹੁ ਕਢਾਏ।" ਏਸ ਤੁਕ ਵਿਚ ਤਿੰਨ ਪਦਾਰਥ ਵਖੋ ਵਖ ਰੂਪਾਂ ਵਿਚ ਮੌਜੂਦ ਹਨ:- (੧) ਸਤਿਗੁਰ (੨) ਸਤਿਗੁਰ ਕੀ ਬਾਣੀ, ਅਤੇ (੩) ਕਰਤਾ ਪੁਰਖ।। ਅਰਥ ਤੇ ਭਾਵ ਸਪਸ਼ਟ ਹੈ। ਗੁਰੂ ਜੀ ਆਖ ਰਹੇ ਹਨ – ਹੇ ਗੁਰਸਿਖੋ! ਸਤਿਗੁਰੂ ਜੀ ਦੀ ਬਾਣੀ ਨੂੰ ਸਤਿ ਸਤਿ ਕਰਕੇ ਜਾਣੋ, ਕਿਉਂਕਿ ਉਹ ਬਾਣੀ ਸਤਿਗੁਰੂ ਜੀ ਦੇ ਸ੍ਰੀ ਮੁਖ ਵਿਚੋਂ ਕਰਤਾ ਪੁਰਖ ਜੀ ਆਪ ਕਢਵਾਂਦੇ ਹਨ। ਗੁਰ: ਜੀ ਇਕ ਹੋਰ ਥਾਂ ਤੇ ਏਸੇ ਸਿਧਾਂਤ ਦੀ ਪੁਸ਼ਟੀ ਕਰਦੇ ਹੋਏ ਉਚਾਰਣ ਕਰਦੇ ਹਨ — "ਹਉ ਆਪਹੁ ਬੋਲ ਨ ਜਾਣਦਾ ਮੈ ਕਹਿਆ ਸਭ ਹੁਕਮਾਉ ਜੀਉ।" ਸੋ ਸਿੱਧ ਹੈ, ਕਿ ਬਾਣੀ ਅਕਾਲ ਪੁਰਖ ਦਾ ਹੁਕਮ ਹੈ ਜੋ ਸਤਿਗੁਰ ਦੇ ਸ੍ਰੀ ਮੁਖ ਦੁਆਰਾ ਉਚਾਰਿਆ ਜਾਣ ਵਾਲਾ ਪਦਾਰਥ ਹੈ, ਤਾਂਤੇ ਗੁਰੂ ਪਦ ਨਿਰਣਯ ਵਿਖੇ ਅੰਕਿਤ ਪੂਰਵੋਕਤ ਪ੍ਰਮਾਣ ਅਨੁਸਾਰ ਹੀ ਇਹ ਸਿਧ ਹੈ, ਕਿ ਸਤਿਗੁਰ ਦੇਹਧਾਰੀ ਹੁੰਦਾ ਹੈ, ਜੋ ਕਿ ਅਪਣੇ ਸ੍ਰੀ ਮੁਖ ਦੁਆਰਾ ਅਕਾਲ ਪੁਰਖ ਜੀ ਦਾ ਹੁਕਮ ਸ੍ਰਿਸ਼ਟੀ ਤਕ ਪੁਚਾਕੇ ਜਗਤ ਦੇ ਜੀਆਂ ਦਾ ਕਲਿਆਨ ਕਰਦਾ ਹੈ। ਏਸ ਗੱਲ ਨੂੰ ਏਸ ਦ੍ਰਿਸ਼ਟਾਂਤ ਨਾਲ ਸੁਖੈਨ ਹੀ ਸਮਝਿਆ ਜਾ ਸਕਦਾ ਹੈ ਕਿ ਇੰਗਲੈਂਡ ਵਿਚ ਜੋ ਹਿੰਦੁਸਤਾਨ ਦਾ ਬਾਦਸ਼ਾਹ ਹੈ, ਸਾਡੇ ਦੇਸ਼ ਵਿਚ ਵਾਇਸਰਾਏ ਉਸਦਾ ਕਾਇਮ ਮੁਕਾਮ ਹੈ। ਬਾਦਸ਼ਾਹ ਵਾਇਸਰਾਏ ਨੂੰ ਵਾਇਰਲੈਸ ਯਾ ਟੈਲੀਫੋਨ ਦੁਆਰਾ ਇਕ ਅਜੇਹਾ ਹੁਕਮ ਭੇਜਦਾ ਹੈ, ਜਿਸ ਵਿਚ

ਹਿੰਦੁਸਤਾਨੀ ਪ੍ਰਜਾ ਦੀ ਭਲਾਈ ਦੇ ਸਾਧਨ ਮੌਜੂਦ ਹਨ। ਹੁਣ ਉਹ ਹੁਕਮ ਭਾਵੇਂ ਬਾਦਸ਼ਾਹੀ ਹੈ, ਪਰ ਜਦ ਤਕ ਉਹ ਵਾਇਸਰਾਏ ਦੇ ਮੂੰਹੋਂ ਨਿਕਲਕੇ ਚਾਲੂ ਨਾਂ ਹੋਵੇ, ਤਦ ਤਕ ਉਸ ਥੀਂ ਪ੍ਰਜਾ ਨੂੰ ਕੋਈ ਲਾਭ ਵੀ ਪੁਜਣ ਦੀ ਸੰਭਾਵਨਾ ਨਹੀਂ ਹੋ ਸਕਦੀ। ਸੋ ਅਕਾਲ ਪੁਰਖ ਜੋ ਸਚਾ ਪਾਤਸ਼ਾਹ ਹੈ, ਜਗਤ ਰੂਪੀ ਹਿੰਦੁਸਤਾਨ ਵਿਚ 'ਗੁਰੂ' ਰੂਪੀ ਵਾਇਸਰਾਇ ਨੂੰ ਅਪਣਾ ਕਾਇਮ ਮੁਕਾਮ ਥਾਪਦਾ ਹੈ, ਅਤੇ ਪ੍ਰਜਾ ਦੇ ਕਲਿਆਨ ਹਿਤ ਗੁਰੂ ਜੀ ਉਤੇ ਨਾਜ਼ਲ ਕਰਦਾ ਹੈ, ਜਿਸ ਨੂੰ 'ਗੁਰੂ' ਅਪਣੇ ਸ੍ਰੀ ਮੁਖ ਦੁਆਰਾ ਜਗਤ ਤਕ ਪੁਚਾਂਦਾ ਹੈ। ਜਿਸਤਰਾਂ ਸ੍ਰੀ ਗੁਰੂ ਨਾਨਕ ਦੇਵ ਅਤੇ ਉਨ੍ਹਾਂ ਦੇ ਜਾਨਸ਼ੀਨ ਦੇਹਧਾਰੀ ਸਤਿਗੁਰਾਂ ਨੇ ਦਰਗਾਹੀ ਹੁਕਮ ਅਨੁਸਾਰ ਜਗਤ ਦਾ ਕਲਿਆਨ ਕੀਤਾ।

**ਦੂਜਾ ਰੁਕਨ**—ਦੂਜੇ ਰਕਨ ਵਿਚ ਪੰਜਾਂ ਪਿਆਰਿਆਂ ਅਤੇ ਖਾਲਸੇ ਨੂੰ ਗੁਰੂ ਸਿਧ ਕਰਨ ਦੀ ਵਿਅਰਥ ਚੇਸ਼ਟਾ ਕੀਤੀ ਗਈ ਹੈ। ਸਬੂਤ ਵਿਚ ਭਾਈ ਗੁਰਦਾਸ ਜੀ ਦੀ ਇਕ ਪੰਗਤੀ 'ਇਕ ਸਿਖ ਦੁਇ ਸਾਧ ਸੰਗ ਪੰਜੀਂ ਪਰਮੇਸਰ' ਪੇਸ਼ ਕੀਤੀ ਗਈ ਹੈ।

**ਵਿਚਾਰ**

ਪਾਠਕ ਹੈਰਾਨ ਹੋਣਗੇ ਕਿ ਜਿਸ ਤੁਕ ਨੂੰ ਭਾਈ ਸੇਵਾ ਸਿੰਘ ਜੀ ਨੇ ਪੰਜਾਂ ਪਿਆਰਿਆਂ ਤੇ ਖਾਲਸੇ ਦੀ ਗੁਰਿਆਈ ਸਿੱਧ ਕਰਨ ਅਰਥ ਵਰਤਿਆ ਹੈ, ਉਹ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਦੇ ਪਿਆਰੇ ਅਰ ਵਿਦਵਾਨ ਸਿੱਖ ਸ੍ਰੀ ਮਾਨ ਭਾਈ ਗੁਰਦਾਸ ਜੀ ਦੀ ਰਚਨਾ ਵਿਚੋਂ ਹੈ। ਜੇ ਏਸ ਪ੍ਰਮਾਣ ਅਨੁਸਾਰ ਸ੍ਰੀ ਗੁਰੂ ਅਰਜਨ ਦੇਵ ਦੇ ਸਮੇਂ ਤੋਂ ਹੀ ਪੰਜਾਂ ਪਿਆਰਿਆਂ ਦੀ ਗੁਰਿਆਈ ਵਾਲਾ ਰੁਕਨ ਪ੍ਰਵਾਨ ਕਰ ਲਿਆ ਜਾਵੇ, ਤਾਂ ਸ੍ਰੀ ਗੁਰੂ ਹਰਿ ਗੋਵਿੰਦ ਸਾਹਿਬ ਛੇਵੇਂ ਪਾਤਸ਼ਾਹ ਤੋਂ ਲੈ ਕੇ ਦਸਮ ਪਾਤਸ਼ਾਹ ਪ੍ਰਜੰਤ ਪੰਜਾਂ ਦੇਹਧਾਰੀ ਗੁਰੂਆਂ ਦੀ ਸ਼ਖਸੀ ਗੁਰਿਆਈ ਨੂੰ ਭਾਈ ਸੇਵਾ ਸਿੰਘ ਜੀ ਕੇਹੜੇ ਸਿਧਾਂਤ ਅਤੇ ਰੁਕਨ ਦੇ ਅਨੁਸਾਰ ਮੰਨ ਤੇ ਮਨਵਾ ਸਕਣਗੇ? ਅਤੇ ਜੇ ਭਾਈ ਸਾਹਿਬ ਦੇ ਪੂਰਵੋਕਤ ਪੰਜਾਂ ਗੁਰੂਆਂ ਨੂੰ ਸ਼ਖਸੀ ਤੌਰ ਤੇ ਗੁਰੂ ਮੰਨਣ ਵਿਚ ਭਾਈ ਗੁਰਦਾਸ ਜੀ ਦਾ ਪੂਰਵੋਕਤ ਵਾਕ ਕੋਈ ਰੁਕਾਵਟ ਨਹੀਂ ਪਾ ਸਕਦਾ ਤਾਂ ਦਸਵੇਂ ਪਾਤਸ਼ਾਹ ਤੋਂ ਉਪ੍ਰੰਤ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦੀ ਗੁਰਿਆਈ ਵਾਸਤੇ ਉਹ ਕਿਵੇਂ ਬਾਧਿਕ ਹੋ ਸਕਦਾ ਹੈ?

ਜੇ ਭਾਈ ਸੇਵਾ ਸਿੰਘ ਜੀ ਦੇ ਕਥਨ ਅਨੁਸਾਰ ਥੋੜੇ ਚਿਰ ਵਾਸਤੇ ਪੰਜਾਂ ਪਿਆਰਿਆਂ ਦੀ ਗੁਰਿਆਈ ਨੂੰ ਮੰਨ ਵੀ ਲਿਆ ਜਾਵੇ, ਤਾਂ ਭਾਈ ਸਾਹਿਬ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮੁਕੰਮਲ ਗੁਰੂ ਮੰਨਣ ਵਾਲੀ ਪੁਜ਼ੀਸ਼ਨ ਬੜੀ ਕਮਜ਼ੋਰ ਹੋ ਜਾਵੇਗੀ ਕਿਉਂਕਿ ਜਦ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹੀ ਗੁਰੂ ਮੰਨ ਲਿਆ ਜਾਵੇ, ਤਾਂ ਪੰਜਾਂ ਪਿਆਰਿਆਂ ਅਤੇ ਪੰਥ ਆਦਿਕ ਦੀਆਂ ਗੁਰਿਆਈਆਂ ਬੇਅਰਥ ਸਿੱਧ ਹੋਣਗੀਆਂ। ਅਤੇ ਇੱਕ ਪਾਤਸ਼ਾਹ ਨਾਲ ਹੋਰ ਪਾਤਸ਼ਾਹ ਦਾ ਅਧਿਕਾਰ ਜੋੜਨਾਂ ਪਹਿਲੇ ਪਾਤਸ਼ਾਹ ਦੇ ਅਧਿਕਾਰਾਂ ਉਤੇ ਛਾਪਾ ਮਾਰਨ ਦੇ ਤੁੱਲ ਹੋਵੇਗਾ ਅਤੇ ਕੋਈ ਪਾਤਸ਼ਾਹ ਵੀ, ਜੇ ਉਹ ਸੱਚ ਮੁਚ ਪਾਤਸ਼ਾਹ ਹੈ, ਅਪਣੇ ਅਧਿਕਾਰਾਂ ਵਿਚ ਅਜੇਹੀ ਬੇਜਾ ਮਦਾਖਲਤ ਨੂੰ ਪ੍ਰਵਾਨ ਨਹੀਂ ਕਰੇਗਾ। ਅਸੀਂ ਭਾਈ ਸੇਵਾ ਸਿੰਘ ਜੀ ਸਾਹਿਬ ਤੋਂ ਅਦਬ ਨਾਲ ਪੁਛਦੇ ਹਾਂ ਕਿ ਜੇ ਆਪ ਜੀ ਦੇ ਪਹਿਲੇ ਰੁਕਨ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪੂਰਣ ਲਖਸ਼ਣੀਂ ਗੁਰੂ ਹਨ, ਤਾਂ ਪੰਜਾਂ ਪਿਆਰਿਆਂ ਅਤੇ ਪੰਥ ਨੂੰ ਗੁਰਿਆਈ ਮਿਲਨ ਦਾ ਸਵਾਲ ਪੈਦਾ ਹੀ ਕਿਵੇਂ ਹੋ ਸਕਦਾ ਹੈ?

**ਪੰਜ ਕਿ ਇਕ ?**

ਭਾਈ ਸੇਵਾ ਸਿੰਘ ਜੀ ਕਹਿੰਦੇ ਹਨ ਕਿ 'ਪੰਜ ਕੌਣ?' ਆਪੇ ਜਵਾਬ ਦੇਂਦੇ ਹਨ –'ਖਾਲਸੇ' – ਅਗੇ ਲਿਖਦੇ ਹਨ, ਕਿ ਖਾਲਸੇ ਦਾ ਆਦਰਸ਼ 'ਜਾਗਤ ਜੋਤ ਜਪੈ ਨਿਸ ਬਾਸਰ' ਵਿਚ ਦਸ ਦਿੱਤਾ। ਪਰ ਆਪਨੂੰ ਪਤਾ ਹੋਣਾਂ ਚਾਹੀਦਾ ਹੈ, ਕਿ 'ਜਾਗਤ ਜੋਤ ਜਪੈ ਨਿਸ ਬਾਸਰ' ਦੇ ਨਾਲ ਦੀ ਅੱਧੀ ਪੰਕਤੀ ਹੈ –"ਏਕ ਬਿਨਾਂ ਮਨ ਨੈਕ ਨ ਆਨੈ।" ਜਿਸ ਦਾ ਅਰਥ ਹੈ, ਕਿ ਜਿਸ ਖਾਲਸੇ ਦੀ ਏਸ ਸਵੈਯੇ ਵਿਚ ਉਪਮਾ ਕੀਤੀ ਗਈ ਹੈ, ਉਹ ਇਕ ਤੋਂ ਬਿਨਾਂ ਦੂਜੇ ਨੂੰ ਰੰਚਕ ਮਾਤ੍ਰ ਵੀ ਚਿਤ ਵਿੰਚ ਨਾਂ ਲਿਆਵੇ। ਪਰ ਹੈਰਾਨੀ ਹੈ, ਕਿ ਦਸਮ ਪਾਤਸ਼ਾਹ ਜੀ ਦੇ ਪੂਰਵੋਕਤ ਪ੍ਰਮਾਣ ਅਨੁਸਾਰ ਤਾਂ ਖਾਲਸੇ ਦੇ ਮਨ ਅੰਦਰ

ਦੂਜੇ ਦੀ ਵੀ ਗੁੰਜੈਸ਼ ਨਹੀਂ ਰਹਿ ਜਾਂਦੀ, ਪਰ ਭਾਈ ਸੇਵਾਂ ਸਿੰਘ ਜੀ ਖਾਲਸੇ ਦੇ ਹਿਰਦੇ ਵਿਖੇ ਪੰਜ ਪਿਆਰੇ ਗੁਰੂ ਗ੍ਰੰਥ ਸਾਹਿਬ, ਅਤੇ ਪੰਥ, ਏਨਾ ਸੱਤਾਂ ਹਸਤੀਆਂ ਨੂੰ ਇਕੇ ਸਮੇਂ ਹੀ ਦਾਖਲ ਕਰਨਾ ਚਾਹੁੰਦੇ ਹਨ।

**ਤਾਬਿਆ ਗੁਰੂ**– ਭਾਈ ਸੇਵਾ ਜੀ ਨੇ ਥਾਂ ਥਾਂ ਤੇ ਪੰਜਾਂ ਪਿਆਰਿਆਂ ਅਤੇ ਪੰਥ ਨੂੰ 'ਤਾਬਿਆ ਗੁਰੂ' ਮੰਨਿਆ ਹੈ। ਪਰ ਆਪ ਨੂੰ ਮਲੂਮ ਹੋਵੇ, ਕਿ 'ਤਾਬਿਆ' ਪਦ ਅਧੀਨਤਾ ਦਾ ਵਾਚਕ ਹੈ, ਏਸ ਲਈ ਇਸ 'ਗੁਰੂ' ਪਦ ਨਾਲ ਜੋੜਨਾਂ 'ਗੁਰੂ' ਪਦ ਦੀ ਮਹਾਨਤਾ ਅਤੇ ਗੌਰਵਤਾ ਨੂੰ ਨਸ਼ਟ ਕਰਨ ਦੇ ਬਰਾਬਰ ਹੈ। ਜੋ 'ਤਾਬਿਆ' ਯਾ 'ਅਧੀਨ' ਹੈ ਉਹ 'ਸਿਖ' ਤਾਂ ਅਖਵਾ ਸਕਦਾ ਹੈ, ਪਰ 'ਗੁਰੂ' ਨਹੀਂ। ਸੋ ਭਾਈ ਸੇਵਾ ਸਿੰਘ ਜੀ ਦੀ ਏਸ ਕਾਢ ਦੇ ਅਨੁਸਾਰ ਵੀ ਪੰਜ ਪਿਆਰੇ ਗੁਰੂ ਨਹੀਂ, ਬਲਕੇ ਸਿੱਖ ਹੀ ਸਿਧ ਹੁੰਦੇ ਹਨ। ਖਿਆਲ ਰਹੇ ਕਿ 'ਤਾਬਿਆ ਗੁਰੂ' ਦੇ ਪਦ ਵੀ ਬਾਣੀ ਅਤੇ ਇਤਿਹਾਸ ਵਿਚ ਕਿਧਰੇ ਨਹੀਂ ਆਏ। ਏਨ੍ਹਾਂ ਦੇ ਰਚਣਹਾਰ ਭਾਈ ਸੇਵਾ ਸਿੰਘ ਸਾਹਿਬ ਅਤੇ ਆਪ ਜੀ ਦੀ ਸੁਸਾਇਟੀ ਦੇ ਲੀਡਰ ਸਾਹਿਬ ਬਜ਼ਾਤੇ ਖੁਦ ਹਨ।

## ਪ੍ਰਯੋਜਨ

'ਤਾਬਿਆ ਗੁਰੂ' ਦੀ ਨਵੀਂ ਕਾਢ ਦਾ ਪ੍ਰਯੋਜਨ ਜੋ ਭਾਈ ਸੇਵਾ ਸਿੰਘ ਜੀ ਅਤੇ ਆਪਦੇ ਆਗੂਆਂ ਨੇ ਸੋਚਿਆ ਹੈ, ਸਪਸ਼ਟ ਹੀ ਭਾਸਦਾ ਹੈ। ਉਹ ਚੰਗੀ ਤਰ੍ਹਾਂ ਜਾਣਦੇ ਹਨ, ਕਿ ਗੁਰੂਆਂ ਦੀ ਜਗ ਤਾਰਨ ਵਾਲੀ ਡਿਊਟੀ ਦੇ ਅਨੇਕਾਂ ਕਰਤਬ ਇਤਿਹਾਸਾਂ ਦੁਆਰਾ ਅਤੇ ਬਾਣੀ ਦੁਆਰਾ ਪ੍ਰਗਟ ਹੁੰਦੇ ਹਨ। ਨਾਮ ਜਪਣਾ, ਤੇ ਜਪਾਣਾ, ਦੇਸ ਪ੍ਰਦੇਸ ਵਿਚ ਵਿਚਰਕੇ ਆਪਣੇ ਜਨਾਂ ਦਾ ਉਧਾਰ ਕਰਨਾਂ, ਸਮੇਂ ਦੀ ਗਰਦਸ਼ ਅਨੁਸਾਰ ਧਰਮ ਦੀ ਠੀਕ ਠੀਕ ਬਿਵਸਥਾ ਕਰਨੀ। ਜਿਵੇਂ ਛੇਵੇਂ ਪਾਤਸ਼ਾਹ ਦੇ ਰੂਪ ਵਿਚ ਸਿੱਖਾਂ ਨੂੰ ਧਰਮ ਜੁੱਧ ਵਾਸਤੇ ਤਿਆਰ ਕਰਨਾਂ, ਸਤਵੇਂ ਪਾਤਸ਼ਾਹ ਦੇ ਰੂਪ ਵਿਚ ਸਿੱਖਾਂ ਨੂੰ ਫੇਰ ਮਾਲਾ ਫੜਾ ਕੇ ਸ਼ਾਂਤਰਸੀਏ ਬਣਾ ਦੇਣਾ, ਦਸਵੇਂ ਪਾਤਸ਼ਾਹ ਦੇ ਰੂਪ ਵਿਚ ਖੰਡੇ ਦੀ ਪਾਹੁਲ ਦੇ ਕੇ ਫੇਰ ਬੀਰ ਰਸ ਦੀ ਪਾਣ ਚਾੜ੍ਹਨੀ, ਖੰਡਾ ਖੜਕਾਣ ਦਾ ਹੁਕਮ ਦੇਣਾਂ, ਸੇਵਕਾਂ ਨੂੰ ਵਰਦਾਨ ਦੇਣੇ, ਦੁਸ਼ਟਾਂ ਨੂੰ ਸਰਾਫ ਦੇਣੇ, ਮੰਦ ਮਤੀ ਮਸੰਦਾਂ ਨੂੰ ਤੇਲ ਵਿਚ ਪਾਕੇ ਫੂਕਣਾਂ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਰੂਪ ਵਿਚ ਖਾਲਸੇ ਦਾ ਪਤਨ ਵੇਖ ਉਸਨੂੰ ਢਹਿੰਦੀਆਂ ਕਲਾਂ ਤੋਂ ਚੜ੍ਹਦੀਆਂ ਕਲਾਂ ਵਿਚ ਲਿਔਣਾਂ ਅਰ 'ਸਿੱਖੀ' ਦੇ ਬੁਝ ਰਹੇ ਦੀਪਕ ਨੂੰ ਨਾਮ ਕੀਰਤਨ ਅਤੇ ਕੁਰਬਾਨੀਆਂ ਆਦਿ ਨਾਲ ਪ੍ਰਕਾਸ਼ਮਾਨ ਕਰਨਾਂ ਆਦਿ, ਜਿਨੇ ਵੀ ਕਰਤਬ ਹਨ, ਦੇਹਧਾਰੀਆਂ ਦੁਆਰਾ ਹੀ ਪਾਲਨ ਕੀਤੇ ਜਾ ਸਕਦੇ ਹਨ। ਭਾਈ ਸੇਵਾ ਸਿੰਘ ਜੀ ਤੇ ਉਨ੍ਹਾਂ ਦੇ ਲੀਡਰਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੂਰਵੋਕਤ ਸਮੂਹ ਕਰਤਬਾਂ ਤੋਂ ਰਹਿਤ ਸਮਝ ਕੇ 'ਤਾਬਿਆ ਗੁਰੂ' ਦੀ ਘਾੜਤ ਘੜਨ ਦੀ ਖੇਚਲ ਕੀਤੀ ਹੈ, ਪਰ 'ਤਾਬਿਆ' ਕੀ ਤੇ 'ਗੁਰੂ' ਕੀ?

ਤਾਂਤੇ ਸਿੱਧ ਹੈ ਕਿ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਪੰਜਾਂ ਪਿਆਰਿਆਂ ਨੂੰ 'ਤਾਬਿਆ ਗੁਰੂ' ਮੰਨਣ ਵਿਚ ਗੁਰਸਿੱਖੀ ਵਿਖੇ ਅਪਣੇ ਮਨ ਦੀ ਸੁਤੰਤ੍ਰਤਾ ਦਾ ਲਾਭ ਹੀ ਏਸ ਕਾਢ ਦਾ ਮੁਖ ਪ੍ਰਯੋਜਨ ਹੈ।

**ਪੰਥ ਗੁਰੂ—**

ਭਾਈ ਸੇਵਾ ਸਿੰਘ ਜੀ ਦਾ ਪੰਥ ਨੂੰ ਗੁਰੂ ਕਹਿਣਾਂ ਵੀ ਦਰੁਸਤ ਨਹੀਂ ਬੈਠਦਾ, ਕਿਉਂਕਿ ਪੰਥ ਗੁਰੂ ਜੀ ਦਾ ਸਾਜਿਆ ਨਿਵਾਜਿਆ ਹੋਣ ਕਰਕੇ ਗੁਰੂ ਜੀ ਦੀ ਮਲਕੀਜਤ ਹੈ, ਅਤੇ ਗੁਰੂ ਜੀ ਉਸਦੇ ਮਾਲਿਕ ਹਨ। ਮਾਲਿਕ ਅਤੇ ਮਲਕੀਯਤ ਦੋ ਭਿੰਨ ਭਿੰਨ ਪਦਾਰਥ ਹਨ। ਭਾਈ ਸੇਵਾ ਸਿੰਘ ਜੀ ਦੇ ਮਤ ਅਨੁਸਾਰ ਸ੍ਰੀ ਕਲਗੀਧਰ ਜੀ ਸੰਮਤ ੧੭੬੫ ਬਿ: ਵਿਚ ਜੋਤੀ ਜੋਤ ਸਮਾ ਗਏ ਸਨ, ਪ੍ਰੰਤੂ ਸੰਮਤ ੧੮੧੦ ਯਾਨੀ ੧੭੬੫ ਤੋਂ ਪੂਰੇ ੪੫ ਸਾਲ ਬਾਦ ਤਕ ਵੀ ਸਾਡੀ ਏਸ ਗੱਲ ਦੀ ਤਸਦੀਕ ਹੁੰਦੀ ਹੈ, ਕਿ ਪੰਥ ਗੁਰੂ ਨਹੀਂ, ਸਗੋਂ ਪੰਥ ਦਾ ਮਾਲਿਕ ਗੁਰੂ ਹੈ। ਪ੍ਰਮਾਣ ਦੇ ਵਾਸਤੇ ਵੇਖੋ ਪੰਥ ਪ੍ਰਕਾਸ਼ ਰੱਚਿਤ ਗਿਆਨੀ ਗਿਆਨ ਸਿੰਘ ਜੀ ਪੰਨਾ ੫੪੯:-

'ਦੀਨਾ ਬੇਗ ਨੇ ਪੰਥ ਪ੍ਰਤੀ ਕਿਹਾ ਕੇ ਐ ਪੰਥ! ਬਚਨ ਦੀ ਪਾਲਨਾ ਵਿਚ ਤਾਂ ਮੈਂ ਆਪਨੂੰ ਰਾਜਾ ਹਰੀਚੰਦ ਦੇ ਸਮਾਨ ਵੇਖਦਾ ਹਾਂ, ਪਰਉਪਕਾਰੀ ਤੇ ਸ਼ਰਨਾਗਤ ਪਾਲਕ ਦਾਧੀਚ ਅਤੇ ਸ਼ਿਵੀ ਸਮਾਨ, ਰਾਜਾ ਬ੍ਰਿਕ੍ਰਮਾਜੀਤ ਜੈਸਾ ਧੀਰਜਵਾਨ ਅਤੇ ਸਿਕੰਦਰ ਜੈਸਾ ਬੇਖ਼ੌਫ਼, ਭੋਜ ਜੈਸਾ ਧਰਮੀ, ਤੇ ਕਰਨ ਜੈਸਾ ਦਾਨੀ, ਦੇਗ ਤੇਗ ਦਾ ਮਰਦ, ਤੇ ਦੁਸ਼ਮਨ ਦੀ ਗਰਦ ਉਡਾ ਦੇਣ ਵਾਲਾ, ਪ੍ਰੰਤੂ—"ਏਕ ਬਾਤ ਜੋ ਔਰ ਹੁਤੀ ਤੁਮਰੇ ਘਰ ਮਾਹੀਂ। ਸਾਤ ਵਲਾਇਤ ਜੀਤ ਲੇਵਤੇ ਤੁਮ ਦਿਲ ਚਾਹੀ।" ਪੰਥ ਨੇ ਪੁਛਿਆ, ਉਹ ਕੇਹੜੀ ਗੱਲ ਹੈ, ਜੇਹੜੀ ਸਾਡੇ ਵਿਚ ਹੈ ਨਹੀਂ?

*"ਦੀਨਾ ਬੇਗ ਫਿਰ ਕਹਜੋ ਫੂਟ ਇਕ ਤੁਮੈ ਮਝਾਰੇ।*
*ਬਾਤ ਏਕ ਕੀ ਕਬੀ ਨਾਹਿ ਮਾਨਤ ਤੁਮ ਸਭਹੀ।*
*ਪਾਤਸ਼ਾਹ ਸਭ ਬਨਜੋ ਚਹਿਤ ਇਕ ਇਕ ਜਗ ਅਬਹੀ।*
*ਅੱਗਾ ਤੁਮਰਾ ਸ਼ੇਰ ਕੇਰ ਗੀਦੜ ਕਾ ਪੀਛਾ।*
*ਨਹਿ ਦੂਸਰ ਕੀ ਕਬੀ ਮਾਨ ਹੈ ਦੂਸਰ ਸੀਛਾ।*
*ਅਗਿਓਂ ਜੀਤਤ ਮੁਲਖ ਨਾਹਿ ਪੀਛੇ ਸੰਭਾਰਤ।*
*ਰਾਜਨੀਤ ਕੀ ਬਾਤ ਘਾਤ ਨਹਿ ਜਰਾ ਬਿਚਾਰਤ।*
*ਫਿਰਤ ਲੁਟੇਰੇ ਬਨੇ ਧਾੜਵੀ ਦਿਵਸ ਬਿਤੈਹੌਂ।*
*ਨਹਿ ਰਜਧਾਨੀ ਰਚਤ* ***ਏਕ ਨਹਿ ਨ੍ਰਿਪ ਥਵੈਹੌਂ।***
*ਨਿਜ ਨਿਜ ਹੁਕਮ ਚਲਾਇ ਕਰਤ ਆਪਸ ਮੈਂ ਭਾਰਥ।*
*ਏਕ ਇਕਾਯਤ ਬਿਨਾਂ ਲਾਖ ਗੁਨ ਲਖੋ ਅਕਾਰਥ।"*

ਨਵਾਬ ਦੀਨਾ ਬੇਗ ਨੇ ਜਦੋਂ ਏਸਤ੍ਰਾਂ ਦੀਆਂ ਗੱਲਾਂ ਖਾਲਸੇ ਨੂੰ ਕਹੀਆਂ ਤਾਂ —

*"ਸੁਨ ਕਰ ਤਬ ਪੁਨ ਪੰਥ ਕਹਜੋ ਯਹ ਠੀਕ ਹਮਾਰੇ।*
*ਬਾਤ ਜਿਤਕ ਤੁਮ ਕਹੀ ਵਰਤ ਹੈ ਪੰਥ ਮਝਾਰੇ।*
*ਤੁਮਕੋ ਨਹਿ ਕਿਛ ਖਬਰ* ***ਪੰਥ ਕਾ ਮਾਲਿਕ ਹੈ ਗੁਰ।***
*ਜੈਸ ਕਰਾਵਤ ਕਰਤ ਪੰਥ* ***ਨਟ ਪੁਤਰੀ ਜਿਉ ਫੁਰ।"***

ਤਾਂਤੇ ਦੀਨਾ ਬੇਗ ਅਤੇ ਪੰਥ ਦੀ ਉਤੇ ਲਿਖੀ ਗੱਲਬਾਤ ਦੇ ਅਨੁਸਾਰ ਬਿਲਕੁਲ ਸਪਸ਼ਟ ਹੈ, ਕਿ ਪੰਥ, ਗੁਰੂ ਜੀ ਨੂੰ ਆਪਣਾਂ ਮਾਲਿਕ, ਅਤੇ ਆਪਨੂੰ ਗੁਰੂ ਜੀ ਦੇ ਹਥ ਵਿਚ ਨਟਪੁਤਲੀ ਦੇ ਸਮਾਨ ਸਮਝਦਾ ਸੀ, ਹੋਰ, ਤੇ ਹੋਰ ਭਾਈ ਸੇਵਾ ਸਿੰਘ ਜੀ ਖ਼ੁਦ ਵੀ ਪੰਥ ਨੂੰ ਅਜੇਹਾ ਗੁਰੂ ਨਹੀਂ ਮੰਨਦੇ। "ਖਾਲਸਾ ਸਮਾਚਾਰ" ਵਿਚ ਅਜ ਤਕ ਕਈ ਅਜੇਹੇ ਲੇਖ ਪ੍ਰਕਾਸ਼ਿਤ ਹੋ ਚੁਕੇ ਹਨ, ਜਿਨ੍ਹਾਂ ਤੋਂ ਇਹ ਸਿੱਧ ਹੁੰਦਾ ਹੈ ਕਿ ਪੰਥ ਵਿਚ ਸਮੇਂ ਦੀ ਗਰਦਸ਼ ਅਨੁਸਾਰ ਅਨੇਕਾਂ ਹੀ ਕਮਜ਼ੋਰੀਆਂ ਆ ਸਕਦੀਆਂ ਹਨ, ਜਿਨ੍ਹਾਂ ਦੇ ਕਾਰਨ ਉਹ ਕਈ ਵਾਰ ਆਪਣੇ ਸਨਮਾਨ ਅਤੇ ਗੌਰਵ ਨੂੰ ਗਵਾ ਬਹਿੰਦਾ ਹੈ। ਅੱਜ ਕਲ ਦੀ ਪ੍ਰਤੱਖ ਹਾਲਿਤ ਏਸ ਗੱਲ ਦਾ ਅਕਟ ਸਬੂਤ ਹੈ, ਜਿਸਨੂੰ ਕਿ ਸਿੱਖ ਪੰਥ ਦਾ ਬੱਚਾ ਬੱਚਾ ਮੰਨਦਾ ਹੈ, ਅਤੇ ਭਾਈ ਸੇਵਾ ਸਿੰਘ ਜੀ ਉਸ ਤੋਂ ਖ਼ੁਦ ਦੁਖੀ ਹਨ, ਜੇ ਭਾਈ ਸੇਵਾ ਸਿੰਘ ਜੀ ਦੇ ਕਥਨ ਅਨੁਸਾਰ ਅਸੀਂ ਪੰਥ ਨੂੰ ਗੁਰੂ ਮੰਨਾਂਗੇ, ਤਾਂ ਤਮਾਮ ਪੰਥਕ ਕਮਜ਼ੋਰੀਆਂ ਅਤੇ ਭੁਲਾਂ ਦਾ ਭੰਡਾਰ ਸਾਨੂੰ "ਗੁਰੂ" ਹੀ ਮੰਨਣਾ ਪਵੇਗਾ, ਜਿਸ ਨਾਲ 'ਅਭੁੱਲ ਗੁਰੂ ਕਰਤਾਰ' ਦਾ ਗੁਰਵਾਕ ਵੀ ਖੰਡਿਤ ਹੋ ਜਾਵੇਗਾ। ਏਥੇ ਅਸੀਂ ਭਾਈ ਸੇਵਾ ਸਿੰਘ ਜੀ ਦੀ ਕਲਮ ਦਾ ਲਿਖਿਆ ਹੋਇਆ ਇਕ ਅਜੇਹਾ ਲੇਖ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰਦੇ ਹਾਂ, ਜਿਸ ਵਿਚ ਉਨ੍ਹਾਂ ਨੇ ਪੰਥ (ਗੁਰੂ) ਦੀ ਵਰਤਮਾਨ ਦਸ਼ਾ ਨੂੰ ਬੜੀ ਭਿਆਨਕ ਅਤੇ ਡਰਾਉਣੀ ਬਿਆਨ ਕਰਦਿਆਂ ਹੋਇਆ ਉਸ ਨੂੰ ਸੁਚੇਤ ਕਰਨ ਦਾ ਯਤਨ ਕੀਤਾ ਹੈ।

ਪਾਠਕ ਏਹ ਵੇਖਕੇ ਹੈਰਾਨ ਹੋਣਗੇ, ਕਿ ਇੱਕ ਬੰਨੇ ਤਾਂ ਭਾਈ ਸੇਵਾ ਸਿੰਘ ਜੀ ਪੰਥ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਾਨਸ਼ੀਨ 'ਗੁਰੂ' ਮੰਨਦੇ ਹਨ, ਅਤੇ ਦੂਜੇ ਬੰਨੇ ਉਸ ਦੀ ਤਸਵੀਰ ਦਾ ਖਾਕਾ ਅਜੇਹਾ ਭਿਆਨਕ ਖਿਚਦੇ ਹਨ, ਕਿ ਪੰਥ ਨੂੰ ਗੁਰੂ ਨਾਂ ਮੰਨਣ ਵਾਲੇ ਵੀ ਪੰਥ ਦੀ ਅਜੇਹੀ ਫੋਟੋ ਬਿਆਨ ਕਰਨ ਤੋਂ ਸੰਕੋਚ ਕਰਦੇ ਹੋਏ ਮੂੰਹ ਵਿਚ ਉਂਗਲਾਂ ਪਾਵਣਗੇ। ਅਸੀਂ ਭਾਈ ਸਾਹਿਬ ਤੋਂ ਸਤਕਾਰ ਨਾਲ

ਪੁਛਣ ਦੀ ਆਗਜਾ ਮੰਗਦੇ ਹਾਂ ਕਿ ਜੇ ਆਪ ਜੀ ਦੇ ਨਿਸਚੇ ਅਨੁਸਾਰ ਪੰਥ ਗੁਰੂ ਹੈ, ਤਾਂ ਉਸ ਵਿਚ ਉਹ ਕਮਜ਼ੋਰੀਆਂ ਅਤੇ ਭਿਆਨਕ ਅਨਸਰ ਕਿਵੇਂ ਦਾਖਲ ਹੋ ਗਏ ਜੋ ਕਿ ਆਪ ਨੇ ਆਪਣੇ ਲੇਖ ਵਿਚ ਦਰਸਾਏ ਹਨ? ਜੇ ਆਪ ਪੰਥ ਰੂਪ ਗੁਰੂ ਦੇ ਸਿੱਖ ਹੋ, ਤਾਂ ਆਪ ਦਾ ਕੀ ਅਧਿਕਾਰ ਹੈ ਜੋ ਆਪਣੇ ਗੁਰੂ (ਪੰਥ) ਵਿਚ ਅਜੇਹੇ ਭਿਆਨਕ ਦੋਸਾਂ ਦਾ ਆਰੋਪ ਕਰੋ?

ਹੁਣ ਅਸੀਂ ਉਹ ਲੇਖ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰਦੇ ਹਾਂ, ਜਿਸਤੋਂ ਸਾਡੇ ਪੂਰਵੋਕਤ ਅੱਖਰਾਂ ਦੀ ਪੁਸ਼ਟੀ ਹੁੰਦੀ ਹੈ:-**"ਐ ਕੌਮ ਤੇਰੀ ਸੂਰਤ"** ਇਹ ਆਪਦੇ ਲੇਖ ਦਾ ਸਿਰਲੇਖ (ਹੈਡਿੰਗ) ਹੈ, ਜਿਸਦਾ ਮਤਲਬ ਭਾਈ ਸੇਵਾ ਸਿੰਘ ਜੀ ਦੇ ਮਤ ਅਨੁਸਾਰ ਇਹ ਹੈ ਕਿ 'ਹੇ ਗੁਰੂ ਤੇਰੀ ਸੂਰਤ' ਹੁਣ ਲੇਖ ਦ੍ਰਿਸ਼ਟੀ ਗੋਚਰ ਹੋਵੇ 'ਵਾਹ ਖਾਲਸਾ ਕੌਮ! ਜਿਕਰ ਸਾਰੀ ਦੁਨਜਾਂ ਦੀ ਅਕਲ ਇਕੱਠੀ ਹੋਕੇ ਯੂਰਪ ਵਿਚ ਜਾ ਵੜੀ ਹੈ, ਇੱਕਰ ਹੀ ਸਾਰੇ ਸੰਸਾਰ ਦਾ ਨਿਫਾਕ ਕੱਠਾ ਹੋਕੇ ਤੇਰੇ ਵਿਚ ਆ ਵਸਿਆ ਹੈ। ਪ੍ਰੇਮ, ਮੈਤ੍ਰੀ, ਹਿਤ, ਸਹਾਰਾ, ਨਿਬਾਹ ਤੇਰੇ ਵਿਚੋਂ ਪਰ ਲਾਕੇ ਉਡ ਗਏ ਹਨ, ਮੋਰ ਦੀ ਸਾਰੀ ਸੁੰਦਰਤਾ ਖੰਭਾਂ ਪੁਰ ਹੁੰਦੀ ਹੈ, ਪਰ ਜਦ ਖੰਭ ਝੜ ਜਾਣ ਤਦ ਡਰਾਉਂਣਾਂ ਹੋ ਜਾਂਦਾ ਹੈ। ਇਕਰ ਹੀ ਪ੍ਰੇਮ, ਮੈਤ੍ਰੀ, ਹਿਤ, ਸਹਾਰੇ ਤੇ ਨਿਰਬਾਹ ਦੇ ਤੇਰੇ ਸੁੰਦਰ ਖੰਭ ਝੜ ਗਏ ਹਨ। ਹੁਣ ਤੂੰ ਬੋਟ ਵਾਂਙੂ ਨਿਕੰਮੀ, ਅਰ ਡਰਾਉਣੀ ਹੋ ਰਹੀ ਹੈਂ, ਤੇਰੇ ਵਿਚੋਂ ਬਿਲਾਵਲ ਰਾਗ ਦੀਆਂ ਮੋਹਨ ਸੁਰਾਂ ਬੰਦ ਹੋ ਗਈਆਂ, ਤੇਰੇ ਲੂੰ ਲੂੰ ਵਿਚੋਂ ਮਾਰੂ ਧੁਨਾਂ ਨਿਕਲਦੀਆਂ ਹਨ! ਜਿਕੁਰ ਪੋਹ ਦੇ ਪਾਲੇ ਦੇ ਮਾਰੇ ਹੋਏ ਪਤ ਝੜੇ ਬਿਰਛਾਂ ਵਿਚੋਂ ਕਕਰੀ ਪੌਣ ਦੀ ਮਾਰ ਨਾਲ ਸਾਇ ਸਾਇ ਦੀ ਕੰਬਦੀ ਆਵਾਜ਼ ਨਿਕਲਦੀ ਹੈ, ਤੇਰੇ ਵਿਚੋਂ ਅਠਾਹਠ ਰਾਗ ਤੇ ਰਾਗਨੀਆਂ ਦੇ ਤ੍ਰਾਨੇ ਨਿਕਲਕੇ ਸੰਸਾਰ ਨੂੰ ਮੋਹਿਆ ਕਰਦੇ ਸਨ, ਹੁਣ ਤੇਰੇ ਵਿਚੋਂ ਹੰਕਾਰ ਤੇ ਬਰਬਾਦੀ ਦੇ ਹਾਹੁਕੇ ਆਉਂਦੇ ਹਨ। **ਤੇਰੇ ਗੁਲਾਬ ਦੇ ਬਗੀਚੇ ਸੁਕ ਗਏ, ਤੇਰੇ ਕੌਲ ਫੁਲਾਂ ਪਰ ਕਕਰ ਪੈ ਗਿਆ, ਤੇਰੀ ਚੰਬੇਲੀ ਨੂੰ ਤ੍ਰੇਲਾ ਖਾ ਗਿਆ**, ਤੇਰੇ ਗੁਲਦਸਤੇ ਸੁਗੰਧੀ ਰਹਿਤ ਹੋ ਗਏ, ਤੇਰੀਆਂ ਸੁਗੰਧੀਆਂ ਅਰਸ਼ਾਂ ਵਿਚ ਚੜ੍ਹ ਗਈਆਂ **ਅਰ ਹੁਣ ਵੈਰ ਵਿਰੋਧ ਨਾਲ ਕੁਸ਼ਟੀ ਹਿਰਦਿਆਂ ਦੀ ਦੁਰਗੰਧ ਫੈਲ ਰਹੀ ਹੈ**, ਤੇਰੀ ਧਾਰਮਕ ਵਡਿਆਈ ਕਿਧਰ ਗਈ? ਤੇਰੇ ਰੰਗੀਲੇ ਸੰਤ ਸਜੀਲੇ ਭਗਤ, ਪਵਿਤ੍ਰਤਾ ਨੂੰ ਵੀ ਪਵਿਤ੍ਰ ਕਰਨ ਵਾਲੇ ਨਾਮ ਦੇ ਰਸੀਏ, ਤੇਰੇ ਕੁਪੁਤ੍ਰਾਂ ਤੋਂ ਡਰਦੇ ਲੁਕ ਗਏ, ਵਿਦਵਾਨਾਂ ਨੇ ਤੇਰੇ ਨਿਫਾਕ ਦੇ ਪੁਤ੍ਰਾਂ ਤੋਂ ਨੱਕ ਵੱਟਕੇ ਅੰਨਮਤਾਂ ਵਿਚ ਜਾ ਡੇਰੇ ਲਾਏ। ਤੇਰੇ ਰਾਜਿਆਂ ਨੇ ਸੁਖ ਨਾਲ ਮੋਹ ਕੀਤਾ । ਐ ਕੌਮ! ਤੇਰੇ ਵਿਚੋਂ ਪ੍ਰੇਮੀਆਂ ਨੇ ਪਹਾੜਾਂ ਦੀ ਰਾਹ ਤਕਾਈ, ਕੁਰਬਾਨੀ ਵਾਲਿਆਂ ਨੇ ਜਿੰਦ ਲੁਕਾਈ, ਕੰਮ ਕਰਨ ਵਾਲਿਆਂ ਨੂੰ ਮੌਤ ਨੇ ਵਿਛੋੜਿਆ, ਬੁੱਧੀਮਾਨਾਂ ਨੂੰ ਨਾਲ ਨੇ ਅੱਧ ਵਿਚੋਂ ਤੋੜਿਆ। **ਤੇਰੇ ਬਾਗਾਂ ਵਿਚ ਹੁਣ ਕੋਇਲ ਨਹੀਂ ਬੋਲਦੀ, ਮੋਰ ਪੈਲਾਂ ਨਹੀਂ ਪੌਂਦੇ, ਬੁਲਬੁਲ ਨਹੀਂ ਗਾਉਂਦੀ, ਕਾਵਾਂ ਦੇ ਝੁੰਡ, ਉਲੂਆਂ ਦੀਆਂ ਡਾਰਾਂ, ਬਾਜਾਂ ਦੇ ਜਥੇ ਤੇਰੇ ਬਾਗਾਂ ਵਿਚ ਗੱਜ ਰਹੇ ਹਨ!** ਤੇਰੇ ਨਗਰਾਂ ਵਿਚੋਂ ਪਤਿਬ੍ਰਤਾ ਦੀ ਅਵਾਜ਼ ਮੱਧਮ ਪੈ ਗਈ। ਸਤੀਬ੍ਰਤਾ ਦਾ ਸਬਦ ਠੰਢਾ ਹੋ ਗਿਆ, ਦਾਤਿਆਂ ਦੀ ਸੁਰ ਧੀਮੀ ਪੈ ਗਈ, ਤੇਰੀਆਂ ਸੈਨਾਂ ਦੇ ਵਿਚੋਂ ਤੇਰੇ ਸੂਰਮਿਆਂ ਦੀ ਅਵਾਜ਼ ਗਜਦੀ ਔਂਦੀ ਹੈ, ਪਰ ਨਿਫਾਕ ਦੀ ਕਲੇਜਾ ਚੀਰਵੀਂ ਧੁਨੀ ਨਾਲ ਮਿਲੀ ਹੋਈ। **ਤੇਰੀਆਂ ਰਾਹਾਂ ਪੁਰੋਂ ਸਾਏਦਾਰ ਬਿਰਛ ਪੱਟੇ ਗਏ, ਛਬੀਲਾਂ ਉਜਾੜ ਹੋ ਗਈਆਂ, ਸਰਾਵਾਂ ਵਿਚ ਪਾੜਿਆਂ ਨੇ ਘੁਰੇ ਪਾ ਲਏ, ਅਰ ਕੰਧਾਂ ਵਿਚ ਖੱਖਰਾਂ ਲਗ ਗਈਆਂ, ਦਰਵਾਜਿਆਂ ਵਿਚ ਸੱਪ ਤੇ ਬਿਛੂ ਲੁਕ ਬੈਠੇ** ਤੇਰੀਆਂ ਖੇਤੀਆਂ ਪਰ ਹੁਣ ਤ੍ਰੇਲ ਨਹੀਂ ਪੈਂਦੀ, ਬਦਲ ਨਹੀਂ ਵਸਦੇ, ਦਰਜਾ ਨੀਵੇਂ ਹੋ ਗਏ, ਨੈਹਰਾਂ ਹੇਠ ਉਤ੍ਰ ਗਈਆਂ। **ਐ ਖਾਲਸਾ ਕੌਮ! ਤੇਰੀ ਸੂਰਤ ਕੈਸੀ ਡਰਾਉਣੀ ਹੋ ਰਹੀ ਹੈ।** ਜੇ ਇਕ "ਮੈਤ੍ਰੀ" ਯਾ "ਇਤਫਾਕ" ਕੌਮ ਵਿਚ ਆ ਜਾਵੇ ਤਦ ਇਹ ਸਾਰੀ ਸੂਰਤ ਪਲਟਕੇ ਧਾਰਮਕ ਤੇ ਭਾਈਚਾਰਕ ਬਗੀਚੇ ਸੁੱਕੇ ਹੋਏ ਹਰੇ ਹੋ ਜਾਣ 'ਸੂਕੇ ਕਾਸਟ ਹਰਿਆ'।

ਏਹ ਲੇਖ ਭਾਈ ਸੇਵਾ ਸਿੰਘ ਜੀ ਦੀ ਆਪਣੀ ਲਿਖਤ ਹੈ ਜੋ ਕਿ ਖਾਲਸਾ ਸਮਾਚਾਰ ਨਵੰਬਰ ੨੧ ਸੰ: ੧੯੩੫ ਈ: ਦੇ ਪੰਨਾ ੩ ਕਾਲਮ ੧ ਤੇ ੨ ਵਿਚ ਪ੍ਰਕਾਸ਼ਿਤ ਹੋਇਆ ਸੀ। ਏਸ ਲੇਖ ਵਿਚ ਭਾਈ ਸਾਹਿਬ ਵਲੋਂ 'ਪੰਥ ਗੁਰੂ' ਤੇ ਜੇਹੜੀ ਫੂਲ ਬਰਖਾ ਕੀਤੀ ਗਈ ਹੈ ਉਹ ਪਾਠਕਾਂ ਦੇ ਸਾਹਮਣੇ

ਹੈ। ਕੀ ਕਿਸੇ ਨੂੰ ਆਗਜਾ ਹੈ, ਕਿ ਉਹ ਆਪਣੇ ਗੁਰੂ ਨੂੰ ਏਸਤ੍ਰਾਂ ਦੇ ਦੂਸ਼ਣਾਂ ਦਾ ਭੰਡਾਰ ਦੱਸ ਕੇ ਵੀ, ਉਸਦੇ ਗੁਰੂ ਹੋਣ ਦਾ ਰਾਗ ਅਲਾਪਦਾ ਰਹੇ? ਸਾਨੂੰ ਤਾਂ ਭਾਈ ਸਾਹਿਬ ਦੇ ਏਸ ਲੇਖ ਤੋਂ ਏਹੀ ਮਲੂਮ ਹੁੰਦਾ ਹੈ, ਅਤੇ ਹਰ ਇਕ ਸਮਝ ਵਾਲਾ ਪੁਰਸ਼ ਏਸ ਗੱਲ ਨੂੰ ਠੀਕ ਮੰਨੇਗਾ, ਕਿ ਦਰ ਅਸਲ ਆਪ ਪੰਥ ਨੂੰ ਗੁਰੂ ਨਹੀਂ ਮੰਨਦੇ, ਪਰ ਹਾਂ, ਦੇਹਧਾਰੀ ਗੁਰੂ ਦੇ ਮੁਕਾਬਲੇ ਵਾਸਤੇ ਉਤੋਂ ਉਤੋਂ ਪਰ ਅੰਦਰੋਂ ਨਹੀਂ। ਕੀ ਭਾਈ ਸਾਹਿਬ ਤੋਂ ਅਸੀਂ ਇਹ ਆਸ ਕਰ ਸਕਦੇ ਹਾਂ, ਕਿ ਉਹ ਏਸ ਦੁਰੁਖੀ ਨੂੰ ਛਡਕੇ, ਜੇ ਅਸਲੀ ਸਿਧਾਂਤ ਨੂੰ ਪ੍ਰਵਾਨ ਨਾਂ ਕਰਨ ਤਾਂ ਘਟ ਤੋਂ ਘਟ ਇਸਦੀ ਵਿਰੋਧਤਾ ਵੀ ਨਹੀਂ ਕਰਨਗੇ?

## ਕਲਗੀ ਵਾਲੇ! ਫੇਰ ਆ!

ਸਾਡੇ ਸਿੰਘ ਸਭਾ ਵਾਲੇ ਭਾਈਆਂ ਵਿਚੋਂ ਕੋਈ ਮੁਖ ਮੁਖੀ ਮੁਖੀ ਲੀਡਰ ਗੁਰਿਆਈ ਦੀ ਤਸਲੀਸੀ* ਕਮਜ਼ੋਰੀ ਨੂੰ ਰਖਕੇ ਦਸਮ ਪਾਤਸ਼ਾਹ ਅੱਗੇ ਅਰਜੋਈਆਂ ਕਰਦੇ ਹਨ, ਕਿ ਹੇ ਸਚੇ ਪਾਤਸ਼ਾਹ! ਇਕ ਵਾਰ ਫੇਰ ਆ। ਅਤੇ ਸਾਡੀ ਏਸ ਬਿਗੜੀ ਨੂੰ ਸੁਧਾਰ। ਉਹ ਤਰਲੇ ਤੇ ਹਾੜੇ ਕਢਦੇ ਹਨ, ਕਿਹੇ ਕਲਗੀਧਰ ਸਾਨੂੰ ਆਪਣੇ ਚਰਨਾਂ ਦੇ ਭਉਰੇ ਬਣਾ ਕੇ ਤੇ ਅਪਨਾ ਕੇ ਬਿਨਾਂ ਪਤਾ ਦਿਤਿਆਂ, ਦੇ ਕਿਥੇ ਚਲੇ ਗਏ ਹੋ? ਤੁਸੀਂ ਅਣੀਆਲੇ ਤੀਰ ਮਾਰ ਕੇ ਸਾਨੂੰ ਬੀਮਾਰ ਕਰ ਗਏ ਹੋ, ਫੇਰ ਅਰਜ਼ ਕਰਦੇ ਹਨ:- (੨) ਜੇਹੜਾ ਪਿਆਰ ਕਲਗੀਧਰ ਜੀ! ਤੁਸੀਂ ਸਾਡੇ ਨਾਲ ਕਰ ਗਏ ਹੋ, ਉਹ ਸਾਨੂੰ ਹੋਰ ਕਿਧਰੇ ਨਜ਼ਰ ਨਹੀਂ ਔਂਦਾ। ਫੇਰ ਕਹਿੰਦੇ ਹਨ: - (੩) ਹੇ ਸੱਚੇ ਪਾਤਸ਼ਾਹ। ਤੁਸੀਂ ਇਕਰਾਰ ਕਰ ਗਏ ਸੀ ਕਿ ਅਸੀਂ ਫੇਰ ਆਵਾਂਗੇ, ਤਾਂ ਤੇ ਅਜ ਆਵੋ ਤੇ ਦਰਸ਼ਨ ਦੇਵੋ। (੪) ਇਕ ਵਾਰ ਮੈਨੂੰ ਅਪਣੇ ਚਰਨਾਂ ਦਾ ਸਪਰਸ਼ਨ ਅਤੇ ਚੁੰਬਨ ਬਖਸ਼ੋ। ਉਪ੍ਰੋਕਤ ਭਾਵਾਂ ਦੀਆਂ ਅਰਜੋਈਆਂ ਸਿੰਘ ਸਭਾ ਦੇ ਮੁਖ ਨੇਤਾ ਸ੍ਰੀ ਮਾਨ ਭਾਈ ਵੀਰ ਸਿੰਘ ਜੀ ਦੇ ਪ੍ਰੇਮ ਭਰੇ ਹਿਰਦੇ ਦਾ ਵਿਕਾਸ ਹਨ। ਜੋ ਕਿ ਆਪਦੇ ਗੀਤਾਂ ਦੇ ਪੁਸਤਕ "ਕੰਬਦੀ ਕਲਾਈ" ਵਿਚੋਂ ਨੋਟ ਕੀਤੀਆਂ ਗਈਆਂ ਹਨ। ਏਨ੍ਹਾਂ ਗੀਤਾਂ ਵਿਚੋਂ ਸਪਸ਼ਟ ਹੋ ਜਾਂਦਾ ਹੈ, ਕਿ ਭਾਈ ਸੇਵਾ ਸਿੰਘ ਹੁਰਾਂ ਦੇ ਮੁੱਖ ਨੇਤਾ ਜੀ ਇਹ ਮੰਨਦੇ ਹਨ, ਕਿ (੧) ਗੁਰੂ ਗੋਬਿੰਦ ਸਿੰਘ ਜੀ ਬਗੈਰ ਪਤਾ ਦਿਤੇ ਕਿਤੇ ਚਲੇ ਗਏ ਸਨ ਅਤੇ (੨) ਆਪ ਫੇਰ ਦੋਬਾਰਾ ਔਣ ਦਾ ਇਕਰਾਰ ਕਰਕੇ ਗਏ ਸਨ। ਸੋ ਨੰਬਰ (੧) ਤਾਂ ਸਾਡੇ ਏਸ ਦਾਵੇ ਦੀ ਤਾਈਦ ਕਰਦਾ ਹੈ, ਕਿ ਗੁਰੂ ਜੀ ਸੰ: ੧੭੬੫ ਬਿ: ਵਿਚ ਜੋਤੀ ਜੋਤ ਨਹੀਂ ਸਮਾਏ, ਸਗੋਂ ਸਿੱਖਾਂ ਨੂੰ ਪਤਾ ਦੇਣ ਤੋਂ ਬਿਨਾਂ ਕਿੱਤੇ ਚਲੇ ਗਏ ਅਤੇ ਨੰਬਰ (੨) ਵਿਚੋਂ ਸੂਰਜ ਪ੍ਰਕਾਸ਼ ਅੰਕਿਤ ਏਸ ਗੱਲ ਦੀ ਪੁਸ਼ਟੀ ਹੁੰਦੀ ਹੈ ਕਿ ਭਾਈ ਆਲਮ ਸਿੰਘ ਜੀ ਦੇ ਪੁਛਣ ਤੇ ਗੁਰੂ ਜੀ ਨੇ ਕਿਹਾ ਕਿ "ਬੇਰ ਗਿਆਰ੍ਹਵੀਂ ਹਮ ਚਲ ਆਵਹਿ" ਪ੍ਰੰਤੂ ਭਾਈ ਵੀਰ ਸਿੰਘ ਜੀ ਸਾਹਿਬ ਦੇ ਪੈਰੋਕਾਰ ਭਾਈ ਸੇਵਾ ਸਿੰਘ ਜੀ ਕਹਿੰਦੇ ਹਨ, ਕਿ ਦਸਮ ਪਾਤਸ਼ਾਹ ਨੂੰ ਨਜ਼ਰ ਆਇਆ ਜੋ ਸੰਮਤ ੧੭੬੫ ਤੋਂ ਪਿਛੋਂ ਕੋਈ ਗੁਰੂ ਅਵਤਾਰ ਅਰਸ਼ਾਂ ਤੋਂ ਮਾਤਲੋਕ ਵਿਚ ਨਹੀਂ ਆ ਸਕਦਾ। ਜੇ ਆਪਦੇ ਕਥਨ ਅਨੁਸਾਰ ਇਹ ਠੀਕ ਹੈ, ਤਾਂ ਅਸੀਂ ਭਾਈ ਸੇਵਾ ਸਿੰਘ ਜੀ ਤੋਂ ਪੁਛਦੇ ਹਾਂ, ਕਿ ਆਪਦੇ ਮੁਖ ਨੇਤਾ ਦੀਆਂ ਦਰਸ਼ਨ ਜੋਦੜੀਆਂ, ਅਰਥਾਤ ਕਲਗੀਧਰ ਜੀ ਨੂੰ ਦੋਬਾਰਾ ਔਣ ਦੀਆਂ ਦਾਵਤਾਂ ਦੇਣ ਦਾ ਕੀ ਅਰਥ ਹੈ? ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਹਸਤੀ ਸਿੰਘ ਸਭਾ ਵਿਚ ਇਕ ਵਿਸ਼ੇਸ਼ ਮਹੱਤ ਰੱਖਣ ਦਾ ਮਾਨ ਪ੍ਰਾਪਤ ਕਰ ਚੁਕੀ ਹੈ, ਏਸ ਲਈ ਅਸੀਂ ਆਪ ਦੀਆਂ ਦਰਸ਼ਨ ਜੋਦੜੀਆਂ ਅਤੇ ਦਸਮੇਸ਼ ਜੀ ਪ੍ਰਤਿ ਫੇਰ ਔਣ ਦੀਆਂ ਦਾਵਤਾਂ ਨੂੰ ਵਹਿਮੀ ਅਤੇ ਖਿਆਲੀ ਨਹੀਂ ਮੰਨ ਸਕਦੇ। ਅਸੀਂ ਸਮਝਦੇ ਹਾਂ ਕਿ ਏਨ੍ਹਾਂ (ਦਰਸ਼ਨ ਜੋਦੜੀਆਂ ਤੇ ਸੱਦਿਆਂ) ਦੀ ਤਹਿ ਹੇਠ ਜ਼ਰੂਰ ਕੋਈ ਨ ਕੋਈ ਰਾਜ਼ ਹੈ, ਜਿਸਨੂੰ ਪਤਾ ਨਹੀਂ ਆਪ ਕਿਉਂ ਖੋਲ੍ਹਣ ਤੋਂ ਸੰਕੋਚ ਕਰਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਜ ਪਿਆਰਿਆਂ ਅਤੇ ਪੰਥ, ਏਨ੍ਹਾਂ ਤਿੰਨਾਂ ਸਰੂਪਾਂ ਵਿਚ ਵੀ ਗੁਰੂ ਜੀ ਨੂੰ ਪ੍ਰਤੱਖ ਵੇਖਕੇ ਭਾਈ ਸਾਹਿਬ ਸੰਤੁਸ਼ਟ ਨਹੀਂ ਹੁੰਦੇ, ਅਤੇ ਆਪਣੇ ਪ੍ਰੇਮ ਭਰੇ ਸ਼ਬਦਾਂ ਵਿਚ ਸ੍ਰੀ ਕਲਗੀਧਰ ਜੀ ਨੂੰ ਹੀ ਦੋਬਾਰਾ ਔਣ ਲਈ ਸੱਦਾ ਦੇਂਦੇ ਹਨ। ਆਪ ਜੀ ਦੇ ਦਿਲ ਵਿਚ ਕਲਗੀਧਰ

*** ਗੁਰੂ ਗ੍ਰੰਥ, ਪੰਜ ਪਿਆਰੇ, ਅਤੇ ਪੰਥ ਏਨਾਂ ਤਿੰਨਾਂ ਨੂੰ ਮਿਲਵਾਂ ਗੁਰੂ ਮੰਨਣਾ ਖਾਲਸਈ ਤਸਲੀਸੀ ਹੈ।**

ਜੀ ਦੇ ਦੇਹਧਾਰੀ ਦਰਸ਼ਨ ਦੀ ਲਗਨ, ਤੜਪ, ਅਤੇ ਵਿਆਕੁਲਤਾ ਤੋਂ ਚੰਗੀ ਤਰਾਂ ਸਿੱਧ ਹੈ ਕਿ ਆਪ ਜੋ ਅਨੰਦ ਦੇਹਧਾਰੀ ਗੁਰੂ ਦੇ ਦਰਸ਼ਨ ਸਪਰਸ਼ਨ ਵਿਚ ਅਨੁਭਵ ਕਰਦੇ ਹਨ, ਉਹ ਆਪ ਨੂੰ ਹੋਰ ਕਿਤਿਓਂ ਵੀ ਪ੍ਰਾਪਤ ਨਹੀਂ ਹੋ ਸਕਦਾ।

ਏਹ ਗੱਲ ਵੀ ਵਿਚਾਰਯੋਗ ਹੈ ਕਿ ਭਾਈ ਵੀਰ ਸਿੰਘ ਸਾਹਿਬ ਨੇ ਪਹਿਲੀ ਦੂਸਰੀ ਯਾ ਤੀਸਰੀ ਪਾਤਸ਼ਾਹੀਆਂ ਵਿਚੋਂ ਅਪਣੇ ਗੀਤਾਂ ਵਿਚ ਕਿਸੇ ਨੂੰ ਵੀ ਯਾਦ ਨਹੀਂ ਕੀਤਾ, ਆਪ ਜੀ ਕੇਵਲ ਦਸਮ ਪਾਤਸ਼ਾਹ ਜੀ ਨੂੰ ਹੀ ਯਾਦ ਕਰਦੇ ਹਨ, ਜਿਸਦਾ ਭਾਵ ਸਪਸ਼ਟ ਰੂਪ ਵਿਚ ਏਹ ਹੈ ਕਿ ਆਪ ਜੀ ਨੂੰ ਪੂਰਣ ਵਿਸ਼ਵਾਸ ਹੈ ਕਿ ਸ੍ਰੀ ਕਲਗੀਧਰ ਜੀ ਜੋਤੀ ਜੋਤ ਨਹੀਂ ਸਮਾਏ ਸਨ।

## ਭਾਈ ਵੀਰ ਸਿੰਘ ਜੀ ਦੇ ਗੀਤ

(੧) ਗੀਤ ਨੰਬਰ ੭ ਪੰਨਾ ੧੪ ਸਿਰਲੇਖ 'ਦੇਹੁ ਦਾਰੂ ਦੀਦਾਰ।'

ਟੇਕ — ਕਰ ਕਲਗੀ ਪ੍ਰਕਾਸ਼ ਕਿ ਅਣੀਆਂ ਮਾਰ ਗਏ ਹੋ।

ਦਿਓ ਦਾਰੂ ਦੀਦਾਰ ਕਿ ਕਰ ਬੀਮਾਰ ਗਏ ਹੋ (੧)

ਕਲਗੀ ਵਾਲੇ, ਮੀਤ ਨਿਰਾਲੇ, ਮੋਹਿਤ ਕਰ ਮਦ ਹੋਸ਼, ਬਿਰਹੋਂ ਕਰ ਵਾਰ ਗਏ ਹੋ,

ਕਿ ਅਣੀਆਂ ਮਾਰ ਗਏ ਹੋ ਕਿ ਕਰ ਬੀਮਾਰ ਗਏ ਹੋ (੨)

ਪ੍ਰੀਤ ਲਗਾਕੇ ਤੇ ਅਪਨਾਕੇ, ਭੌਰਾ ਚਰਨ ਬਨਾਇ **ਬਿਨਾਂ ਦੇ ਸਾਰ ਗਏ ਹੋ** (੩)

ਫੁਲ ਫੁਲ ਭਾਲਾਂ ਕਰ ਸੰਭਾਲਾਂ, **ਕਿਤੇ ਨਹੀਂ ਉਹ ਪਿਆਰ ਜ਼ੁ,ਖ਼ੁਦ ਕਰ ਪਿਆਰ ਗਏ ਹੋ** (੪)

ਮੈਂ ਮਨਤਾਰੂ ਤਰਨ ਨ ਜਾਣਾਂ ਆ ਪ੍ਰੀਤਮ ਉਰਵਾਰ ਚਲੇ ਕਿਉਂ ਪਾਰ ਗਏ (੫)

ਮੈਂ ਸੰਸਾਰੀ ਤੂੰ ਅਰਸ਼ਾਂ ਦਾ, ਪੰਖੀ ਹਾਂ ਪਰ ਹੀਨ ਨਿਸ਼ਾਨਾ ਮਾਰ ਗਏ ਹੋ (੬)

ਮੈਂ ਪਿੰਗਲ ਤੂੰ ਪਰਬਤ ਵਾਸੀ, 'ਆ' ਯਾ ਲੈ ਚਲ ਨਾਲ ਕਿ ਬਨ ਦੁਖ-ਯਾਰ ਗਏ ਹੋ (੭)

ਨਾਂ ਸੁੰਦਰ ਨਾਂ ਗੁਣ ਮੈਂ ਪੱਲੇ, ਕਿਰਪਾ ਹੀ ਕਰ ਤਾਰ ਤੁਸੀਂ ਕਰਤਾਰ ਭਏ ਹੋ (੮)

ਮੈਂ ਦੁਖੀਆ ਦਾ ਦਾਰੂ ਦਰਸਨ **ਅੱਜ ਦੇਓ ਦੀਦਾਰ ਕਿ ਕਰ ਇਕਰਾਰ ਗਏ** ਹੋ (੯)

ਆ ਮਿਲ ਆ ਮਿਲ ਕਲਗੀਆਂ ਵਾਲੇ, ਅਜ ਮਿਲੋ ਕਰ ਪਿਆਰ ਕਿ ਲਾ ਲਿਵਤਾਰ ਗਏ ਹੋ (੧੦)

*ਏਸ ਗੀਤ ਵਿਚ ਹੀ ਉਹ ਸਾਰੀਆਂ ਗੱਲਾਂ ਸਪਸ਼ਟ ਹਨ, ਜੋ ਕਿ ਅਸਾਂ ਗੀਤ ਤੋਂ ਪਹਿਲੀਆਂ ਸਤਰਾਂ ਵਿਚ ਅਤੇ ਗੀਤ ਦੇ ਮੋਟੇ ਅੱਖਰਾਂ ਵਿਚ ਵਖਾਈਆਂ ਹਨ:- (੧) 'ਬਿਨਾਂ ਦੇ ਸਾਰ ਗਏ ਹੋ' — ਅਰਥਾਤ ਹੇ ਕਲਗੀਧਰ ਜੀ ਆਪ ਬਿਨਾਂ ਪਤਾ ਦਿਤਿਆਂ ਦੇ ਕਿਤੇ ਤੁਰ ਗਏ ਹੋ, (੨) 'ਕਿਤੇ ਨਹੀਂ ਉਹ ਪਿਆਰ ਜੁ ਖ਼ੁਦ ਕਰ ਪਿਆਰ ਗਏ ਹੋ' — ਅਰਥਾਤ ਹੇ ਦਸਮੇਸ ਪਿਤਾ! ਉਹ ਪਿਆਰ ਜੋ ਅਪਣੇ ਦੇਹਧਾਰੀ ਸਰੂਪ ਦੁਆਰਾ ਅਪਣੇ ਸਿਖਾਂ ਨਾਲ ਕਰ ਗਏ ਹੋ ਮੈਨੂੰ ਕਿਧਰੇ ਨਹੀਂ ਲਭਦਾ।

(੩) - 'ਅੱਜ ਦਿਓ ਦੀਦਾਰ ਕਿ ਕਰ ਇਕਰਾਰ ਗਏ ਹੋ,' ਅਰਥਾਤ ਆਪ ਜੋ ਇਕਰਾਰ ਕਰ ਗਏ ਸੀ ਕਿ ਫੇਰ ਆਵਾਂਗੇ, ਉਸ ਅਨੁਸਾਰ ਹੁਣ ਦਰਸਨ ਦੇਵੋ।

ਇਸ ਤੋਂ ਅਗੇ ਗੀਤ ੧੬ ਪੰਨਾ ੩੨, ਗੀਤ ੩੪ ਪੰਨਾ ੬੯ ਅਤੇ ਗੀਤ ੭੨ ਪੰਨਾ ੧੫੦ ਵਿੱਚ ਭੀ ਅਜੇਹੀਆਂ ਹੀ ਸਿੱਕਾਂ ਤੇ ਸੱਧਰਾਂ ਪ੍ਰਗਟ ਕੀਤੀਆਂ ਹਨ, ਕਿ ਕਲਗੀ ਵਾਲੇ ਫੇਰ ਆ — ਫੇਰ ਆ — ਸੋ ਏਨ੍ਹਾਂ ਸਿੱਕਾਂ ਸੱਧਰਾਂ ਅਤੇ ਵਿਆਕੁਲਤਾ ਭਰੇ ਹਾੜੇ ਅਰ ਤਰਲਿਆਂ ਤੋਂ ਜੋ ਕਲਗੀਧਰ ਜੀ ਨੂੰ ਸੱਦਣ ਵਾਸਤੇ ਵਰਤੇ ਗਏ ਹਨ, ਇਹ ਸਿੱਧ ਹੈ, ਕਿ ਭਾਈ ਵੀਰ ਸਿੰਘ ਜੀ ਸਾਹਿਬ ਸ੍ਰੀ ਗੁਰੂ ਗ੍ਰੰਥ, ਪੰਥ ਅਤੇ ਪੰਜਾਂ ਪਿਆਰਿਆਂ ਦੇ ਮਿਲਵੇਂ ਗੁਰੱਤ੍ਵ ਨਾਲ ਸੰਤੁਸ਼ਟ ਨਾਂ ਹੁੰਦੇ ਹੋਏ ਕੇਵਲ ਸ੍ਰੀ ਕਲਗੀਧਰ ਜੀ ਦੇ ਸਰੂਪ ਵਿਚ, ਉਨ੍ਹਾਂ ਦੇ ਮਾਨਵੀ ਅਤੇ ਅਦ੍ਵਿਤੀ ਦਰਸ਼ਨ ਦੇ ਪਿਆਸੇ ਹਨ।

---

*** (ਕੰਬਦੀ ਕਲਾਈ ਦੀ ਉਹ ਸੈਂਚੀ ਜਿਸਦੇ ਗੀਤਾਂ ਦਾ ਅਸਾਂ ਹਵਾਲਾ ਦਿਤਾ ਹੈ ਜੁਲਾਈ ੧੯੩੩ ਵਿਚ ਪ੍ਰਕਾਸ਼ਿਤ ਹੋਈ ਸੀ, ਅਤੇ ਉਹ 'ਖਾਲਸਾ ਸਮਾਚਾਰ' ਦੇ ਅਪਣੇ ਦਫਤ੍ਰ ਵਿਚੋਂ ਮੁੱਲ ਮਿਲ ਸਕਦੀ ਹੈ।)**

## ਗੁਰ ਦੀਖਿਆ

ਗੁਰੂ ਪਦ ਨਿਰਣਜ ਪੰਨਾ ੧੯ ਵਿੱਚ ਲਿਖਿਆ ਹੈ ਕਿ — "ਜਿਸ ਵੇਲੇ ਪੰਜਾਂ ਸਿੰਘਾਂ ਨੇ ਗੁਰੂ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਵਿਚ ਅਮ੍ਰਿਤ ਛਕਾਇਆ ਤੇ ਉਪਦੇਸ਼ ਦਿੱਤਾ, ਗੁਰ ਦੀਖਜਾ ਮਿਲ ਗਈ, ਉਹ ਹੀ ਖਜਤ ਹੋ ਗਿਆ, ਅੰਮ੍ਰਿਤ ਸੰਸਕਾਰ ਪਿਛੋਂ ਕਿਸੇ ਨੂੰ ਨਿਗੁਰਾ ਕਹਿਣਾ ਅਸੂਲਨ ਗਲਿਤ ਹੈ"।

**ਵਿਚਾਰ—**

"ਗੁਰ ਦੀਖਜਾ" ਯਾ "ਨਾਮ ਦੀਖਜਾ" ਦੇ ਵਾਸਤੇ ਪੰਜਾਂ ਪਿਆਰਿਆਂ ਦੁਆਰਾ ਪ੍ਰਾਪਤ ਹੋਣ ਦਾ ਅਸੂਲ ਗੁਰਬਾਣੀ ਵਿਚ ਕਿਧਰੇ ਨਹੀਂ ਮਿਲਦਾ। ਭਾਈ ਸੇਵਾ ਸਿੰਘ ਜੀ ਨੇ ਬਿਨਾਂ ਕੋਈ ਗੁਰ ਪ੍ਰਮਾਣ ਦੇਣ ਦੇ, ਇਹ ਗੱਲ ਲਿਖਕੇ ਆਪਣੇ ਸਿਧਾਂਤ ਦਾ ਆਪ ਹੀ ਖੰਡਨ ਕਰ ਦਿੱਤਾ ਹੈ। ਜਿਥੋਂ ਤਕ ਨਾਮ ਦੀਖਜਾ (ਭਜਨ ਪੁੱਛਣ) ਦਾ ਸੰਬੰਧ ਗੁਰਬਾਣੀ ਅਨੁਸਾਰ ਹੈ, ਉਸਦੇ ਦਾਤੇ ਸਤਿਗੁਰੂ ਜੀ ਹੀ ਹਨ।

*"ਗੁਰ ਪੂਰੈ ਹਰਿ ਨਾਮੁ ਦ੍ਰਿੜਾਇਆ ਹਰਿ ਨਿਹਚਉ ਹਰਿ ਧਨੁ ਪਲੈ ਜੀਉ।।"*

*(ਮਾਝ ਮ: ੪)*

*(ਅ)- "ਮੈ ਅਉਖਦ ਮੰਤ੍ਰੁ ਦੀਜੈ ਗੁਰ ਪੂਰੇ ਮੈ ਹਰਿ ਹਰਿ ਨਾਮਿ ਉਧਰੀਐ ਜੀਉ"।।*

*(ਮਾਝ ਮ: ੪)*

## ਕੰਨ ਵਿਚ ਮੰਤ੍ਰ

ਗੁ: ਪ: ਨਿਰਣਜ ਦੇ ਪੰਨਾ ੧੯ ਦੇ ਦੂਜੇ ਪੈਰੇ ਵਿਚ ਲਿਖਿਆ ਹੈ, ਕਿ "ਪੰਜ ਸਿੰਘ ਜਦ ਅੰਮ੍ਰਿਤ ਛਕਾਉਣ ਵੇਲੇ ਦੀਖਜਾ ਦੇਂਦੇ ਹਨ, ਅਰਥਾਤ ਨਾਮ ਬਾਣੀ ਅਤੇ ਰਹਿਤ ਦਾ ਦਾਨ ਦੇਂਦੇ ਹਨ, ਤਦ ਉਹ ਕੰਨਾਂ ਰਾਹੀਂ ਹੀ ਸੁਣੀਦਾ ਹੈ"।।

**ਵਿਚਾਰ—**ਏਥੇ ਭਾਈ ਸੇਵਾ ਸਿੰਘ ਜੀ ਦਾ ਏਹ ਭਾਵ ਹੈ, ਕਿ 'ਗੁਰਮੰਤ੍ਰ' ਯਾ 'ਨਾਮ' ਜੋ ਕਿ ਗੁਪਤ ਰੂਪ ਵਿਚ ਕੰਨਾਂ ਵਿਖੇ ਸੁਣਨ ਅਤੇ ਸੁਨਾਣ ਦੀ ਮ੍ਰਜਾਦਾ ਹੈ, ਇਹ ਠੀਕ ਨਹੀਂ ਹੈ, ਪ੍ਰੰਤੂ ਗੁਰਬਾਣੀ ਵਿਚੋਂ ਅੰਕਿਤ ਕੀਤੇ ਗਏ ਗੁਰ ਪ੍ਰਮਾਣਾਂ ਵਿਚ 'ਦਿਓ' ਅਤੇ 'ਕਾਨ' ਏਹ ਦੋਵੇ ਪਦ ਬੜੇ ਜੋਰ ਨਾਲ ਏਸ ਗੱਲ ਦੀ ਤਸਦੀਕ ਕਰਦੇ ਹਨ ਕਿ **'ਗੁਰਮੰਤ੍ਰ' ਕੰਨ ਵਿਚ ਹੀ ਦਿੱਤਾ ਜਾਂਦਾ ਹੈ** ਜੇ ਗੁਰੂ ਜੀ ਦਾ ਏਹ ਭਾਵ ਹੁੰਦਾ ਕਿ ਗੁਰਮੰਤ੍ਰ ਉਚੇ ਸੁਰ ਨਾਲ ਸੁਣਾਇਆ, ਤਾਂ 'ਦਿਓ' ਅਤੇ 'ਕਾਨ' ਏਨ੍ਹਾਂ ਦੋਹਾਂ ਪਦਾਂ ਦੀ ਕੋਈ ਖਾਸ ਜਰੂਰਤ ਨ ਪੈਂਦੀ, ਕਿਉਂਕਿ 'ਗੁਰਮੰਤ੍ਰ ਸੁਣਾਇਆ' ਕਹਿਣ ਨਾਲ ਹੀ ਮਤਲਬ ਹੱਲ ਹੋ ਸਕਦਾ ਸੀ। ਪਰ ਕੰਨ ਵਿਚ ਗੁਪਤ ਸੁਨਾਣ ਦਾ ਭਾਵ 'ਮੰਤ੍ਰ ਦੀਓ ਗੁਰ ਕਾਨ' ਦੁਆਰਾ ਹੀ ਸਪਸ਼ਟ ਹੋ ਸਕਦਾ ਸੀ। ਤਾਂਤੇ 'ਗੁਰਮੰਤ੍ਰ' ਯਾ 'ਨਾਮ' ਕੰਨਾਂ ਦੇ ਵਿਚ ਗੁਪਤ ਸੁਨਾਣ ਅਤੇ ਸੁਣਨ ਦੀ ਮ੍ਰਜਾਦਾ ਹੀ ਗੁਰ ਬਾਣੀ ਦੇ ਅਨੁਕੂਲ ਹੈ, ਅਤੇ ਏਹੀ ਪ੍ਰੰਪਰਾ ਤੋਂ ਅਜ ਤਕ ਵਰਤਮਾਨ ਹੈ। "ਮੰਤ੍ਰ" ਪਦ ਦਾ ਅਰਥ ਹੀ 'ਗੁਪਤ ਭਾਸ਼ਣ' ਹੈ। 'ਮੰਤ੍ਰ' ਸ਼ਬਦ ਸੰਸਕ੍ਰਿਤ ਦਾ ਪਦ ਹੈ ਜੋ ਕਿ "ਮਤ੍ਰੀ" ਧਾਤੂ (ਮਸਦਰ) ਤੋਂ ਬਣਦਾ ਹੈ, ਤਾਂਤੇ ਜਿਸ ਪਦ ਦਾ ਅਰਥ ਹੀ ਗੁਪਤ ਕਹਿਣਾਂ ਹੈ, ਉਹ ਗੁਪਤ ਰੀਤੀ ਨਾਲ ਹੀ ਸੁਣਾਇਆ ਜਾਣਾ ਚਾਹੀਦਾ ਹੈ, ਏਹੀ ਕਾਰਨ ਹੈ, ਕਿ ਗੁਰੂ ਘਰ ਵਿਚ ਇਹ ਪ੍ਰਣਾਲੀ ਨਾਮਧਾਰੀ ਪੰਥ ਤੋਂ ਬਿਨਾਂ ਉਦਾਸੀ ਨਿਰਮਲੇ ਆਦਿ ਹੋਰ ਸੰਪ੍ਰਦਾਵਾਂ ਵਿਚ ਵੀ ਪਰੰਪਰਾ ਤੋਂ ਚਲੀ ਆਈ ਹੈ ਅਤੇ ਹੁਣ ਤਕ ਵਿਦਮਾਨ ਹੈ।

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਿਆਈ

ਗੁਰੂ ਪਦ ਨਿਰਣਜ ਪੰਨਾ ੨੦ ਵਿਚ ਭਾਈ ਸੇਵਾ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਸਿੱਧ ਕਰਨ ਦੇ ਨਮਿਤ ਇੱਕ ਐਸੀ ਥੀਊਰੀ ਘੜੀ ਹੈ, ਜੋ ਕਿ ਫਿਲਾਸਫੀ ਦੇ ਸਕੂਲ ਵਿਚ ਇਕ ਬੱਚਿਆਂ ਦਾ ਮਸ਼ਕੂਲਾ ਸਮਝੀ ਜਾਏਗੀ। ਆਪ ਲਿਖਦੇ ਹਨ:- "ਵਾਹਿਗੁਰੂ ਜੀ ਦੇ ਅਨੰਤ ਗੁਣ ਹਨ, ਇੱਕ ਗੁਣ ਸਿੱਖਜਾ ਦਾਤਾ ਹੈ, ਕਿਉਂਕਿ ਵਾਹਿਗੁਰੂ ਜੀ ਹੀ ਮੂਲ ਹਨ ਸਾਰੀ ਸ਼ੁਭ ਸਿੱਖਜਾ ਤੇ ਇਨਸਾਨ ਦੇ ਪਾਰ ਉਤਾਰੇ ਦੇ ਸਾਮਾਨ ਦੇ। ਇਹ ਗੁਣ ਉਨ੍ਹਾਂ ਦਾ ਗੁਰੂ ਕਹਿਲਾਉਂਦਾ ਹੈ। ਇਸੇ ਕਰਕੇ ਆਦਿ ਕਾਲ ਤੋਂ ਸ਼ਾਸਤ੍ਰਕਾਰਾਂ ਨੇ ਅਕਾਲ ਪੁਰਖ ਨੂੰ "ਗੁਰੂ" ਤੇ ਗੁਰੂਨਾਂ ਗੁਰੂ ਕਿਹਾ ਹੈ। ਅਕਾਲ ਪੁਰਖ ਦੀ ਉਹ ਸਿਖਜਾ ਦਾਤਾ ਪਾਰ ਉਤਾਰਨ ਹਾਰ ਸੱਤਜਾ 'ਗੁਰੂ' ਹੈ। ਉਹ 'ਗੁਰੂ ਸ਼ਕਤੀ' ਜਗਤ ਦੇ ਪੈਗੰਬਰਾਂ ਅਵਤਾਰਾਂ ਨੂੰ ਰੋਸ਼ਨੀ ਦੇਂਦੀ ਹੈ। ਕਲਿਜੁਗ ਵਿਚ ਉਹ ਸ਼ਕਤੀ "ਗੁਰੂ ਨਾਨਕ" ਕਹਿਲਾਈ। ਗੁਰੂ ਨਾਨਕ ਜੀ ਵਿਚ ਉਹ ਰੱਬੀ ਗਿਆਨ ਜਿਉਂ ਕਾ ਤਿਉਂ ਹੈ, ਹਾਂ ਉਹ ਗਿਆਨ ਗੁਰੂ ਨਾਨਕ ਜੀ ਵਿਚ ਨਿਵਾਸ ਪਾਉਂਦਾ ਹੈ, ਆਪ ਅਵਤਾਰ ਸ਼ੋ੍ਮਣਿ ਹੋਣ ਕਰਕੇ ਸ਼ੁੱਧ ਸਤੋ ਅੰਸ ਤੋਂ ਬਣੇ ਹਨ, (ਜਿਸਤੋਂ ਕਿ ਆਮ ਲੋਕੀਂ ਯਾ ਸੰਤ ਯਾ ਹੋਰ ਉਚੇ ਲੋਕ ਨਹੀਂ ਬਣੇ ਹੋਏ ਹੁੰਦੇ... ... ...) ਅਗੇ ਪੰਨਾ ੨੧ ਵਿਚ:- "ਜੋ ਗਿਆਨ ਕਾ ਅਕਾਲ ਪੁਰਖ ਦਾ ਗੁਣ ਹੈ, ਤੇ ਉਨ੍ਹਾਂ ਨੂੰ "ਗੁਰੂ" ਲਫ਼ਜ਼ ਦੇਂਦਾ ਹੈ, ਉਹ ਇਲਾਹੀ ਗਿਆਨ ਸ਼ੁਧ ਸਤੋ ਅੰਸ ਤੋਂ ਬਣੇ ਪਰਮ ਨਿਰਮਲ ਹਿਰਦੇ ਵਾਲੇ ਗੁਰ ਅਵਤਾਰ ਤੇ ਕਾਰਕ ਸ੍ਰੀ ਗੁਰੂ ਨਾਨਕ ਦੇਵ ਜੀ ਵਿਚ ਨਿਵਾਸ ਰਖਦਾ ਹੈ, ਉਹ ਗੁਰੂ ਕਹਿਲਾਉਂਦੇ ਹਨ, ਜੈਸਾ ਕਿ ਸਭ ਤੋਂ ਪੁਰਾਤਨ ਜਨਮ ਸਾਖੀ ਦਸਦੀ ਹੈ ਕਿ ਅਕਾਲ ਪੁਰਖ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਆਖਿਆ :- *"ਮੇਰਾ ਨਾਉਂ ਪਾਰਬ੍ਰਹਮ ਪਰਮੇਸਰੁ, ਅਰ ਤੇਰਾ ਨਾਉਂ 'ਗੁਰ ਪਰਮੇਸਰ"।* ਇਸਤੋਂ ਸ੍ਰੀ ਗੁਰੂ ਨਾਨਕ ਦੇਵ ਜੀ ਗੁਰੂ ਕਹਿਲਾਉਂਦੇ ਹਨ। ਅਰਥਾਤ 'ਦੈਵੀ ਗੁਰੂ' ਜਦੋਂ ਉਹ ਗਿਆਨ ਹਜ਼ੂਰ ਨੇ ਲਿਖ ਦਿੱਤਾ ਤਾਂ ਉਹ ਗਿਆਨ ਸਬਦ ਰੂਪ ਵਿੱਚ ਰੂਪ ਧਾਰੀ ਹੋ ਗਿਆ, ਰੱਬੀ ਗਿਆਨ ਹੋਣ ਕਰਕੇ ਉਹ ਰੱਬ ਸਥਾਨੀ ਹੋ ਗਿਆ, ਕਿਉਂਕਿ ਰੱਬ ਜੀ "ਗੁਰੂ" ਅਤੇ "ਗੁਰੂਨਾਂ ਗੁਰੂ" ਹਨ, ਇਸ ਕਰਕੇ ਉਨ੍ਹਾਂ ਦਾ ਗਿਆਨ ਇਹ ਸਰੂਪ ਧਾਰਕੇ ਇਸ ਵਿਦਿਤ ਰੂਪ ਵਿਚ ਵੀ 'ਗੁਰੂ' ਹੋਇਆ। ਤਾਂਤੇ ਗੁਰੂ ਗ੍ਰੰਥ ਸਾਹਿਬ ਜੀ 'ਸਬਦ ਬ੍ਰਹਮ' ਹਨ, ਪਰਮੇਸ਼ੁਰ ਸਥਾਨੀ ਹਨ ਤੇ 'ਗੁਰੂ' ਹਨ।"

**ਵਿਚਾਰ**—ਭਾਈ ਸੇਵਾ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਸਿੱਧ ਕਰਨ ਵਾਸਤੇ ਅਜੇਹੀ ਥੀਊਰੀ ਘੜੀ ਹੈ ਕਿ ਜਿਸਦੀ ਬਿਸਮਿੱਲਾ ਹੀ ਗਲਤ ਹੈ, ਆਪ ਲਿਖਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਅਕਾਲ ਪੁਰਖ ਦੇ ਅਨੰਤ ਗੁਣਾਂ ਵਿਚੋਂ ਕੇਵਲ ਇਕ ਗੁਣ ਦਾ ਹੀ ਵਿਕਾਸ਼ ਸਨ, ਪ੍ਰੰਤੂ ਆਪ ਏਸ ਗੱਲ ਨੂੰ ਲਿਖਣ ਤੋਂ ਪਹਿਲੇ ਜ਼ਰਾ ਕੁ ਵੀ ਵਿਚਾਰ ਕਰ ਲੈਂਦੇ ਤਾਂ ਆਪ ਸਾਫ ਲਿਖ ਸਕਦੇ ਕਿ ਗੁਰੂ ਨਾਨਕ ਦੇਵ ਜੀ ਦੇ ਰੂਪ ਵਿਚ ਅਕਾਲ ਪੁਰਖ ਜੀ ਆਪ ਆਏ ਸਨ 'ਯਥਾ' *"ਆਪ ਨਾਰਾਇਣ ਕਲਾ ਧਾਰ ਜਗ ਮਹਿ ਪਰਵਰਿਅਉ।"*

ਇਸ ਤੋਂ ਅੱਗੇ ਆਪ ਲਿਖਦੇ ਹਨ, ਕਿ "ਗੁਰੂ ਨਾਨਕ ਵਿਚ ਉਹ ਗਿਆਨ ਨਿਵਾਸ ਪਾਉਂਦਾ ਹੈ" ਇਹ ਲਿਖ ਕੇ ਆਪ ਨੇ ਅਪਣੇ ਪਹਿਲੇ ਕਥਨ ਦਾ ਆਪ ਹੀ ਖੰਡਨ ਕਰ ਦਿੱਤਾ ਹੈ, ਕਿਉਂਕਿ ਪਹਿਲੋਂ ਤਾਂ ਕਿਹਾ ਸੀ ਕਿ ਗੁਰੂ ਨਾਨਕ ਦੇਵ ਅਕਾਲ ਪੁਰਖ ਦੇ ਗਿਆਨ ਗੁਣ ਦਾ ਵਿਕਾਸ਼ ਸਨ, ਜਿਸ ਦਾ ਭਾਵ ਏਹ ਹੈ, ਕਿ ਆਪ ਗਿਆਨ ਦਾ ਸਰੂਪ ਨਹੀਂ ਸਨ, ਕਿੰਤੂ ਗਿਆਨ ਦਾ ਅਧਿਕਰਣ ਸਨ। ਪ੍ਰੰਤੂ ਅਗੇ ਚਲਕੇ ਲਿਖਦੇ ਹਨ, ਕਿ ਜਦੋਂ ਉਹ ਗਿਆਨ ਹਜ਼ੂਰ ਨੇ ਲਿਖ ਦਿੱਤਾ ਤਾਂ ਉਹ ਸ਼ਬਦ ਰੂਪ ਵਿਚ ਰੂਪਧਾਰੀ ਹੋ ਗਿਆ, ਜਿਸਦਾ ਮਤਲਬ ਆਪਦੇ ਪਹਿਲੇ ਕਥਨ ਦੇ ਅਨੁਸਾਰ ਏਹ ਨਿਕਲਦਾ ਹੈ, ਕਿ ਗੁਰੂ ਨਾਨਕ ਜੀ ਜੋ ਕਿ ਸ਼ਬਦ ਗੁਣ ਦਾ ਰੂਪ ਸਨ, ਉਹ ਲਿਖਤ ਦੇ ਰੂਪ ਵਿਚ ਤਬਦੀਲ

ਹੋ ਗਏ, ਅਤੇ ਆਪ ਜੀ ਦੇ ਦੇਹਧਾਰੀ ਸਰੂਪ ਦਾ ਅਭਾਵ ਹੋ ਗਿਆ, ਪ੍ਰੰਤੂ ਗੁਰਬਾਣੀ, ਗੁਰ ਇਤਿਹਾਸ ਅਤੇ ਆਪ ਜੀ ਦੀ ਦਸ ਪਾਤਸ਼ਾਹੀਆਂ ਨੂੰ ਗੁਰੂ ਮੰਨਣ ਵਾਲੀ ਆਪਣੀ ਹੀ ਮਨੌਤ ਏਸ ਗੱਲ ਨੂੰ ਰੱਦ ਕਰ ਦੇਂਦੀ ਹੈ, ਕਿਉਂਕਿ ਗੁਰੂ ਨਾਨਕ ਦੇਵ ਨੇ ਸ੍ਰੀ ਗੁਰੂ ਅੰਗਦ ਦੇਵ ਦੇਹਧਾਰੀ ਨੂੰ ਆਪਣਾਂ ਜਾਨਸ਼ੀਨ ਮੁਕੱਰਰ ਕਰਕੇ ਇਕ ਤਰਾਂ ਨਾਲ ਏਸ ਗੱਲ ਦਾ ਐਲਾਨ ਕਰ ਦਿੱਤਾ, ਕਿ ਆਪ ਸ਼ਬਦ ਦੀ ਸੱਤਜਾ ਨੂੰ ਸੁਤੰਤ੍ਰ ਨਹੀਂ ਮੰਨਦੇ ਬਲਕੇ ਦੇਹਧਾਰੀ ਮਹਾਪੁਰਖ ਦੇ ਅਧੀਨ ਮੰਨਦੇ ਹਨ, ਏਸ ਕਰਕੇ ਆਪ ਨੇ ਦੇਹਧਾਰੀ ਗੁਰੂਆਂ ਦੀ ਗੱਦੀ ਦਾ ਸਿਲਸਿਲਾ ਜਾਰੀ ਕੀਤਾ। ਜੇ ਦੂਰਜਨ ਤੋਸ਼ ਨਿਆਇ ਨਾਲ ਭਾਈ ਸੇਵਾ ਸਿੰਘ ਜੀ ਦੀ ਏਸ ਗੱਲ ਨੂੰ ਮੰਨ ਵੀ ਲਿਆ ਜਾਵੇ ਕਿ ਗੁਰੂ ਨਾਨਕ ਦੇਵ ਨੇ ਰੱਬੀ ਗਿਆਨ ਨੂੰ ਲਿਖਤ ਦਾ ਰੂਪ ਦੇਕੇ ਸਬਦ ਰੂਪ ਵਿਚ ਰੂਪਧਾਰੀ ਕਰ ਦਿੱਤਾ, ਤਾਂ ਇੱਕ ਤਾਂ ਏਹ ਗੱਲ ਅਨਇਤਿਹਾਸਕ ਹੋਣ ਦੇ ਕਾਰਨ ਨਿਰਾ ਭਾਈ ਸਾਹਿਬ ਦੇ ਕਹਿਣ ਤੇ ਹੀ ਮੰਨੀ ਨਹੀਂ ਜਾਏਗੀ ਅਤੇ ਦੂਜੇ ਜੇ ਮੰਨੀ ਵੀ ਜਾਏ ਤਾਂ ਏਹ ਸਵਾਲ ਪੈਦਾ ਹੋਵੇਗਾ ਕਿ ਜੇ ਗੁਰੂ ਨਾਨਕ ਦੇਵ ਨੇ 'ਗੁਰੂ ਸ਼ਕਤੀ' ਯਾ 'ਰੱਬੀ ਗਿਆਨ' ਨੂੰ ਆਪਣੇ ਜਾਮੇ ਵਿਚ ਹੀ ਸਬਦ ਰੂਪ ਵਿਚ ਰੂਪਧਾਰੀ ਕਰ ਦਿੱਤਾ ਸੀ ਤਾਂ ਆਪ ਨੇ ਸ੍ਰੀ ਗੁਰੂ ਅੰਗਦ ਦੇਵ ਦੇਹਧਾਰੀ ਨੂੰ ਆਪਣਾਂ ਜਾਨਸ਼ੀਨ ਗੁਰੂ ਕਿਉਂ ਬਨਾਇਆ? ਅਤੇ ਅੱਗੇ ਸਿਲਸਿਲੇ ਵਾਰ ਗੁਰਗੱਦੀ ਦਾ ਸਿਲਸਿਲਾ ਭਾਈ ਜੀ ਦੇ ਕਥਨ ਅਨੁਸਾਰ ਦਸਮ ਪਾਤਸ਼ਾਹ ਤਕ ਕਿਵੇਂ ਪਹੁੰਚ ਗਿਆ? ਕੀ ਭਾਈ ਸੇਵਾ ਸਿੰਘ ਜੀ ਆਪਣੀ ਲਿਖਤ ਅਨੁਸਾਰ ਗੁਰੂ ਅੰਗਦ ਤੋਂ ਲੈ ਕੇ ਦਸਮ ਪਾਤਸ਼ਾਹ ਤਕ ਦਾ ਦੇਹਧਾਰੀ ਸਿਲਸਿਲਾ ਤਿਆਗ ਕੇ ਕੇਵਲ ਗੁਰੂ ਨਾਨਕ ਦੇਵ ਦੇ ਹੀ ਦੇਹਧਾਰੀ ਜਾਮੇ ਨੂੰ ਮੰਨਕੇ ਸੰਤੁਸ਼ਟ ਹੋ ਜਾਣਗੇ?

**ਅਰਸ਼ਾਂ ਤੋਂ ਗੁਰੂ ਅਵਤਾਰ ਦਾ ਔਣਾਂ ਬੰਦ**

ਗੁਰੂ ਪਦ ਨਿਰਣਜ ਪੰਨਾ ੨੨ ਵਿਚ ਲਿਖਿਆ ਹੈ, ਕਿ "ਦਸਮੇ ਪਾਤਸ਼ਾਹ ਨੇ ਜਦੋਂ ਅਰਸ਼ਾਂ ਤੋਂ ਗੁਰੂ ਅਵਤਾਰ ਦਾ ਔਣਾਂ ਬੰਦ ਹੁੰਦਾ ਡਿਠਾ ਤਦੋਂ ਅਕਾਲ ਆਗਜਾ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਦੀ ਗੱਦੀ ਦਿੱਤੀ।"

**ਵਿਚਾਰ**—ਏਨ੍ਹਾਂ ਪੰਗਤੀਆਂ ਦੇ ਲੇਖਕ ਜੀ ਨੇ ਅਰਸ਼ਾਂ ਤੋਂ ਗੁਰੂ ਅਵਤਾਰ ਦੇ ਆਗਮਨ ਦੀ ਬੰਦਸ਼ ਬਾਬਤ, ਕੋਈ ਯੁਕਤੀ, ਪ੍ਰਮਾਣ ਯਾ ਗੁਰਬਾਣੀ ਦਾ ਹਵਾਲਾ ਨਹੀਂ ਦਿੱਤਾ ਅਤੇ ਨਾਂ ਹੀ ਏਸ ਬੰਦਸ਼ ਦਾ ਕੋਈ ਨਮਿੱਤ ਯਾ ਕਾਰਣ ਹੀ ਦੱਸਿਆ ਹੈ, ਭਾਵੇਂ ਯੁਕਤੀ ਅਰ ਪ੍ਰਮਾਣ ਰਹਿਤ ਮਸਲੇ ਤੇ ਬਹਿਸ ਕਰਨ ਦੀ ਕੋਈ ਲੋੜ ਨਹੀਂ ਰਹਿੰਦੀ, ਪਰ ਫੇਰ ਵੀ ਅਸੀਂ ਦੁਰਜਨ ਤੋਸ਼ ਨਿਆਇ ਨਾਲ ਇਸ ਤੇ ਕੁਛਕ ਪ੍ਰਕਾਸ਼ ਪਾਣਾਂ ਉਚਿਤ ਸਮਝਦੇ ਹਾਂ। ਭਾਈ ਸੇਵਾ ਸਿੰਘ ਜੀ ਅਪਣੀ ਪੁਸਤਕ ਦੇ ਪੰਨਾ ੨੦ ਤੇ ਇਹ ਮੰਨ ਚੁਕੇ ਹਨ ਕਿ "ਗੁਰੂ ਸ਼ਕਤੀ" ਕਲਿਜੁਗ ਵਿਚ ਗੁਰੂ ਨਾਨਕ ਦੇ ਰੂਪ ਵਿਚ ਆ ਗਈ, ਤਾਂ ਅਸੀਂ ਪੁਛਦੇ ਹਾਂ ਕਿ ਭਾਈ ਸਾਹਿਬ ਦੇ ਕਥਨ ਅਨੁਸਾਰ ਗੁਰੂ ਅੰਗਦ ਤੋਂ ਲੈ ਕੇ ਦਸਮ ਪਾਤਸ਼ਾਹ ਤਕ ਜੋ ਗੁਰੂ ਅਵਤਾਰਾਂ ਦਾ ਸਿਲਸਿਲਾ ਆਇਆ ਉਹ ਅਰਸ਼ੀ ਗੁਰੂ ਸ਼ਕਤੀ ਦਾ ਰੂਪ ਸੀ, ਕਿ ਨਹੀਂ? ਜੇ ਕਿਹਾ ਜਾਏ ਕਿ ਉਹ ਅਰਸ਼ੀ ਸਨ, ਤਾਂ ਗੁਰੂ ਅੰਗਦ, ਗੁਰੂ ਅਮਰਦਾਸ ਅਤੇ ਸ੍ਰੀ ਗੁਰੂ ਰਾਮਦਾਸ ਆਦਿ ਵਿਅਕਤੀਆਂ ਵਿਚ ਅਪਣੇ ਪੂਰਵਜ ਗੁਰਾਂ ਨੂੰ ਮਿਲਨ ਤੋਂ ਪਹਿਲੋਂ ਭੁਲੇਖੇ ਕਿਉਂ ਸਨ — ਉਦਾਹਰਨ ਅਰਥ ਗੁਰੂ ਅੰਗਦ ਜੀ ਦਾ ਦੇਵੀ ਪੂਜਨ ਅਤੇ ਸ੍ਰੀ ਗੁਰੂ ਅਮਰਦਾਸ ਜੀ ਦੀ ਗੰਗਾ ਯਾਤ੍ਰਾ ਆਦਿ ਦੇ ਪ੍ਰਸੰਗ ਇਤਿਹਾਸ ਪ੍ਰਸਿਧ ਹਨ ਅਤੇ ਜੇ ਕਿਹਾ ਜਾਏ ਕਿ ਉਹ ਬਰਾਹਿਰਾਸਤ ਅਰਸ਼ਾਂ ਤੋਂ ਨਹੀਂ ਆਏ ਸਨ ਤਾਂ ਇਹ ਗੱਲ ਲਾਜਮੀ ਨਹੀਂ ਰਹਿ ਜਾਏਗੀ, ਕਿ 'ਗੁਰੂ' ਬਰਾਹਿਰਾਸਤ (Direct) ਅਰਸ਼ਾਂ ਤੋਂ ਹੀ ਨਾਜ਼ਲ ਹੋਇਆ ਕਰਦੇ ਹਨ। ਅਤੇ ਜੇ ਭਾਈ ਸੇਵਾ ਸਿੰਘ ਜੀ ਦੇ ਕਥਨ ਅਨੁਸਾਰ ਇਹ ਦਰੁਸਤ ਹੈ, ਕਿ ਅਰਸ਼ਾਂਤੋਂ 'ਸਿਖਜਾ ਦਾਤਾ ਗੁਰੂ ਸ਼ਕਤੀ' ਗੁਰੂ ਨਾਨਕ ਦੇਵ ਅਤੇ ਸ੍ਰੀ ਕਲਗੀਧਰ ਜੀ ਦੇ ਰੂਪ ਵਿਖੇ ਜਗਤ ਵਿਚ ਪਹਿਲੋਂ ਹੀ ਵਿਦਮਾਨ ਸੀ, ਭਾਵ ਉਹ ਅਰਸ਼ ਤੋਂ ਆ ਕੇ ਫਰਸ਼ ਤੇ ਟਿਕੀ ਹੋਈ ਸੀ, ਤਾਂ ਭਾਈ ਸੇਵਾ ਸਿੰਘ ਜੀ ਦੱਸਣ ਕਿ ਗੁਰੂ ਜੀ ਨੇ ਕੇਹੜੀ ਸ਼ਕਤੀ ਦਾ ਅਰਸ਼ਾਂ ਤੋਂ ਸੰਸਾਰ ਵਿਚ ਨਾਜ਼ਲ ਹੋਣਾਂ ਬੰਦ ਵੇਖਿਆ?

**ਗੁਰਬਾਣੀ ਦੇ ਪ੍ਰਮਾਣ**

ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਨੂੰ ਸਿੱਧ ਕਰਨ ਵਾਸਤੇ ਜੋ ਗੁਰਬਾਣੀ ਵਿਚੋਂ ਪ੍ਰਮਾਣ ਦਿੱਤੇ ਹਨ ਉਹ ਇਹ ਹਨ:-

*(੧) 'ਬਾਣੀ ਗੁਰੂ ਗੁਰੂ ਹੈ ਬਾਣੀ'।*

*(੨) 'ਸਤਿਗੁਰ ਬਚਨ ਬਚਨ ਹੈ ਸਤਿਗੁਰ'।*

*(੩) 'ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ'। (ਸੋਰਠ ਮਹਲਾ ੧)*

*(੪) "ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ।। ੪੩<br>ਸਬਦੁ ਗੁਰੂ ਸੁਰਤਿ ਧੁਨਿ ਚੇਲਾ।। ੪੪।। " (ਸਿਧ ਗੋਸਟ ਰਾਮਕਲੀ ਮ: ੧)*

*(੫) "ਪੋਥੀ ਪਰਮੇਸਰ ਕਾ ਥਾਨੁ" (ਸਾਰਗ ਮ: ੫)*

*(੬) "ਮੈ ਸਤਿਗੁਰ ਸੇਤੀ ਪਿਰਹੜੀ ਕਿਉ ਗੁਰ ਬਿਨੁ ਜੀਵਾ ਮਾਉ।।<br>ਮੈ ਗੁਰਬਾਣੀ ਆਧਾਰ ਹੈ ਗੁਰਬਾਣੀ ਲਾਗ ਰਹਾਉ"।। (ਸੂਹੀ ਮ: ੪)*

*(੭) ਗੁਰਬਾਣੀ ਇਸੁ ਜਗ ਮਹਿ ਚਾਨਣੁ।।" (ਸਿਰੀ ਰਾਗ ਮ: ੩)*

*(੮) "ਇਹ ਬਾਣੀ ਜੋ ਜੀਅਹੁ ਜਾਣੈ ਤਿਸੁ ਅੰਤਰਿ ਰਵੈ ਹਰਿ ਨਾਮਾ।।"<br>(ਬਿਲਾਵਲ ਮ: ੩) (ਗੁ: ਪ: ਨਿਰਣਜ ਪੰਨਾ ੨੨-੨੩)*

**ਵਿਚਾਰ**—ਪੂਰਵੋਕਤ ਜਿੰਨੇਂ ਪ੍ਰਮਾਣ ਵੀ ਗੁਰੂ ਗ੍ਰੰਥ ਸਾਹਿਬ ਦੀ ਗੁਰਤਾ ਨੂੰ ਸਿੱਧ ਕਰਨ ਅਰਥ ਅੰਕਿਤ ਕੀਤੇ ਗਏ ਹਨ, ਉਹ ਪਹਿਲੀ ਪਾਤਸ਼ਾਹੀ ਤੋਂ ਲੈ ਕੇ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਤਕ ਦੇ ਉਚਾਰਣ ਕੀਤੇ ਹੋਏ ਹਨ, ਜਿਨ੍ਹਾਂ ਦੇ ਉਚਾਰਣ ਦਾ ਸਮਾਂ ਵੀ (ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਬਦਾਂ ਤੋਂ ਬਿਨਾਂ) ਲਗ ਭਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੰਨ੍ਹਣ ਤੋਂ ਪਹਿਲੋਂ ਦਾ ਹੀ ਨਿਸਚਿਤ ਹੁੰਦਾ ਹੈ, ਏਸ ਲਈ ਏਨ੍ਹਾਂ ਤੁਕਾਂ ਨੂੰ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਸਿੱਧ ਕਰਨ ਅਰਥ ਵਰਤਣਾ ਵਿਦਵਾਨ ਪੁਰਸ਼ਾਂ ਨੂੰ ਕਦਾਚਿਤ ਨਹੀਂ ਸੋਭਦਾ। ਭਲਾ ਜੇ ਏਨ੍ਹਾਂ ਤੁਕਾਂ ਨੂੰ ਪ੍ਰਮਾਣ ਰੂਪ ਵਿਚ ਪ੍ਰਵਾਨ ਵੀ ਕਰ ਲਿਆ ਜਾਏ ਤਦ ਵੀ ਇਨ੍ਹਾਂ ਤੋਂ ਲੇਖਕ ਦਾ ਆਸ਼ਾ ਸਿੱਧ ਨਹੀਂ ਹੋ ਸਕਦਾ ਕਿਉਂਕਿ ਏਨ੍ਹਾਂ ਪ੍ਰਮਾਣਾਂ ਵਿਚੋਂ ਖਿਚਾ ਖਿਚੀ ਨਾਲ ਭਾਈ ਸਾਹਿਬ ਏਹੀ ਸਿੱਧ ਕਰਨਗੇ ਕਿ 'ਸਬਦ' ਯਾ 'ਬਾਣੀ ਗੁਰੂ ਹੈ, ਤਾਂ 'ਸਬਦ ਗੁਰੂ' ਯਾ 'ਬਾਣੀਗੁਰੂ' ਦੇ ਸਿਧਾਂਤ ਅਨੁਸਾਰ ਭਾਈ ਸੇਵਾ ਸਿੰਘ ਜੀ ਲਈ ਵੀ ਦਸਾਂ ਪਾਤਸ਼ਾਹੀਆਂ ਨੂੰ ਵਿਅਕਤੀਗਤ ਯਾ ਸਮੁੱਚੇ ਰੂਪ ਵਿਚ ਗੁਰੂ ਮੰਨਣ ਅਤੇ ਕਹਿਣ ਦਾ ਰਾਹ ਬੰਦ ਹੋ ਜਾਵੇਗਾ। ਤੇ ਜੇ 'ਸ਼ਬਦ ਗੁਰੂ' ਸਿਧਾਂਤ ਦੇ ਮੰਨਦਿਆਂ ਹੋਇਆਂ ਵੀ ਭਾਈ ਸੇਵਾ ਸਿੰਘ ਜੀ ਨੂੰ ਹੱਕ ਹਾਸਿਲ ਹੈ, ਕਿ ਉਹ ਦਸ ਦੇਹਧਾਰੀ ਗੁਰੂਆਂ ਨੂੰ ਗੁਰੂ ਮੰਨ ਸਕਣ, ਤਾਂ ਅਸੂਲ ਆਗਜਾ ਦਿੰਦਾ ਹੈ, ਕਿ ਨਾਮਧਾਰੀ ਯਾਰਾਂ ਅਤੇ ਬਾਰਾਂ ਨੂੰ ਵੀ ਗੁਰੂ ਮੰਨ ਸਕਦੇ ਹਨ। ਕਿਉਂਕਿ ਜੇ ਦੇਹਧਾਰੀਆਂ ਨੂੰ ਗੁਰੂ ਮੰਨਣ ਨਾਲ 'ਸ਼ਬਦ ਗੁਰੂ' ਸਿਧਾਂਤ ਦਾ ਖੰਡਨ ਹੁੰਦਾ ਹੈ ਤਾਂ ਉਹ ਦਸਾਂ ਨੂੰ ਮੰਨਣ ਨਾਲ ਵੀ ਹੋ ਗਿਆ ਤੇ ਬਾਰਾਂ ਨੂੰ ਮੰਨਣ ਨਾਲ ਵੀ, ਅਤੇ ਜੇ ਦਸ ਦੇਹਧਾਰੀਆਂ ਨੂੰ ਵਿਅਕਤੀਗਤ ਗੁਰੂ ਮੰਨਣ ਨਾਲ 'ਸ਼ਬਦ ਗੁਰੂ' ਦੇ ਸਿਧਾਂਤ ਨੂੰ ਕੋਈ ਕਮਜ਼ੋਰੀ ਨਹੀਂ ਪੁਜਦੀ ਤਾਂ ਦਸਾਂ ਤੋਂ ਅਗੇ ਮੰਨ ਲੈਣ ਨਾਲ ਵੀ ਏਹ ਸਿਧਾਂਤ ਕਮਜ਼ੋਰ ਨਹੀਂ ਹੋ ਸਕਦਾ। ਹਰ ਹਾਲਤ ਵਿਚ ਇਹ ਸਿੱਧ ਹੈ, ਕਿ ਪੂਰਵੋਕਤ ਪ੍ਰਮਾਣ ਨਾਂ ਤਾਂ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ਗੁਰੱਤ ਨੂੰ ਹੀ ਸਿੱਧ ਕਰਦੇ ਹਨ, ਅਤੇ ਨਾਂ ਹੀ ਦੇਹਧਾਰੀ ਗੁਰੂ ਦਾ ਖੰਡਨ ਹੀ ਕਰਦੇ ਹਨ। ਉਹਨਾਂ ਵਿਚ ਕੇਵਲ ਸ਼ਬਦ ਅਤੇ ਬਾਣੀ ਦੀ ਮਹਿਮਾਂ ਹੀ ਦਰਸਾਈ ਗਈ ਹੈ। ਜੈਸਾ ਕਿ —

*"ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ।।<br>ਬਾਣੀ ਤ ਗਾਵਹੁ ਗੁਰੂ ਕੇਰੀ **ਬਾਣੀਆ ਸਿਰ ਬਾਣੀ**।।" (ਅਨੰਦ ਸਾਹਿਬ)*

ਸੋ ਬਾਣੀ ਗੁਰੂ ਕੀ ਉਚਰੀ ਹੋਈ ਹੋਣ ਦੇ ਕਾਰਨ 'ਸੱਚੀ' ਭਾਵ ਸਤਿ ਪਦਾਰਥ ਦੀ ਪ੍ਰਤਿਪਾਦਕ ਅਤੇ ਹੋਰ ਸਮੱਗ੍ਰ ਬਾਣੀਆਂ ਦੀ 'ਸਿਰ ਬਾਣੀ' ਭਾਵ ਸ੍ਰੋਮਣੀ ਬਾਣੀ ਹੈ।

# ਇਤਿਹਾਸਕ ਪੜਚੋਲ

ਗੁਰੂ ਪਦ ਨਿਰਣਜ ਪੰਨਾ ੨੪ ਤੋਂ ੪੩ ਤਕ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਨੂੰ ਸਿੱਧ ਕਰਨ ਅਰਥ ਇਤਿਹਾਸਕ ਪ੍ਰਮਾਣ ਪੇਸ਼ ਕੀਤੇ ਗਏ ਹਨ, ਜਿਨਾਂ ਉਤੇ ਸਿਲਸਿਲੇਵਾਰ ਵਿਚਾਰ ਕਰਕੇ ਉਹਨਾਂ ਦੀ ਅਸਲਜਤ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤੀ ਜਾਂਦੀ ਹੈ:-

**੧. ਸਰਬ ਲੋਹ**

ਪਹਿਲਾ ਪ੍ਰਮਾਣ ਸਰਬ ਲੋਹ ਗ੍ਰੰਥ ਦਾ ਹੈ, ਜਿਸ ਦੇ ਰਚੇ ਜਾਣ ਦਾ ਸੰਮਤ ਖੋਜ ਤਲਬ ਦੱਸਿਆ ਗਿਆ ਹੈ। ਭਾਈ ਸੇਵਾ ਸਿੰਘ ਜੀ ਲਿਖਦੇ ਹਨ ਕਿ 'ਕਈ ਇਸ ਦੇ ਹਿਸੇ ਦਸਵੇਂ ਪਾਤਸ਼ਾਹ ਦੇ ਸਮੇਂ ਦੇ ਤੇ ਕਈ ਮਗਰੋਂ ਲਿਖੇ ਕਹੀਦੇ ਹਨ। ਪਰ ਅਨੁਮਾਨ ਹੈ, ਕਿ ਇਹ ੧੯੦੦ ਤੋਂ ਪਹਿਲੋਂ ਦੀ ਰਚਨਾਂ ਹੈ। ਇਸ ਵਿਚ ਲਿਖਿਆ ਹੈ:-

*ੳ—ਸਤਿਗੁਰ ਆਪਨ ਪੌ ਖਾਲਸੇ ਦੀਨਾ।।*
*ਦੁਤਿਜ ਰੂਪ ਸਤਿਗੁਰੂ ਗ੍ਰੰਥਾ।।......*
*ਇਨਕੇ ਦਰਸ਼ਨ ਸਤਿਗੁਰ ਕੇ ਦਰਸ਼ਨ*
*ਬੋਲਨ ਗੁਰੂ ਸਬਦ ਗੁਰ ਗ੍ਰੰਥਾ।।*
*ਦੁਆਦਸ ਰੂਪ ਸਤਿਗੁਰ ਇਹ ਕਹੀਅਤ*
*ਦੁਆਦਸ ਭਾਨ ਪ੍ਰਗਟੇ ਹਰਿ ਸੰਥਾ।।......*
*ਦਾਸ ਗੋਬਿੰਦ ਸਿੰਘ ਫਤਹ ਸਤਿਗੁਰ ਕੋ*
*ਖਾਲਸਾ ਗ੍ਰੰਥ ਗੁਰੂ ਰੂਪ ਬਦੰਥਾ।।੧।।*
*ਅ —ਗੁਰੂ ਅਰਜਨ ਸ਼ਬਦ ਜਹਾਜ ਗੁਰ।।*

**ਵਿਚਾਰ**—ਭਾਈ ਸਾਹਿਬ ਸਰਬ ਲੋਹ ਦੇ ਰਚੇ ਜਾਣ ਦਾ ਸੰਮਤ ਖੋਜ ਤਲਬ ਦਸਦੇ ਹਨ ਏਹ ਵੀ ਭਾਈ ਸਾਹਿਬ ਦੀ ਸਾਹਿਤਕ ਪਾਲਸੀ ਹੈ ਕਿਉਂਕਿ ਜੇ ਆਪ ਇਸਦੇ ਕੁਛ ਹਿਸਿਆਂ ਦਾ ਦਸਮ ਪਾਤਸ਼ਾਹ ਦੇ ਸਮੇਂ ਲਿਖਿਆ ਜਾਣਾਂ ਅਤੇ ਸੰਮਤ ੧੯੦੦ ਦਾ ਅਨੁਮਾਨ ਵੀ ਏਹੀ ਸਿਧ ਕਰ ਕਰਦਾ ਹੈ, ਕਿ ਆਪ ਇਸ ਦੇ ਰਚੇ ਜਾਣ ਦਾ ਸੰਮਤ ਨਿਸਚਿਤ ਕਰਨਾਂ ਨਹੀਂ ਚਾਹੁੰਦੇ, ਜਿਸਦਾ ਮਤਲਬ ਸਪਸ਼ਟ ਹੈ ਕਿ ਪ੍ਰਾਚੀਨਤਾ ਦੇ ਲਿਹਾਜ਼ ਨਾਲ ਏਸ ਗ੍ਰੰਥ ਦੇ ਮਜਮੂਨ ਜੇਰ ਬਹਿਸ ਉਤੇ ਕੋਈ ਅਸਰ ਨਹੀਂ ਪੈਂਦਾ। ਬਾਕੀ ਰਿਹਾ ਏਸ ਗ੍ਰੰਥ ਦੇ ਰੱਚਜਤਾ ਅਰ ਇਸ ਦੀ ਪ੍ਰਮਾਣੀਕਤਾ ਦਾ ਸਵਾਲ। ਸੋ ਏਨ੍ਹਾਂ ਦੋਹਾਂ ਗੱਲਾਂ ਉਤੇ ਭਾਈ ਸਾਹਿਬ ਨੇ ਇੱਕ ਅੱਖਰ ਤਕ ਨਹੀਂ ਲਿਖਿਆ ਜਿਸਦਾ ਭਾਵ ਇਹ ਹੈ, ਕਿ ਭਾਈ ਸੇਵਾ ਸਿੰਘ ਜੀ ਭੋਲੇ ਭਾਲੇ ਲੋਕਾਂ ਨੂੰ ਭੁਲੇਖੇ ਵਿਚ ਪਾਣ ਵਾਸਤੇ ਏਸ ਗ੍ਰੰਥ ਤੇ ਉਸਦਾ ਮੁਸੰਨਫ ਹੀ ਪ੍ਰਗਟ ਕਰਨਾਂ ਚਾਹੁੰਦੇ ਅਤੇ ਨਾ ਹੀਂ ਉਸਨੂੰ ਪ੍ਰਮਾਣੀਕ ਮੁਸੰਨਫ ਦੀ ਗਿਆਤ ਹੈ ਅਤੇ ਨਾਂ ਹੀ ਉਨ੍ਹਾਂ ਕੋਲ ਇਸਦੇ ਪ੍ਰਮਾਣੀਕ ਹੋਣ ਦੀ ਕੋਈ ਯੁਕਤੀ ਯਾ ਪ੍ਰਮਾਣ ਹੈ। ਏਹ ਸੂਰਤ ਵਿੱਚ ਏਸ ਪ੍ਰਮਾਣ ਦੀ ਕੋਈ ਹੈ ਸੱਜਤਾ ਨਹੀਂ ਰਹਿ ਜਾਂਦੀ।

## ਖੋਜ ਤਲਬ ਸੰਮਤ ਪ੍ਰਮਾਣੀਕਤਾ, ਤੇ ਕਰਤਾ—ਦੇ ਇਨਕਾਰ ਤੋਂ ਸਾਹਿਤਕ ਚਲਾਕੀ

ਮਹਾਨਕੋਸ਼ ਦੇ ਕਰਤਾ ਜੀ ਆਪਣੇ ਕੋਸ਼ ਵਿਚ ਸਰਬ ਲੋਹ ਗ੍ਰੰਥ ਨੂੰ ਦਸਵੇਂ ਪਾਤਸ਼ਾਹ ਦੀ ਰਚਨਾਂ ਮੰਨਣ ਤੋਂ ਇਨਕਾਰੀ ਹਨ। ਉਹਨਾਂ ਦੀਆਂ ਨਿਮਨ ਲਿਖਿਤ ਸਤਰਾਂ ਅਨੁਸਾਰ ਏਸ ਗ੍ਰੰਥ ਦੀ ਪ੍ਰਮਾਣੀਕਤਾ ਸਬੰਧੀ ਵਿਰੋਧੀ ਭਾਵ ਰਖਦੀਆਂ ਹਨ, ਆਪ ਲਿਖਦੇ ਹਨ:- "ਜੇ ਏਹ ਗ੍ਰੰਥ ਅੰਮ੍ਰਿਤ ਸੰਸਕਾਰ ਤੋਂ ਪਹਿਲਾਂ ਹੈ, ਤਾਂ (ਇਸ ਵਿਚ) ਖਾਲਸੇ ਦਾ ਪ੍ਰਸੰਗ, ਅਰ ਗ੍ਰੰਥ ਪੰਥ ਨੂੰ ਗੁਰਤਾ ਦਾ ਜ਼ਿਕਰ ਕਿਸਤਰਾਂ ਆ ਸਕਦਾ ਹੈ? ਜੇ ਅੰਮ੍ਰਿਤ ਸੰਸਕਾਰ ਤੋਂ ਪਿਛੋਂ ਦੀ ਰਚਨਾਂ ਹੈ, ਤਾਂ **ਦਾਸ ਗੋਬਿੰਦ ਸ਼ਾਹ ਗੋਬਿੰਦ** ਆਦਿਕ ਨਾਮ ਕਿਉਂ?" (ਪੰਨਾ ੫੦੦)

੨. ਸਾਧ ਸੰਗਤ ਦੀ ਪ੍ਰਾਰਥਨਾ

ਏਸ ਪੁਸਤਕ ਵਿਚੋਂ ਜੋ ਸ਼ਬਦ ਪ੍ਰਮਾਣ ਵਜੋਂ ਦਿਤੇ ਗਏ ਹਨ ਉਹ ਇਉਂ ਹਨ:- "ਗੁਰੂ ਗ੍ਰੰਥ ਸਾਹਿਬ ਕੇ ਪਾਠ ਸੇ ਸਭ ਫਲ ਪ੍ਰਾਪਤ ਹੋਤੇ ਹੈਂ।" ਪੁਨਾ:-"ਸ੍ਰੀ ਗੁਰੂ ਗ੍ਰੰਥ ਸਾਹਿਬ ਸੇ ਵਧਕੇ ਵੇਦ ਸ਼ਾਸਤ੍ਰ ਔਰ ਕਿਸੀ ਪੁਸਤਕ ਕੋ ਨਹੀਂ ਜਾਨਣਾਂ।" ਪਾਠਕ ਜਨ ਦੇਖ ਸਕਦੇ ਹਨ, ਕਿ ਪੂਰਵੋਕਤ ਸਤਰਾਂ ਵਿਚ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਨੂੰ ਸਿੱਧ ਕਰਨ ਵਾਲਾ ਕੋਈ ਪਮਾਣ ਵੀ ਨਹੀਂ। ਪਹਿਲੇ ਵਾਕ ਵਿਚ ਗੁਰੂ ਗ੍ਰੰਥ ਸਾਹਿਬ ਦੇ ਪਾਠ ਦਾ ਮਹਾਤਮ ਦੱਸਿਆ ਗਿਆ ਹੈ ਅਤੇ ਦੂਜੇ ਵਿਚ ਹੋਰ ਵੇਦਾਂ ਸ਼ਾਸਤ੍ਰਾਂ ਦੀ ਨਿਸਬਤ ਗੁਰੂ ਗ੍ਰੰਥ ਸਾਹਿਬ ਦੀ ਉੱਚ ਮਾਨਤਾ ਦਰਸਾਈ ਗਈ ਹੈ। ਗੁਰਿਆਈ ਸਬੰਧੀ ਜ਼ਿਕਰ ਤਕ ਨਹੀਂ, ਪਰ ਪਤਾ ਨਹੀਂ ਭਾਈ ਸਾਹਿਬ ਕਿਸ ਖ਼ਬਤ ਵਿਚ ਆ ਕੇ ਬੇਪ੍ਰਕਰਣੇ ਪ੍ਰਮਾਣ ਹੀ ਠੇਲ੍ਹੀ ਜਾਂਦੇ ਹਨ। ਸਾਧ ਸੰਗਤ ਦੀ ਪ੍ਰਾਰਥਨਾਂ ਜਿਸਦਾ ਦੂਜਾ ਨਾਮ 'ਵਾਜਬੁਲ ਅਰਜ' ਹੈ ਇਸ ਵਿੱਚ ਲਿੱਖੀਆਂ ਹੋਈਆਂ ਗਲਾਂ ਸੱਚ ਹਨ ਅਤੇ ਜੇ ਓਹਨਾਂ ਨੂੰ ਭਾਈ ਸੇਵਾ ਸਿੰਘ ਜੀ ਸਹੀ ਮੰਨਦੇ ਹਨ ਤਾਂ ਸਾਨੂੰ ਕੁਝ ਕਹਿਣ ਸੁਣਨ ਦੀ ਲੋੜ ਨਹੀਂ। ਸਜਨ ਜਨ ਖੁਦ ਹੀ ਦੇਖਣ ਕਿ ਇਹ ਗੁਰਮਤ ਦੀ ਕਸੌਟੀ ਤੇ ਕਿਸਤ੍ਰਾਂ ਪੂਰੀਆਂ ਉਤਰਦੀਆਂ ਹਨ:-

**ਅਰਜ ਪ**—ਵਕਤ ਜੰਞੂ ਕੇ ਅਸੀਂ ਪੁਤ੍ਰ ਨੂੰ ਉਸਤ੍ਰੇ ਨਾਲ ਭਦਣ ਕਰਾਉਂਦੇ ਥੇ ਅਬ ਸਿਖ ਰੋਕਦੇ ਹੈਨ ਕੀ ਹੁਕਮ ਹੈ।।

**ਉਤ੍ਰ** -ਸਹਿਜਧਾਰੀ ਕੇ ਬੇਟੇ ਕੀ ਕੈਂਚੀ ਸੇ ਰੀਤੀ ਕਰੋ ਕੇਸ ਧਾਰੀ ਕੇ ਬੇਟੇ ਕੋ ਦਹੀਂ ਕੇ ਸਾਥ ਇਸਨਾਨ ਕਰਾਓ ਜਨੇਊ ਕੇ ਸੰਗ।।

**ਅਰਜ ੭**—ਅਗੇ ਅਸੀਂ ਰਾਜ ਦਰਬਾਰ ਮੈ ਜਾਣੇ ਵਾਲੇ ਸਿਖ ਦਾਹੜੀਆਂ ਦੇ ਕੇਸ਼ ਕੈਚੀਆਂ ਨਾਲ ਕਟਾਕੇ ਬਰਾਬਰ ਕਰਾਤੇ ਥੇ ਅਬ ਜੋ ਹੁਕਮ ਹੈ।।

**ਉਤ੍ਰ**—ਸਹਿਜ ਧਾਰੀ ਜੇ ਕੇਸ਼ ਧਾਰੀਓਂ ਕੀ ਸਦ੍ਰਸ਼ ਕੇਸ਼ ਸਾਬਤ ਰਖਣ ਤੋ ਅੱਛਾ ਨਹੀਂ ਤੇ ਵਧੀਕ ਰੋਮ ਬਰਾਬਰ ਕਰਵਾ ਲਿਆ ਕਰੋ।"

ਏਹ ਹੈ ਸਾਧ ਸੰਗਤ ਦੀ ਪ੍ਰਾਰਥਨਾਂ ਦੀ ਅਸਲੀਅਤ।

੩. **ਭਾਈ ਚੌਪਾ ਸਿੰਘ ਜੀ** ਦੇ ਰਹਿਤਨਾਮੇ ਵਿਚੋਂ ਏਹ ਪ੍ਰਮਾਣ ਦਿੱਤਾ ਹੈ:- "ਆਗਯਾ ਗੁਰੂ ਗ੍ਰੰਥ ਸਾਹਿਬ ਕੀ ਮੰਨਣੀ।" ਏਸ ਪ੍ਰਮਾਣ ਵਿਚ ਵੀ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਦਾ ਕੋਈ ਸਵਾਲ ਨਹੀਂ ਹੈ। "ਆਗਯਾ ਗੁਰੂ ਗ੍ਰੰਥ ਸਾਹਿਬ ਦੀ ਮੰਨਣੀ" ਦੀ ਥਾਉਂ ਜੇ ਏਹ ਲਿਖਿਆ ਹੁੰਦਾ, ਕਿ "ਦਸਮ ਪਿਤਾ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਥਾਪਿਆ" ਤਾਂ ਆਪ ਦਾ ਮਤਲਬ ਕਿਸੇ ਹੱਦ ਤਕ ਸਿੱਧ ਹੋ ਸਕਦਾ ਸੀ।

੪. **ਭਾਈ ਪ੍ਰਹਿਲਾਦ ਸਿੰਘ** — ਭਾਈ ਜੀ ਦਸਦੇ ਹਨ ਕਿ ਭਾਈ ਪ੍ਰਹਿਲਾਦ ਸਿੰਘ ਜੀ ਕਲਗੀਧਰ ਜੀ ਦੇ ਹਜ਼ੂਰੀਆਂ ਵਿਚੋਂ ਹੋਏ ਹਨ, ਇਹਨਾਂ ਨੇ ਇਕ ਰਹਿਤਨਾਮਾ ਲਿਖਿਆ ਹੈ ਇਸ ਵਿਚ ਆਪ ਲਿਖਦੇ ਹਨ —

*"ਅਕਾਲ ਪੁਰਖ ਕੇ ਬਚਨ ਸਿਉ ਪ੍ਰਗਟ ਚਲਾਇਓ ਪੰਥ।*
*ਸਭ ਸਿੱਖਨ ਕੋ ਬਚਨ ਏਹ ਗੁਰੂ ਮਾਨੀਓ ਗ੍ਰੰਥ।"*

**ਵਿਚਾਰ** —ਏਸ ਰਹਿਤਨਾਮੇ ਦਾ ਪਾਠ ਕਰਨ ਨਾਲ ਏਹ ਚੰਗੀ ਤਰਾਂ ਪਤਾ ਲਗ ਸਕਦਾ ਹੈ ਕਿ ਏਸ ਦਾ ਪ੍ਰਮਾਣ ਸਾਡੇ ਵਿਚਾਰਣੀਜ ਵਿਸ਼ਜ ਵਾਸਤੇ ਰੰਚਕ ਮਾਤ੍ਰ ਵੀ ਸਹਾਇਕ ਅਤੇ ਉਪਯੋਗੀ ਨਹੀਂ ਹੈ। ਰਹਿਤਨਾਮੇ ਦੇ ਸ਼ੁਰੂ ਵਿਚ ਲਿਖਿਆ ਹੈ, ਕਿ ਏਸ ਰਹਿਤਨਾਮੇ ਦੇ ਲਿਖਣ ਦੀ ਆਗਯਾ ਮੈਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਬਿਚਲ ਨਗਰ ਵਿਖੇ ਦਿੱਤੀ। ਯਥਾ:-

*"ਅਬਿਚਲ ਨਗਰ ਬੈਠੇ ਗੁਰੂ ਮਨ ਮੇ ਕੀਆ ਵਿਚਾਰ।।*
*ਬੋਲਿਆ ਸੱਚਾ ਸਤਿਗੁਰੂ ਮੂਰਤ ਸ੍ਰੀ ਕਰਤਾਰ।। ੧।।*
*ਹੁਕਮ ਹੋਇਆ ਪ੍ਰਹਿਲਾਦ ਸਿੰਘ ਬਿਪ੍ਰਜਾਤ ਹੰਸ ਰਾਇ।।*
*ਨਿਕਟ ਬੁਲਾਇਆ ਗੁਰੂ ਜੀ ਲੀਨੋ ਕੰਠ ਲਗਾਇ।। ੨*

*ਪੰਥ ਚਲਾਇਓ ਜਗਤ ਮੈਂ ਗੁਰ ਨਾਨਕ ਪ੍ਰਸਾਦਿ।।*
*ਰਹਿਤ ਬਤਾਈਐ ਖਾਲਸਾ ਸੁਣੋ ਸਿੰਘ ਪ੍ਰਹਿਲਾਦ।। ੩।।"*
*ਰਹਿਤਨਾਮੇ ਦੀ ਸਮਾਪਤੀ ਵਾਲੇ ਅੰਕ ਵਿਚ ਲਿਖਿਆ ਹੈ:-*
*"ਗੁਰਮੁਖ ਸਿੰਘ ਆਗਜਾ ਮੁਹਿ ਦੀਨੀ।।*
*ਰਹਿਤਨਾਮਾ ਤੁਮ ਲਿਖੋ ਨਵੀਨੀ।।"*

ਹੁਣ ਇਕ ਪਾਸੇ ਇਸਨੂੰ ਦਸਮ ਪਾਤਸ਼ਾਹ ਦੀ ਆਗਜਾ ਨਾਲ ਲਿਖਿਆ ਗਿਆ ਦਸਿਆ ਹੈ, ਅਤੇ ਦੂਜੇ ਪਾਸੇ ਕਿਸੇ ਬੇ ਮਲੂਮੇ ਸਿਖ ਭਾਈ ਗੁਰਮੁਖ ਸਿੰਘ ਦੀ ਆਗਜਾ ਨਾਲ। ਦੂਜੀ ਗੱਲ ਜੋ ਵਿਚਾਰ ਯੋਗ ਹੈ, ਉਹ ਇਸ ਰਹਿਤਨਾਮੇ ਦੇ ਸੰਮਤ ਦੀ ਹੈ, ਜਦੋਂ ਏਹ ਲਿਖਿਆ ਗਿਆ, ਇਸਤੋਂ ਪਤਾ ਲਗ ਜਾਇਗਾ ਕਿ ਏਸ ਰਹਿਤਨਾਮੇ ਦਾ ਮੰਦਰ ਰੇਤ ਦੀਆਂ ਕੰਧਾਂ ਉਤੇ ਉਸਾਰਨ ਦਾ ਯਤਨ ਕੀਤਾ ਗਿਆ ਹੈ, ਰਹਿਤਨਾਮੇ ਵਿਚ ਸੰਮਤ ਬਾਬਤ ਲਿਖਿਆ ਹੈ —

*"ਸੰਮਤ ਸਤ੍ਰਾਂ ਸੈ ਭਏ ਬਰਸ ਬਵੰਜਾ ਨਿਹਾਰ।।*
*ਮਾਘ ਵਦੀ ਥਿਤ ਪੰਚਵੀਂ ਰਵੀਵਾਰ ਸੁਭ ਵਾਰ।।"*

ਅਰਥਾਤ ਏਹ ਰਹਿਤਨਾਮਾ ਮਾਘ ਵਦੀ ਪੰਚਵੀਂ ਸੰਮਤ ੧੭੫੨ ਨੂੰ ਐਤਵਾਰ ਵਾਲੇ ਦਿਨ ਲਿਖਿਆ ਗਿਆ। ਹੁਣ ਆਓ ਵੇਖੀਏ ਕਿ ੧੭੫੨ ਨੂੰ ਮਹਾਰਾਜ ਅਬਚਲ ਨਗਰ ਵਿਖੇ ਪੁਜੇ ਸਨ ਕਿ ਨਹੀਂ, ਅਤੇ ਅਜੇ ਹਜ਼ੂਰ ਨੇ ਸਿਖਾਂ ਨੂੰ ਅੰਮ੍ਰਿਤ ਵੀ ਛਕਾਇਆ ਸੀ ਕਿ ਨਹੀਂ? ਇਤਿਹਾਸ ਤੋਂ ਸਿੱਧ ਹੈ, ਕਿ ਸ੍ਰੀ ਕਲਗੀਧਰ ਜੀ ਨੇ ਸੰ: ੧੭੫੬ ਵਿਚ, ਜਦੋਂ ਕਿ ਆਪ ਸ੍ਰੀ ਅਨੰਦਪੁਰ ਸਾਹਿਬ ਵਿਖੇ ਹੀ ਸਨ, ਸਿਖਾਂ ਨੂੰ ਅੰਮ੍ਰਿਤ ਛਕਾਕੇ ਖਾਲਸਾ ਸਜਾਇਆ। ਖਾਲਸਾ ਪੰਥ ਦੇ ਜਨਮ ਤੋਂ ਪੂਰੇ ੭ ਸਾਲ ਪਿਛੋਂ ਭਾਵ ਸੰਮਤ ੧੭੬੩ ਵਿਚ ਅਬਚਲ ਨਗਰ ਪੁਜੇ, ਪ੍ਰੰਤੂ ਭਾਈ ਪ੍ਰਹਿਲਾਦ ਸਿੰਘ ਜੀ ਦੀ ਲਿਖਤ ਅਨੁਸਾਰ ਰਹਿਤਨਾਮਾ ੧੭੫੨ ਵਿਚ ਲਿਖਿਆ ਗਿਆ ਅਤੇ ਲਿਖਿਆ ਵੀ ਅਬਚਲ ਨਗਰ ਵਿਖੇ ਗਿਆ, ਅਤੇ ਇਸ ਵਿਚ ਦਰਜ ਕੀਤੀ ਗਈ ਰਹਿਤ ਉਸ ਖਾਲਸਾ ਪੰਥ ਵਾਸਤੇ ਲਿਖੀ ਗਈ ਜੋ, ਇਸਦੇ ਲਿਖੇ ਜਾਣ ਤੋਂ ੪ ਸਾਲ ਪਿਛੋਂ ਪੈਦਾ ਹੋਇਆ। ਸ੍ਰੀਮਾਨ ਭਾਈ ਸੇਵਾ ਸਿੰਘ ਜੀ ਨੇ ਪੰਨਾ ੪੬ ਦੇ ਫੁਟ ਨੋਟ ਵਿੱਚ ਲਿਖਿਆ ਹੈ, ਕਿ "ਭਾਈ ਪ੍ਰਹਿਲਾਦ ਸਿੰਘ ਜੀ ਦੇ ਇਕ ਪੁਰਾਣੇ ਲਿਖਤੀ ਰਹਿਤਨਾਮੇ ਵਿਚ ਲਿਖੇ ਜਾਣ ਦਾ ਸੰਮਤ ਇੰਞ ਲਿਖਿਆ ਹੈ:-"ਸੰਮਤ ਸਤ੍ਰਾਂ ਸੈ ਭਏ ਬਾਸਠ ਬਰਖ ਨਿਹਾਰ" ਅਰਥਾਤ ਸੰ: ੧੭੬੨ ਵਿਚ ਇਹ ਰਹਿਤਨਾਮਾ ਲਿਖਿਆ ਗਿਆ।"

ਪਾਠਕਾਂ ਨੂੰ ਯਾਦ ਹੋਵੇਗਾ, ਕਿ ਜਦੋਂ ਏਹ ਬਹਿਸ ਅਜੇ ਅਖਬਾਰੀ ਜਗਤ ਤਕ ਹੀ ਮਹਿਦੂਦ ਸੀ ਭਾਈ ਸੇਵਾ ਸਿੰਘ ਜੀ ਨੇ 'ਖਾਲਸਾ ਸਮਾਚਾਰ' ਵਿਚ ਇਸ ਰਹਿਤਨਾਮੇ ਦੇ ਜ਼ਿਕਰ ਵਿਚ ਕੋਈ ਸੰਮਤ ਵੀ ਨਹੀਂ ਸੀ ਲਿਖਿਆ, ਪਰ ਜਦੋਂ ਅਸਾਂ 'ਗੁਰੂ ਪਦ ਪ੍ਰਕਾਸ਼' ਵਿਚ ਏਸ ਦੇ ਸੰਮਤ ਤੇ ਬਹਿਸ ਕਰਕੇ ਸਿੱਧ ਕੀਤਾ ਕਿ ਇਸਦੇ ਲਿਖੇ ਜਾਣ ਦਾ ਸੰਮਤ ੧੭੫੨ ਹੈ, ਤਾਂ "ਗੁਰੂ ਪਦ ਨਿਰਣਜ" ਵਿਚ ਗੱਜ ਵਜਕੇ ਨਹੀਂ ਪਰ ਦਬਵੇਂ ਲਹਿਜੇ ਵਿਚ ਇਹ ਪੂਰਵੋਕਤ ਨੋਟ ਲਿਖ ਮਾਰਿਆ, ਪ੍ਰੰਤੂ ਏਹ ਨੋਟ ਹੁਣ ਭਾਈ ਸਾਹਿਬ ਦੇ ਆਸ਼ੇ ਨੂੰ ਸਿੱਧ ਨਹੀਂ ਕਰ ਸਕਦਾ, ਕਿਉਂਕਿ ਹੁਣ ਤਕ ਜਿੰਨੇ ਵੀ ਛਪੇ ਅਤੇ ਅਣਛਪੇ ਨੁਸਖੇ ਵੇਖਣ ਵਿਚ ਆਏ ਹਨ, ਸਭਨਾਂ ਵਿਚ ਸੰਮਤ ੧੭੫੨ ਲਿਖਿਆ ਹੋਇਆ ਹੈ। ਮਹਾਨ ਕੋਸ਼ ਦੇ ਕਰਤਾ ਭਾਈ ਕਾਹਨ ਸਿੰਘ ਜੀ ਨੇ ਵੀ ੧੭੫੨ ਹੀ ਲਿਖਿਆ ਹੈ। ਵੇਖੋ ਪੰਨਾ ੨੩੯੩। ਏਸ ਰਹਿਤਨਾਮੇ ਸਬੰਧੀ ਭਾਈ ਕਾਹਨ ਸਿੰਘ ਜੀ ਦੇ ਆਖਿਰੀ ਲਫ਼ਜ਼ ਏਹ ਹਨ: "ਇਸਨੇ ਏਹ ਖਿਆਲ ਨਹੀਂ ਕੀਤਾ, ਕਿ ਸੰਮਤ ੧੭੫੨ ਵਿਚ ਗੁਰੂ ਸਾਹਿਬ ਅਬਿਚਲ ਨਗਰ ਨਹੀਂ ਪਧਾਰੇ, ਅਰ ਨਾਂ ਉਸ ਵੇਲੇ ਖਾਲਸੇ ਦੀ ਰਚਨਾਂ ਸੀ।" ਜੇ ਭਾਈ ਸੇਵਾ ਸਿੰਘ ਜੀ ਨੂੰ ਖੁਸ਼ ਕਰਨ ਲਈ ਰਹਿਤਨਾਮੇ ਦਾ ਸੰਮਤ ੧੭੬੨ ਵੀ ਮੰਨ ਲਿਆ ਜਾਏ, ਤਾਂ ਭਾਈ ਸਾਹਿਬ ਦੱਸਣ ਕਿ ਪ੍ਰਹਿਲਾਦ ਸਿੰਘ ਜੀ ਨੂੰ ਗੁਰੂ ਜੀ ਦੇ ਪ੍ਰਲੋਕ ਗਮਨ ਕਰਨ ਤੋਂ ੩ ਸਾਲ ਪਹਿਲੋਂ ਹੀਂ ਕਵੇਂ ਪਤਾ ਲਗ ਗਿਆ ਕਿ ਗੁਰੂ ਜੀ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦਿੱਤੀ ਹੈ। ਤਾਂ ਤੇ ਏਹ ਰਹਿਤਨਾਮਾਂ ਕਿਸੇ ਰੂਪ ਵਿਚ ਵੀ ਵਿਚਾਰ ਦੀ ਕਸਵੱਟੀ ਤੇ ਨਹੀਂ ਠਹਿਰ ਸਕਦਾ।

੫. ਭਾਈ ਨੰਦ ਲਾਲ ਲਿਖਿਆ ਹੈ ਕਿ ਆਪ "ਕਲਗੀਧਰ ਜੀ ਦੇ ਹਜ਼ੂਰੀ ਸਿਖ ਹੋਏ ਹਨ। ਰਹਿਤਨਾਮੇ ਵਿਚ ਲਿਖਦੇ ਹਨ, ਕਿ:-

*ਤੀਨ ਰੂਪ ਹੈਂ ਮੋਹਿ ਕੇ ਸੁਨੋਂ ਨੰਦ ਚਿਤ ਲਾਇ।*
*ਨਿਰਗੁਣ ਸਰਗੁਣ ਗੁਰ ਸਬਦ ਕਹੋ ਤੋਹਿ ਸਮ ਝਾਇ।*
***ਚੌਪਈ।।***
*ਏਕ ਰੂਪ ਤਿਹੁ ਗੁਣ ਤੇ ਪਰੇ।*
*ਨੇਤ ਨੇਤ ਜਿਹ ਨਿਗਮ ਉਚਰੇ।... ... ...*
*ਦੂਸਰ ਰੂਪ ਗ੍ਰੰਥ ਜੀ ਜਾਨਹੁ।*
*ਅਪਨੋ ਅੰਗ ਮੇਰੋ ਕਰ ਮਾਨਹੁ।*
*ਰੋਮ ਰੋਮ ਅਛਰ ਸੋ ਲਹੋ।*
*ਜਥਾਰਥ ਬਾਤ ਤੁਮ ਸੋ ਸਭ ਕਹੋ।*
*ਜੋ ਸਿੱਖ ਗੁਰ ਦਰਸ਼ਨ ਕੀ ਚਾਹੀ।*
*ਦਰਸ਼ਨ ਕਰੈ ਗ੍ਰੰਥ ਜੀ ਆਹੀ।... ... ...*
*ਜੋ ਮੁਝ ਸਾਥ ਚਹੈ ਕਰ ਬਾਤ।*
*ਗ੍ਰੰਥ ਜੀ ਪੜ੍ਹੈ ਬੀਚਾਰਹਿ ਸਾਥ।... ... ...*
*ਮੇਰਾ ਰੂਪ ਗ੍ਰੰਥ ਜੀ ਜਾਨ।*
*ਇਨ ਮੈ ਭੇਦ ਨ ਰੰਚ ਪਛਾਨ।"*

**ਵਿਚਾਰ**—ਭਾਈ ਸੇਵਾ ਸਿੰਘ ਜੀ ਦੇ ਪੂਰਵੋਕਤ ਪ੍ਰਮਾਣ ਅਨੁਸਾਰ ਸਗੋਂ 'ਗੁਰੂ' **ਸਰਗੁਣ** ਭਾਵ ਦੇਹਧਾਰੀ ਸਰੂਪ ਸਿਧ ਹੈ। ਜਿਵੇਂ ਸ੍ਰੀ ਗੁਰੂ ਨਾਨਕ ਦੇਵ ਵਿਚ ੩ ਚੀਜ਼ਾਂ ਸਨ ਇਕ ਉਹਨਾਂ ਦਾ ਨਿਰਗੁਣ ਸਰੂਪ ਜੇਹੜਾ ਮਨ ਬਾਣੀ ਅਤੇ ਇੰਦਰੀਆਂ ਦਾ ਵਿਸ਼ਜ ਨਹੀਂ ਹੋ ਸਕਦਾ। ਦੂਜਾ ਸ਼ਬਦ ਜਿਸ ਦੁਆਰਾ ਆਪ ਜਗਤ ਨੂੰ ਪ੍ਰਬੋਧਦੇ ਸਨ ਅਤੇ ਤੀਜਾ ਜਿਸ ਦੀ ਬਾਬਤ ਹਜ਼ੂਰ ਨੇ ਖੁਦ ਕਿਹਾ ਹੈ — "ਮਾਣਸ ਮੂਰਤ ਨਾਨਕ ਨਾਮ।।" ਸੋ ਏਹ ਮਾਣਸ ਮੂਰਤੀ ਜੋ ਕਿ ਨਾਨਕ ਨਾਮ ਵਾਲੀ ਸੀ ਹਜ਼ੂਰ ਦਾ ਸਰਗੁਣ ਸਰੂਪ ਹੋ ਗਿਆ, ਸੋ ਨਿਰਗੁਣ ਤਿੰਨਾਂ ਗੁਣਾਂ ਤੋਂ ਪਰੇ, ਅਤੇ ਗੁਰ ਸ਼ਬਦ ਉਹਨਾਂ ਦਾ ਉਪਦੇਸ਼ ਹੋ ਗਿਆ। ਪਰ ਭਾਈ ਸੇਵਾ ਸਿੰਘ ਜੀ ਦੱਸਣ ਦੀ ਕ੍ਰਿਪਾ ਕਰਨ ਕਿ ਉਹਨਾਂ ਦਾ **ਸਰਗੁਣ ਸਰੂਪ ਕੇਹੜਾ ਹੈ?** ਕੇਡੀ ਸਿਆਣਪ ਦੀ ਗਲ ਹੈ ਕਿ ਅਪਣੇ ਪ੍ਰਮਾਣ ਵਿਚ ਮਹਾਰਾਜ ਜੀ ਦੇ ਤਿੰਨ ਸਰੂਪ ਕਹਿ ਕੇ, ਉਪ੍ਰੰਤ ਨਿਰਗੁਣ ਅਤੇ ਸ਼ਬਦ ਦੀ ਤਾਂ ਤਾਰੀਫ ਕਰ ਦਿੱਤੀ ਹੈ, ਪਰ ਸਰਗੁਣ ਦਾ ਲੱਖਸ਼ਣ ਵਿਚੇ ਹੀ ਰਹਿਣ ਦਿੱਤਾ ਹੈ। ਸੋ ਅਸੀਂ ਆਪ ਭਾਈ ਸਾਹਿਬ ਨੂੰ ਦਸ ਦੇਂਦੇ ਹਾਂ ਕਿ ਸਰਗੁਣ ਸਰੂਪ ਮਹਾਰਾਜ ਜੀ ਦਾ ਉਹ ਦੇਹਧਾਰੀ ਸਰੂਪ ਹੈ।

ਜਿਸ ਤੋਂ ਬਿਨਾਂ ਨਾਂ ਸਬਦ ਦੀ ਹੀ ਸਿੱਧੀ ਹੋ ਸਕਦੀ ਹੈ ਤੇ ਨਾ ਨਿਰਗੁਣ ਦਾ ਹੀ ਗਿਆਨ ਹੋ ਸਕਦਾ ਹੈ, ਏਸ ਪ੍ਰਮਾਣ ਵਿੱਚ ਇਕ ਏਹ ਨੁਕਤਾ ਵੀ ਵਿਚਾਰ ਯੋਗ ਹੈ, ਕਿ ਭਾਈ ਨੰਦ ਲਾਲ ਜੀ ਕਹਿੰਦੇ ਹਨ, ਕਿ ਦਸਵੇਂ ਪਾਤਸ਼ਾਹ ਨੇ ਉਹਨਾਂ ਨੂੰ ਕਿਹਾ ਕਿ ਨੰਦ ਲਾਲ! ਮੇਰੇ ਤਿੰਨ ਸਰੂਪ ਹਨ, ਨਿਰਗੁਣ ਸਰਗੁਣ ਤੇ ਗੁਰ ਸ਼ਬਦ। ਭਾਈ ਸੇਵਾ ਸਿੰਘ ਜੀ ਨੂੰ ਯਾਦ ਰਹੇ ਕਿ ਏਹ ਸਰੂਪ ਪ੍ਰਮੇਸ਼ਰ ਦੇ ਹਨ, ਪ੍ਰੰਤੂ ਸ੍ਰੀ ਗੁਰੂ ਕਲਗੀਧਰ ਜੀ ਅਪਣੇ ਸ੍ਰੀ ਮੁਖ ਵਾਕ ਦੁਆਰਾ ਉਚਾਰਣ ਕਰਦੇ ਹੋਏ ਸਿਖਿਆ ਦੇਂਦੇ ਹਨ ਕਿ ਜੇਹੜਾ ਮੈਨੂੰ ਪ੍ਰਮੇਸ਼ਰ ਕਹੇਗਾ ਉਹ ਨਰਕਾਂ ਵਿੱਚ ਪਵੇਗਾ। —

*"ਜੋ ਮੁਝ ਕੋ ਪ੍ਰਮੇਸ਼ਰ ਉਚਰ ਹੈ।।*
*ਤੇ ਸਭ ਨਰਕ ਕੁੰਡ ਮੇਂ ਪਰ ਹੈ।।" (ਬਚਿਤ੍ਰ ਨਾਟਕ)*

ਹੁਣ ਭਾਈ ਸੇਵਾ ਸਿੰਘ ਜੀ ਆਪ ਹੀ ਦੱਸਣ ਦੀ ਖੇਚਲ ਕਰਨ ਕਿ ਆਪ ਜੀ ਦੇ ਕਹੇ ਅਨੁਸਾਰ ਨੰਦ ਲਾਲ ਜੀ ਦੀ ਗੱਲ ਠੀਕ ਮੰਨੀ ਜਾਵੇ, ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ੍ਰੀ ਮੁਖ ਵਾਕ ਬਾਣੀ ਨੂੰ ਸਹੀ ਸਮਝਿਆ ਜਾਵੇ?

**੬. ਤਨਖਾਹ ਨਾਮਾ**—ਏਹ ਭੀ ਭਾਈ ਨੰਦ ਲਾਲ ਜੀ ਦੀ ਰਚਨਾਂ ਹੈ, ਏਸ ਲਈ ਏਸਤੇ ਵੱਖਰਾ ਵਿਚਾਰ ਕਰਨ ਦੀ ਕੋਈ ਲੋੜ ਨਹੀਂ ਭਾਸਦੀ।

੭. **ਭਾਈ ਦੇਸਾ ਸਿੰਘ ਜੀ** ਦੇ ਰਹਿਤਨਾਮੇਂ ਵਿਚੋਂ ਜੋ ਪ੍ਰਮਾਣ ਦਿੱਤਾ ਹੈ। ਉਹ ਤਾਂ ਉੱਕਾ ਹੀ ਤਰਲਾ ਸਮਝਣਾ ਚਾਹੀਦਾ ਹੈ। ਪ੍ਰਮਾਣ ਏਹ ਹੈ — "ਗੁਰੂ ਗ੍ਰੰਥ ਸਾਹਿਬ ਕੇ ਪਾਠ ਕਾ ਉਚਾਰਨ ਰੋਜ਼ ਜਥਾ ਸ਼ਕਤ ਕਰਨਾ।" ਕੀ ਕੋਈ ਸਿਆਣਾ ਆਦਮੀ ਏਸ ਪ੍ਰਮਾਣ ਨੂੰ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਸਿੱਧ ਕਰਨ ਵਾਸਤੇ ਉਪਯੋਗੀ ਸਮਝੇਗਾ? ਅਸੀਂ ਕਦੋਂ ਕਹਿੰਦੇ ਹਾਂ ਕਿ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਰੋਜ਼ ਨਹੀਂ ਕਰਨਾਂ ਚਾਹੀਦਾ। ਸਾਨੂੰ ਤਾਂ ਸਤਿਗੁਰਾਂ ਦੀ ਸਿਖਯਾ ਹੀ ਇਹ ਹੈ।

੮. **ਗਿਆਨੀ ਭਗਵਾਨ ਸਿੰਘ** "ਗੁਰੂ ਜੀ ਤੋਂ ਨਾਥਾਂ ਪੁਛਿਆ ਤਾਂ ਬਚਨ ਹੋਇਆ:

*ਪੰਜਾਂ ਸਿੱਖਾਂ ਵਿਚ ਅਪਨੀ ਕਲਾ ਗੁਰਮਤ ਦੀ ਰਖਾਂਗਾ।*
*ਆਪ ਸ਼ਬਦ ਹੋ ਕੇ ਵਰਤਾਂਗਾ।।"*

**ਵਿਚਾਰ**—ਏਸ ਪ੍ਰਮਾਣ ਸਬੰਧੀ ਪਹਿਲੀ ਗੱਲ ਤਾਂ ਏਹ ਹੈ, ਕਿ ਗਿਆਨੀ ਭਗਵਾਨ ਸਿੰਘ ਦੀ ਉਸ ਪੁਸਤਕ ਦਾ ਨਾਮ ਨਹੀਂ ਦੱਸਿਆ ਗਿਆ, ਜਿਸ ਵਿਚੋਂ ਏਹ ਸਤ੍ਰਾਂ ਨੋਟ ਕੀਤੀਆਂ ਗਈਆਂ ਹਨ, ਅਤੇ ਦੂਜੇ ਏਹ ਵੀ ਨਹੀਂ ਦਿਖਾਇਆ ਗਿਆ, ਕਿ ਨਾਥਾਂ ਨੇ ਕੇਹੜੇ ਗੁਰਾਂ ਪਾਸ ਅਤੇ ਕਿਸ ਮੌਕਿਆ ਤੇ ਏਹ ਪ੍ਰਸ਼ਨ ਕੀਤਾ ਸੀ? ਗੁਰੂ ਜੀ ਨੇ ਤਾਂ ਇਕ ਇਕ ਸਿੱਖ ਵਿੱਚ ਗੁਰਮਤ ਦੀ ਕਲਾ ਪ੍ਰਵਿਸ਼ਟ ਕਰਕੇ ਇਕ ਇਕ ਨੂੰ ਸਵਾ ਸਵਾ ਲਖ ਨਾਲ ਲੜਾ ਦਿੱਤਾ। ਬਾਕੀ ਰਹੀ ਸ਼ਬਦ ਰੂਪਤਾ ਦੀ ਗੱਲ ਸੋ ਸਾਰੇ ਗੁਰੂ ਸ਼ਬਦ ਵਿਚ ਹੀ ਖੇਡਦੇ ਰਹੇ। ਗੁਰੂ ਨਾਨਕ ਜੀ ਤੋਂ ਲੈ ਕੇ ਸਤਿਗੁਰੂ ਰਾਮ ਸਿੰਘ ਜੀ ਤਕ ਸਾਰੇ ਗੁਰੂ, ਸਿੱਖਾਂ ਵਿੱਚ ਸ਼ਬਦ ਰੂਪ ਹੋਕੇ ਹੀ ਵਰਤੇ ਹਨ। ਪਰ ਸ਼ਬਦ ਸਦਾ ਉਹਨਾਂ ਦੇ ਸਰਗੁਣ ਸਰੂਪ ਦੁਆਰਾ ਹੀ ਪ੍ਰਗਟ ਹੁੰਦਾ ਰਿਹਾ।

**੯. ਕਲਗੀਧਰ ਜੀ ਦਾ ਹੁਕਮ—ਰਹਿਤ ਨਾਮਾ—**

*"ਐਸੇ ਬਿਆਹ ਕਰੇ ਬਿਧ ਨੀਕੀ।।*
*ਲਾਵਾਂ ਪੜ੍ਹੇ ਗਰੰਥ ਗੁਰ ਜੀ ਕੀ।।"*

ਭਾਈ ਸੇਵਾ ਸਿੰਘ ਜੀ ਦੇ ਪ੍ਰਮਾਣ ਸੰਗ੍ਰਹਿ ਤੇ ਹਾਸੀ ਔਂਦੀ ਹੈ, ਕਿਉਂਕਿ ਪ੍ਰਕਰਣ ਭਾਵੇਂ ਕੋਈ ਹੋਵੇ ਪਰ ਜਿਥੇ ਵੀ "ਗੁਰੂ ਗ੍ਰੰਥ" ਸ਼ਬਦ ਆਇਆ ਹੈ, ਉਸਨੂੰ ਬਿਨਾਂ ਵਿਚਾਰ ਦੇ ਹੀ ਦਰਜ ਕਰਨ ਦੀ ਕੋਸ਼ਸ਼ ਕੀਤੀ ਹੈ। ਏਸ ਪ੍ਰਮਾਣ ਵਿਚ ਵਿਆਹ ਦੇ ਸਮੇਂ ਗੁਰੂ ਗ੍ਰੰਥ ਸਾਹਿਬ ਵਿਚੋਂ ਲਾਵਾਂ ਪੜ੍ਹਨ ਦਾ ਪ੍ਰਕਰਣ ਹੈ, ਨਾਂ ਕਿ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਦਾ? ਜਿਸਦਾ ਭਾਵ ਇਹ ਹੈ ਕਿ ਲਾਵਾਂ ਗ੍ਰੰਥ ਗੁਰੂ ਕੇ ਦੀਆਂ ਪੜ੍ਹੇ।

**੧੦. ਗੋਬਿੰਦ ਗੀਤਾ ਅਤੇ ੧੧. ਗੁਰਬਿਲਾਸ ਭਾਈ ਮਨੀ ਸਿੰਘ ਜੀ** ਦੇ ਪ੍ਰਮਾਣ ਵੀ ਅਜੇਹੇ ਨਹੀਂ ਹਨ, ਜਿਨ੍ਹਾਂ ਤੋਂ ਇਹ ਨਿਰਵਿਵਾਦ ਸਿੱਧ ਹੋ ਸਕੇ ਕਿ ਗੁਰੂ ਗ੍ਰੰਥ ਸਾਹਿਬ ਨੂੰ ਸ੍ਰੀ ਗੁਰੂ ਕਲਗੀਧਰ ਜੀ ਨੇ ਗੁਰ ਗੱਦੀ ਅਰਪਣ ਕੀਤੀ। ਬਾਣੀ ਲਈ ਜਿਥੇ –੨ ਉਪਮਾ ਦੇ ਵਾਕ ਆਏ ਹਨ, ਉਹ 'ਬਾਣੀਆਂ ਸਿਰ ਬਾਣੀ' ਹੋਣ ਦੇ ਕਾਰਨ ਉਸਦਾ ਮਹੱਤ ਪ੍ਰਗਟ ਕਰਨ ਦੇ ਨਮਿਤ ਉਚਾਰਣ ਕੀਤੇ ਗਏ ਹਨ ਨਾ ਕਿ ਗੁਰਿਆਈ ਬਾਬਤ ਫੈਸਲਾ ਕਰਨ ਦੇ ਨਮਿਤ। ਇਤਿਹਾਸ ਵਿਚ ਕਈ ਬਚਨ ਏਸ ਕਿਸਮ ਦੇ ਆਉਂਦੇ ਹਨ ਕਿ ਸ੍ਰੀ ਕਲਗ਼ੀਧਰ ਜੀ ਨੇ ਕਿਹਾ ਕਿ ਭਾਈ 'ਰਾਮ ਕੁਇਰ' ਜੀ ਮੇਰਾ ਰੂਪ ਹਨ, ਅਥਵਾ ਜਿਸ ਨੇ ਮੇਰਾ ਦਰਸ਼ਨ ਕਰਨਾ ਹੋਵੇ ਉਹ ਦੀਵਾਨ ਨੰਦ ਲਾਲ ਜੀ ਦਾ ਦਰਸ਼ਨ ਕਰ ਲਵੇ, ਹੁਣ ਭਾਈ ਸੇਵਾ ਸਿੰਘ ਜੀ ਦੇ ਸਿਧਾਂਤ ਅਨੁਸਾਰ ਤਾਂ ਭਾਈ ਰਾਮ ਕੁਇਰ ਅਤੇ ਦੀਵਾਨ ਨੰਦ ਲਾਲ ਜੀ ਨੂੰ ਵੀ ਗੁਰੂ ਗੋਬਿੰਦ ਸਿੰਘ ਜੀ ਦੇ ਜਾਨਸ਼ੀਨ ਮੰਨਣਾ ਚਾਹੀਦਾ ਹੈ। ਪਰ ਨਾਂ ਭਾਈ ਸੇਵਾ ਸਿੰਘ ਜੀ ਹੀ ਏਸ ਗੱਲ ਨੂੰ ਮੰਨਣਗੇ ਅਤੇ ਨਾਂ ਕੋਈ ਹੋਰ।

**੧੨. ਮਹਿਮਾ ਪ੍ਰਕਾਸ਼**—ਏਸ ਪੁਸਤਕ ਦੇ ਪ੍ਰਮਾਣੀਕ ਹੋਣ ਬਾਬਤ ਗੁਰੂ ਪਦ ਨਿਰਣਜ ਵਿੱਚ ਇਕ ਅੱਖਰ ਤਕ ਨਹੀਂ ਲਿਖਿਆ ਗਿਆ। ਭਾਈ ਸਾਹਿਬ ਭਾਈ ਕਾਨ੍ਹ ਸਿਘ ਜੀ ਨਾਭਾ ਅਤੇ ਭਾਈ ਸਾਹਿਬ ਭਾਈ ਵੀਰ ਸਿੰਘ ਜੀ (ਕਰਤਾ ਰਾਣਾ ਸੁਰਤ ਸਿੰਘ) ਦੇ ਮਹਿਮਾ ਪ੍ਰਕਾਸ਼ ਸਬੰਧੀ ਨੋਟਾਂ ਤੋਂ ਪਤਾ ਲਗਦਾ

ਹੈ, ਕਿ ਏਸ ਪੁਸਤਕ ਦੇ ਕਰਤਾ ਜੀ ਇਤਿਹਾਸਕ ਤੱਤ ਤੋਂ ਅਸਲੋਂ ਹੀ ਅਗਜਾਤ ਸਨ। ਮਹਾਨ ਕੋਸ਼ ਵਿੱਚ ਸ੍ਰ: ਬ: ਭਾਈ ਕਾਨ੍ਹ ਸਿੰਘ ਜੀ ਲਿਖਦੇ ਹਨ, ਕਿ ਮਹਿਮਾ ਪ੍ਰਕਾਸ਼ ਵਿਚ ਗੁਰੂ ਨਾਨਕ ਦੇਵ ਜੀ ਦਾ ਜਨਮ ਦਿਨ ਵੈਸਾਖ ਸੁਦੀ ੩ ਲਿਖਿਆ ਹੋਇਆ ਹੈ। ਕੀ ਕੋਈ ਵੀ ਸਿਖ ਗੁਰੂ ਨਾਨਕ ਦੇਵ ਜੀ ਦੇ ਜਨਮ ਦਿਨ ਬਾਬਤ ਮਹਿਮਾ ਪ੍ਰਕਾਸ਼ ਦੀ ਏਸ ਪਹਾੜ ਜੇਡੀ ਗ਼ਲਿਤ ਬਿਆਨੀ ਨੂੰ ਪੜ੍ਹਕੇ ਵੀ ਏਸ ਗ੍ਰੰਥ ਨੂੰ ਪ੍ਰਮਾਣਕੋਟੀ ਵਿਚ ਮੰਨਣ ਨੂੰ ਤਿਆਰ ਹੋ ਸਕਦਾ ਹੈ ?

੨. ਭਾਈ ਲੱਧੇ ਉਪਕਾਰੀ ਨੇ ਸੱਤਾ ਬਲਵੰਡ ਰਬਾਬੀਆਂ ਨੂੰ ਸ੍ਰੀ ਗੁਰੂ ਅਰਜਨ ਦੇਵ ਤੋਂ ਬਖਸ਼ਾਇਆ ਸੀ, ਏਹ ਪ੍ਰਸੰਗ ਗੁਰਬਿਲਾਸ ਪਾਤਸ਼ਾਹੀ ੬ ਅਤੇ ਗੁਰ ਪ੍ਰਤਾਪ ਸੂਰਜ ਆਦਿਕ ਗ੍ਰੰਥਾਂ ਵਿਚ ਵਿਸਥਾਰ ਸਹਿਤ ਲਿਖਿਆ ਹੈ, ਅਤੇ ਸਿੱਖ ਜਗਤ ਵਿਚ ਇਹ ਚੰਗੀ ਤਰ੍ਹਾਂ ਪ੍ਰਸਿੱਧ ਹੈ, ਪ੍ਰੰਤੂ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਸਟਿੱਪਣ ਸੂਰਜ ਪ੍ਰਕਾਸ਼ ਵਿਚ ਏਸ ਪ੍ਰਸੰਗ ਨੂੰ ਵਰਨਨ ਕਰਦੇ ਹੋਏ ਆਪਣੇ ਗ੍ਰੰਥ ਦੇ ਪੰਨਾ ੨੧੦੮ ਦੇ ਅਠਾਈਸਵੇਂ ਛੰਦ ਦੀ ਟਿਪਣੀ ਵਿਚ ਲਿਖਦੇ ਹਨ:- "ਮਹਿਮਾਂ ਪ੍ਰਕਾਸ਼ ਵਿਚ ਇਹ ਕਥਾ ਤੀਸਰੇ ਪਾਤਸ਼ਾਹ ਦੇ ਸਮੇਂ ਹੋਈ ਲਿਖੀ ਹੈ। ਭਾਈ ਗੁਰਦਾਸ ਜੀ ਦੀ ਗਿਆਰਵੀਂ ਵਾਰ ਦੀ ੨੫ਵੀਂ ਪੌੜੀ ਵਿਚ ਭਾਈ ਲੱਧਾ ਪਰਉਪਕਾਰੀ ਪੰਚਮ ਪਾਤਸ਼ਾਹ ਦੇ ਸਮੇਂ ਹੋਏ ਸਿੱਖਾਂ ਵਿਚ ਲਿਖੇ ਹਨ, ਜਿਸਤੋਂ ਵੀ ਇਹ ਸਪਸ਼ਟ ਹੈ, ਕਿ ਇਹ ਪ੍ਰਸੰਗ ਪੰਜਵੀਂ ਪਾਤਸ਼ਾਹੀ ਦੇ ਸਮੇਂ ਦਾ ਹੈ।"

ਤਾਂਤੇ ਸ੍ਰ: ਬ: ਕਾਨ੍ਹ ਸਿੰਘ ਜੀ ਨਾਭਾ ਅਤੇ ਸ੍ਰੀਮਾਨ ਭਾਈ ਵੀਰ ਸਿੰਘ ਜੀ ਕਰਤਾ ਰਾਣਾਂ ਸੂਰਤ ਸਿੰਘ ਦੀਆਂ ਹਸਤ ਲਿਖਤ (ਪੂਰਵੋਕਤ) ਸ਼ਹਾਦਤਾਂ ਦੇ ਅਧਾਰ ਤੇ ਇਹ ਸਿੱਧ ਹੈ, ਕਿ ਮਹਿਮਾਂ ਪ੍ਰਕਾਸ਼ ਸਿੱਖ ਇਤਿਹਾਸ ਵਿਚ ਇਕ ਅਜੇਹਾ ਅਪ੍ਰਮਾਣੀਕ ਪੁਸਤਕ ਹੈ, ਕਿ ਜਿਸਤੇ ਕੇਵਲ ਭਾਈ ਸੇਵਾ ਸਿੰਘ ਸਾਹਿਬ ਨੂੰ ਹੀ ਇਤਬਾਰ ਹੋ ਸਕਦਾ ਹੈ।

**੧੩. ਪ੍ਰੇਮ ਸੁ ਮਾਰਗ :** ਇਸ ਗ੍ਰੰਥ ਦੇ ਪ੍ਰਮਾਣ ਦੁਆਰਾ ਵੀ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਸਿੱਧ ਨਹੀਂ ਹੋ ਸਕਦੀ। ਪ੍ਰਮਾਣ ਇਹ ਹੈ:- "ਜੇ ਚਾਹੇ ਮੈਂ ਗੁਰੂ ਨਾਲ ਗੱਲਾਂ ਕਰਾਂ ਤਾਂ ਸਬਦ ਪੜ੍ਹੇ ਸਭ ਨਿਸ਼ਾ ਹੋਵਸੀ, ਅਰ ਜੇ ਚਾਹੇ ਦਰਸ਼ਨ ਕਰਾਂ ਜਿਥੇ ਖਾਲਸੇ ਦਾ ਇਕੱਠ ਹੋਵੇ, ਉਥੇ ਜਾਇਕੈ ਅਦਬ ਨਾਲ ਦਰਸ਼ਨ ਕਰੈ, ਪ੍ਰਤੀਤ ਕਰਕੈ ਦਰਸ਼ਨ ਗੁਰੂ ਕਾ ਪ੍ਰਾਪਤ ਹੋਵੇਗਾ"। (ਪੰਨਾ ੨੮) ਏਸ ਪ੍ਰਮਾਣ ਦੁਆਰਾ ਸ਼ਬਦ ਅਤੇ ਖਾਲਸੇ ਦੀ ਉਪਮਾਂ ਜ਼ਰੂਰ ਪ੍ਰਗਟ ਹੁੰਦੀ ਹੈ, ਪ੍ਰੰਤੂ 'ਦਸਵੇਂ ਪਾਤਸ਼ਾਹ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰ ਗੱਦੀ ਤੇ ਸਥਾਪਿਤ ਕੀਤਾ' ਇਹ ਕਿਸੇ ਤਰਾਂ ਵੀ ਸਿੱਧ ਨਹੀਂ ਹੋ ਸਕਦਾ।

**੧੪. ਗੁਰ ਬਿਲਾਸ ਪਾਤਸ਼ਾਹੀ ਛੇਵੀਂ**—ਭਾਈ ਸੇਵਾ ਸਿੰਘ ਏਸ ਗੁਰ ਬਿਲਾਸ ਵਿਚੋਂ ਹੇਠ ਲਿਖੇ ੩ ਬਚਨ ਨਕਲ ਕਰਦੇ ਹਨ: "ੳ —'ਮਮ ਆਗਿਆ' ਸਭ ਹੀ ਸੁਨੋ 'ਸੱਤ ਬਾਤ' ਨਿਰਧਾਰ।

*'ਗ੍ਰੰਥ ਗੁਰੂ ਸਮ ਮਾਨੀਓ' ਭੇਦ ਨ ਕੋਊ ਬਿਚਾਰ।*

*ਅ —ਗੁਰੂ ਗ੍ਰੰਥ ਅਸਥਾਪਨ ਕੀਨੋ।*
*ਪੂਰਬ ਦਿਸ ਹਰਿ ਮੰਦਰ ਚੀਨੋ।*

*ੲ —ਨਿਜ ਮਨ ਇਹ ਵਿਚਾਰਤ ਭਏ।*
*ਗੁਰੂ ਗ੍ਰੰਥ ਸੇਵਕ ਕਿਹ ਕਏ। (ਅਧਿਆਇ ੪)।।"*

**ਵਿਚਾਰ**—ਜਿਥੋਂ ਤਕ ਅੰਕ (ੳ) ਦਾ ਸੰਬੰਧ ਹੈ, ਇਸ ਤੋਂ ਭਾਈ ਸੇਵਾ ਸਿੰਘ ਜੀ ਦਾ ਪੱਖ ਸਿੱਧ ਨਹੀਂ ਹੋ ਸਕਦਾ ਕਿਉਂਕਿ ਗੁਰੂ ਬਿਲਾਸ ਦੀ ਲਿਖਤ ਅਨੁਸਾਰ ਇਹ ਬਚਨ ਗੁਰੂ ਅਰਜਨ ਦੇਵ ਨੇ ਭਾਈ ਬੰਨੋਂ ਨਾਲ ਕੀਤਾ ਹੈ ਤਾਂ ਸੁਾਲ ਪੈਦਾ ਹੁੰਦਾ ਹੈ ਕਿ ਜੇ ਗੁਰੂ ਅਰਜਨ ਦੇਵ ਜੀ ਨੇ ਭਾਈ ਬੰਨੋ ਪ੍ਰਤੀ ਇਹ ਆਗਜਾ ਕੀਤੀ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਮੇਰਾ ਰੂਪ ਹੈ, ਅਤੇ ਏਸ ਤੋਂ ਆਪ ਜੀ ਦਾ ਏਹ ਭਾਵ ਸੀ, ਕਿ ਗੁਰੂ ਗ੍ਰੰਥ ਸਾਹਿਬ ਹੁਣ ਗੁਰੂ ਸਮਝੇ ਜਾਣ, ਤਾਂ ਛੇਵੇਂ ਪਾਤਿਸ਼ਾਹ ਗੁਰੂ ਹਰਿ ਗੋਬਿੰਦ ਸਾਹਿਬ ਜੀ ਗੁਰ ਗੱਦੀ ਤੇ ਕਿਸ ਨਿਆਇ ਅਨੁਸਾਰ ਸੁਸ਼ੋਭਤ ਹੋ ਗਏ? ਅਤੇ ਜੇ ਅਜੇਹੇ ਵਾਕਾਂ ਦੇ ਹੁੰਦਿਆਂ ਸੁੰਦਿਆਂ ਗੁਰ ਗੱਦੀ ਦੇ ਮਾਲਿਕ ਦੇਹਧਾਰੀ ਗੁਰੂ ਮੰਨੇ ਜਾਂਦੇਂ ਰਹੇ, ਤਾਂ ਏਸ ਕਿਸਮ ਦੇ ਜਿਨੇਂ ਪ੍ਰਮਾਣ ਵੀ ਭਾਈ ਸੇਵਾ ਸਿੰਘ ਜੀ ਨੇ ਦਿੱਤੇ ਹਨ, ਓਨ੍ਹਾਂ ਦਾ ਦੇਹਧਾਰੀ ਗੁਰੂ ਦੇ ਵਿਰੁਧ ਅਤੇ ਗ੍ਰੰਥ ਗੁਰੂ ਦੇ ਹੱਕ ਵਿਚ ਕੀ ਅਸਰ ਪੈ ਸਕਦਾ ਹੈ?

ਅੰਕ (ਅ) ਦਾ ਪ੍ਰਮਾਣ ਕੇਵਲ ਏਸ ਗੱਲ ਦਾ ਸੂਚਕ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਨੂੰ ਹਰਿ ਮੰਦਰ ਸਾਹਿਬ ਵਿਖੇ ਪੂਰਬ ਦਿਸ਼ਾ ਵਿੱਚ ਸਥਾਪਿਤ ਕੀਤਾ, ਅਤੇ ਅੰਕ (ੲ) ਦਾ ਮਤਲਬ ਅਸਲੋਂ ਹੀ ਸਾਫ ਹੈ, ਕਿ ਗੁਰੂ ਅਰਜਨ ਦੇਵ ਨੇ ਏਹ ਵਿਚਾਰ ਕੀਤਾ ਕਿ ਗੁਰੂ ਗ੍ਰੰਥ ਸਾਹਿਬ ਦਾ ਸੇਵਾਦਾਰ ਕਿਸਨੂੰ ਬਣਾਇਆ ਜਾਵੇ। ਕੀ ਕੋਈ ਵੀ ਨਿਰਪੱਖ ਅਤੇ ਸਮਝ ਵਾਲਾ ਪੂਰਵੋਕਤ ਤਿੰਨਾਂ ਪ੍ਰਮਾਣਾਂ ਵਿਚੋਂ ਇੱਕ ਦੀ ਬਾਬਤ ਵੀ ਇਹ ਕਹਿਣ ਨੂੰ ਤਿਆਰ ਹੈ, ਕਿ ਉਹ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਨੂੰ ਸਿੱਧ ਕਰਨ ਵਾਸਤੇ ਉਪਯੋਗੀ ਹੈ? ਹਰਗਿਜ਼ ਨਹੀਂ।

**੧੫. ਸੌ ਸਾਖੀ ਗੁ: ਪ: ਨਿ: ਪੰਨਾ ੨੯ —**

*"ਦਸ ਅਵਤਾਰ ਗੁਰ ਏਕ ਸਮ ਜੋ ਜਾਨੈ ਸੋ ਮੇਰ।*
*ਏਕ ਦਸਾ ਗੁਰ ਗ੍ਰੰਥ ਜੀ **ਬਾਣੀ ਸਤਿਗੁਰ ਹੇਰ**।।"*

ਵਿਚਾਰ — ਭਾਈ ਸੇਵਾ ਸਿੰਘ ਜੀ ਨੇ ਦੂਜੀ ਤੁਕ ਵਿਖੇ "ਬਾਣੀ ਸਤਿਗੁਰ" ਨੂੰ ਮੋਟੇ ਅੱਖਰਾਂ ਵਿਚ ਦਿਖਾਇਆ ਹੈ, ਜਿਸਤੋਂ ਆਪਦਾ ਏਹ ਭਾਵ ਹੈ, ਕਿ "ਬਾਣੀ" ਪਦ ਨਾਲ ਸੌ ਸਾਖੀ ਵਿਚ "ਸਤਿਗੁਰ ਪਦ ਵਰਤਿਆ ਹੈ" ਪ੍ਰੰਤੂ ਪਾਠਕਾਂ ਪ੍ਰਤੀ ਵਿਦਤ ਹੋਵੇ ਕਿ "ਸਤਿਗੁਰ" ਪਦ ਭਾਈ ਸਾਹਿਬ ਨੇ ਆਪਣੇ ਕੋਲੋਂ ਲਾ ਲਿਆ ਹੈ, ਕਿਉਂਕਿ ਸੌ ਸਾਖੀ ਵਿਚ ਇਹ ਪਦ "ਬਾਣੀ" ਪਦ ਨਾਲ ਨਹੀਂ ਲਿਖਿਆ ਗਿਆ। ਏਸ ਗੱਲ ਬਾਬਤ ਅਸੀਂ ਆਪ ਜੀ ਦੇ ਮੁੱਖ ਨੇਤਾ ਸ੍ਰੀ ਮਾਨ ਭਾਈ ਵੀਰ ਸਿੰਘ ਸਾਹਿਬ ਦੀ ਸ਼ਹਾਦਤ ਪੇਸ਼ ਕਰਦੇ ਹਾਂ। ਆਪ ਜੀ ਨੇ ਆਪਣੇ ਸਟਿੱਪਣ ਸੂਰਜ ਪ੍ਰਕਾਸ਼ ਦੇ ਪੰਨਾ ੫੬੨੫ ਦੇ ਫੁੱਟ ਨੋਟ ਵਿਚ ਏਸ ਤੁਕ ਨੂੰ ਇਉਂ ਦਿੱਤਾ ਹੈ — "ਏਕ ਦਸਾ ਗੁਰ ਗ੍ਰੰਥ ਜੀ **ਬਾਣੀ ਸਤਿ ਭਾ ਹੇਰ**।।" ਪਾਠਕ ਜਨ ਦੇਖ ਸਕਦੇ ਹਨ, ਕਿ ਭਾਈ ਸੇਵਾ ਸਿੰਘ ਜੀ ਤੁਕਾਂ ਦੇ ਅਸਲੀ ਪਾਠਾਂ ਵਿੱਚ ਕਿਸਤ੍ਰਾਂ ਆਪਣੀਆਂ ਮੰਨ ਮੰਨੀਆਂ ਤਬਦੀਲੀਆਂ ਕਰਨ ਦੀ ਦਲੇਰੀ ਰਖਦੇ ਹਨ। ਬਾਕੀ ਰਹੀ ਏਸ ਪ੍ਰਮਾਣ ਦੀ ਸਮੁੱਚੀ ਵਿਚਾਰ, ਜਿਸਦੀ ਬਾਬਤ ਸਾਨੂੰ ਆਪਣੇ ਵਲੋਂ ਕੋਈ ਅੱਖਰ ਲਿਖਣ ਦੀ ਲੋੜ ਨਹੀਂ ਭਾਸਦੀ। ਇਸਦੀ ਬਾਬਤ ਵੇਖੋ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਆਪਣੀ ਰਾਏ, ਜੋ ਆਪਨੇ ਸੂਰਜ ਪ੍ਰਕਾਸ਼ ਦੇ ਪੰਨਾ ੫੬੨੫ ਦੀ ਟੂਕ ਵਿਚ ਪ੍ਰਗਟ ਕੀਤੀ ਹੈ। ਆਪ ਲਿਖਦੇ ਹਨ:- "ਗੁਰੂ ਜੀ ਦੇ ਦੁਬਾਰਾ ਔਣ ਬਾਬਤ ਅਰਥਾਤ ਉਹਨਾਂ ਦੇ ਗਜਾਰਵੇਂ ਰੂਪ ਧਾਰਨ ਬਾਬਤ ਸੌ ਸਾਖੀ ਵਿਚ ਕਈ ਤਰਾਂ ਦੇ ਵਾਕ ਹਨ, ਤੇ ਕਵਿ (ਭਾਈ ਸੰਤੋਖ ਸਿੰਘ) ਜੀ ਨੇ ਵੀ, ਜਿੰਨੇ ਵਾਕ ਲਿਖੇ ਹਨ, ਓਥੋਂ ਹੀ ਲੈ ਕੇ ਰਖੇ ਹਨ, ਇਹਨਾਂ ਨੂੰ ਇਕੱਠੇ ਕੀਤੇ ਬਿਨਾਂ ਠੀਕ ਵਿਚਾਰ ਨਹੀਂ ਹੋ ਸਕਦੀ... ... ...ਇਹਨਾਂ ਦੇ ਪ੍ਰਸਪਰ ਵਿਰੋਧਾਂ ਤੋਂ ਆਪੇ ਪਤਾ ਲਗ ਜਾਂਦਾ ਹੈ, ਕਿ **ਐਸੇ ਵਾਕ ਜੋ ਆਪ ਵਿੱਚ ਹੀ ਵਿਰੋਧ ਰਖਦੇ ਹੋਣ, ਕਦੇ ਸ੍ਰੀ ਮੁਖ ਵਾਕ ਨਹੀਂ ਹੋ ਸਕਦੇ।** ਵਧੇਰੇ ਟੀਕਾ ਟਿਪਣੀ ਦੀ ਲੋੜ ਨਹੀਂ।" ਯਾਦ ਰਹੇ, ਕਿ ਪੂਰਵੋਕਤ ਰਾਏ ਸਾਡੀ ਨਹੀਂ, ਏਹ ਭਾਈ ਸੇਵਾ ਸਿੰਘ ਜੀ ਦੇ ਪੂਜਜ ਨੇਤਾ ਜੀ ਦੀ ਹੈ, ਜਿਸ ਦੁਆਰਾ ਏਸ ਪ੍ਰਮਾਣ ਦੀ ਕੌਡੀ ਜਿਨਾਂ ਵੀ ਵੁਕਅਤ ਨਹੀਂ ਰਹਿ ਜਾਂਦੀ। ਕਿਉਂਕਿ ਇਹ ਪ੍ਰਮਾਣ ਭਾਈ ਵੀਰ ਸਿੰਘ ਜੀ ਦੀ ਰਾਇ ਅਨੁਸਾਰ ਉਹਨਾਂ ਵਿਚੋਂ ਇਕ ਹੈ, ਜੋ ਕਿ ਪ੍ਰਸਪਰ ਵਿਰੋਧੀ ਹੋਣ ਦੇ ਕਾਰਨ ਸ੍ਰੀ ਮੁਖਵਾਕ ਨਹੀਂ ਮੰਨੇ ਜਾ ਸਕਦੇ।

**੧੬. ਗੁਰ ਪ੍ਰਤਾਪ ਸੂਰਜ** — ਗੁ: ਪ: ਨਿਰਣਜ ਪੰਨਾ ੨੯ ਵਿਚ ਸੂਰਜ ਪ੍ਰਕਾਸ਼ ਦੀਆਂ ਏਹ ਪੰਕਤੀਆਂ ਦਿੱਤੀਆਂ ਹਨ: — "ਸੰਗਤ ਅਪਨੀ ਸਗਲ ਉਧਾਰਨ। ਗੁਰੂ ਗ੍ਰੰਥ ਗੁਰ ਕੀਨ ਉਚਾਰਨ।" (ਅ) "ਜੋ ਸਰਬੋਤਮ ਜੋ ਸਰ ਬਾਸ਼ਜ ਤਾਹੀ ਕੇ ਨਾਮ ਇਸੀ ਮਹਿ ਗਾਏ। ਨਾਮ ਸੁ ਨਾਮੀ ਕੋ ਭੇਦ ਨਹੀਂ ਇਹ ਮੂਰਤ ਸ੍ਰੀ ਕਰਤਾਰ ਸੁਹਾਏ।"

**ਵਿਚਾਰ**—ਪਾਠਕਾਂ ਨੂੰ ਮਲੂਮ ਹੋਵੇ, ਕਿ ਸੂਰਜ ਪ੍ਰਕਾਸ਼ ਦੀ ਪਹਿਲੀ ਰੁਤ ਵਿਚ ਗੁਰਿਆਈ ਦੇ ਵਿਸ਼ਜ ਦਾ ਵਰਨਨ ਹੀ ਨਹੀਂ ਹੈ। ਏਸ ਵਿਸ਼ਜ ਵਿਚ ਜੋ ਕੁਝ ਲਿਖਿਆ ਹੈ, ਤਾਂ ਉੱਤ੍ਰ ਐਨ ਦੇ ਅੰਸੂ--੨੩ ਵਿੱਚ ਹੈ, ਜਿਥੇ ਸਿੱਖਾਂ ਵਲੋਂ ਗੁਰੂ ਜੀ ਪ੍ਰਤਿ ਗੁਰਿਆਈ ਦੇ ਵਿਸ਼ਜ ਵਿਚ ਪ੍ਰਸ਼ਨ ਕੀਤਾ ਗਿਆ ਹੈ, ਭਾਈ ਸੇਵਾ ਸਿੰਘ ਜੀ ਨੂੰ ਚਾਹੀਦਾ ਸੀ ਕਿ ਗੁਰਿਆਈ ਸਬੰਧੀ ਖਾਲਸੇ ਅਤੇ ਗੁਰੂ ਜੀ ਦੇ ਦਰਮਿਆਨ ਜੋ ਸੂਰਜ ਪ੍ਰਕਾਸ਼ ਦੇ ਕਰਤਾ ਨੇ ਪ੍ਰਸ਼ਨ ਉੱਤ੍ਰ ਲਿਖੇ ਹਨ, ਉਹਨਾਂ ਨੂੰ ਪ੍ਰਮਾਣ ਰੂਪ ਵਿਚ ਪੇਸ਼ ਕਰਦੇ, ਪ੍ਰੰਤੂ ਭਾਈ ਸਾਹਿਬ ਨੇ ਉਹਨਾਂ ਦੇ ਜ਼ਿਕਰ ਕਰਨ ਤੋਂ ਜੋ ਸੰਕੋਚ ਕੀਤਾ ਹੈ, ਉਸਦਾ ਭਾਵ ਸਪਸ਼ਟ ਏਹ

ਹੈ, ਕਿ ਸੂਰਜ ਪ੍ਰਕਾਸ਼ ਦੇ ਉਹਨਾਂ ਵਾਕਾਂ ਤੋਂ (ਜੋ ਕਿ ਖਾਸ ਏਸ ਵਿਸ਼ਜ ਸਬੰਧੀ ਕਹੇ ਗਏ ਹਨ) ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਸਿੱਧ ਨਹੀਂ ਹੁੰਦੀ। ਸੋ ਗੁਰਿਆਈ ਦੇ ਪ੍ਰਕਰਣ ਸਬੰਧੀ ਸੂਰਜ ਪ੍ਰਕਾਸ਼ ਦੇ ਅਸਲੀ ਬਿਆਨ ਦਾ ਹਵਾਲਾ ਨਾਂ ਦੇਣਾਂ, ਏਸ ਗੱਲ ਦਾ ਸਬੂਤ ਹੈ, ਕਿ ਭਾਈ ਸੇਵਾ ਸਿੰਘ ਜੀ ਖ਼ੁਦ ਸੂਰਜ ਪ੍ਰਕਾਸ਼ ਦੇ ਗੁਰਿਆਈ ਵਿਸ਼ਜਕ ਪ੍ਰਕਰਣ ਨੂੰ ਆਪਣੇ ਆਸ਼ੇ ਦੇ ਉਲਟ ਸਮਝਦੇ ਹਨ, ਕਿ ਉਸਤੇ ਆਪ ਨੇ ਪਰਦਾ ਪਾਈ ਰਖਣਾਂ ਹੀ ਮੁਨਾਸਬ ਸਮਝਿਆ ਹੈ।

੧੭. **ਸੁਧਰਮ ਮਾਰਗ** ਦੇ ਪ੍ਰਮਾਣੀਕ ਹੋਣ ਬਾਬਤ ਵੀ ਕੋਈ ਸਬੂਤ ਨਹੀਂ ਦਿੱਤਾ ਗਿਆ, ਅਤੇ

੧੮. **ਬਾਬਾ ਸੁਮੇਰ ਸਿੰਘ** ਦੇ ਪ੍ਰਮਾਣ ਵਿਚ 'ਖਾਲਸੇ' ਦਾ ਲੱਖਣ ਕੀਤਾ ਗਿਆ ਹੈ, ਜਿਸਦਾ ਸਾਡੇ ਪ੍ਰਕਰਣ ਨਾਲ ਕੋਈ ਸਬੰਧ ਹੀ ਨਹੀਂ। ਲਿਖਿਆ ਹੈ — "ਗੁਰੂ ਗ੍ਰੰਥ ਬਾਣੀ ਵਿਖੇ ਬਿਖਮ ਬੁਧਿ ਨਹਿ ਜਾਸ। ਆਦਿ ਅੰਤ ਮਹਿ ਏਕ ਸਮ **ਸੋਈ ਖਾਲਸਾ ਖਾਸ**।"

**੧੯. ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਜੀ** ਦਾ ਪੰਥ ਪ੍ਰਕਾਸ਼ ਸ੍ਰ: ਰਤਨ ਸਿੰਘ ਜੀ ਭੰਗੂ ਦੇ ਪੰਥ ਪ੍ਰਕਾਸ਼ ਦੇ ਅਧਾਰ ਤੇ ਲਿਖਿਆ ਗਿਆਂ ਹੈ, ਭੰਗੂ ਜੀ ਦੇ ਪੰਥ ਪ੍ਰਕਾਸ਼ ਨੂੰ ਖਾਲਸਾ ਸਮਾਚਾਰ ਦੇ ਪੁਰਾਣੇ ਰੁਕਨ ਭਾਈ ਵਜ਼ੀਰ ਸਿੰਘ ਜੀ ਪ੍ਰਮਾਣੀਕ ਮੰਨਦੇ ਹਨ, ਵੇਖੋ ਪੰਥ ਪਕਾਸ਼ ਰਤਨ ਸਿੰਘ ਭੰਗੂ ਦਾ ਸਭ ਤੋਂ ਪਹਿਲਾ ਪੱਤ੍ਰਾ ਸਿਰਲੇਖ 'ਵਿਥਜਾ' ਜੋ ਕਿ ਭਾਈ ਵਜ਼ੀਰ ਸਿੰਘ ਜੀ ਮੈਨੇਜਰ ਵਜ਼ੀਰ ਹਿੰਦ ਪ੍ਰੈਸ ਨੇ ਆਪਣੀਂ ਹੱਥੀਂ ਲਿਖੀ ਹੈ। ਆਪ ਲਿਖਦੇ ਹਨ:-

"ਇਹ ਪ੍ਰਾਚੀਨ ਗ੍ਰੰਥ ਹੈ, ਜੋ ਮੀਰਾਂ ਕੋਟ ਦੇ ਪ੍ਰਸਿੱਧ ਭਾਈ ਰਤਨ ਸਿੰਘ ਜੀ ਭੰਗੂ ਜੀ ਨੇ ਲਿਖਿਆ ਸੀ। ਭਾਈ ਸਾਹਿਬ ਪ੍ਰਸਿੱਧ ਸ਼ਹੀਦ ਭਾਈ ਮਤਾਬ ਸਿੰਘ ਜੀ ਮੀਰਾਂ ਕੋਟੀਏ ਦੇ ਪੋਤ੍ਰੇ, ਤੇ ਸਰਦਾਰ ਸ਼ਾਮ ਸਿੰਘ ਜੀ ਜਥੇਦਾਰ ਮਿਸਲ ਕਰੋੜੀਆਂ ਦੇ ਦੋਹਤੇ ਸੇ। ਤੇ ਆਪ ਓਹਨਾਂ ਸਮਿਆਂ ਵਿਚ ਹੋਏ ਹਨ, ਜਦੋਂ ਪੰਥ ਦੇ ਮਾਜਰੇ ਸੱਜਰੇ ਸੱਜਰੇ ਅੱਖਾਂ ਅੱਗੇ ਫਿਰਦੇ ਸੇ। ਸ਼ਹੀਦਾਂ ਅਤੇ ਪੰਥ ਦੇ ਜਥੇਦਾਰਾਂ ਦੇ ਖਾਨਦਾਨ ਵਿਚ ਹੋਣ ਕਰਕੇ ਆਪ ਨੂੰ ਬਹੁਤ ਸਾਰੇ ਹਾਲਾਤ ਸਿੱਧੇ, ਅਰ ਸੱਚੇ ਆਪਣੇ ਘਰ ਵਿਚੋਂ ਹੀ ਲੱਭੇ। ਪੰਥਕ ਤਅੱਲਕ ਨੇੜੇ ਦੇ ਹੋਣ ਕਰਕੇ ਬਹੁਤੇ ਹਾਲਾਤ ਮਾਲੂਮ ਕਰਨੇ ਬੀ ਆਪਨੂੰ ਸੁਖੈਨ ਹੋਏ ਜਾਪਦੇ ਹਨ। ਤੇ ਸਮਾਂ ਆਪਨੂੰ ਉੱਤਮ ਏਹ ਮਿਲ ਗਿਆ ਸੀ ਕਿ ਲੁਦਿਹਾਨੇ ਵਿਚ 'ਮਰੇ' ਸਾਹਿਬ ਸਿੱਖ ਇਤਿਹਾਸ ਦੀ ਖੋਜ ਕਰ ਰਹੇ ਸੇ। ਓਦੋਂ ਸਤਲੁਜ ਸਿੱਖ ਤੇ ਅੰਗ੍ਰੇਜ਼ੀ ਰਾਜ ਦਾ ਹੱਦ ਬੰਨਾ ਸੀ। ਲੁਦਿਹਾਨਾਂ ਸ੍ਰਕਾਰ ਅੰਗ੍ਰੇਜ਼ੀ ਦਾ ਸਰਹੱਦੀ ਸ਼ਹਿਰ ਸੀ। ਸੋ ਮਰੇ ਸਾਹਿਬ ਨੇ ਜੋ ਲੁਦਿਹਾਨੇ ਰਹਿੰਦੇ ਸਨ, ਅਪਣੀ ਖੋਜ ਵਿਚ ਰਤਨ ਸਿੰਘ ਜੀ ਤੋਂ ਮਦਦ ਲਈ। ਭਾਈ ਰਤਨ ਸਿੰਘ ਜੀ ਜੋ ਇਤਿਹਾਸ ਉਸ ਨੂੰ ਸੁਣਾਇਆ ਕਰਦੇ ਸੇ, ਸੋਈ ਆਕੇ ਲਿਖ ਲਿਆ ਕਰਦੇ ਸੇ, **ਇਹ ਲਿਖਤ ਉਹਨਾਂ ਦੀ ਇਹ ਅਸਲੀ ਤੇ ਪਹਿਲਾ ਪੰਥ ਪ੍ਰਕਾਸ਼ ਬਣੀ... ... ...ਜਿਤਨੇ ਪੰਥ ਪ੍ਰਕਾਸ਼, ਇਤਿਹਾਸ, ਤਵਾਰੀਖਾਂ ਸ਼ਹੀਦ ਗੰਜ, ਸ਼ਹੀਦ ਪ੍ਰਸੰਗ ਤੇ ਸਿਖਾਂ ਦੇ ਹਾਲਾਤ ਨਵੇਂ ਨਵੇਂ ਨਾਵਾਂ ਤੇ ਰੂਪਾਂ ਵਿੱਚ ਛਪੇ, ਉਹ ਯਾਂ ਤਾਂ ਸਾਰੇ ਯਾਂ ਬਹੁਤੇ ਇਸੇ ਲੁਕੇ ਪਏ ਖ਼ਜ਼ਾਨੇ ਤੋਂ ਆਪਣਾ ਭੰਡਾਰ ਭਰ ਕੇ ਪ੍ਰਗਟ ਹੁੰਦੇ ਰਹੇ ਜਾਪਦੇ ਹਨ।... ... ...ਇਸਦੀ ਕਾਵਜ ਦੀ ਕੂਤ ਤਾਂ ਓਨੀਂ ਨਹੀਂ... ... ...ਪਰ ਇਤਿਹਾਸ ਕੂਤ ਬਹੁਤ ਭਾਰੀ ਹੈ।** ਲਗ ਭਗ ਜਿੰਨੇ ਸੰਮਤ ਦਿੱਤੇ ਹਨ, ਮੁਸਲਮਾਨ ਇਤਿਹਾਸਕਾਰਾਂ ਨਾਲ ਮਿਲਦੇ ਅਰ ਦਰੁਸਤ ਹਨ। ਹਾਲਾਤ ਲਿਖਣ ਵਿੱਚ ਸਚਾਈ ਵਰਤੀ ਹੈ, ਅਰ ਕਵੀਆਂ ਵਾਲਾ ਰੰਗ ਇਨਾ ਘਟਾ ਦਿੱਤਾ ਹੈ, ਕਿ ਇਤਿਹਾਸਕ ਕੂਤ ਸੁੱਚੀ ਰਹੀ ਹੈ।"

ਪੰਥ ਪ੍ਰਕਾਸ਼ ਰਤਨ ਸਿੰਘ ਜੀ ਭੰਗੂ ਦੀ ਪ੍ਰਮਾਣੀਕਤਾ ਸਬੰਧੀ ਉਤਲੀਆਂ ਸਤਰਾਂ ਭਾਈ ਵਜ਼ੀਰ ਸਿੰਘ ਜੀ ਮੈਨੇਜਰ ਵਜ਼ੀਰ ਹਿੰਦ ਪ੍ਰੈਸ (ਜੋ ਕਿ ਭਾਈ ਸੇਵਾ ਸਿੰਘ ਹੋਰਾਂ ਦਾ ਆਪਣਾਂ ਪ੍ਰੈਸ ਹੈ) ਨੇ ਮਾਰਚ ੧੯੧੪ ਵਿਚ ਇਸ ਪੰਥ ਪ੍ਰਕਾਸ਼ ਦੇ ਆਰੰਭ ਵਿਚ ਭੂਮਕਾ ਯਾ 'ਵਿਥਜਾ' ਦੇ ਸਿਰਲੇਖ ਹੇਠ ਪ੍ਰਕਾਸ਼ਿਤ ਕੀਤੀਆਂ ਸਨ। ਜਿਨਾਂ ਤੋਂ ਮਲੂਮ ਹੁੰਦਾ ਹੈ, ਕਿ ਸਭ ਤੋਂ ਪਹਿਲਾ ਪੰਥ ਪ੍ਰਕਾਸ਼ ਜਿਸਨੂੰ ਖਾਲਸਾ ਸਮਾਚਾਰ ਦੇ ਰੁਕਨ ਪ੍ਰਮਾਣੀਕ ਮੰਨਦੇ ਹਨ, ਅਤੇ ਜਿਸਦੀ ਰੌਸ਼ਨੀ ਵਿਚ ਭਾਈ ਗਿਆਨ ਸਿੰਘ ਜੀ ਦਾ ਪੰਥ ਪ੍ਰਕਾਸ਼ ਅਤੇ ਹੋਰ ਤਵਾਰੀਖੀ ਪੁਸਤਕ ਛਪੇ ਹਨ, ਉਹ ਰਤਨ ਸਿੰਘ ਜੀ ਭੰਗੂ ਦਾ ਪੰਥ ਪ੍ਰਕਾਸ਼ ਹੈ। ਆਓ ਹੁਣ ਵੇਖੀਏ ਕਿ ਐਸੇ ਪ੍ਰਮਾਣੀਕ ਸੱਚੇ ਅਤੇ ਸੁੱਚੇ ਇਤਿਹਾਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਅਤੇ ਗੁਰਿਆਈ ਵਿਸ਼ਜਕ—

*"ਆਗਜਾ ਭਈ ਅਕਾਲ ਕੀ ਤਬੀ ਚਲਾਯੋ ਪੰਥ।।*
*ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ।।"*

ਵਾਲੇ ਦੋਹਰੇ ਮੌਜੂਦ ਹਨ ਕਿ ਨਹੀਂ? ਏਸਦਾ ਉੱਤ੍ਰ ਭਾਈ ਸੇਵਾ ਸਿੰਘ ਜੀ ਨੂੰ ਨਫ਼ੀ ਵਿੱਚ ਮਿਲੇਗਾ। ਏਸ ਪ੍ਰਮਾਣੀਕ ਪੁਸਤਕ ਵਿਚ ਤਿੰਨ ਗੱਲਾਂ ਐਸੀਆਂ ਨਹੀਂ ਹਨ, ਜਿਨਾਂ ਉਤੇ ਭਾਈ ਸੇਵਾ ਸਿੰਘ ਜੀ ਦੇ ਪੱਖ ਦਾ ਸਾਰਾ ਦਾਰੋ ਮਦਾਰ ਹੈ। ਉਹ ਤਿੰਨ ਗੱਲਾਂ ਇਹ ਹਨ:- (੧) ਸੰਮਤ ੧੭੬੫ ਵਿਚ ਸ੍ਰੀ ਕਲਗੀਧਰ ਜੀ ਦੇ ਜੋਤੀ ਜੋਤ ਸਮਾਣ ਦਾ ਪ੍ਰਸੰਗ, (੨) ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਅਤੇ (੩) ਗਿਆਨੀ ਗਿਆਨ ਸਿੰਘ ਜੀ ਦੇ ਪੰਥ ਪ੍ਰਕਾਸ਼ ਵਾਲੇ "ਆਗਜਾ ਭਈ ਅਕਾਲ" ਵਾਲੇ ਉਹ ਦੋਹਰੇ ਜੋਹੜੇ ਭਾਈ ਸੇਵਾ ਸਿੰਘ ਜੀ ਨੇ ਗੁ: ਪ: ਨਿਣਜ ਦੇ ਪੰਨਾ ੩੦ ਉਤੇ ਪ੍ਰਮਾਣ ਅੰਕ ੧੯ ਵਿਖੇ ਦਰਜ਼ ਕੀਤੇ ਹਨ। ਸੋ ਭਾਈ ਰਤਨ ਸਿੰਘ ਜੀ ਦੇ ਪੰਥ ਪ੍ਰਕਾਸ਼ ਵਿਚ ਏਹਨਾਂ ਤਿੰਨਾਂ ਹੀ ਗੱਲਾਂ ਦਾ ਜ਼ਿਕਰ ਨਾਂ, ਹੋਣਾ ਏਸ ਗੱਲ ਦੀ ਜ਼ਬਰਦਸਤ ਦਲੀਲ ਹੈ, ਕਿ ਨਾਂ ਤਾਂ ਸ੍ਰੀ ਕਲਗ਼ੀਧਰ ਜੀ ਸੰਮਤ ੧੭੬੫ ਵਿਖੇ ਜੋਤੀ ਜੋਤ ਸਮਾਏ, ਨਾਂ ਹੀ ਓਹਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਗੱਦੀ ਅਰਪਨ ਕੀਤੀ, ਅਤੇ ਨਾਂ ਹੀ "ਆਗਜਾ ਭਈ ਅਕਾਲ" ਵਾਲੇ ਦੋਹਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਚਾਰਣ ਕੀਤੇ। ਏਹਨਾਂ ਦੋਹਰਿਆਂ ਦੇ ਸ੍ਰੀ ਮੁਖਵਾਕ ਪਾਤਸ਼ਾਹੀ ੧੦ ਨਾਂ ਹੋਣ ਦਾ ਵਡਾ ਪ੍ਰਮਾਣ ਏਹ ਵੀ ਹੈ, ਕਿ ਏਹਨਾਂ ਦਾ ਵਰਨਨ ਦਸਮ ਗੁਰੂ ਗ੍ਰੰਥ ਸਾਹਿਬ ਵਿਚ ਵੀ ਉੱਕਾ ਹੀ ਨਹੀਂ ਹੈ, ਜਿਸ ਵਿਚ ਕਿ ਸ੍ਰੀ ਕਲਗੀਧਰ ਪਾਤਸ਼ਾਹ ਦੀਆਂ ਸ੍ਰੀ ਮੁਖ ਵਾਕ ਬਾਣੀਆਂ ਮੌਜੂਦ ਹਨ। ਤਾਂਤੇ ਸਿੱਧ ਹੈ, ਕਿ ਏਹ ਦੋਹਰੇ ਹਰ ਪਹਿਲੂ ਵਿਚ ਅਪ੍ਰਮਾਣੀਕ ਹਨ, ਇਸ ਲਈ ਏਹ ਕਿਸੇ ਤਰ੍ਹਾਂ ਵੀ ਗੁਰਤਾ ਦੇ ਵਿਸ਼ਜ ਵਿਚ ਪ੍ਰਮਾਣ ਰੂਪ ਵਿਚ ਵਰਤਣੇਂ ਅਨਉੱਚਿਤ ਹਨ।

੨੦. ਇਤਿਹਾਸ ਗੁਰੂ ਖਾਲਸਾ ਭਾਈ ਸੇਵਾ ਸਿੰਘ ਜੀ ਲਿਖਦੇ ਹਨ ਕਿ "ਕਲਗੀਧਰ ਜੀ ਨੇ ਸਿੱਖਾਂ ਨੂੰ ਹੁਕਮ ਦਿੱਤਾ ਕਿ:— ਅਕਾਲ ਪੁਰਖ, ਗੁਰੂ ਗ੍ਰੰਥ, ਤਥਾ ਗੁਰੂ ਖਾਲਸਾ ਇਨ ਉਪਾਸ਼ਨੀਜ ਤੀਨੋਂ ਕੇ ਸਿਵਾਏ ਤ੍ਰੈਲੋਕੀ ਕੋ ਤੁੱਛ ਜਾਨਨਾ ਆਪ ਲੋਗੋਂ ਕਾ ਮੁੱਖ ਧਰਮ ਹੈ।"।।

**ਵਿਚਾਰ**—ਏਹ ਤਾਂ ਗੱਲ ਹੀ ਸਿੱਧੀ ਹੈ। ਭਾਵ ਗੁਰੂ ਜੀ ਕਹਿ ਰਹੇ ਹਨ, ਕਿ ਅਕਾਲ ਪੁਰਖ, ਗੁਰੂ (ਕਾ) ਗ੍ਰੰਥ, ਅਤੇ (ਗੁਰੂ ਜੀ ਦਾ) ਖਾਲਸਾ ਏਹ ਤਿੰਨੇ ਹੀ ਚੀਜਾਂ ਤੁਹਾਡੇ ਵਾਸਤੇ ਉਪਾਸ਼ਨੀਜ ਹਨ, ਕਿਉਂਕਿ "ਗੁਰੂ ਗ੍ਰੰਥ" ਦਾ ਅਰਥ ਹੈ "ਗੁਰੂ ਕਾ ਗ੍ਰੰਥ" ਅਤੇ "ਗੁਰੂ ਖਾਲਸਾ" ਦਾ ਅਰਥ ਹੈ "ਗੁਰੂ ਦਾ ਖਾਲਸਾ" ਸੋ ਏਸ ਪ੍ਰਮਾਣ ਵਿੱਚ ਕੋਈ ਫਿਕਰਾ ਵੀ ਅਜੇਹਾ ਨਹੀਂ ਹੈ ਜਿਸਦਾ ਅਰਥ ਏਹ ਕੀਤਾ ਜਾ ਸਕੇ, ਕਿ ਦਸਵੇਂ ਪਾਤਸ਼ਾਹ ਨੇ ਆਪਣੇ ਅੰਤ ਸਮੇਂ ਸਿੱਧੇ ਤੌਰ ਤੇ (Directly) ਇਹ ਕਿਹਾ ਕਿ "ਮੈਂ ਆਪਣੀ ਥਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਥਾਪਦਾ ਹਾਂ"?

## ਨਾਮਧਾਰੀ ਸਾਹਿੱਤਜ

ਪ੍ਰਮਾਣ ਨੰਬਰ ੨੧-੨੨-੨੩-੨੪ ਅਤੇ ੩੦ ਵਿੱਚ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਨੂੰ ਨਾਮਧਾਰੀ ਸਾਹਿੱਤਜ ਦੇ ਪ੍ਰਮਾਣਾਂ ਨਾਲ ਸਿੱਧ ਕਰਨ ਲਈ ਹੱਥ ਪੈਰ ਮਾਰੇ ਗਏ ਹਨ, ਆਪ ਲਿਖਦੇ ਹਨ:—

**੨੧. ਸ਼ਹੀਦ ਬਿਲਾਸ ਭਾਈ ਕਾਲਾ ਸਿੰਘ ਜੀ ਗਿਆਨੀ**—"ੳ- ਗੁਰੂ ਗ੍ਰੰਥ ਗੁਰ ਪੰਥ ਜੋ ਗੁਰ ਸੁਤ ਪਿਆਰੇ ਪੰਚ। ਤਿਨ ਕੋ ਮੇਰੀ ਬੰਦਨਾਂ ਕਟੇ ਜਾਲ ਮੁਹਿ ਫੰਦ। (ਸਫਾ ੨) ਅ- ਰੂਪ ਆਪਣਾ ਸਾਜ ਗ੍ਰੰਥ ਗੁਰ ਜੀ ਦਿੱਤਾ ਸਾਗਰੋਂ ਪਾਰ ਉਤਾਰ ਸਤਿਗੁਰ" (ਸਫਾ ੩) ਫੇਰ ਲਿਖਿਆ ਹੈ - ੳ - ਹੁਕਮ ਸਤਿਗੁਰਾਂ ਦਾ ਸਾਰੇ ਸੂਬਿਆਂ ਨੂੰ ਕਰੋ ਪੰਥ ਦਾ ਜਾਇ ਪ੍ਰਚਾਰ ਵਾਰੀ। ਰਾਮ ਕ੍ਰਿਸ਼ਨ ਤੇ ਬਿਸ਼ਨ ਗਣੇਸ਼ ਆਦਿਕ ਛਡੋ ਵੇਦ ਪੁਰਾਣ ਦੀ ਕਾਰ ਵਾਰੀ। (ਸਫਾ ੫) ਅ- ਸਤਿਗੁਰ ਆਖਦੇ ਹੁਕਮ ਇਹ ਦਸਾਂ ਦਾ ਹੈ ਜੇਹੜਾ ਅਸਾਂ ਨੇ ਆਖ ਸੁਣਾਇਆ ਹੈ। ਗੁਰੂ ਗ੍ਰੰਥ ਜੀ ਨੂੰ ਪੜ੍ਹਕੇ ਵੇਖ ਲੈਣਾ ਰਹਿਤਨਾਮਿਆਂ ਵਿਚ ਲਿਖਾਇਆ ਹੈ।" (ੲ) 'ਗੁਰੂ ਗ੍ਰੰਥ' ਤੇ 'ਪੰਥ' ਦੇ ਪਿਆਰਿਓ ਜੀ ਫਤਹਿ ਵਾਹਿਗੁਰੂ ਕਹਿਣ ਉਚਾਰ ਬੋਲੀ" (ਸਫਾ ੧੫)

**ਵਿਚਾਰ**—ਬਾਲਾ ਕਾਲਾ ਸਿੰਘ ਜੀ ਗਿਆਨੀ ਨਾਮਧਾਰੀ ਸਨ, ਅਤੇ ਮੈਂ ਉਹਨਾਂ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ। ਆਪ ਪੱਕੇ ਨਾਮਧਾਰੀਏ ਸਨ ਅਤੇ ੧੨ ਪਾਤਸ਼ਾਹੀਆਂ ਦਾ ਅਰਦਾਸਾ ਕੀਤਾ ਕਰਦੇ ਸਨ। ਆਪ ਨੇ ਜਿਥੇ ਕਿਤੇ ਵੀ ਚੀਨੀ ਵਾਲੇ ਪਾਤਸ਼ਾਹ ਦਾ ਜ਼ਿਕਰ ਕੀਤਾ ਹੈ। "ਸਤਿਗੁਰ" ਪਦਵੀ ਨਾਲ ਕੀਤਾ ਹੈ। ਜੈਸਾ ਕਿ ਭਾਈ ਸੇਵਾ ਸਿੰਘ ਜੀ ਦੇ ਪੂਰਵੋਕਤ ਪ੍ਰਮਾਣਾਂ ਵਿਚੋਂ ਹੀ ਪ੍ਰਗਟ ਹੈ: — ੳ – "ਹੁਕਮ ਸਤਿਗੁਰਾਂ ਦਾ ਸਾਰੇ ਸੂਬਿਆਂ ਨੂੰ" — ਅੱਗੇ ਚਲ ਕੇ – "ਸਤਿਗੁਰੂ ਆਖਦੇ ਹੁਕਮ ਏਹ ਦਸਾਂ ਦਾ ਹੈ।" ਇਤਿਆਦਿ। ਕੀ ਪੂਰਵੋਕਤ ਪ੍ਰਮਾਣਾਂ ਤੋਂ ਗਿਆਨੀ ਕਾਲਾ ਸਿੰਘ ਜੀ ਬਾਬਤ ਕੋਈ ਟਪਲਾ ਲਗ ਸਕਦਾ ਹੈ? ਆਪ ਗੱਲ ਗੱਲ ਵਿੱਚ ਬਾਰ੍ਹਵੇਂ ਪਾਤਸ਼ਾਹ ਨੂੰ "ਸਤਿਗੁਰ" ਪਦਵੀ ਦੁਆਰਾ ਸਨਮਾਨ ਰਹੇ ਹਨ। ਕੀ ਪੰਥ, ਗ੍ਰੰਥ ਅਤੇ ਪੰਜਾਂ ਪਿਆਰਿਆਂ ਨੂੰ ਗੁਰੂ ਮੰਨਣ ਵਾਲਾ ਕੋਈ ਸਿੱਖ ਵੀ ਨਾਮਧਾਰੀ ਪੰਥ ਦੇ ਸਿਰਤਾਜ ਨੂੰ 'ਸਤਿਗੁਰੂ' ਪਦਵੀ ਦੁਆਰਾ ਸੰਬੋਧ ਕਰ ਸਕਦਾ ਹੈ? ਕੀ ਅਸੀਂ ਭਾਈ ਸੇਵਾ ਸਿੰਘ ਜੀ ਤੋਂ ਏਹ ਆਸ ਰਖ ਸਕਦੇ ਹਾਂ, ਕਿ ਉਹ ਮੰਨਣ ਭਾਵੇਂ ਪੰਥ, ਗ੍ਰੰਥ ਅਤੇ ਪਿਆਰਿਆਂ ਨੂੰ ਹੀ, ਪਰ ਚੀਨੀ ਵਾਲੇ ਪਾਤਸ਼ਾਹ ਨੂੰ 'ਸ੍ਰੀ ਸਤਿਗੁਰੂ ਰਾਮ ਸਿੰਘ ਜੀ' ਕਰਕੇ ਲਿਖਿਆ ਯਾ ਪੁਕਾਰਿਆ ਕਰਨ? ਸੋ ਗੁਰੂ ਦੇ ਗ੍ਰੰਥ, ਗੁਰੂ ਦੇ ਪੰਥ ਅਤੇ ਪੰਜਾਂ ਪਿਆਰਿਆਂ ਨੂੰ ਨਮਸਕਾਰ ਕਰਨ ਤੋਂ ਗਿਆਨੀ ਕਾਲਾ ਸਿੰਘ ਜੀ ਦਾ ਭਾਵ ਏਹ ਕਦਾਚਿਤ ਨਹੀਂ ਹੋ ਸਕਦਾ ਕਿ ਆਪ ਉਨ੍ਹਾਂ ਨੂੰ ਗੁਰੂ ਮੰਨਦੇ ਸਨ। ਵਰਨਾਂ ਆਪ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ 'ਸਤਿਗੁਰੂ' ਅਤੇ 'ਬਾਰ੍ਹਵਾਂ ਪਾਤਸ਼ਾਹ' ਕਿਉਂ ਲਿਖਦੇ?

**੨੨. ਹੁਕਮ ਨਾਮਾ ਸਤਿਗੁਰੂ ਰਾਮ ਸਿੰਘ ਜੀ**—ਰੰਗੂਨ ਤੋਂ ਆਏ ਇੱਕ ਹੁਕਮ ਨਾਮੇ ਵਿੱਚੋਂ ਭਾਈ ਸੇਵਾ ਸਿੰਘ ਜੀ ਇਹ ਸਿੱਧ ਕਰਨਾ ਚਾਹੁੰਦੇ ਹਨ, ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵੀ ਗੁਰੂ ਗ੍ਰੰਥ ਸਾਹਿਬ ਨੂੰ ਹੀ ਗੁਰੂ ਮੰਨਦੇ ਸਨ।। "ਭੋਗ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਉਣੇ" ਗੁਰੂ ਪਦ ਨਿਰਣਜ ਦੇ ਕਰਤਾ ਜੀ ਦਾ ਇਸਥੀਂ ਏਹ ਭਾਵ ਹੈ, ਕਿ ਗੁਰੂ ਜੀ ਨੇ "ਗ੍ਰੰਥ ਸਾਹਿਬ" ਦੇ ਪਹਿਲੇ 'ਗੁਰੂ' ਪਦ ਵਰਤਿਆ ਹੈ। ਪਰ ਆਪਨੂੰ ਪਤਾ ਹੋਵੇ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਰੋਜ਼ਾਨਾਂ ਅਰਦਾਸੇ ਵਿਚ ਇਹ ਆਖਿਆ ਕਰਦੇ ਸਨ, ਕਿ "ਜੋ ਆਪ ਨੇ ਗ੍ਰੰਥ ਸਾਹਿਬ ਮੈਂ ਹੁਕਮ ਲਿਖਿਆ ਹੈ ਸੋ ਮਨਾਵੀਂ"।। ਹੁਣ ਏਥੇ ਭਾਈ ਜੀ ਕੀ ਕਰਨਗੇ ਕਿਉਂਕਿ ਏਥੇ ਤਾਂ "ਗ੍ਰੰਥ ਸਾਹਿਬ" ਦੇ ਪਹਿਲੇ "ਗੁਰੂ" ਪਦ ਨਹੀਂ ਵਰਤਿਆ ਗਿਆ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜੇ ਆਪ ਜੀ ਦੇ ਅਕੀਦੇ ਅਨੁਸਾਰ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਦੇ ਹੁੰਦੇ, ਤਾਂ ਹਜ਼ੂਰ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਤੇ ਗੁਰੂ ਭਾਵਨਾ ਕਿਉਂ ਕਰਦੇ?

ਸ੍ਰੀ ਹਜ਼ੂਰ ਨੇ ਅਪਨੇ ਇਕ ਹੁਕਮਨਾਮੇ ਵਿਚ ਇਉ ਲਿਖਕੇ ਭੇਜਿਆ ਸੀ ਕਿ:-"ਜਦ ਮੈਨੂੰ ਗੁਰੂ ਬਾਲਕ ਸਿੰਘ ਜੀ ਨੇ ਨਾਮ ਦਾ ਦਾਨ ਦਿੱਤਾ ਤਾਂ ਅਸਲਜਤ ਦਾ ਪਤਾ ਲਗਾ।"

**੨੪. ਅਖਬਾਰ ਸਤਿਜੁਗ** ਆਪ ਲਿਖਦੇ ਹਨ — "ਇਸਦਾ ੧੯੮੭ ਵਿਚ ਇਕ ਖਾਸ ਨੰਬਰ ਨਿਕਲਿਆ ਸੀ, ਜਿਸਦੇ ਵਿਚ ਭਾਈ ਰਾਏ ਸਿੰਘ ਦਾ ਬਿਰਤਾਂਤ ਹੈ। ਇਹਨਾਂ ਬਾਬਤ ਲਿਖਿਆ ਹੈ, ਕਿ ਪ੍ਰਮਾਰਥ ਦੀ ਭਾਲ ਵਿਚ, ਇਹ ਬਾਬਾ ਰਾਮ ਸਿੰਘ ਜੀ ਪਾਸ ਗਏ :- "ਪਿਆਰੇ ਚੀਨੀ ਵਾਲੇ ਸਤਿਗੁਰੂ ਜੀ ਨੇ ਨਾਮ ਦੀ ਦਾਤ ਭਾਈ ਰਾਏ ਸਿੰਘ ਜੀ ਨੂੰ ਬਖਸ਼ਕੇ ਜੀਵਨ ਪ੍ਰਦਾਨ ਕਰਕੇ ਸਿਖੀ ਮੰਡਲ ਵਿਚ ਲੈ ਆਂਦਾ, ਅਤੇ ਅਪਣੇ ਸ੍ਰੀ ਮੁਖ ਤੋਂ ਇਉਂ ਭਾਈ ਰਾਏ ਸਿੰਘ ਨੂੰ ਸਿੱਖਜਾ ਦਿਤੀ:-

*"ਗੁਰੂ ਦਸਮ ਕੀ ਰੀਤ ਸੰਭਾਲੋ।*
*ਲੋਕ ਦੁਹਨ ਕੇ ਜੋ ਰਖਵਾਲੋ।*
*ਪਾਂਚ ਕਕਾ ਵਾ ਨਾਮ ਸਨਾਨ।*
*ਦਾਨ ਕ੍ਰਿਆ ਸਤਿਗੁਰ ਸੁਖ ਦਾਨ।*
*ਗੁਰੂ ਗ੍ਰੰਥ ਮੈਂ ਜੋਈ ਲਿਖਿਆ।*
*ਸੋਈ ਧਾਰੋ ਮਨ ਮੈ ਸਿਖਿਜਾ।" (ਸ੍ਰੀ ਸਤਿਗੁਰੂ ਬਿਲਾਸ)*

**ਵਿਚਾਰ**—ਇਸ ਪ੍ਰਮਾਣ ਵਿਚ ਵੀ "ਗ੍ਰੰਥ" ਪਦ ਦੇ ਨਾਲ "ਗੁਰੂ" ਪਦ ਔਣ ਕਰਕੇ ਭਾਈ ਸਾਹਿਬ ਨੇ ਮੋਟੇ ਅੱਖਰਾਂ ਵਿਚ ਜਕੜ ਦਿੱਤਾ ਹੈ। ਏਸ ਉਪਦੇਸ਼ ਵਿਚ ਸਤਿਗੁਰਾਂ ਨੇ ਭਾਈ ਰਾਏ ਸਿੰਘ ਜੀ ਨੂੰ ਨਾਮ ਦਾਨ, ਰਹਿਤ ਅਤੇ ਬਾਣੀ ਦੇ ਧਾਰਨੀ ਹੋਣ ਦੀ ਹਦੈਤ ਕੀਤੀ ਹੈ, ਨਾਂ ਕਿ ਗੁਰੂ ਗ੍ਰੰਥ ਸਾਹਿਬ ਨੂੰ ਮੰਨਣ ਦੀ।।

**੩੦. ਨਾਮਧਾਰੀ ਨਿਤਨੇਮ**—ਆਪ ਨੇ ਫੇਰ ਓਹੀ ਪੁਰਾਣਾਂ ਪੀਸਣਾਂ ਪੀਸਿਆ ਹੈ:- "ਭਾਈ ਇੰਦਰ ਸਿੰਘ ਜੀ ਚੱਕ੍ਰਵਰਤੀ ਇਸਦੀ ਭੂਮਿਕਾ ਵਿਚ ਲਿਖਦੇ ਹਨ ਕਿ ਸ੍ਰੀ ਗੁਰੂ ਜੀ ਨੇ ਗੁਰੂ ਗ੍ਰੰਥ ਸਾਹਿਬ ਵਿਚ ਲਿਖਿਆ ਹੈ।" (ਸਫਾ ੩੦)

**ਵਿਚਾਰ**—ਏਹ ਅਸੀਂ ਕਈ ਵਾਰ ਕਹਿ ਚੁਕੇ ਹਾਂ ਕਿ "ਗੁਰੂ ਗ੍ਰੰਥ" ਤੋਂ ਸਾਡਾ ਭਾਵ ਗੁਰੂਆਂ ਦੁਆਰਾ ਰਚਿਆ ਹੋਣ ਕਰਕੇ "ਗੁਰੂ ਕਾ ਗ੍ਰੰਥ" ਹੈ, ਅਤੇ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ ਦੇ ਪਹਿਲੇ ਸਮਾਗਮ ਤੇ ਏਸ ਗੱਲ ਦਾ ਫੈਸਲਾ ਵੀ ਹੋ ਗਿਆ ਸੀ, ਕਿ ਨਾਮਧਾਰੀ "ਸ੍ਰੀ ਗ੍ਰੰਥ ਸਾਹਿਬ" ਦੀ ਥਾਉਂ "ਸ੍ਰੀ ਗੁਰੂ ਗ੍ਰੰਥ ਸਾਹਿਬ" ਕਿਹਾ ਕਰਨਗੇ ਜੇਹਾ ਕਿ ਅਸੀਂ ਆਪਣੇ ਪੁਸਤਕ ਵਿਚ ਹਰ ਥਾਂ ਤੇ ਏਸੇ ਤਰਾਂ ਹੀ ਲਿਖਦੇ ਹਾਂ ਪਰ ਏਸਤੋਂ ਸਾਡਾ ਭਾਵ ਏਹੀ ਹੈ ਕਿ "ਸ੍ਰੀ ਗੁਰੂ ਜੀ ਦਾ ਗ੍ਰੰਥ ਸਾਹਿਬ"। ਨਾਂ ਕਿ ਏਹ ਜੋ ਅਸੀਂ ਹੁਣ ਸਿੰਘ ਸਭੀਏ ਹੋ ਗਏ ਹਾਂ॥

**੨੩. ਭਾਈ ਦਯਾ ਸਿੰਘ ਜੀ** ਦੇ ਰਹਿਤਨਾਮੇ ਵਿਚੋਂ ਪ੍ਰਮਾਣ ਦੇਂਦੇ ਹਨ:-

ੳ— ਕਪੜੇ ਗੁਰੂ ਗ੍ਰੰਥ ਜੀ ਕੋ ਛੁਹਾ ਕੇ ਪਹਿਨੇ।

ਅ— ਅਸਵਾਰਾ ਗੁਰੂ ਗ੍ਰੰਥ ਸਾਹਿਬ ਜੀ ਕਾ ਸੀਸ ਪਰ।

ੲ— ਗ੍ਰੰਥ ਪੰਥ ਗੁਰ ਮਾਨੀਏ ਸਕਲ ਕੁਲਾਨ।" (ਪੰਨਾ ੩੩)

**ਵਿਚਾਰ** — ਕਪੜੇ ਛੁਹਾਕੇ ਪਹਿਨੋਂ, ਅਸਵਾਰਾ ਸੀਸ ਤੇ ਰਖੋ ਗੁਰੂ ਜੀ ਦੇ ਗ੍ਰੰਥ ਅਤੇ ਪੰਥ ਨੂੰ ਸਾਰੇ ਮੰਨੋ। ਦੱਸੋ ਭਾਈ ਸਾਹਿਬ, ਏਹਨਾਂ ਤਿੰਨਾਂ ਗੱਲਾਂ ਵਿਚੋਂ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਨੂੰ ਕੇਹੜਾ ਹਵਾਲਾ ਸਿੱਧ ਕਰਦਾ ਹੈ?

**੨੫. ਗੁਰੂ ਉਦਾਸੀਨ ਮਤ ਦਰਪਣ**—ਭਾਈ ਜੀ ਲਿਖਦੇ ਹਨ ਇਹ ਗ੍ਰੰਥ ਸਿੰਧ ਦੇ ਉਦਾਸੀ ਸਾਧਾਂ ਨੇ ੧੯੮੧ ਬਿਕ੍ਰਮੀ ਵਿਚ ਛਾਪਿਆ ਸੀ। ਇਸ ਵਿਚ ਲਿਖਿਆ ਹੈ, ਕਿ :-"ਗੁਰੂ ਅਰਜਨ ਦੇਵ ੫ (ਪੰਜਵੀਂ ਪਾਤਸ਼ਾਹੀ ਨੇ) ਯਹ ਗ੍ਰੰਥ ਰਚ ਕਰ ਇਸ ਦੇ ਨਾਮ ਵਿਚ ਗੁਰੂ ਪਦਵੀ ਜੋੜ ਗੁਰੂ ਗ੍ਰੰਥ ਸਾਹਿਬ ਰਖਿਆ। ਜਿਸਨੂੰ ਪਿਛਲੀ ਪਾਤਸ਼ਾਹੀ (੬-੭-੮-੯-੧੦) ਬਰਾਬਰ 'ਗੁਰੂ' ਮੰਨਦੇ ਚਲੇ ਆਏ ਸੀ, ਜੋ ਹੁਣ ਤਾਈਂ ਸਾਰੇ ਜਗਤ ਦਾ ਪੂਜਜ ਹੋ ਰਿਹਾ ਹੈ।"

**ਵਿਚਾਰ**—ਅਸੀਂ ਭਾਈ ਸੇਵਾ ਸਿੰਘ ਜੀ ਅਤੇ ਸਿੰਧ ਦੇ ਉਦਾਸੀਆਂ ਨੂੰ ਅਦਬ ਨਾਲ ਪੁਛਦੇ ਹਾਂ, ਕਿ ਜੇ ਗੁਰੂ ਗ੍ਰੰਥ ਸਾਹਿਬ ਨੂੰ ਛੇਵੇਂ, ਸਤਵੇਂ, ਅਠਵੇਂ, ਨਾਵੇਂ ਅਤੇ ਦਸਵੇਂ ਗੁਰੂ-ਗੁਰੂ ਮੰਨਦੇ ਆਏ ਸੀ, ਤਾਂ ਉਹ ਪੰਜੇ ਹੀ ਗੁਰੂ ਆਪ ਕਿਸ ਅਸੂਲ ਦੇ ਅਨੁਸਾਰ ਗੁਰੂ ਮੰਨੇ ਜਾਂਦੇ ਰਹੇ? ਅਤੇ ਆਪ ਹੁਣ ਤਕ ਉਹਨਾਂ ਨੂੰ ਗੁਰੂ ਕਿਉਂ ਮੰਨਦੇ ਹੋ? ਹੈ ਉੱਤ੍ਰ? ਨਥਿੰਗ।

**੨੬. ਸੰਤ ਰਤਨ ਮਾਲ**–ਏਸ ਪੋਥੀ ਦੇ ਵਿਚ ਵੀ "ਗ੍ਰੰਥ" ਪਦ ਨਾਲ "ਸ੍ਰੀ ਗੁਰੂ" ਪਦ ਲਿਖੇ ਜਾਣ ਤੇ ਭਾਈ ਸੇਵਾ ਸਿੰਘ ਜੀ ਨੇ ਇਕ ਪ੍ਰਮਾਣ ਦੀ ਹੋਰ ਗਿਣਤੀ ਵਧਾਣ ਦਾ ਸੁਭਾ ਪੂਰਾ ਕੀਤਾ ਹੈ।

**੨੭. ਨਿਰੰਕਾਰੀ**—ਆਪ ਲਿਖਦੇ ਹਨ " ਨਿਰੰਕਾਰੀ ਯੰਗਮੈਨ ਐਸੋਸੀਏਸ਼ਨ ਰਾਵਲ ਪਿੰਡੀ ਵਲੋਂ ਛਪੇ ਟ੍ਰੈਕਟ ਨੰਬਰ ੧੫ ਵਿਚ ਲਿਖਿਆ ਹੈ — "ਮਰਨੇ ਪਰਨੇ ਅਤੇ ਜਨਮ ਸੰਸਕਾਰ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਗਯਾ ਅਨੁਸਾਰ ਕਰੋ... ... ...,"

**ਵਿਚਾਰ**—ਭਾਈ ਸੇਵਾ ਸਿੰਘ ਜੀ ਏਸ ਗੱਲ ਤੋਂ ਅਗਜਾਤ ਨਹੀਂ ਹੋ ਸਕਦੇ, ਕਿ ਨਿਰੰਕਾਰੀ ਸੰਪ੍ਰਦਾਏ ਵੀ ਦੇਹਧਾਰੀ ਗੁਰੂ ਦੀ ਕਾਇਲ ਹੈ, ਅਤੇ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਨਹੀਂ ਮੰਨਦੀ ਏਸ ਲਈ ਨਿਰੰਕਾਰੀਆਂ ਦੀ ਕਿਸੇ ਵੀ ਲਿਖਤ ਦਾ ਖਿਚਾ ਖਿਚੀ ਨਾਲ ਏਹ ਅਰਥ ਕਢ ਲੈਣਾਂ ਕਿ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਦੇ ਹਨ, ਨਿਆਇਸ਼ੀਲਤਾ ਨਹੀਂ ਹੈ।

**੨੮. ਮਹਾਨ ਕੋਸ਼** – ਸ੍ਰੀ ਮਾਨ ਭਾਈ ਕਾਹਨ ਸਿੰਘ ਜੀ ਨਾਭਾ ਚੂੰਕੇ ਸਿੰਘ ਸਭਾ ਮੂਵਮੈਂਟ ਦੇ ਸੰਚਾਲਕਾਂ ਵਿਚੋਂ ਇਕ ਹਨ, ਏਸ ਵਾਸਤੇ ਏਸ ਵਿਸ਼ਯ ਵਿਚ ਉਹਨਾਂ ਦੀ ਗਵਾਹੀ ਵਿਪੱਖੀ ਸਿਧਾਂਤ ਦੇ ਵਾਸਤੇ ਪ੍ਰਮਾਣੀਕ ਨਹੀਂ ਕਹੀ ਜਾ ਸਕਦੀ।

**੨੯. ਬਿਬੇਕ ਬਾਰਧੀ** ਦੇ ਪ੍ਰਮਾਣ ਦਾ ਅਧਾਰ ਵੀ "ਗ੍ਰੰਥ" ਦੇ ਪਹਿਲਾਂ "ਗੁਰੂ" ਪਦ ਦਾ ਹੋਣਾ ਹੈ, ਅਤੇ

੩੧. **ਸੁਧਰਮ ਮਾਰਗ** ਬਾਬਤ ਅਸੀਂ ਪ੍ਰਮਾਣ ਅੰਕ ੧੭ ਦੇ ਵਿਚਾਰ ਵਿਚ ਚੰਗੀ ਤਰਾਂ ਚਾਨਣਾਂ ਪਾ ਚੁਕੇ ਹਾਂ।

**ਨੁਕਤੇ ਦੀ ਗੱਲ**—ਭਾਈ ਸੇਵਾ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਨੂੰ ਸਿੱਧ ਕਰਨ ਦੇ ਵਾਸਤੇ ਜੋ ੩੧ ਸ਼ਹਾਦਤਾਂ ਪੇਸ਼ ਕੀਤੀਆਂ ਹਨ, ਉਹਨਾਂ ਵਿਚੋਂ ਅਸੀਂ ਇਕ ਇਕ ਉੱਤੇ ਵੱਖਰਾ ਵੱਖਰਾ ਵਿਚਾਰ ਕਰਕੇ ਉਨ੍ਹਾਂ ਦੀ ਅਸਲੀਅਤ ਨੂੰ ਪ੍ਰਗਟ ਕਰ ਦਿੱਤਾ ਹੈ, ਅਤੇ ਸਿੱਧ ਕਰ ਦਿੱਤਾ ਹੈ, ਕਿ ਇਹ ਗਵਾਹੀਆਂ ਅਪਣੇ ਆਪ ਵਿਚ ਕਿਨੀਆਂ ਕਮਜੋਰ, ਅਤੇ ਵਿਚਾਰ ਯੋਗ ਵਿਸ਼ਜ ਤੋਂ ਲਾਂਭੇ ਜਾਂਣ ਵਾਲੀਆਂ ਹਨ। ਏਨ੍ਹਾਂ ਸ਼ਹਾਦਤਾਂ ਵਿਚੋਂ ਬਹੁਤ ਸਾਰੀਆਂ ਦਾ ਦਾਰੋ ਮਦਾਰ ਰਹਿਤ ਨਾਮੇ ਹੈ, ਜਿਨ੍ਹਾਂ ਦੀ ਬਾਬਤ ਮਹਾਨ ਕੋਸ਼ ਪੰਨਾ ੩੦੩੮ ਵਿਚ ਲਿਖਿਆ ਹੈ, ਕਿ "ਰਹਿਤਨਾਮੇ ਅਨੰਤ ਹਨ, ਜੋ ਪ੍ਰੇਮੀ ਸਿੱਖਾਂ ਨੇ ਆਪਣੀ ਆਪਣੀ ਬੁੱਧੀ ਅਨੁਸਾਰ ਅਤੇ ਨਿਸਚੇ ਅਨੁਸਾਰ ਲਿਖੇ ਹਨ, ਪਰ ਉਨ੍ਹਾਂ ਦੇ ਵਾਕ ਓਹੀ ਮੰਨਣ ਯੋਗ ਹਨ, ਜੋ ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀ ਬਾਣੀ ਨਾਲ ਵਿਰੋਧ ਨਾ ਰਖਦੇ ਹੋਣ"।

ਸ਼ਹਾਦਤ ਨੰਬਰ ੨੯ ਦੇ ਬਿਬੇਕ ਬਾਰਧੀ ਪੁਸਤਕ ਬਾਬਤ ਭਾਈ ਕਾਹਨ ਸਿੰਘ ਜੀ ਲਿਖਦੇ ਹਨ ਕਿ:- "ਪੰਡਿਤ ਭਗਵਾਨ ਸਿੰਘ (ਬਾਬਾ ਸੁਮੇਰ ਸਿੰਘ ਦੇ ਚਾਟੜੇ) ਨੇ ਇਕ "ਬਿਬੇਕ ਵਾਰਧਿ" ਗ੍ਰੰਥ ਸੰਮਤ ੪੦੮ ਨਾਨਕ ਸ਼ਾਹੀ ਵਿਚ ਲਿਖਿਆ ਹੈ, ਜਿਸ ਵਿਚ ੩੭ ਰਹਿਤਨਾਮਿਆਂ ਦਾ ਸੰਗ੍ਰਹਿ ਹੈ, **ਪਰ ਉਸਨੇ ਅਪਨੀ ਮਨਮਤ ਮਿਲਾਕੇ ਗੁਰਮਤ ਦੇ ਲੋਪ ਕਰਨ ਦਾ ਯਤਨ ਕੀਤਾ ਹੈ"** (ਮਹਾਨ ਕੋਸ਼ ਪੰਨਾ ੩੦੩੮)

ਪ੍ਰੰਤੂ ਸ਼ੋਕ, ਕਿ ਅਜੇਹੇ ਪੁਸਤਕਾਂ ਨੂੰ ਵੀ ਭਾਈ ਸੇਵਾ ਸਿੰਘ ਜੀ ਨੇ ਅਪਣੇ ਸ੍ਵਾਰਥ ਦੀ ਸਿੱਧੀ ਅਰਥ ਪ੍ਰਮਾਣ ਕੋਟੀ ਵਿਚ ਲੈ ਆਂਦਾ ਹੈ।

**ਆਖਰੀ ਨੁਕਤਾ**—ਜੋ ਏਸ ਗੱਲ ਦੀ ਬਾਬਤ ਅਸੀਂ ਪਾਠਕਾਂ ਦੇ ਸਵ੍ਹੇਂ, ਰਖਣਾਂ ਚਾਹੁੰਦੇ ਹਾਂ ਉਹ ਇਹ ਹੈ ਕਿ ਸਾਰੇ ਪ੍ਰਮਾਣਾਂ ਅਰ ਹਵਾਲਿਆਂ ਤੋਂ ਭਾਈ ਸੇਵਾ ਸਿੰਘ ਜੀ ਦੀ ਇਹੀ ਮੁਰਾਦ ਹੈ, ਕਿ ਦਸਵੇਂ ਪਾਤਸ਼ਾਹ ਨੇ ਜੋਤੀ ਜੋਤ ਸਮਾਣ ਦੇ ਸਮੇਂ ਸ੍ਰੀ ਗੁਰੂ ਗ੍ਰੰਥ ਜੀ ਨੂੰ ਗੁਰਿਆਈ ਦਿੱਤੀ ਅਤੇ ਗੁਰਿਆਈ ਦੇ ਸੂਚਕ ਵਾਕਾਂ ਦਾ ਉਚਾਰਣ ਕੀਤਾ, ਜੈਸਾ ਕਿ "ਆਗਜਾ ਭਈ ਅਕਾਲ ਕੀ"। ਪ੍ਰੰਤੂ ਅਫਸੋਸ! ਕਿ ਆਪ ਇਸ ਵਿਸ਼ਜ ਵਿਚ ਇਕ ਵਾਕ ਵੀ ਦਸਮ ਪਾਤਸ਼ਾਹ ਜੀ ਦਾ ਸ੍ਰੀ ਮੁਖਵਾਕ ਸਾਬਿਤ ਨਹੀਂ ਕਰ ਸਕੇ, ਜਿਸਨੂੰ ਕਿ "ਫ਼ੈਸਲਾ" ਮੰਨਿਆਂ ਜਾ ਸਕੇ। ਪਾਠਕ ਸੋਚ ਸਕਦੇ ਹਨ, ਕਿ ਦਸ ਪਾਤਸ਼ਾਹੀਆਂ, ਦੇਹਧਾਰੀ ਰੂਪ ਵਿਚ ਚਲੀਆਂ ਆਈਆਂ, ਤੇ ਦਸਵੇਂ ਪਾਤਸ਼ਾਹ ਨੇ ਲਗਭਗ ਢਾਈ ਸਦੀਆਂ ਤੋਂ ਚਲੇ ਆਏ ਦੇਹਧਾਰੀ ਗੁਰੂ ਦੇ ਸਿਲਸਿਲੇ ਨੂੰ ਇਕ ਦਮ ਬਦਲ ਦਿੱਤਾ। ਤਾਂ ਹੈਰਾਨੀ ਹੈ ਕਿ ਅਜੇਹੀ ਇਨਕਲਾਬੀ ਤਬਦੀਲੀ ਦੇ ਸਮੇਂ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਵਾਕ ਕਿਹਾ ਯਾ ਸਲੋਕ ਕਹੇ, ਉਹਨਾਂ ਵਿਚੋਂ ਇਕ ਵੀ ਭਾਈ ਸੇਵਾ ਸਿੰਘ ਜੀ ਅਜੇਹਾ ਨਹੀਂ ਦੱਸ ਸੱਕੇ ਜੋ ਕਿ ਦਸਮ ਗੁਰੂ ਗ੍ਰੰਥ ਸਾਹਿਬ ਵਿਚ ਦਸਮ ਪਾਤਸ਼ਾਹ ਦੀ ਵਿਸ਼ਾਲ ਸੀ ਮੁਖਵਾਕ ਬਾਣੀ ਦੇ ਨਾਲ ਦਰਜ ਹੋਵੇ, ਯਾ ਜਿਸ ਨੂੰ ਪੰਥ ਦੇ ਸਮੂਹ ਰਹਿਤ ਨਾਮਿਆਂ ਅਤੇ ਇਤਿਹਾਸਾਂ ਦੇ ਲੇਖਕਾਂ ਨੇ ਇਤਿਫਾਕ ਰਾਏ ਨਾਲ ਬਿਆਨ ਕੀਤਾ ਹੋਵੇ। ਇਸਤੋਂ ਏਹੀ ਸਿੱਧ ਹੁੰਦਾ ਹੈ, ਕਿ ਦਸਮ ਪਾਤਸ਼ਾਹ ਨੇ ਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਹੀ ਦਿੱਤੀ ਹੈ, ਅਤੇ ਨਾਂ ਹੀ ਉਹਨਾਂ ਨੇ ਅਪਣੇ ਸ੍ਰੀ ਮੁਖ ਦੁਆਰਾ ਕੋਈ ਅਜੇਹਾ ਸਲੋਕ ਕਿਹਾ ਹੈ, ਜਿਸ ਨੂੰ ਕਿ ਆਪ ਦਾ ਫੈਸਲਾ ਕੁਨ ਐਲਾਨ ਕਿਹਾ ਜਾ ਸਕੇ।

# ਅੰਨਮਤੀ ਉਗਾਹੀਆਂ ਦੀ ਪੜਤਾਲ

ਗੁਰੂ ਪਦ ਨਿਰਣਜ ਪੰਨਾ ੩੯ ਤੋਂ ੪੨ ਤਕ ਅੰਨਮਤੀ ਇਤਿਹਾਸਕਾਰਾਂ ਦੀਆਂ ਉਗਾਹੀਆਂ ਦਰਜ ਹਨ, ਜਿਨ੍ਹਾਂ ਦੁਆਰਾ ਭਾਈ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਨੂੰ ਸਿੱਧ ਕਰਨਾ ਚਾਹਿਆ ਹੈ। ਭਾਵੇਂ ਗੁਰਬਾਣੀਂ ਅਤੇ ਸਿੱਖ ਇਤਿਹਾਸ ਦੀ ਪੜਚੋਲ ਕਰਨ ਤੋਂ ਉਪ੍ਰੰਤ ਹੁਣ ਅੰਨਮਤਾਂ ਦੀ ਫੋਲਾ ਫਾਲੀ ਦੀ ਕੋਈ ਲੋੜ ਨਹੀਂ ਸੀ, ਪ੍ਰੰਤੂ ਅਸੀਂ ਗੁ: ਪਦ ਨਿਰਣਜ ਦੇ ਕਰਤਾ ਜੀ ਨੂੰ ਖੁਸ਼ ਕਰਨ ਵਾਸਤੇ ਆਪ ਦੀ ਇੱਕ ਇੱਕ ਗਵਾਹੀ ਦੀ ਸਿਲਸਿਲੇ ਵਾਰ ਪੜਤਾਲ ਕਰਦੇ ਹਾਂ:-

**੧. ਅਹਿਮਦ ਬਿਨ ਮੁਹੰਮਦ** – ਭਾਈ ਜੀ ਲਿਖਦੇ ਹਨ: "ਮਿਰਾਤੁਲ ਅਹਿਵਾਲਿ ਜਹਾਨ ਨੁਮਾ" ਨਾਮੇ ਕਿਤਾਬ ਜੋ ੧੮੧੦ ਈ: ੧੮੭੬ ਬਿ: ਅਤੇ ੧੨੨੫ ਹਿਜਰੀ ਵਿਚ ਲਿਖੀ ਗਈ ਹੈ, ਇਹਦੇ ਵਿਚ ਲਿਖਿਆ ਹੈ, ਕਿ... ... ...ਔਲਾਦੇ ਗੁਰੂ ਗੋਬਿੰਦ (ਸਿੰਘ) ਮਜ਼ਕੂਰ, ਦਰ ਜੰਗੇ ਆਲਮਗੀਰ ਕੁਸ਼ਤਾ ਸ਼ੁਦ..... ਬਅਦਅਜ਼ ਓ ਖ਼ਲੀਫਾ ਨੇਸਤ। ਬਜੁਜ਼ ਈਂ (ਸ੍ਰੀ ਗੁਰੂ ਗ੍ਰੰਥ ਜੀ) ਇਬਾਦਤੇ ਨ ਦਾਰੰਦ।" (ਪੰਨਾ ੨੧੪-੨੧੫) ਸਾਹਿਬ ਨੇ ਦਰਜ਼ ਨਹੀਂ ਕੀਤਾ।

**ਅਰਥ** — " ਗੁਰੂ ਗੋਬਿੰਦ (ਸਿੰਘ ਜੀ ਦੀ) ਸੰਤਾਨ ਆਲਮ ਗੀਰ ਦੀ ਲੜਾਈ ਵਿਚ ਕਤਲ ਹੋ ਗਈ ਸੀ, ਉਹਨਾਂ ਤੋਂ ਪਿਛੋਂ ਕੋਈ ਖ਼ਲੀਫ਼ਾ (ਗੁਰੂ) ਨਹੀਂ ਹੈ। ਸਿਵਾਏ ਇਸ (ਗੁਰੂ ਗ੍ਰੰਥ ਜੀ) ਦੇ (ਹੋਰ ਕਿਸੇ ਦੀ) ਇਬਾਦਤ ਨਹੀਂ ਕਰਦੇ।"

**ਵਿਚਾਰ**— ਬ੍ਰੈਕਟਾਂ ਵਿਚ ਦਿੱਤੇ ਹੋਏ ਸ਼ਬਦ ਭਾਈ ਸੇਵਾ ਸਿੰਘ ਜੀ ਦੇ ਆਪਣੇ ਹਨ। ਜੇ ਕੇਵਲ ਕਰਤਾ ਜੀ ਦੇ ਲਫ਼ਜ਼ਾਂ ਨੂੰ ਹੀ ਲਿਆ ਜਾਵੇ, ਤਾਂ ਉਹ ਆਖਦੇ ਹਨ, "ਬਅਦਅਜ਼ ਓ ਖ਼ਲੀਫ਼ਾ ਨੇਸਤ।" ਅਰਥਾਤ ਗੁਰੂ ਗੋਬਿੰਦ ਸਿੰਘ ਜੀ ਦੇ ਬਾਦ ਕੋਈ ਗੁਰੂ ਨਹੀਂ ਹੈ, ਜੇ ਏਸ ਗੱਲ ਨੂੰ ਅੱਖਰ ਅੱਖਰ ਸਹੀ ਮੰਨ ਲਿਆ ਜਾਵੇ, ਤਾਂ ਗੁਰੂ ਗੋਬਿੰਦ ਸਿੰਘ ਜੀ ਤੋਂ ਪਿਛੋਂ ਕਿਸੇ ਨੂੰ ਵੀ ਗੁਰੂ ਮੰਨਣਾਂ ਦਰੁਸਤ ਨਹੀਂ ਬੈਠਦਾ, ਨਾਂ ਕਿਸੇ ਦੇਹਧਾਰੀ ਨੂੰ, ਨਾਂ ਪੰਥ ਨੂੰ ਅਤੇ ਨਾਂ ਗੁਰੂ ਗ੍ਰੰਥ ਯਾ ਪੰਜਾਂ ਪਿਆਰਿਆਂ ਨੂੰ। ਕਿਉਂਕਿ ਇਸ ਕਿਤਾਬ ਦੇ ਹਵਾਲੇ ਅਨੁਸਾਰ ਜਦ ਖ਼ਿਲਾਫਤ (ਗੁਰਿਆਈ) ਦਸਮ ਪਾਤਸ਼ਾਹ ਤੇ ਹੀ ਖ਼ਤਮ ਹੋ ਗਈ, ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਯਾ ਹੋਰ ਕਿਸੇ ਨੂੰ ਵੀ ਉਹਨਾਂ ਤੋਂ ਬਾਅਦ ਗੁਰੂ ਨਹੀਂ ਮੰਨਿਆਂ ਜਾ ਸਕਦਾ। ਰਹੀ ਗੱਲ ਕਿ – "ਬਜੁਜ਼ ਈਂ ਇਬਾਦਤੇ ਨਾ ਦਾਰੰਦ।" ਜੇ ਏਸ ਦਾ ਅਰਥ ਭਾਈ ਸੇਵਾ ਸਿੰਘ ਜੀ ਦੇ ਬ੍ਰੈਕਟਾਂ ਵਾਲੇ ਵਾਧੂ ਲਫ਼ਜ਼ਾਂ ਨੂੰ ਕੱਢ ਕੇ ਕੀਤਾ ਜਾਵੇ, ਤਾਂ ਇਉਂ ਹੋਵੇਗਾ — "ਬਿਨਾਂ ਏਸ ਤੋਂ ਭਗਤੀ ਨਹੀਂ ਕਰਦੇ।" ਕਿਸ ਤੋਂ ਬਿਨਾਂ ਭਗਤੀ ਨਹੀਂ ਕਰਦੇ? ਏਸ ਦਾ ਉੱਤ੍ਰ ਏਸ ਪ੍ਰਮਾਣ ਵਿਚ ਭਾਈ ਸਾਹਿਬ ਨੇ ਦਰਜ ਨਹੀਂ ਕੀਤਾ।

ਤਾਂਤੇ ਇਸ ਪਹਿਲੇ ਹਵਾਲੇ ਵਿਚੋਂ ਕਿਸੇ ਫ਼ਿਕਰੇ ਦਾ ਵੀ ਇਹ ਅਰਥ ਨਹੀਂ ਨਿਕਲਦਾ, ਕਿ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦਿੱਤੀ। ਜੇ ਮੁਸੰਨਫ ਦਾ ਏਹ ਮਨਸ਼ਾ ਹੁੰਦਾ ਤਾਂ ਉਹ ਸਾਫ ਲਿਖਦਾ ਕਿ — " ਗੁਰੂ ਗੋਬਿੰਦ ਸਿੰਘ ਬ ਇਰਸ਼ਾਦੇ ਖੁਦ ਗੁਰੂ ਗ੍ਰੰਥ ਰਾ ਖ਼ਲੀਫਾ ਮੁਕੱਰਰ ਕਰਦ" ਅਰਥਾਤ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਹੁਕਮ ਨਾਲ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਨੀਜਤ ਕੀਤਾ। ਪ੍ਰੰਤੂ ਆਪਦਾ ਕੇਵਲ ਏਹ ਲਿਖਣਾਂ, ਕਿ ਗੁਰੂ ਗੋਬਿੰਦ ਸਿੰਘ ਜੀ ਦੇ ਪਿਛੋਂ ਗੁਰੂ ਕੋਈ ਨਹੀਂ ਹੈ, ਭਾਈ ਸੇਵਾ ਸਿੰਘ ਜੀ ਦੇ ਏਸ ਦਾਵੇ ਨੂੰ ਸਿੱਧ ਕਰਨ ਦੀ ਥਾਂ ਸਗੋਂ ਰੱਦ ਕਰਦਾ ਹੈ, ਕਿ ਹਜ਼ੂਰ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਥਾਪਿਆ।

**੨. ਕਨਿੰਘਮ** ਅੰਨਜਮਤੀ ਇਤਿਹਾਸਾਂ ਵਿਚੋਂ ਦੂਜੀ ਸ਼ਹਾਦਤ ਕਨਿੰਘਮ ਸਾਹਿਬ ਦੀ ਸਿੱਖ-ਹਿਸਟਰੀ ਵਿਚੋਂ ਅੰਕਿਤ ਕੀਤੀ ਗਈ ਹੈ। ਕਨਿੰਘਮ ਦੀ ਕਿਤਾਬ ੧੮੪੯ ਈ: (੧੯੦੬ ਬਿ:) ਵਿੱਚ ਛਪੀ ਹੈ, ਏਹ ਗਵਾਹੀ ਸਾਡੇ ਬਹਿਸਤਲਬ ਅਤੇ ਅਤਜੰਤ ਹੀ ਲੁੜੀਂਦੇ ਵਿਸ਼ਜ ਦੇ ਵਾਸਤੇ ਉਕਾ

ਹੀ ਯੋਗ ਨਹੀਂ ਹੈ, ਕਿਉਂਕਿ ਕਨਿੰਘਮ ਸਾਹਿਬ ਨੂੰ ਇੱਕ ਤਾਂ ਸਿੱਖ ਇਤਿਹਾਸ ਦੀ ਵਾਕਫੀਜਤ ਬਹੁਤ ਘੱਟ ਸੀ, ਅਤੇ ਦੂਸਰਾ ਉਸਦੇ ਪ੍ਰਮਾਣ ਵਜੋਂ ਵਰਤੇ ਗਏ ਸ਼ਬਦਾਂ ਵਿਚੋਂ, ਏਹ ਕਿਧਰੇ ਵੀ ਸਿੱਧ ਨਹੀਂ ਹੁੰਦਾ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰ ਗੱਦੀ ਅਰਪਣ ਕੀਤੀ। ਪਹਿਲੀ ਗੱਲ ਕਨਿੰਘਮ ਦੀ ਸਿੱਖ ਇਤਿਹਾਸ ਤੋਂ ਨਵਾਕਬੀ ਦੀ ਹੈ, ਜਿਸ ਦੀ ਬਾਬਤ ਅਸੀਂ ਪਾਠਕਾਂ ਨੂੰ ਸੂਚਿਤ ਕਰਨਾਂ ਚਾਹੁੰਦੇ ਹਾਂ। ਕਨਿੰਘਮ ਸਾਹਿਬ ਆਪਣੇ ਇਤਿਹਾਸ ਵਿੱਚ ਲਿਖਦਾ ਹੈ, ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਲਗੀਧਰ ਨੇ ਦੱਖਣ ਵਿੱਚ ਬਹਾਦਰਸ਼ਾਹ ਬਾਦਸ਼ਾਹ ਦੀ ਨੌਕਰੀ ਕੀਤੀ। ਕੀ ਕੋਈ ਸਿੱਖ ਹਿਰਦਾ ਕਲਗੀਧਰ ਜੀ ਦੀ ਸ਼ਾਨ ਦੇ ਵਿਰੁਧ ਕੀਤੀ ਗਈ ਏਸ ਸੁਮੇਰ ਪਰਬਤ ਜੇਡੀ ਗ਼ਲਿਤ ਬਿਆਨੀ ਨੂੰ ਪੜ੍ਹ ਸੁਣ ਕੇ ਵੀ ਕਨਿੰਘਮ ਦੀ ਹਿਸਟਰੀ ਦਾ ਸ਼੍ਰਧਾਲੂ ਰਹਿ ਸਕਦਾ ਹੈ? ਧੰਨ ਹਨ ਭਾਈ ਸੇਵਾ ਸਿੰਘ ਜੀ, ਜੋ ਅਜੇਹੇ ਪੁਸਤਕ ਨੂੰ ਗੁਰਿਆਈ ਜੈਸੇ ਲੋੜੀਂਦੇ ਵਿਸ਼ਜ ਵਾਸਤੇ ਪ੍ਰਮਾਣ ਰੂਪ ਵਿੱਚ ਪੇਸ਼ ਕਰ ਰਹੇ ਹਨ। ਸਾਡੀ ਏਸ ਗੱਲ ਦੀ ਤਸਦੀਕ ਸਿੰਘ ਸਭਾ ਦੇ ਨਵੀਨ ਇਤਿਹਾਸ ਲੇਖਕ ਸ੍ਰ: ਕਰਤਾਰ ਸਿੰਘ ਜੀ ਐਮ. ਏ. ਖਾਲਸਾ ਕਾਲਜ ਆਪਣੀ ਨਵੀਂ ਤਵਾਰੀਖ ਬਨਾਮ * "ਜੀਵਨ ਕਥਾ ਗੁਰੂ ਗੋਬਿੰਦ ਸਿੰਘ ਜੀ" ਦੇ ਕਾਂਡ ੩੪ ਪੰਨਾ ੩੯੯ ਵਿਚ ਕਰਦੇ ਹਨ। ਆਪ ਏਸ ਵਿਸ਼ਜ ਵਿਚ ਬੜੀ ਯੁਕਤੀ ਸੰਗਤ ਬਹਿਸ ਕਰਦੇ ਹੋਏ ਲਿਖਦੇ ਹਨ — **"ਕਨਿੰਘਮ ਨੂੰ ਕਿਸੇ ਵੀ ਸਿੱਖ ਲਿਖਾਰੀ ਦੀ ਅਸਲੀ ਕਿਤਾਬ ਦੀ ਉੱਕੀ ਵਾਕਬੀ ਨਹੀਂ।"**

ਸੋ ਕਨਿੰਘਮ ਦੀ ਇਤਿਹਾਸਕ ਵਾਕਫ਼ੀਜਤ ਬਾਬਤ ਸਿੰਘ ਸਭਾ ਦੇ ਵਰਤਮਾਨ ਸਮੇਂ ਦੇ ਮੁੱਖ ਇਤਿਹਾਸ ਲੇਖਕ ਦੀ ਰਾਏ, ਜਿਸਦੀ ਉਪਮਾ ਕਰਨ ਵਾਲੇ ਸਿੰਘ ਸਭਾ ਦੇ ਚੋਟੀ ਦੇ ਵਿਦਵਾਨ ਅਤੇ ਸ਼੍ਰੋਮਣੀ ਕਮੇਟੀ ਜੈਸੀ ਸੰਸਥਾ ਹੈ, ਏਸ ਗੱਲ ਦੇ ਸਿੱਧ ਕਰਨੇ ਵਾਸਤੇ ਕਾਫ਼ੀ ਹੈ, ਕਿ ਕਨਿੰਘਮ ਦੀ ਹਿਸਟਰੀ ਇਸ ਯੋਗ ਨਹੀਂ ਹੈ, ਕਿ ਜਿਸ ਨੂੰ ਗੁਰਿਆਈ ਦਾ ਨਿਰਨਾ ਕਰਨ ਵਾਸਤੇ ਪ੍ਰਮਾਣ ਰੂਪ ਵਿਚ ਪਬਲਿਕ ਦੇ ਸਾਹਮਣੇ ਲਿਆਂਦਾ ਜਾਵੇ। ਅ- ਉਤਲੀਆਂ ਸਤਰਾਂ ਲਿਖਣ ਦੇ ਉਪ੍ਰੰਤ ਭਾਵੇਂ, ਏਸ ਗੱਲ ਦੀ ਕੋਈ ਲੋੜ ਨਹੀਂ ਰਹਿ ਜਾਂਦੀ, ਕਿ ਅਸੀਂ ਏਸ ਪ੍ਰਮਾਣ ਉੱਤੇ ਕੋਈ ਅੱਖਰ ਹੋਰ ਲਿਖੀਏ, ਪ੍ਰੰਤੂ ਫੇਰ ਵੀ ਏਹ ਵਖਾਣ ਵਾਸਤੇ, ਕਿ ਏਸ ਗਵਾਹੀ ਦੇ ਅੱਖਰ ਭਾਈ ਸੇਵਾ ਸਿੰਘ ਜੀ ਦੇ ਪੱਖ ਨੂੰ ਸਿੱਧ ਕਰਨ ਦੀ ਥਾਂ ਸਗੋਂ ਉਸਦਾ ਖੰਡਨ ਕਰਦੇ ਹਨ, ਇਸ ਉਤੇ ਵਿਚਾਰ ਕਰਦੇ ਹਾਂ: — ਮੂਲ ਇਬਾਰਤ —

"Govind trade them be of good cheer, the appointed Ten indeed fulfilled thein mission, but he was about deliver the Khalsa to God, the Never-Saying. He who wishes to behold the Gooroo, Let him search the Granth of Nanak. The Gooroo will I well with Khalsa; be firm and be faithful, wherever five sikhs are gathered to gether There will I also be present." (History of Sikhs. P.88)

ਲਫ਼ਜ਼ੀ ਅਰਥ — "ਗੋਵਿੰਦ ਨੇ ਉਨ੍ਹਾਂ ਨੂੰ ਕਿਹਾ, ਕਿ ਪ੍ਰਸੰਨ ਰਹਿਣਾਂ, ਨੀਜਤ ਕੀਤੇ ਦਸਾਂ ਨੇ ਅਪਣਾਂ ਕਾਜ ਅਸਲ ਵਿਚ ਪੂਰਾ ਕਰ ਲਿਆ ਹੈ, ਪਰ ਆਪ ਖਾਲਸੇ ਨੂੰ ਅਕਾਲ ਪੁਰਖ ਦੇ ਸਪੁਰਦ ਕਰਨ ਲਗੇ ਹਨ ਜੋ ਅਟੱਲ ਹੈ। ਉਹ ਜੇਹੜਾ ਗੁਰੂ ਨੂੰ ਮਿਲਨਾਂ ਚਾਹੇ, ਨਾਨਕ ਦੇ ਗ੍ਰੰਥ ਦੀ ਖੋਜ ਕਰੇ। ਗੁਰੂ ਖਾਲਸੇ ਵਿਚ ਰਹੇਗਾ। ਦ੍ਰਿੜ੍ਹ ਤੇ ਸ਼ੁਭ ਚਿੰਤਕ ਰਹੋ। ਜਿੱਥੇ ਪੰਜ ਸਿੱਖ ਇਕੱਠੇ ਹੋਣਗੇ, ਓਥੇ ਮੈਂ ਵੀ ਹਾਜ਼ਰ ਹੋਵਾਂਗਾ" ਇਹ ਹੈ ਅਸਲੀ ਉਲਥਾ ਕਨਿੰਘਮ ਦੀ ਲਿਖਤ ਦਾ। ਭਾਈ ਸੇਵਾ ਸਿੰਘ ਜੀ ਨੇ

---

*** ਏਹ ਪੁਸਤਕ ਭਾਈ ਸੇਵਾ ਸਿੰਘ ਜੀ ਦੇ ਇਕ ਖਰੇ ਅਤੇ ਪ੍ਰਸਿਧ ਮਤ ਅਵਲੰਬੀ ਦੀ ਰਚਨਾਂ ਹੈ ਜੋ ਕਿ ਸੰਨ ੧੯੩੫ ਈ: ਵਿਚ ਭਾਈ ਹੋਰਾਂ ਦੇ ਆਪਣੇ ਛਾਪੇਖਾਨੇ ਵਜ਼ੀਰ ਹਿੰਦ ਪ੍ਰੈਸ ਵਿਚ ਛਪੀ ਹੈ ਏਸ ਦੇ ਪ੍ਰਸ਼ੰਸਕ (ਤਾਰੀਫ ਕੁਨੰਦਗਾਨ) ਚੀਫ ਖਾਲਸਾ ਦੀਵਾਨ ਦੇ ਬੜੇ ਬੜੇ ਰੁਕਨ ਬਾਵਾ ਹਰਕਿਸ਼ਨ ਸਿੰਘ ਜੀ ਪ੍ਰਿੰਸੀਪਲ ਖਾਲਸਾ ਕਾਲਜ ਗੁਜਰਾਂਵਾਲਾ, ਅਤੇ ਪ੍ਰੋਫੈਸਰ ਤੇਜਾ ਸਿੰਘ ਜੀ ਐਮ. ਏ. ਖਾਲਸਾ ਕਾਲਜ ਆਦਿ ਵਿਦਵਾਨ ਹਨ। ਸਰਦਾਰ ਕਾਹਨ ਸਿੰਘ ਜੀ ਨਾਭਾ ਨੇ ਏਸਦੀ ਪ੍ਰਸੰਸਾ ਕੀਤੀ ਹੈ ਅਤੇ ਸਿਖ ਸ਼ਹੀਦ ਮਿਸ਼ਨਰੀ ਕਾਲਜ ਦੇ ਪ੍ਰਿੰਸੀਪਲ ਸ੍ਰਦਾਰ ਗੰਗਾ ਸਿੰਘ ਜੀ ਨੇ ਆਪਣੇ ਰਸਾਲੇ 'ਅੰਮ੍ਰਿਤ' ਵਿਚ ਏਸਦੇ ਗੁਣ ਗਾਏ ਹਨ। ਸ਼੍ਰੋਮਣੀ ਕਮੇਟੀ ਵੀ ਏਸਦੀ ਪ੍ਰਸੰਸਕ ਹੈ। ਪਰਵੋਕਤ ਪ੍ਰਸ਼ੰਸਕ ਸਜਣਾਂ ਦੇ ਲੇਖ 'ਜੀਵਨ ਕਥਾ' ਦੇ ਪਹਿਲੇ ਪਤਰਿਆਂ ਵਿਚ ਪ੍ਰਕਾਸ਼ਿਤ ਹੋਏ ਹਨ।**

"ਗੋਵਿੰਦ" ਪਦ ਤੋਂ ਪਹਿਲੋਂ "ਗੁਰੂ" ਅਤੇ ਪਿਛੋਂ "ਸਿੰਘ ਜੀ" ਅਤੇ ਏਸੇ ਤਰ੍ਹਾਂ ਹੋਰ ਸ਼ਬਦ ਜੋ ਬ੍ਰੈਕਟਾਂ ਵਿਚ ਦਿੱਤੇ ਹਨ, ਸਿੱਖ ਵਿਸ਼ਵਾਸ ਦੇ ਅਨੁਸਾਰ ਅਪਣੇ ਕੋਲੋਂ ਲਾਏ ਹਨ। ਵੇਖੋ ਗੁ: ਪ: ਨਿਰਣਜ ਪੰਨਾ ੪੦, ਅੰਗ੍ਰੇਜ਼ੀ ਇਬਾਰਤ ਦਾ ਅਨੁਵਾਦ।

**ਵਿਚਾਰ** — ਕਨਿੰਘਮ ਸਾਹਿਬ ਖਾਲਸਈ ਅਸੂਲਾਂ ਅਤੇ ਵਿਸ਼ਵਾਸਾਂ ਤੋਂ ਏਨਾਂ ਬੇਖਬਰ ਹੈ, ਕਿ ਉਸਨੇ "ਗੁਰੂ ਗੋਬਿੰਦ ਸਿੰਘ ਜੀ" ਦੀ ਥਾਉਂ ਨਿਰਾ 'ਗੋਬਿੰਦ" – "ਗੁਰੂ ਨਾਨਕ ਦੇਵ ਦੀ ਥਾਉਂ ਨਿਰਾ "ਨਾਨਕ" ਲਿਖਿਆ ਹੈ। ਹੁਣ ਅਸੀਂ ਏਸ ਗੱਲ ਤੇ ਚਾਨਣਾ ਪਾਉਂਦੇ ਹਾਂ ਕਿ ਕਨਿੰਘਮ ਨੇ ਅਪਣੀ ਲਿਖਤ ਵਿਚ ਸਾਡੇ ਵਿਚਾਰਣੀਜ ਵਿਸ਼ਜ ਵਾਸਤੇ ਕੀ ਲਿਖਿਆ ਹੈ:- ਉਹ ਕਹਿੰਦਾ ਹੈ:-

(ੳ) ਨੀਜਤ ਕੀਤੇ ਗਏ ਦਸਾਂ ਨੇ ਅਪਣਾਂ ਮਿਸ਼ਨ ਪੂਰਾ ਕਰ ਲਿਆ।
(ਅ) ਖਾਲਸੇ ਨੂੰ ਅਕਾਲ ਪੁਰਖ ਦੇ ਲੜ ਲਾਇਆ, ਕਿਉਂਕਿ ਉਹ ਅਟੱਲ ਹੈ।
(ੲ) ਜੇਹੜਾ ਗੁਰੂ ਨੂੰ ਮਿਲਨਾਂ ਚਾਹੇ ਉਹ 'ਨਾਨਕ ਗ੍ਰੰਥ' ਦੀ ਖੋਜ ਕਰੇ।
(ਸ) ਗੁਰੂ ਖਾਲਸੇ ਦੇ ਅੰਗ ਸੰਗ ਰਹੇਗਾ।
(ਹ) ਜਿਥੇ ਪੰਜ ਸਿੱਖ ਇਕੱਠੇ ਹੋਣਗੇ ਓਥੇ ਗੁਰੂ ਵੀ ਹੋਵੇਗਾ।

ਹੁਣ ਪਾਠਕ ਆਪ ਹੀ ਸੋਚ ਲੈਣ ਕਿ ਏਨ੍ਹਾਂ ਚਹੁੰ ਗੱਲਾਂ ਵਿਚੋਂ ਕਿਹੜੀ ਹੈ ਜਿਸਦਾ ਏਹ ਅਰਥ ਹੋਵੇ ਕਿ ਦਸਮ ਪਾਤਸ਼ਾਹ ਨੇ ਅਪਨੀ ਥਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦਿੱਤੀ? ਸਗੋਂ ਏਨ੍ਹਾਂ ਗੱਲਾਂ ਦੁਆਰਾ ਏਹ ਸਿੱਧ ਹੋਂਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਨਹੀਂ ਦਿਤੀ। ਭਾਈ ਸੇਵਾ ਸਿੰਘ ਜੀ ਆਖਦੇ ਹਨ, ਕਿ ਗੁਰੂ ਜੀ ਨੇ ਖਾਲਸੇ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜ ਲਾਇਆ, ਪਰ ਕਨਿੰਘਮ ਆਖਦਾ ਹੈ ਕਿ ਅਕਾਲ ਪੁਰਖ ਦੇ ਲੜ ਲਾਇਆ।

ਫੇਰ ਕਨਿੰਘਮ ਆਖਦਾ ਹੈ ਕਿ ਜੇਹੜਾ ਗੁਰੂ ਨੂੰ ਮਿਲਨਾ ਚਾਹੇ ਉਹ ਗ੍ਰੰਥ ਦੀ ਖੋਜ ਕਰੇ। ਫੇਰ ਕਹਿੰਦਾ ਹੈ, ਕਿ ਖਾਲਸੇ ਦੇ ਅੰਗ ਸੰਗ ਰਹੇਗਾ। ਏਸਦਾ ਭਾਵ ਸਾਫ ਹੈ, ਗੁਰੂ ਅਤੇ ਖਾਲਸਾ ਵੱਖਰੀਆਂ ਵੱਖਰੀਆਂ ਹਸਤੀਆਂ ਹਨ। ਜੇ ਖਾਲਸੇ ਨੂੰ ਵੀ ਆਪ ਨੇ ਗੁਰੂ ਪਦਵੀ ਦਿੱਤੀ ਹੁੰਦੀ ਤਾਂ ਕਨਿੰਘਮ ਏਹ ਨਾਂ ਆਖਦਾ ਕਿ "ਗੁਰੂ ਖਾਲਸੇ ਦੇ ਅੰਗ ਸੰਗ ਅਤੇ ਪੰਜਾਂ ਸਿੱਖਾਂ ਦੇ ਕੋਲ ਰਹੇਗਾ। ਗੁਰੂ ਖਾਲਸੇ ਦੇ ਅੰਗ ਸੰਗ ਰਹੇਗਾ" ਅਤੇ "ਪੰਜਾਂ ਸਿੱਖਾਂ ਦੇ ਕੋਲ ਰਹੇਗਾ" ਦਾ ਏਹੀ ਮਤਲਬ ਹੈ ਕਿ ਗੁਰੂ ਜੀ ਨੇ ਨਾ ਖਾਲਸੇ ਨੂੰ ਗੁਰੂ ਬਣਾਇਆ ਅਤੇ ਨਾਂ ਹੀ ਪੰਜਾਂ ਪਿਆਰਿਆਂ ਨੂੰ ਅਤੇ ਏਹ ਗੱਲ ਏਸ ਸ਼ਹਾਦਤ ਵਿਚ ਕਿਤੇ ਆਈ ਹੀ ਨਹੀਂ ਕਿ ਦਸਮ ਪਾਤਸ਼ਾਹ ਨੇ ਆਪਣਾਂ ਜਾਨਸ਼ੀਨ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਬਣਾਇਆ। ਸਗੋਂ ਕਨਿੰਘਮ ਸਾਹਿਬ ਦਾ ਏਹ ਕਹਿਣਾ ਕਿ — "ਜੇਹੜਾ ਗੁਰੂ ਨੂੰ ਮਿਲਨਾ ਚਾਹੇ ਨਾਨਕ ਗ੍ਰੰਥ ਦੀ ਖੋਜ ਕਰੇ" ਸਿੱਧ ਕਰਦਾ ਹੈ ਕਿ ਗੁਰੂ ਕਲਗ਼ੀਧਰ ਜੀ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਨਹੀਂ ਥਾਪਿਆ, ਸਗੋਂ ਉਸਦੀ ਬਾਣੀ ਦੁਆਰਾ ਗੁਰੂ ਦੀ ਖੋਜ ਕਰਨ ਬਾਬਤ ਹਦੈਤ ਕੀਤੀ ਹੈ। ਜਿਸਦਾ ਭਾਵ ਏਹ ਨਿਕਲਦਾ ਹੈ, ਕਿ ਸਿੱਖ ਗੁਰਬਾਣੀ ਅੰਕਿਤ 'ਗੁਰੂ' ਪਦ ਦੇ ਲਖਸ਼ਣਾਂ ਦੀ ਰੌਸ਼ਨੀ ਵਿਚ 'ਗੁਰੂ' ਦੀ ਖੋਜ ਕੀਤੀ ਜਾਵੇ।

**੩. ਉਮਦਾ ਤੁੱਤ੍ਵਾਰੀਖ**– ਏਹ ਤਵਾਰੀਖ਼ ਫ਼ਾਰਸੀ ਜ਼ਬਾਨ ਵਿੱਚ ਹੈ ਜੋ ਕਿ ਸੰ: ੧੮੮੫ ਈ: ਨੂੰ ਪਹਿਲੀ ਵਾਰ ਛਪੀ। ਏਸ ਦੇ ਸਫਾ ੨ ਤੇ ਲਿਖਿਆ ਹੈ, ਕਿ "ਸਿੱਖਾਂ ਦੇ ਜੇਹੜੇ ਹਾਲਾਤ ਲਿਖੇ ਹਨ, ਉਹ ਓਹਨਾਂ ਖਜਾਲਾਂ ਦੇ ਮੁਤਾਬਕ ਲਿਖੇ ਹਨ ਜੋ ਉਨੀਸਵੀਂ ਸਦੀ ਦੇ ਆਰੰਭ ਵਿਚ ਪਾਏ ਜਾਂਦੇ ਸਨ।" ਉਨਵੀਂ ਸਦੀ ਦੇ ਆਰੰਭ ਵਿਚ ਸਿੰਘ ਸਭਾ ਦੀ ਲਹਿਰ ਜੋਰਾਂ ਤੇ ਸੀ। ਸੋ ਮਲੂਮ ਹੋਇਆ, ਕਿ ਏਹ ਤਵਾਰੀਖ ਸਿੰਘ ਸਭਈ ਖਜਾਲਾਂ ਦੇ ਜ਼ੇਰ ਅਸਰ ਲਿਖੀ ਗਈ ਹੈ, ਏਸ ਲਈ ਗੁਰਿਆਈ ਸਬੰਧੀ ਏਸ ਕਿਤਾਬ ਦਾ ਪ੍ਰਮਾਣ ਸਾਡੇ ਬਹਿਸ ਤਲਬ ਮਜ਼ਮੂਨ ਤੇ ਅਸਰ ਅੰਦਾਜ਼ ਨਹੀਂ ਹੋ ਸਕਦਾ।

**੪. ਮੁਹੱਮਦ ਲਤੀਫ਼** – ਸੱਯਦ ਮੁਹੱਮਦ ਲਤੀਫ਼ ਦੀ ਗਵਾਹੀ ਕਨਿੰਘਮ ਤੋਂ ਵੀ ਘਟੀਆ ਦਰਜੇ ਦੀ ਹੈ। ਸਿੱਖ ਇਤਿਹਾਸ ਦੇ ਅਸਲੀ ਵਾਕਿਆਤ ਦੀ ਬੇਇਲਮੀ ਦੇ ਵਿਚਾਰ ਨਾਲ ਤਾਂ ਏਹ ਦੋਵੇਂ ਭਰਾ ਹੀ ਜਾਪਦੇ ਹਨ। ਪਰ ਸੱਯਦ ਲਤੀਫ਼ ਵਿਚ ਇਕ ਹੋਰ ਵਾਧਾ ਨਜ਼ਰ ਔਂਦਾ ਹੈ। ਉਹ ਇਹ, ਕਿ ਉਸਨੇ ਸਿਖ ਇਤਿਹਾਸ ਦੇ ਕਈ ਵਾਕਿਆਤ ਮਜ਼ਹਬੀ ਤਅੱਸਬ ਅਤੇ ਈਰਖਾ ਦੇ ਅਸਰ ਹੇਠ ਲਿਖੇ ਹਨ।

ਪੁਸ਼ਟੀ ਵਾਸਤੇ ਵੇਖੋ "ਜੀਵਨ ਕਥਾ ਗੁਰੂ ਗੋਬਿੰਦ ਸਿੰਘ ਜੀ" ਸਫਾ ੩੯੬ ਦੀ ਹੇਠਲੀ ਟੂਕ:-

"ਸੱਯਦ ਮਹੱਮਦ ਲਤੀਫ਼ ਦੀ ਅਸਲੀ ਵਾਕਿਆਤ ਤੋਂ ਬੇਇਲਮੀ ਅਤੇ ਈਰਖਾ ਦੀ ਬਹੁਲਤਾ ਦਾ ਇਕ ਹੋਰ ਸਬੂਤ ਉਸਦੇ ਉਹਨਾਂ ਲਫ਼ਜ਼ਾਂ ਤੋਂ ਮਿਲਦਾ ਹੈ, ਜੋਹੜੇ ਉਸਨੇ ਗੁਰੂ ਜੀ ਦੇ ਇਸ ਕੰਮ ਨੂੰ ਦੱਸਣ ਲਗਿਆਂ ਵਰਤੇ ਹਨ। ਅਪਨੀ ਕਿਤਾਬ ਦੇ ਸਫਾ ੨੭੧-੨੭੨ ਤੇ ਉਹ ਲਿਖਦਾ ਹੈ :- **(ਗੁਰੂ) ਗੋਬਿੰਦ (ਸਿੰਘ) ਦਾ ਏਹ ਇਰਾਦਾ ਸੀ ਕਿ (ਗੁਰੂ) ਨਾਨਕ (ਦੇਵ) ਦੇ ਰਚੇ ਆਦਿ ਗ੍ਰੰਥ ਵਿੱਚ ਲਿਖੇ ਨਿਜਮਾਂ ਨੂੰ ਬਦਲਿਆ ਜਾਵੇ*** ਇਸ ਇਰਾਦੇ ਕਰਕੇ ਓਹਨਾਂ ਨੇ ਆਪਣੇ ਆਦਮੀ ਕਰਤਾਰਪੁਰ ਦੇ ਸੋਢੀਆਂ ਪਾਸ ਘੱਲੇ, ਤਾਂ ਜੋ ਗੁਰੂ ਅਰਜਨ ਸਾਹਿਬ ਦੀ ਮੋਹਰ ਵਾਲਾ ਆਦਿ ਗ੍ਰੰਥ ਜੇਹੜਾ ਓਹਨਾਂ ਪਾਸ ਸੀ ਲੈ ਔਣ। ਪਰ ਸੋਢੀ (ਗੁਰੂ) ਗੋਬਿੰਦ (ਸਿੰਘ) ਦੇ ਧਾਰਮਿਕ ਖਿਆਲਾਂ ਤੇ ਨਿਸਚਿਆਂ ਦੇ ਵਿਰੁਧ ਸਨ, ਅਤੇ ਉਹਨਾਂ ਨੂੰ ਆਪਣਾ ਗੁਰੂ ਨਹੀਂ ਸਨ ਮੰਨਦੇ। ਇਸ ਕਰਕੇ ਓਹਨਾਂ ਗ੍ਰੰਥ (ਸਾਹਿਬ) ਦੇਣੋਂ ਨਾਂਹ ਕਰ ਦਿੱਤੀ ਅਤੇ ਕਿਹਾ ਜੇ ਗੁਰੂ ਜੀ ਆਪਣੇ ਆਪ ਨੂੰ ਸੱਚਾ ਪਾਤਸ਼ਾਹ ਅਖਵਾਉਂਦੇ ਹਨ, ਤਾਂ ਉਹ ਆਪਣਾ ਗ੍ਰੰਥ ਬਣਾ ਲੈਣ ਤਾਂ ਚੰਗਾ ਕਰਨ। ਉਹਨਾਂ (ਗੁਰੂ ਜੀ ਨੇ) ਦਮਦਮੇ ਵਿਖੇ ਨਵਾਂ ਗ੍ਰੰਥ ਰਚਣਾਂ ਸ਼ੁਰੂ ਕਰ ਦਿੱਤਾ। ਤੇ ਓਥੇ ਹੀ ਐਤਵਾਰ ੮ ਭਾਦਰੋਂ ਸੰਮਤ ੧੭੫੩ (ਸੰ: ੧੬੯੬ ਈ:) ਵਿਚ ਮੁਕੰਮਲ ਕੀਤਾ। ਇਸ ਦਾ ਨਾਮ 'ਦਸਵੇਂ ਪਾਤਸ਼ਾਹ ਕਾ ਗ੍ਰੰਥ' ਰਖਿਆ ਗਿਆ।" ਇਸਥੀਂ ਅਗੇ "ਜੀਵਨ ਕਥਾ" ਦੇ ਲੇਖਕ ਜੀ ਨੇ ਸੱਜਦ ਮੁਹੰਮਦ ਲਤੀਫ਼ ਦੇ ਪੂਰਵੋਕਤ ਬਿਆਨ ਦਾ ਖੰਡਨ ਕਰਦਿਆਂ ਹੋਇਆਂ ਅਪਣੇ ਨੋਟ ਦੇ ਆਖ਼ਿਰੀ ਹਿਸੇ ਵਿਚ ਲਿਖਿਆ ਹੈ:- "ਲਤੀਫ਼ ਦੇ ਬਿਆਨ ਵਿਚ ਇਕ ਗੱਲ ਹੋਰ ਵੀ ਧਿਆਨ ਨਾਲ ਦੇਖੀ ਜਾਣ ਦੀ ਮੁਥਾਜ ਹੈ, ਕਿਉਂਕਿ ਉਸਤੋਂ **ਉਸਦੀ ਇਤਿਹਾਸਕ ਬੇਇਲਮੀ ਪਰਗਟ ਹੁੰਦੀ ਹੈ।** ਉਹ ਲਿਖਦਾ ਹੈ, ਕਿ ਨਵਾਂ ਗ੍ਰੰਥ ਸਾਹਿਬ ਗੁਰੂ ਜੀ ਨੇ ਦਮਦਮੇ ਸਾਹਿਬ ਸੰਮਤ ੧੭੫੩ ਵਿਚ ਸੰਪੂਰਣ ਕੀਤਾ। ਜੇ ਉਹ ਜਰਾ ਕੁ ਦਿਮਾਗ਼ ਖ਼ਰਚ ਕਰਦਾ, ਤਾਂ ਉਸਨੂੰ ਚੇਤਾ ਆ ਜਾਂਦਾ, ਕਿ ਸੰਮਤ ੧੭੫੨ ਵਿਚ ਤਾਂ ਗੁਰੂ ਜੀ, ਅਨੰਦ ਪੁਰ ਵਿਚ ਅਮਨ ਚੈਨ ਨਾਲ ਰਹਿ ਰਹੇ ਸਨ। ਖਾਲਸਾ ਓਥੇ (ਅਨੰਦ ਪੁਰ ਵਿਚ) ਸੰਮਤ ੧੭੫੬ ਵਿਚ ਸਾਜਿਆ ਗਿਆ। ਅਨੰਦ ਪੁਰ ੧੭੬੧ ਵਿਚ ਛੱਡਣਾਂ ਪਿਆ ਅਤੇ ਉਸ ਤੋਂ ਕਾਫ਼ੀ ਸਮਾਂ ਮਗਰੋਂ ਗੁਰੂ ਜੀ ਦਮਦਮੇ ਸਾਹਿਬ ਪੁਜੇ ਸਨ" ਏਹ ਹੈ ਸੱਯਦ ਮੁਹੱਮਦ ਲਤੀਫ ਦੀ ਸਿੱਖ ਇਤਿਹਾਸ ਸੰਬੰਧੀ ਵਾਕਫੀਯਤ ਅਤੇ ਉਸਦਾ ਗੁਰੂ ਗੋਬਿੰਦ ਸਿੰਘ ਜੀ ਦੀ ਜ਼ਾਤ ਪਾਕ ਨਾਲ ਈਰਖਾ ਅਤੇ ਤਅੱਸਬ, ਜਿਸਦੀ ਪੁਸ਼ਟੀ ਸਿੰਘ ਸਭਾ ਦੇ ਅੱਜ ਕਲ ਦੇ ਇਤਿਹਾਸ ਲੇਖਕ (ਜਿਸਦੇ ਪ੍ਰਸੰਸਕ ਅਸੀਂ ਪਿਛੇ ਦਿਖਾ ਆਏ ਹਾਂ, ਚੀਫ ਖਾਲਸਾ ਦੀਵਾਨ ਦੇ ਮੁਖ ਨੇਤਾ ਅਤੇ ਏਸ ਮਤ ਦੇ ਪ੍ਰਸਿਧ ਅਰ ਚੋਟੀ ਦੇ ਵਿਦਵਾਨ ਹਨ) ਸ੍ਰ: ਕਰਤਾਰ ਸਿੰਘ ਜੀ ਐਮ. ਏ. ਖਾਲਸਾ ਕਾਲਜ ਕਰਦੇ ਹਨ। ਸੋ ਸਿੱਖ ਇਤਿਹਾਸ ਤੋਂ ਅਜੇਹੇ ਬੇਇਲਮ, ਮੁਤਅੱਸਿਬ ਅਤੇ ਈਰਖਾਲੂ ਮੁਹੱਮਦ ਲਤੀਫ ਦੀ ਸ਼ਹਾਦਤ ਗੁਰਿਆਈ ਦੇ ਨਿਰਣਯ ਵਾਸਤੇ ਕਿਸ ਤਰ੍ਹਾਂ ਵੀ ਕਾਬਲੇ ਏਤਬਾਰ ਨ ਹੋਣ ਦੇ ਕਾਰਨ ਪ੍ਰਮਾਣੀਕ ਨਹੀਂ ਕਹੀ ਜਾ ਸਕਦੀ।

**੫-੬** ਸੀ. ਐਚ. ਪੇਨ ਦੀ ਲਿਖਤ ਵਿਚ ਵੀ ਏਸੇ ਤਰਾਂ ਦੇ ਵਿਰੋਧੀ ਬਿਆਨ ਹਨ ਅਤੇ ਕਨ੍ਹਯਾ ਲਾਲ ਦੀ ਰਚਨਾਂ ਨਵੀਨ ਖਯਾਲਾਂ ਦੇ ਜ਼ੇਰ ਅਸਰ ਲਿਖੀ ਜਾਣ ਦੇ ਕਾਰਣ ਏਸ ਵਿਸ਼ਯ ਵਾਸਤੇ ਪ੍ਰਮਾਣੀਕ ਨਹੀਂ ਮੰਨੀ ਜਾ ਸਕਦੀ।

## ਗੁਰੂ ਪਦ ਦੀ ਖਸੂਸੀਯਤ

"ਗੁਰ ਪਦ ਨਿਰਣਯ" ਦੇ ਪੰਨਾ ੬੦ ਵਿੱਚ ਲਿਖਿਆ ਹੈ ਕਿ — "ਸਿੱਖਾਂ ਵਿਚ ਇਹ (ਗੁਰੂ) ਪਦ ਗੁਰ ਅਵਤਾਰ ਲਈ ਖਾਸ ਹੈ। ਤੇ ਦਸਮ ਪਾਤਸ਼ਾਹ ਤੋਂ ਪਿਛੋਂ ਕਿਸੇ ਇਕ ਵਿਅਕਤੀ ਦੇ ਨਾਮ ਨਾਲ ਨਹੀਂ ਲਗਾਇਆ ਜਾ ਸਕਦਾ।"

---

*** ਕਿਉਂ ਜੀ, ਮੁਹੰਮਦ ਲਤੀਫ ਤਾਂ ਲਿਖਦਾ ਹੈ ਕਿ ਦਸਮ ਪਾਤਸ਼ਾਹ ਦਾ ਇਰਾਦਾ ਆਦਿ ਗ੍ਰੰਥ ਦੇ ਨਿਯਮਾਂ ਨੂੰ ਬਦਲਨ ਦਾ ਸੀ ਪਰ ਆਪ ਉਸਦੀ ਸ਼ਹਾਦਤ ਦੇ ਆਧਾਰ ਤੇ ਇਹ ਸਿਧ ਕਰਨਾ ਚਾਹੁੰਦੇ ਹੋ ਕਿ ਉਹਨਾਂ ਨੇ ਆਦਿ ਗ੍ਰੰਥ ਸਾਹਿਬ ਨੂੰ ਗੁਰਗੱਦੀ ਅਰਪਨ ਕੀਤੀ! ਏਹਦਾ ਕੀ ਭਾਵ?**

**ਵਿਚਾਰ**—ਏਸ ਦਾਵੇ ਦੀ ਪੁਸ਼ਟੀ ਵਾਸਤੇ ਗੁਰਬਾਣੀ ਦਾ ਕੋਈ ਪ੍ਰਮਾਣ ਵੀ ਪੇਸ਼ ਨਹੀਂ ਕੀਤਾ ਗਿਆ। ਏਸ ਲਈ ਏਹ ਅਸੂਲ ਭਾਈ ਸੇਵਾ ਸਿੰਘ ਜੀ ਦਾ ਘਰੋਕਾ ਸਮਝਣਾਂ ਚਾਹੀਦਾ ਹੈ। ਭਲਾ ਜੇ ਏਹ ਗੱਲ ਥੋੜੇ ਜੇਹੇ ਚਿਰ ਲਈ ਦਰੁਸਤ ਵੀ ਮੰਨ ਲਈ ਜਾਵੇ ਕਿ ਏਹ ਪਦ "ਗੁਰੂ-ਅਵਤਾਰ" ਲਈ ਹੀ ਮਖ਼ਸੂਸ ਹੈ, ਤਾਂ ਏਹ ਪੰਥ ਗ੍ਰੰਥ ਅਤੇ ਪੰਜਾਂ ਪਿਆਰਿਆਂ ਵਾਸਤੇ ਵਰਤਣਾਂ ਵੀ ਅਯੋਗ ਹੋਵੇਗਾ ਕਿਉਂਕਿ ਏਹ ਤਿੰਨੇ ਚੀਜ਼ਾਂ 'ਗੁਰੂ ਅਵਤਾਰ" ਨਹੀਂ ਬਲਕਿ ਗੁਰੂ ਜੀ ਦੁਆਰਾ ਰਚੀਆਂ ਗਈਆਂ ਤਿੰਨ ਅਦਿਭੁਤ ਰਚਿਨਾਵਾਂ ਹਨ। ਕੀ ਭਾਈ ਸੇਵਾ ਸਿੰਘ ਜੀ ਏਸ ਗੱਲ ਨੂੰ ਮੰਨਣਗੇ?

ਪੰਨਾ ੬੧ ਤੇ ਆਪ ਲਿਖਦੇ ਹਨ – "ਐਸੇ ਪ੍ਰਮਾਣ ਮੌਜੂਦ ਹਨ, ਕਿ ਐਸ਼ੂਰਯ ਪਾਕੇ ਗੁਰੂ ਹੋਣ ਦਾ ਜਦ ਕਿਸੇ ਵਯਕਤੀ ਵਲੋਂ ਦਾਵਾ ਕੀਤਾ ਗਿਆ, ਉਸਦੀ ਪੰਥ ਨੇ ਸਖਤ ਵਿਰੋਧਤਾ ਕੀਤੀ, ਤੇ ਇਸ ਤਰ੍ਹਾਂ ਦਾ ਦਾਵਾ ਕਰਨ ਵਾਲਿਆਂ ਨੂੰ ਪੰਥ ਵਿਚੋਂ ਛੇਕਿਆ ਗਿਆ। ਏਸ ਤਰਾਂ ਦੇ ਵੀ ਪ੍ਰਮਾਣ ਮੌਜੂਦ ਹਨ, ਕਿ ਕਿਸੇ ਕਰਨੀ ਵਾਲੇ ਨੂੰ ਉਨ੍ਹਾਂ ਤੋਂ ਕਿਸੇ ਲਾਭ ਉਠਾਉਣ ਵਾਲੇ ਨੇ "ਗੁਰੂ" ਕਹਿ ਦਿੱਤਾ, ਉਸੇ ਵੇਲੇ ਉਸ ਕਰਨੀ ਵਾਲੇ ਨੇ ਉਹਨੂੰ ਕਰੜੀ ਤਾੜਨਾ ਕੀਤੀ। ਨਮੂਨੇ ਵਜੋਂ ਪਹਿਲੀ ਸੂਰਤ ਵਾਸਤੇ ਬਲੀ ਬਹਾਦਰ ਬਾਬੇ ਬੰਦੇ ਅਤੇ ਦੂਜੀ ਵਾਸਤੇ ਸਤਿਕਾਰ ਯੋਗ ਬਾਬਾ ਰਾਮ ਸਿੰਘ ਜੀ ਦਾ ਨਾਮ ਲਿਆ ਜਾ ਸਕਦਾ ਹੈ। ਬੰਦਈਆਂ ਨੇ ਜਿਸ ਵੇਲੇ ਕਲਗੀਧਰ ਜੀ ਦੇ ਆਸ਼ੇ ਦੇ ਵਿਰੁਧ ਬਾਬੇ ਜੀ ਦੇ ਗੁਰੂ ਹੋਣ ਦਾ ਦਾਅਵਾ ਕੀਤਾ, ਪੰਥ ਨੇ ਨ ਮੰਨਿਆ। ਬੰਦਈ ਤੇ ਤੱਤ ਖਾਲਸਾ ਦੋ ਜਥੇ ਹੋ ਗਏ। ਦੂਜੀ ਤਰ੍ਹਾਂ ਦਾ ਉਦਾਹਰਣ ਨਾਮਧਾਰੀ ਸ੍ਰੀ ਮਾਨ ਬਾਬਾ ਰਾਮ ਸਿੰਘ ਜੀ ਦਾ ਹੈ, ਜਿਨ੍ਹਾਂ ਨੇ ਆਪ ਆਪਣੇ ਨਾਮ ਨਾਲ ਗੁਰੂ ਪਦ ਵਰਤਣੋਂ ਮਨੇ ਕੀਤਾ ਸੀ।" ਏਸਦੇ ਸਬੂਤ ਲਈ ਗੁ: ਪ: ਨਿਰਣਯ ਪੰਨਾ ੬੨-੬੩ ਵਿਖੇ ਸਤਿਜੁਗ ੨੫ ਜੇਠ ੧੯੯੧ ਵਿਖੇ ਪ੍ਰਕਾਸ਼ਿਤ ਹੋਈ ਇਕ ਪੱਤ੍ਰਕਾ ਦਾ ਹਵਾਲਾ ਦਿੱਤਾ ਹੈ। ਅਤੇ ਸਫਾ ੧੭੫-੭੬ ਵਿਖੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਨਾਮਿਆਂ ਵਿਚੋਂ ਕੁਛ ਅਪਣੇ ਮਤਲਬ ਦੇ ਵਾਕ ਚੁਣਕੇ ਦਰਜ ਕੀਤੇ ਹਨ ਕਿ — "ਮੈਂ ਗੁਰੂ ਨਹੀਂ ਮੈਂ ਰਬਟੀਏ ਕੀ ਮਾਫਕ ਹਾਂ। ਜੀ ਅਗੇ ਮੰਨਣਾਂ ਸੰਗਤ ਨੇ ਹੈ......ਮੰਨਾਣਾਂ ਗੁਰੂ ਜੀ ਨੇ ਹੈ।"

**ਵਿਚਾਰ**—ਪਹਿਲੀ ਸੂਰਤ ਬੰਦਈਆਂ ਦੀ ਹੈ ਜੋ ਕਿ ਵਾਕਈ ਨਾਂ ਮੰਨਣ ਯੋਗ ਹੈ, ਕਿਉਂਕਿ ਉਸ ਵਿਚ ਦਾਅਵਾ ਕੀਤਾ ਗਿਆ ਗੁਰਿਆਈ ਦਾ। ਗੁਰੂਆਂ ਦੀ ਸੰਤਾਨ ਵਿਚੋਂ ਵੀ ਕਈ ਨਾਮ ਅਜੇਹੇ ਲਏ ਜਾ ਸਕਦੇ ਹਨ, ਜਿਨ੍ਹਾਂ ਨੇ ਗੁਰੂ ਹੋਣ ਦਾ ਦਾਵਾ ਕੀਤਾ। ਪ੍ਰੰਤੂ ਉਹ ਆਪਣੇ ਆਪ ਨੂੰ ਗੁਰੂ ਨਾਂ ਅਖਵਾ ਸਕੇ।

ਪ੍ਰਿਥੀਚੰਦ ਜੀ, ਰਾਮਰਾਏ ਜੀ ਅਤੇ ਬਾਬਾ ਬਕਾਲੇ ਵਾਲੇ ੨੨ ਸੋਢੀ ਅਪਣੇ ਆਪ ਨੂੰ ਗੁਰੂ ਅਖਵਾਣ ਲਈ ਕਈ ਤਰਾਂ ਦੇ ਯਤਨ ਕਰਦੇ ਰਹੇ, ਅਦਾਲਤਾਂ ਤਕ ਪੁਜੇ ਪਰ ਗੁਰੂ ਨਾਂ ਬਣ ਸਕੇ। ਗੁਰੂ ਓਹੀ ਬਣੇ, ਜਿਨ੍ਹਾਂ ਨੇ ਗੁਰੂ ਹੋਣ ਦਾ ਦਾਵਾ ਨਹੀਂ ਸੀ ਕੀਤਾ।

ਸਤਿਗੁਰੂ ਰਾਮ ਸਿੰਘ ਜੀ ਵੀ ਪੂਰਬਲੇ ਗੁਰੂਆਂ ਵਾਂਗ ਨਿਰਮਾਣ ਤੇ ਨਿਰਦਾਵੇ ਰਹੇ। ਏਸ ਵਾਸਤੇ ਆਪ ਅਪਣੇ ਨਿਰਮਾਣਤਾ ਦੇ ਸੁਭਾਉ ਅਨੁਸਾਰ ਇਕ ਵਾਰ ਨਹੀਂ ਸਗੋਂ ਕਈ ਵਾਰ ਕਿਹਾ ਕਰਦੇ ਸਨ ਕਿ ਮੈਨੂੰ ਗੁਰੂ ਨਾ ਕਹੋ ਪਰੰਤੂ ਜਿਵੇਂ ਪੂਰਵਜ ਗੁਰੂਆਂ ਦੇ ਆਪਣੇ ਆਪ ਨੂੰ 'ਕੁਚਿਲ, ਕਠੋਰ, ਕਪਟੀ, ਕਾਮੀ, ਨੀਚ ਕਰੰਮਾਂ ਕੀਟ, ਦਾਸ' ਆਦਿ ਆਖਣ ਦੇ ਬਾਵਜੂਦ ਆਪ ਨੂੰ ਸਭ ਤੋਂ ਉਚੇ, ਸਭ ਤੋਂ ਸੁਚੇ ਅਤੇ 'ਪਤਿਤ ਪਾਵਨ' ਗੁਰੂ ਆਖਿਆ ਜਾਂਦਾ ਸੀ ਤਿਵੇਂ ਹੀ ਸਤਿਗੁਰੂ ਰਾਮ ਸਿੰਘ ਜੀ ਦੇ ਏਹ ਆਖਣ ਦੇ ਬਾਵਜੂਦ ਕਿ 'ਮੈਂ ਗੁਰੂ ਨਹੀਂ ਹਾਂ, ਰਬਟੀਆ ਹਾਂ", 'ਬਰਵਾਲਾ ਹਾਂ' ਆਦਿ ਸਤਿਗੁਰਾਂ ਦੇ ਲਖਾਂ ਸਿਖ ਹਜ਼ੂਰ ਦੀਆਂ ਅਜ਼ਮਤਾਂ ਵੇਖਕੇ ਆਖਿਆ ਕਰਦੇ ਸਨ ਕਿ ਸਚੇ ਪਾਤਸ਼ਾਹ ਤੂੰ ਤਾਂ ਗੁਰੂ ਨਾਨਕ ਹੈਂ, ਗੁਰੂ ਗੋਬਿੰਦ ਸਿੰਘ ਹੈਂ, ਅਕਾਲ ਪੁਰਖ ਹੈਂ ਅਤੇ ਕਲਜੁਗ ਵਿਚ ਸਤਿਜੁਗ ਲੈਂਣ ਵਾਸਤੇ ਗੁਰੂ ਰੂਪ ਹੋਕੇ ਅਵਤਰਿਆ ਹੈਂ। ਸੋ ਭਾਈ ਸੇਵਾ ਸਿੰਘ ਜੀ ਦਾ ਏਹ ਕਹਿਣਾ ਦਰੁਸਤ ਨਹੀਂ ਹੈ, ਕਿ ਸਤਿਗੁਰੂ ਰਾਮ ਸਿੰਘ ਜੀ ਨੂੰ ਏਸ ਵਾਸਤੇ ਗੁਰੂ ਨਹੀਂ ਮੰਨਿਆ ਜਾ ਸਕਦਾ ਕਿ ਓਹ ਆਪ ਕਹਿੰਦੇ ਸਨ ਕਿ — "ਮੈਂ ਗੁਰੂ ਨਹੀਂ।' ਭੋਲੇ ਮਹੇਸ਼, ਏਹ ਖੂਬੀ ਤਾਂ ਸਗੋਂ ਸਭ ਤੋਂ ਉਚੀ ਪਦਵੀ ਦੀ ਸੂਚਕ ਹੈ। ਕਿਉਂਕਿ ਗੁਰਬਾਣੀ ਦਾ ਏਹ ਸਿਧਾਂਤ ਹੈ – "ਆਪਸ ਕਉ ਜੋ ਜਾਣੈ ਨੀਚਾ। ਸੋਊ ਗਨੀਐ ਸਭ

ਤੇ ਊਚਾ।" ਤੇ ਸਭ ਤੋਂ ਉਚਾ ਕੇਵਲ ਸਤਿਗੁਰੂ ਹੀ ਹੋ ਸਕਦਾ ਹੈ। ਤਾਂ ਤੇ ਭਾਈ ਸੇਵਾ ਸਿੰਘ ਜੀ ਦੀ ਲਿਖਤ ਅਨੁਸਾਰ ਵੀ ਸਤਿਗੁਰੂ ਰਾਮ ਸਿੰਘ ਜੀ ਸਗੋਂ 'ਸਭ ਤੋਂ ਉਚੇ' ਅਰਥਾਤ "ਸਤਿਗੁਰ" ਹੀ ਸਿੱਧ ਹੁੰਦੇ ਹਨ।

## ਗੁਰਿਆਈ ਵਾਲੀ ਬੀੜ

ਗੁਰਿਆਈ ਵਾਲੀ ਬੀੜ ਬਾਬਤ ਅਸੀਂ ਆਖਦੇ ਹਾਂ ਕਿ ਸੰ: ੧੭੬੫ ਵਿਚ ਹਜ਼ੂਰ ਸਾਹਿਬ ਵਾਲਾ ਖੇਲ ਵਰਤਾਣ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੋਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕੋਈ ਬੀੜ ਹੀ ਨਹੀਂ ਸੀ, ਜਿਸ ਨੂੰ ਗੁਰਿਆਈ ਦਿੱਤੀ ਮੰਨੀ ਜਾਵੇ, ਕਿਉਂਕਿ ਪੰਥ ਪ੍ਰਕਾਸ਼ ਰਤਨ ਸਿੰਘ ਜੀ ਭੰਗੂ, (ਜਿਸ ਨੂੰ ਭਾਈ ਸੇਵਾ ਸਿੰਘ ਹੋਰੀਂ ਪ੍ਰਮਾਣੀਕ ਮੰਨਦੇ ਹਨ) ਗੁਰ ਪ੍ਰਤਾਪ ਸੂਰਜ, ਅਤੇ ਗੁਰ ਬਿਲਾਸ ਪਾਤਸ਼ਾਹੀ ਦਸਵੀਂ (ਕ੍ਰਿਤ ਕਵਿ ਭਾਈ ਸੁਖਾ ਸਿੰਘ ਜੀ) ਆਦਿ ਗ੍ਰੰਥਾਂ ਵਿਚੋਂ ਕਿਸੇ ਵਿਚ ਵੀ ਏਹ ਨਹੀਂ ਲਿਖਿਆ ਕਿ ਕਲਗੀਧਰ ਜੀ ਜਿਸ ਵੇਲੇ ਦੱਖਣ ਨੂੰ ਤੁਰੇ ਤਾਂ ਆਪ ਦੇ ਨਾਲ ਗੁਰੂ ਗ੍ਰੰਥ ਸਾਹਿਬ ਦੀ ਕੋਈ ਬੀੜ ਵੀ ਸੀ। ਇਸ ਤੋਂ ਇਲਾਵਾ ਏਹ ਵੀ ਕਿਸੇ ਗ੍ਰੰਥ ਵਿਚ ਲਿਖਿਆ ਨਹੀਂ ਮਿਲਦਾ ਕਿ (ੳ) ਰਸਤੇ ਵਿਚੋਂ ਕਿਸੇ ਥਾਂ ਤੋਂ ਕੋਈ ਬੀੜ ਲੈ ਲਈ ਸੀ, (ਅ) ਯਾ ਨਦੇੜ (ਹਜ਼ੂਰ ਸਾਹਿਬ) ਵਿਚ ਗੁਰੂ ਜੀ ਦੇ ਪੁਜਣ ਤੋਂ ਪਹਿਲੋਂ ਹੀ ਕੋਈ ਬੀੜ ਓਥੇ ਮੌਜੂਦ ਸੀ, (ੲ) ਅਥਵਾ ਗੁਰਿਆਈ ਦੇਣ ਦੇ ਸਮੇਂ ਗੁਰੂ ਜੀ ਨੇ ਬੁਰਹਾਂਨਪੁਰੋਂ, ਪੰਜਾਬ ਵਿਚੋਂ ਯਾ ਕਿਸੇ ਹੋਰ ਸ਼ਹਿਰ ਵਿਚੋਂ ਕੋਈ ਬੀੜ ਮੰਗਵਾ ਲਈ ਹੋਵੇ, (ਸ) ਯਾ ਆਪ ਹੀ ਜ਼ਬਾਨੀ ਉਚਰਕੇ ਕਿਸੇ ਸਿੱਖ ਤੋਂ ਲਿਖਵਾ ਲਈ ਹੋਵੇ ਤੇ ਬੀੜ ਬੰਨ੍ਹਾਕੇ ਉਸਨੂੰ ਗੁਰਗੱਦੀ ਦੇ ਦਿੱਤੀ ਹੋਵੇ। ਭਾਈ ਸੇਵਾ ਸਿੰਘ ਜੀ ਨੂੰ "ਬੀੜ ਬਹਿਸ" ਦੇ ਲੇਖ ਵਿੱਚ ਪੂਰਵੋਕਤ ਗੱਲਾਂ ਤੇ ਰੌਸ਼ਨੀ ਪੌਣੀ ਚਾਹੀਦੀ ਸੀ ਤਾਂ ਕਿ ਅਸੀਂ ਜਾਣ ਸਕਦੇ ਕਿ ਕਲਗੀਧਰ ਜੀ ਦੇ ਪਾਸ ਉਸ ਸਮੇਂ ਕੋਈ ਬੀੜ ਹੈਸੀ।

ਗੁਰੂ ਪਦ ਨਿਰਣਜ ਦੇ ਸਫਾ ੯੩ ਤੋਂ ੯੮ ਤਕ ਜੋ ਬਹਿਸ ਦਾ ਵਿਸ਼ਯ ਭਾਈ ਸੇਵਾ ਸਿੰਘ ਨੇ ਬਨਾਇਆ ਹੈ ਉਹ ਏਹ ਹੈ, ਕਿ ਕਲਗੀਧਰ ਜੀ ਦੇ ਸਮੇਂ ਸਾਰੇ ਦੇਸ ਵਿਚ ਕੇਵਲ ੩ ਬੀੜਾਂ ਹੀ ਨਹੀਂ ਸਨ ਸਗੋਂ ਵਧੀਕ ਸਨ। ਪਾਠਕਾਂ ਪ੍ਰਤੀ ਗਿਆਤ ਹੋਵੇ ਕਿ ਬਹਿਸ ਦਾ ਅਸਲੀ ਵਿਸ਼ਜ ਏਹ ਦਰਯਾਫਤ ਕਰਨਾ ਹੈ, ਕਿ ਹਜ਼ੂਰ ਸਾਹਿਬ ਵਾਲਾ ਕੌਤਕ ਵਰਤਨ ਸਮੇਂ ਗੁਰੂ ਜੀ ਦੇ ਪਾਸ ਕੋਈ ਬੀੜ ਸੀ ਕਿ ਨਹੀਂ? ਜੇ ਕੋਈ ਸੀ ਤਾਂ ਉਹ ਕੇਹੜੀ ਬੀੜ ਹੈ ਕਿਥੇ ਹੈ ਅਤੇ ਉਸਦਾ ਇਤਿਹਾਸਕ ਸਬੂਤ ਕੀ ਹੈ? ਅਤੇ ਜੇ ਕੋਈ ਵੀ ਨਹੀਂ ਸੀ, ਤਾਂ ਇਹ ਗੱਲ ਕਿਸ ਤਰ੍ਹਾਂ ਮੰਨੀ ਜਾਣ ਦੇ ਯੋਗ ਹੋ ਸਕਦੀ ਹੈ, ਕਿ ਉਸ ਸਮੇਂ ਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਗੇ ਪੰਜ ਪੈਸੇ ਤੇ ਨਰਯੇਲ ਮੱਥਾ ਟੇਕਕੇ ਗੁਰੂ ਗੱਦੀ ਅਰਪਨ ਕੀਤੀ?

## ਅਣਹੋਂਦ ਦਾ ਇਕਬਾਲ

ਬੀੜਾਂ ਦੀ ਬਾਬਤ ਏਹ ਦਿਖਾਕੇ ਕਿ ਐਨੀਆਂ ਬੀੜਾਂ ਅਮੁਕੇ ਸ਼ਹਿਰ ਵਿਚ, ਐਨੀਆਂ ਪਟਨੇ ਸਾਹਿਬ ਵਿਚ ਅਤੇ ਐਨੀਆਂ ਬੁਰਹਾਨਪੁਰ ਵਿਚ ਸਨ, **ਭਾਈ ਸੇਵਾ ਸਿੰਘ ਜੀ ਨੇ ਅਖੀਰ ਵਿਚ ਬੜੀ ਉਸਤਾਦੀ ਨਾਲ ਏਸ ਗੱਲ ਦਾ ਇਕਬਾਲ ਕੀਤਾ ਹੈ, ਕਿ ਅਜੇਹੀ ਵੱਖਰੀ ਅਤੇ ਵਿਸ਼ੇਸ਼ ਬੀੜ ਕੋਈ ਨਹੀਂ ਵਖਾਈ ਜਾਂਦੀ ਕਿ ਜਿਸ ਦੀ ਬਾਬਤ ਅਸੀਂ ਪੁਛ ਕਰਦੇ ਹਾਂ**। ਆਪ ਲਿਖਦੇ ਹਨ:- "ਜੇਹੜੀ ਬੀੜ ਨੂੰ ਦਸਮ ਪਾਤਸ਼ਾਹ ਨੇ ਗੁਰਿਆਈ ਦੀ ਗੱਦੀ ਦਿੱਤੀ ਉਸਨੂੰ ਬਾਕੀ ਬੀੜਾਂ ਨਾਲੋਂ ਵੱਖਰਾ ਕਰਕੇ ਨਾਂ ਰਖਣਾਂ ਤੇ ਵਿਸ਼ੇਸ਼ਤਾ ਨਾਂ ਦੇਣਾ ਇਕ ਬੜੀ ਭਾਰੀ ਬੁਧੀਮਤਾ ਦੀ ਗਲ ਸੀ (ਪੰਨਾ ੯੭-੯੮)ਏਨ੍ਹਾਂ ਸਤਰਾਂ ਤੋਂ ਬਿਲਕੁਲ ਸਾਫ ਹੋ ਜਾਂਦਾ ਹੈ, ਕਿ ਭਾਈ ਸੇਵਾ ਸਿੰਘ ਜੀ ਗੁਰਿਆਈ ਵਾਲੀ ਬੀੜ ਦੀ ਅਣਹੋਂਦ ਨੂੰ ਕਬੂਲ ਕਰਦੇ ਹਨ, ਅਤੇ ਆਖਦੇ ਹਨ, ਕਿ ਉਸਨੂੰ ਦੂਜੀਆਂ ਬੀੜਾਂ ਤੋਂ ਵਿਸ਼ੇਸ਼ਤਾ ਦੇਣ ਦੀ ਲੋੜ ਹੀ ਨਹੀਂ ਸੀ, ਪਰੰਤੂ ਨਿਆਇ ਦੀ ਗੱਲ ਤਾਂ ਏਹ ਸੀ ਕਿ ਜੇਹੜੀ ਬੀੜ ਦੇ ਅੱਗੇ ਸ੍ਰੀ ਕਲਗੀਧਰ ਜੀ ਨੇ ਪੰਜ ਪੈਸੇ ਤੇ ਨਰਯੇਲ ਰਖ ਕੇ ਮਥਾ ਟੇਕਿਆ ਉਸਦੇ ਗੁਰੂ ਹੋਣ ਦਾ ਐਲਾਨ ਕੀਤਾ ਅਤੇ ਲਗ

ਭਗ ਢਾਈ ਸਦੀਆਂ ਤਕ ਚਲਦੇ ਰਹੇ ਦੇਹਧਾਰੀ ਗੁਰੂ ਵਾਲੇ ਸਿਲਸਿਲੇ ਵਿਚ ਇਕ ਇਨਕਲਾਬੀ ਤਰਮੀਮ ਕਰਕੇ 'ਗੁਰੂ' ਪਦ ਦੇ 'ਗੁਰਬਾਣੀ' ਅੰਕਿਤ ਲੱਖਣਾਂ ਨੂੰ ਵੀ ਇਕ ਤਰਾਂ ਨਾਲ ਮਨਸੂਖ ਕਰ ਦਿਤਾ, ਉਹ ਬੀੜ ਸਾਰੇ ਜਗਤ ਦੇ ਸਾਹਮਣੇ ਪੇਸ਼ ਕੀਤੀ ਜਾਂਦੀ। ਤਾਂਕਿ ਸੰਗਤਾਂ ਬੜੇ ਚਾ ਅਤੇ ਉਤਸ਼ਾਹ ਨਾਲ ਉਸਦਾ ਦਰਸ਼ਨ ਕੀਤਾ ਕਰਦੀਆਂ। ਯਾ ਉਹ ਬੀੜ ਹਜ਼ੂਰ ਸਾਹਿਬ ਵਿਖੇ ਹੀ ਸੁਰਖਸ਼ਿਤ ਰੱਖੀ ਜਾਂਦੀ ਤੇ ਯਾ "ਸ੍ਰੀ ਅਕਾਲ ਤਖਤ ਸਾਹਿਬ" ਦੇ 'ਅਕਾਲੀ ਤਖਤ' ਤੇ ਬਿਰਾਜਮਾਨ ਕਰਾਈ ਜਾਂਦੀ, ਜਿਥੇ ਸਾਰੇ ਜਗਤ ਦੇ ਲੋਕ ਹਜ਼ੂਰ ਦੇ ਦਰਸ਼ਨ ਸੁਖੈਨਤਾ ਨਾਲ ਕਰ ਸਕਦੇ ਅਤੇ ਓਸੇ ਬੀੜ ਤੋਂ ਸੁਧਾਈ ਕੀਤੀ ਜਾਇਆ ਕਰਦੀ ਅਤੇ ਕਰਤਾਰਪੁਰ ਵਾਲੀ ਬੀੜ ਦੇਖਣ ਦੀ ਲੋੜ ਨਾਂ ਪੈਂਦੀ। ਭਾਈ ਸੇਵਾ ਸਿੰਘ ਜੀ ਆਖਦੇ ਹਨ ਕਿ:- "ਜੇ ਉਹ ਬੀੜ ਵੱਖਰੀ ਦੱਸੀ ਜਾਂਦੀ, ਤਾਂ ਕਈ ਆਦਮੀ ਅਜੇਹੇ ਨਿਕਲ ਆਉਂਦੇ, ਜੋ ਕਹਿੰਦੇ ਕਿ ਅਸੀਂ ਏਸੇ ਬੀੜ ਨੂੰ ਗੁਰੂ ਮੰਨਾਂਗੇ, ਜਿਸ ਨੂੰ ਗੁਰਿਆਈ ਮਿਲੀ ਹੈ।" ਪ੍ਰੰਤੂ ਅਸੀਂ ਪੁਛਨੇ ਹਾਂ ਕਿ ਜਿਸ ਬੀੜ ਨੂੰ ਗੁਰੂ ਜੀ ਨੇ ਮੱਥਾ ਟੇਕਿਆ ਤੇ ਗੁਰਿਆਈ ਦਿੱਤੀ, ਜੇ ਉਸ ਨੂੰ ਲੋਕ ਗੁਰੂ ਮੰਨਦੇ ਤਾਂ ਭਾਈ ਸੇਵਾ ਸਿੰਘ ਜੀ ਨੂੰ ਏਸ ਗੱਲ ਨਾਲ ਖੁਸ਼ੀ ਹੋਣੀ ਚਾਹੀਦੀ ਸੀ ਕਿ ਨਰਾਜ਼ਗੀ? ਕੀ ਭਾਈ ਸਾਹਿਬ ਦਾ ਉਸ ਬੀੜ ਦੀ ਮਨੌਤ ਵਿਚ ਕੋਈ ਹਰਜ ਸੀ?

## ਰਸਾਲਾ ਅੰਮ੍ਰਿਤ

ਮਾਰਚ ੧੯੩੭ ਦੇ ਰਸਾਲਾ 'ਅੰਮ੍ਰਿਤ' ਦੇ ਸਫਾ ੬੬ ਅਤੇ ੬੭ ਵਿੱਚ ਸ੍ਰਦਾਰ ਆਸਾ ਸਿੰਘ ਠੇਕੇਦਾਰ ਟੰਡਾਵਲੀ ਮੁਹੰਮਦ ਹੈਦਰਾਬਾਦ ਸਿੰਧ ਵਲੋਂ ਕੀਤੇ ਗਏ ਕੁਛ ਗੁਰਮਤ ਸਬੰਧੀ ਪ੍ਰਸ਼ਨਾਂ ਦੇ ਉਤ੍ਰ ਪ੍ਰਕਾਸ਼ਿਤ ਹੋਏ ਸਨ। ਓਨ੍ਹਾਂ ਵਿਚੋਂ ਇਕ ਪ੍ਰਸ਼ਨ ਬ ਐਨ ਹੀ ਉਹ ਸੀ, ਜੇਹੜਾ ਅਸਾਂ "ਗੁਰੂ ਪਦ ਪ੍ਰਕਾਸ਼" ਵਿੱਚ ਗੁਰਿਆਈ ਵਾਲੀ ਬੀੜ ਸਬੰਧੀ ਉਠਾਇਆ ਸੀ। ਸ੍ਰਦਾਰ ਆਸਾ ਸਿੰਘ ਜੀ ਦੇ ਅੱਖਰਾਂ ਵਿਚ ਪ੍ਰਸ਼ਨ ਇਉਂ ਹੈ:-

"ਦਸਮੇਸ਼ ਜੀ ਨੇ ਜੇ ਕਦੇ ਗੁਰਿਆਈ ਗੁਰੂ ਗ੍ਰੰਥ ਸਾਹਿਬ ਨੂੰ ਦਿੱਤੀ ਹੈ ਤਾਂ ਕਿਥੇ? ਓਸ ਵਕਤ ਕੇਹੜੀ ਬੀੜ ਸੀ ਤੇ ਉਹ ਕਿਥੇ ਹੈ?" 'ਅੰਮ੍ਰਿਤ' ਦੇ ਐਡੀਟਰ ਸਾਹਿਬ ਨੇ ਇਸਦੇ ਉਤ੍ਰ ਵਿਚ ਏਹ ਅਖਰ ਲਿਖੇ ਸਨ:- **"ਦਸਮੇਸ਼ ਜੀ ਨੇ ਕਦੀ ਗੁਰਿਆਈ ਗੁਰੂ ਗ੍ਰੰਥ ਸਾਹਿਬ ਜੀ ਨੂੰ ਨਹੀਂ ਦਿੱਤੀ।"** (ਸਫਾ ੬੭) ਇਸਦੇ ਉਤਰ ਵਿਚ ਸ੍ਰਦਾਰ ਸੇਵਾ ਸਿੰਘ ਜੀ ਐਡੀਟਰ ਖਾਲਸਾ ਸਮਾਚਾਰ ਨੇ ਬੜੇ ਬੜੇ ਲੰਮੇ ਲੇਖ ਪ੍ਰਕਾਸ਼ਿਤ ਕੀਤੇ ਜਿਨ੍ਹਾਂ ਦੀ ਪੜਚੋਲ ਕਰਦਿਆਂ ਹੋਇਆ ਪ੍ਰੋਫੈਸਰ ਗੰਗਾ ਸਿੰਘ ਜੀ ਜੁਲਾਈ ੧੯੩੭ ਦੇ "ਅੰਮ੍ਰਿਤ" ਦੇ ਸਫਾ ੩੫ ਕਾਲਮ ਪਹਿਲੇ ਵਿਚ ਲਿਖਦੇ ਹਨ ਕਿ:- "ਖਾਲਸਾ ਸਮਾਚਾਰ ਨੇ ਭੀ ਆਪਣੀਆਂ ਅਠ ਕਿਸ਼ਤਾਂ ਵਿਚੋਂ, ਜਿਨ੍ਹਾਂ ਵਿਚ ਕਿ ਉਸਨੇ ੨੨ ਦੇ ਕਰੀਬ ਇਤਿਹਾਸਾਂ ਦੇ ਹਵਾਲੇ ਦਿੱਤੇ ਹਨ, ਕਿਸੇ ਇਕ ਵਿਚ ਵੀ ਏਹ ਦਸਣ ਦੀ ਖੇਚਲ ਨਹੀਂ ਕੀਤੀ ਕਿ **ਉਹ ਕੇਹੜੀ ਬੀੜ ਸੀ ਜਿਸ ਨੂੰ ਗੱਦੀ ਮਿਲੀ, ਤੇ ਹੁਣ ਓਹ ਕਿਥੇ ਹੈ?** ਇਸ ਵਕਤ ਦੀਆਂ ਮੌਜੂਦ ਬੀੜਾਂ ਵਿਚ ਕਈ ਭੇਦ ਗੁਣੀ ਜਨ ਦਸਦੇ ਹਨ। **ਇਸ ਲਈ ਇਹ ਪ੍ਰਸ਼ਨ ਬੜਾ ਜ਼ੋਰ ਰਖਦਾ ਹੈ, ਕਿ ਜੇ ਸਚ ਮੁਚ ਕਿਸੇ ਬੀੜ ਨੂੰ ਗੱਦੀ ਦਿੱਤੀ ਗਈ ਹੈ, ਤਾਂ ਉਹ ਕੇਹੜੀ ਹੈ।'**

ਉੱਤੇ ਲਿਖੀਆਂ ਸਤਰਾਂ ਤੋਂ ਪਾਠਕ ਸਮਝ ਸਕਦੇ ਹਨ ਕਿ ਏਸ ਵਿਸ਼ਜ ਵਿਚ ਸ੍ਰਦਾਰ ਸੇਵਾ ਸਿੰਘ ਜੀ ਸ੍ਰਦਾਰ ਗੰਗਾ ਸਿੰਘ ਜੀ ਐਡੀਟਰ "ਅੰਮ੍ਰਿਤ" ਨਾਲ ਬਹਿਸ ਕਰਦੇ ਹੋਏ ਵੀ ਨਿਰੁੱਤ੍ਰ ਹੋ ਗਏ ਹਨ, ਅਤੇ ਆਪ ਗੁਰਿਆਈ ਵਾਲੀ ਬੀੜ ਨੂੰ ਕਿਸੇ ਇਤਿਹਾਸ ਵਿਚੋਂ ਵੀ ਸਾਬਿਤ ਕਰਕੇ ਸ੍ਰੀ ਮਾਨ ਜੀ ਦੀ ਤਸੱਲੀ ਨਹੀਂ ਕਰ ਸਕੇ।

# ਬਾਬੇ ਕੇ ਤੇ ਬਾਬਰ ਕੇ

ਗੁਰੂ ਪਦ ਨਿਰਣਜ ਪੰਨਾ ੧੦੬-੧੦੭ ਵਿਚ ਲਿਖਿਆ ਹੈ ਕਿ "ਜਿਸ ਵੇਲੇ ਅੰਗ੍ਰੇਜ਼ ਹਿੰਦ ਵਿਚ ਪਸਰੇ ਨਹੀਂ ਸਨ, ਉਸ ਵੇਲੇ ਜਿਸ ਗੱਲ ਦਾ ਗੁਰੂ ਨਾਨਕ ਅਤੇ ਸਤਿਗੁਰੂ ਰਾਮਦਾਸ ਨੇ ਪ੍ਰਚਾਰ ਕੀਤਾ, ਬਾਬਾ ਰਾਮ ਸਿੰਘ ਤੇ ਬਾਬਾ ਬਾਲਕ ਸਿੰਘ ਜੀ ਦੇ ਜਨਮ ਤੋਂ ਪਹਿਲੋਂ ਜਿਸ ਅਸੂਲ ਦਾ ਜ਼ਿਕਰ ਅਨਮਤੀ ਇਤਿਹਾਸਕਾਰਾਂ ਨੇ ਕੀਤਾ, ਜਿਸ ਗੱਲ ਦਾ ਖੁਦ ਬਾਬਾ ਰਾਮ ਸਿੰਘ ਜੀ ਨੇ ਪ੍ਰਚਾਰ ਕੀਤਾ, ਉਸ ਗੱਲ ਨੂੰ (ਆਲਿਮ ਜੀ ਦਾ) ਅੰਗ੍ਰੇਜ਼ਾਂ ਦੀ ਬਾਬਾ ਰਾਮ ਸਿੰਘ ਜੀ ਦੀ ਵਿਰੋਧਤਾ ਦੀ ਕਾਢ ਤੇ ਉਸਦਾ ਅਸਰ ਦਸਣਾਂ ਇਨਸਾਨੀ ਦਿਮਾਗ ਦੀ ਤੌਹੀਨ ਕਰਨਾ ਹੈ।"

**ਵਿਚਾਰ**—ਹੈਰਾਨੀ ਦੀ ਗੱਲ ਹੈ ਕਿ ਜਦ ਭਾਈ ਸਾਹਿਬ ਦੀ ਲਿਖਤ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਦਾ ਪ੍ਰਚਾਰ ਸ੍ਰੀ ਗੁਰੂ ਨਾਨਕ ਦੇਵ ਅਤੇ ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣਿਆਂ ਸਮਿਆਂ ਵਿਚ ਕੀਤਾ, ਤਾਂ ਸ੍ਰੀ ਗੁਰੂ ਅੰਗਦ ਜੀ, ਸ੍ਰੀ ਗੁਰੂ ਅਮਰਦਾਸ ਜੀ ਅਤੇ ਸ੍ਰੀ ਗੁਰੂ ਰਾਮਦਾਸ ਜੀ (ਖੁਦ) ਅਰ ਸਿੰਘ ਸਭਈ ਮਤ ਅਨੁਸਾਰ ਅਗਲੀਆਂ ਛੇ ਪਾਤਸ਼ਾਹੀਆਂ ਹਜ਼ੂਰ ਦੇ ਪ੍ਰਚਾਰ ਕਰਨ ਦੇ ਬਾਵਜੂਦ ਗੁਰੂ ਕਿਸ ਤਰ੍ਹਾਂ ਬਣ ਗਈਆਂ?

ਸ੍ਰੀ ਗੁਰੂ ਨਾਨਕ ਦੇਵ ਅਤੇ ਸ੍ਰੀ ਗੁਰੂ ਰਾਮਦਾਸ ਜੀ ਦੀਆਂ ਰਸਨਾਂ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਿਆਈ ਦਾ ਪ੍ਰਚਾਰ ਹੋਣਾਂ, ਜਦੋਂ ਕਿ ਅਜੇ ਬੀੜ ਵੀ ਨਹੀਂ ਸੀ ਬਝੀ, ਇਕ ਅਜੇਹੀ ਬਾਰਤਾ ਹੈ, ਜਿਸ ਨੂੰ ਲਿਖਣ ਦਾ ਮਾਨ ਕੇਵਲ ਭਾਈ ਸੇਵਾ ਸਿੰਘ ਜੀ ਨੂੰ ਹੀ ਪ੍ਰਾਪਤ ਹੋ ਸਕਦਾ ਹੈ।

## ਪੁਰਾਣਾਂ ਖ਼ਬਤ

ਅਗਲੀਆਂ ਸਤਰਾਂ ਵਿਚ ਭਾਈ ਸਾਹਿਬ ਲਿਖਦੇ ਹਨ — "ਜੇ ਥੋੜੇ ਚਿਰ ਲਈ ਯੁਕਤੀ ਦੀ ਖਾਤਰ (ਇਸ ਇਕ ਉਕਾ ਹੀ ਅਣਹੋਣੀ ਅਤੇ ਇਤਿਹਾਸ ਵਿਰੁਧ) ਗੱਲ ਨੂੰ ਮੰਨ ਲਿਆ ਜਾਵੇ, ਤਦ ਬਾਬਾ ਰਾਮ ਸਿੰਘ ਜੀ ਦਾ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਿਆਈ ਨੂੰ ਤਸਲੀਮ ਕਰਨਾਂ ਅਤੇ ਗੁਰੂ ਰਾਮ ਸਿੰਘ ਜੀ ਦਾ ਆਪਣੇ ੨੨ ਸੂਬਿਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਮੰਨਣ ਦਾ ਉਪਦੇਸ਼ ਦੇਣਾਂ ਕੀ ਸਾਬਿਤ ਕਰੇਗਾ?

ਆਲਿਮ ਜੀ ਨੇ ਏਹ ਦਾਵਾ ਕਰਨ ਲਗਿਆਂ ਕੀ ਇਸ ਗੱਲ ਨੂੰ ਸੋਚਿਆ ਹੈ? ਇਸਦਾ ਮਤਲਬ ਏਹ ਹੋਵੇਗਾ ਕਿ ਬਾਬਾ ਰਾਮ ਸਿੰਘ ਜੀ ਦੇ ਵਿਰੁਧ ਅੰਗ੍ਰੇਜ਼ਾਂ ਦੀ ਘਾੜਤ ਨੂੰ ਬਾਬਾ ਰਾਮ ਸਿੰਘ ਜੀ ਨੇ ਵੀ ਅਪਣਾ ਲਿਆ ਤੇ ਅੰਗ੍ਰੇਜ਼ਾਂ ਦੇ ਕਹੇ ਤੇ ਉਹ ਆਪਣੇ ਸਿਧਾਂਤਾਂ ਤੇ ਨਿਸਚਿਆਂ ਦੇ ਵਿਰੁਧ ਪ੍ਰਚਾਰ ਕਰਨ ਲਗ ਪਏ। ਕਿਉਂ ਆਲਿਮ ਜੀ, ਤੁਹਾਡੀ ਦਲੀਲ ਦਾ ਏਹੀ ਭਾਵ ਹੈ ਜਾਂ ਹੋਰ?" (ਪੰਨਾ ੧੦੭)

**ਵਿਚਾਰ** — ਏਹ ਠੀਕ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਪ੍ਰਚਾਰ ਕਰਦੇ ਸਨ, ਅਦਬ ਕਰਦੇ ਸਨ, ਸਤਕਾਰ ਕਰਦੇ ਸਨ ਪਰ ਆਪ ਨੇ ਕਦੇ ਵੀ ਕਿਸੇ ਸਿਖ ਨੂੰ ਏਹ ਉਪਦੇਸ਼ ਨਹੀਂ ਕੀਤਾ, ਅਤੇ ਨਾਂ ਹੀ ਕਿਧਰੇ ਲਿਖਿਆ, ਕਿ ਕਲਗੀਧਰ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਗੱਦੀ ਅਰਪਨ ਕੀਤੀ ਸੀ — ਭਾਈ ਸੇਵਾ ਸਿੰਘ ਜੀ ਐਸਾ ਇਕ ਵੀ ਪ੍ਰਮਾਣ ਪੇਸ਼ ਨਹੀਂ ਕਰ ਸਕੇ, ਜਿਸ ਤੋਂ ਇਹ ਸਿੱਧ ਹੋ ਸਕੇ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਨੂੰ ਗੁਰੂ ਨਹੀਂ ਸਨ ਮੰਨਦੇ, ਜਿਸ ਕਰਕੇ ਇਹ ਮੰਨਿਆਂ ਜਾ ਸਕੇ, ਕਿ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਦੇ ਸਨ। ੨੨ ਸੂਬਿਆਂ ਨੂੰ ਗੁਰਬਾਣੀ ਦੇ ਪ੍ਰਚਾਰ ਵਾਸਤੇ ਮੁਕਰਰ ਕਰਨ ਦਾ ਏਹ ਅਰਥ ਨਹੀਂ ਹੋ ਸਕਦਾ ਕਿ ਹਜ਼ੂਰ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਗੁਰੂ ਹੋਣ ਦੀ ਹਦਾਇਤ ਕੀਤੀ। ਬਲਕੇ ਏਹ ਮਤਲਬ ਹੈ, ਕਿ ਪਹਿਲੀਆਂ ਪਾਤਸ਼ਾਹੀਆਂ ਵਾਂਗ ਸਤਿਗੁਰੂ ਰਾਮ ਸਿੰਘ ਜੀ ਨੇ

ਵੀ ਸੂਬਿਆਂ ਨੂੰ ਸਿੱਖੀ ਦੇ ਪ੍ਰਚਾਰ ਵਾਸਤੇ ਨਿਯੁਕਤ ਕੀਤਾ ਜੇ ਸੂਬਿਆਂ ਨੂੰ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਬਾਬਤ ਹਦਾਇਤ ਕੀਤੀ ਜਾਂਦੀ ਤਾਂ, ਉਹ (ਸੂਬੇ) ਖੁਦ ਦਸਮ ਪਾਤਸ਼ਾਹ ਤੋਂ ਪਿਛੋਂ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਸਤਿਗੁਰੂ ਕਿਉਂ ਮੰਨਦੇ? ਸੋ ਜਦ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਤਿਗੁਰੂ ਬਾਲਕ ਸਿੰਘ ਜੀ ਨੂੰ ਆਪਣਾ ਸਤਿਗੁਰ ਮੰਨਦੇ ਹਨ ਅਤੇ ੨੨ ਸੂਬੇ ਵੀ ਉਨ੍ਹਾਂ ਦੀ ਆਗਿਆ ਅਨੁਸਾਰ ਗੁਰ ਸਿਖੀ ਦਾ ਪ੍ਰਚਾਰ ਕਰਦੇ ਹਨ, ਤਾਂ ਏਹ ਗੱਲ ਕਿਵੇਂ ਦਰੁਸਤ ਹੋ ਸਕਦੀ ਹੈ, ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨੌਣ ਵਾਲੀ ਅੰਗ੍ਰੇਜ਼ੀ ਘਾੜਤ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਖੁਦ ਵੀ ਅਪਨਾ ਲਿਆ?

## ਜੋਤੀ ਜੋਤ

ਸ੍ਰੀ ਕਲਗੀਧਰ ਜੀ ਦੇ ਜੋਤੀ ਜੋਤ ਸਮਾਣ ਬਾਬਤ ਸਾਡਾ ਮਤ ਹੈ, ਕਿ ਆਪ ੧੭੬੫ ਬਿਕ੍ਰਮੀ ਨੂੰ ਸ੍ਰੀ ਹਜ਼ੂਰ ਸਾਹਿਬ ਵਿਖੇ ਜੋਤੀ ਜੋਤ ਨਹੀਂ ਸਮਾਏ ਸਨ, ਸਗੋਂ ਆਪਣੇ ਇਕ ਨਿਰਾਲੇ ਚੋਜ ਦੁਆਰਾ ਗੁਪਤ ਹੋ ਗਏ ਸਨ। ਗੁਰੂ ਪਦ ਨਿਰਣਜ ਪੰਨਾ ੧੦੮ ਤੋਂ ੧੧੮ ਤਕ "ਗੁਰ ਸ਼ੋਭਾ, ਗੁਰ ਬਿਲਾਸ, ਖਾਲਸਾ ਤਵਾਰੀਖ, ਪੰਥ ਪ੍ਰਕਾਸ਼ ਅਤੇ ਹੋਰ ਦੇਸੀ ਵ ਵਿਦੇਸੀ ਸਿੱਖਾਂ ਅਰ ਅਸਿੱਖਾਂ ਦੇ ਇਤਿਹਾਸਾਂ ਵਿਚੋਂ ਇਹ ਵਖਾਣ ਦੀ ਕੋਸ਼ਸ਼ ਕੀਤੀ ਗਈ ਹੈ, ਕਿ ਗੁਰੂ ਜੀ ੧੭੬੫ ਨੂੰ ਹੀ ਜੋਤੀ ਜੋਤ ਸਮਾਏ ਸਨ। ਪ੍ਰੰਤੂ ਏਨ੍ਹਾਂ ਹੀ ਗ੍ਰੰਥਾਂ ਵਿੱਚੋਂ ਸਿੱਧ ਹੈ, ਕਿ ਦਰ ਅਸਲ ਗੁਰੂ ਜੀ ਜੋਤੀ ਜੋਤ ਸਮਾਣ ਦੇ ਪੜਦੇ ਅੰਦਰ ਗੁਪਤ ਹੋਏ ਸਨ। ਇਸ ਵਿਸ਼ਜ ਵਿਚ ਹੇਠ ਲਿਖੇ ਪ੍ਰਮਾਣ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤੇ ਜਾਂਦੇ ਹਨ:-

(੧) **ਪੰਥ ਪ੍ਰਕਾਸ਼ ਰਤਨ ਸਿੰਘ ਜੀ ਭੰਗੂ** ਵਿਚ ਗੁਰੂ ਜੀ ਦੇ ਜੋਤੀ ਜੋਤ ਸਮਾਣ ਦਾ ਪ੍ਰਸੰਗ ਹੀ ਨਹੀਂ ਲਿਖਿਆ, ਜਿਸ ਦਾ ਕਾਰਣ ਸਪਸ਼ਟ ਰੂਪ ਵਿੱਚ ਏਹੀ ਭਾਸਦਾ ਹੈ, ਕਿ ਰਤਨ ਸਿੰਘ ਜੀ ਨੂੰ ਗੁਰੂ ਜੀ ਦੇ ਜੋਤੀ ਜੋਤ ਸਮਾਣ ਬਾਬਤ ਨਿਸਚਾ ਹੀ ਨਹੀਂ ਹੋ ਸਕਿਆ, ਵਰਨਾਂ ਐਸਾ ਜ਼ਰੂਰੀ ਪ੍ਰਸੰਗ ਸੁਭਾਵਕ ਨਹੀਂ ਰਹਿ ਸਕਦਾ ਸੀ।

(੨) **ਗੁਰ ਪ੍ਰਤਾਪ ਸੂਰਜ** ਦੇ ਉੱਤ੍ਰ ਐਨ ਵਿਚ ਲਿਖਿਆ ਹੈ, ਕਿ:-

(ੳ) ਗੁਰੂ ਜੀ ਨੇ ਚਿਤਾ ਵਿਚ ਪ੍ਰਵੇਸ਼ ਕਰਨ ਤੋਂ ਪਹਿਲੋਂ ਘੋੜਿਆਂ ਵਾਲੇ ਸੇਵਕ ਨੂੰ ਹੁਕਮ ਦੇਕੇ ਘੋੜਿਆਂ ਤੇ ਕਾਠੀਆਂ ਪਵਾਈਆਂ। (ਅੰਸੂ ੨੩ ਛੰਦ ੩੬-੩੭)

(ਅ) ਚਿਤਾ ਅਸਥਾਨ ਵਿਚ ਪ੍ਰਵੇਸ਼ ਕਰਕੇ ਗੁਰੂ ਜੀ ਨੇ ਸਿੱਖਾਂ ਨੂੰ ਏਹ ਆਗਿਆ ਕੀਤੀ, ਕਿ ਜਿਸ ਸਮੇਂ ਆਪ ਚਿਤਾ ਵਿਚ ਬੈਠ ਜਾਣ ਤਾਂ ਸਿੱਖ ਪ੍ਰਦਖਣਾਂ ਕਰਕੇ ਤੇ ਮੱਥਾ ਟੇਕ ਕੇ ਤੁਰੰਤ ਹੀ ਬਾਹਰ ਨਿਕਲ ਜਾਣ। (ਅੰਸੂ ੨੪ ਛੰਦ ੨-੩-੪)

(ੲ) ਗੁਰੂ ਜੀ ਸਨੱਧ ਬੱਧ ਹੋਕੇ ਚਿਖਾ ਤੇ ਜਾ ਬੈਠੇ ਤੇ ਸਭ ਦੇਸਾਂ ਦੇ ਸਿਖਾਂ ਨੂੰ ਰੁਖ਼ਸਤ ਹੋਣ ਦੀ ਆਗਯਾ ਕੀਤੀ। ਏਹ ਯਾਦ ਰਹੇ ਕਿ ਅਜੇ ਚਿਤਾ ਨੂੰ ਅਗਨੀ ਨਹੀਂ ਲਗਾਈ ਸੀ। (ਅੰਸੂ ੨੪ ਛੰਦ ੪ ਤੋਂ ੧੦)

(ਸ) ਜਿਸ ਵੇਲੇ ਗੁਰੂ ਜੀ ਦੀ ਆਗਿਆ ਨਾਲ ਸਿੰਘ ਕਨਾਤੋਂ ਬਾਹਰ ਨਿਕਲ ਗਏ, ਉਨ੍ਹਾਂ ਦੇ ਕੰਨ ਵਿਚ ਗੁਰੂ ਜੀ ਵਲੋਂ "ਵਾਹਿਗੁਰੂ ਜੀ ਕੀ ਫਤਹ" ਦੀ ਆਵਾਜ਼ ਸੁਣਾਈ ਦਿੱਤੀ। (ਅੰਸੂ ੨੪ ਛੰਦ ੧੬)

(ਹ) ਉਪਰੰਤ ਸਿੱਖਾਂ ਨੇ ਗੁਰੂ ਜੀ ਦੇ ਵਿਯੋਗ ਵਿਚ ਸ਼ੋਕ ਮਈ ਕੀਰਨੇ ਪਾਏ ਜੈਸਾ ਕਿ — ਹੇ ਮਹਾਰਾਜ ਅਸੀਂ ਪੰਜਾਬ ਦੇ ਵਾਸੀ ਸਾਂ, ਸਾਡਾ ਇਸ ਪ੍ਰਦੇਸ ਵਿੱਚ ਹੁਣ ਕੀ ਆਸਾਰਾ ਹੈ? ਹੇ ਮਹਾਰਾਜ ਅਸੀਂ ਹੁਣ ਕੀਹਦੇ ਚਰਨਾਂ ਵਿੱਚ ਬੈਠਿਆ ਕਰਾਂਗੇ? ਅਰ ਅੰਮ੍ਰਿਤ ਵੇਲੇ ਤੇ ਸੰਧਜਾ ਸਮੇਂ ਹਜ਼ੂਰ ਤੋਂ ਬਿਨਾਂ ਕਿਸਦੇ ਸ੍ਰੀ ਮੁਖ ਦੁਆਰਾ ਅਸੀਂ ਉੱਤਮ ਬਚਨ ਸੁਣਿਆਂ ਕਰਾਂਗੇ? **ਹੇ ਪਾਤਸ਼ਾਹ ਅਸੀਂ ਕਿਸ ਗੁਰੂ ਦਾ ਦਰਸ਼ਨ ਕਰਕੇ ਅਨੰਦ ਪ੍ਰਾਪਤ ਕੀਤਾ ਕਰਾਂਗੇ?**

(ਨੋਟ – ਜੇ ਸ੍ਰੀ ਕਲਗੀਧਰ ਜੀ ਕਿਸੇ ਨੂੰ ਗੁਰਿਆਈ ਦੇਕੇ ਲੋਪ ਹੁੰਦੇ, ਤਾਂ ਸਿੱਖ ਉਤਲੀਆਂ ਗੱਲਾਂ ਆਪਣੇ ਮੂੰਹੋਂ ਕਿਉਂ ਕਢਦੇ? ਏਹ ਪ੍ਰਸੰਗ ਅੰਸੂ ੨੪ ਛੰਦ ੨੯ –੩੦–੩੧–੩੨–੩੩ ਦਾ ਹੈ)

(ਕ) ਗੁਰੂ ਜੀ ਦੀ ਆਗਜਾ ਅਨੁਸਾਰ ਸਾਰੇ ਸਿੱਖ ਅੰਮ੍ਰਿਤ ਵੇਲੇ ਤਕ ਕਨਾਤ ਦੇ ਕੋਲ ਬੈਠੇ ਰਹੇ ਘੋੜਿਆਂ ਦੇ ਸੇਵਕ ਨੇ ਤਬੇਲੇ ਵਿਚ ਜਾਕੇ ਵੇਖਿਆ ਕਿ ਕੁਮੈਤ ਘੋੜਾ ਆਪਣੀਂ ਜਗਾ ਤੇ ਨਹੀਂ ਹੈ। ਉਸ ਨੇ ਏਸ ਗੱਲ ਦੀ ਇਤਲਾਹ ਸਿੰਘਾਂ ਨੂੰ ਦਿੱਤੀ ਅਤੇ ਆਪਣਾਂ ਅਨਮਾਨ ਦਸਿਆ ਕਿ ਕੱਲ ਗੁਰੂ ਜੀ ਨੇ ਸਾਰੇ ਘੋੜਿਆਂ ਤੇ ਕਾਠੀਆਂ ਪਵਾਈਆਂ ਸਨ, ਪਰ ਜਾਪਦਾ ਹੈ, ਕਿ ਕੁਮੈਤ ਘੋੜਾ ਆਪ ਹੀ ਲੈ ਗਏ ਹਨ। ਸੁਣਕੇ ਸਭ ਸਿੰਘ ਅਸਚਰਜਤਾ ਦੇ ਬਹਿਰ ਵਿਚ ਲੀਨ ਹੋ ਗਏ ਅਤੇ ਦਿਲ ਵਿਚ ਕਹਿਣ ਲਗੇ ਇਹ ਕੀ ਕੌਤਕ ਹੈ? (ਅੰਸੂ ੨੪ ਛੰਦ ੩੬–੩੭)

(ਖ) ਦੋ ਘੜੀਆਂ ਦਿਨ ਚੜ੍ਹੇ ਇੱਕ ਬਾਲਣ ਲਿਔਣ ਵਾਲੇ ਸਿੱਖ ਨੇ ਆਕੇ ਕਿਹਾ ਕਿ ਉਸਨੇ ਜੰਗਲ ਵਿਚ ਗੁਰੂ ਜੀ ਦੇ ਦਰਸ਼ਨ ਕੀਤੇ ਹਨ ਅਤੇ ਮਹਾਰਾਜ ਜੀ ਨੇ ਉਸਨੂੰ ਕਿਹਾ ਹੈ ਕਿ (ਅਸਤਬਲ ਵਿਚੋਂ ਕੁਮੈਤ) **"ਘੋੜਾ ਅਸੀਂ ਆਪ ਲੈ ਗਏ ਹਾਂ**, ਏਸ ਲਈ ਚਿੰਤਾ ਨਹੀਂ ਕਰਨੀ। ਸਤਿਨਾਮ ਦਾ ਜਾਪ ਕਰਨਾ ਜੋ ਅੰਤ ਨੂੰ ਸਹਾਈ ਹੋਵੇਗਾ।" (ਅੰਸੂ ੨੪ ਛੰਦ ੩੭ ਤੋਂ ੩੯ ਤਕ)

(ਗ) ਪਹਿਰ ਦਿਨ ਚੜ੍ਹੇ ਨਾਲ ਜਦ ਕਿ ਘੋੜੇ ਦੇ ਚਲੇ ਜਾਣ ਅਤੇ ਬਾਲਣ ਵਾਲੇ ਸਿੱਖ ਦੇ ਬਚਨਾਂ ਤੇ ਵਿਚਾਰ ਹੋ ਰਹੀ ਸੀ ਇਕ ਸਾਧ ਆਇਆ, ਜਿਸਨੇ ਸਿੱਖਾਂ ਨੂੰ ਸ਼ੋਕਾਤੁਰ ਵੇਖਕੇ ਇਸਦਾ ਕਾਰਨ ਪੁਛਿਆ। ਸਿੱਖਾਂ ਕਿਹਾ ਕਿ ਗੁਰੂ ਜੀ ਪ੍ਰਲੋਕ ਗਮਨ ਕਰ ਗਏ ਹਨ, ਅਤੇ ਜਿਵੇਂ ਸੈਨਾਂ ਪਤੀ ਤੋਂ ਬਿਨਾਂ ਸੈਨਾਂ ਨਿਕੰਮੀ ਹੁੰਦੀ ਹੈ, ਜਿਵੇਂ ਚੰਦ ਤੋਂ ਬਿਨਾਂ ਰਾਤ ਹਨੇਰੀ ਹੁੰਦੀ ਹੈ, ਜਿਵੇਂ ਕ੍ਰਿਸ਼ਨ ਤੋਂ ਬਿਨਾਂ ਗੋਪੀਆਂ ਦੀ ਦਸ਼ਾ ਸੀ ਅਤੇ ਜਿਵੇਂ ਸ੍ਰੀ ਰਾਮ ਜੀ ਦੇ ਬਨਬਾਸ ਨਮਿਤ ਪੁਰੀ ਵਿਚੋਂ ਨਿਕਲ ਜਾਣ ਪਿਛੋਂ ਅਵਧਪੁਰੀ ਦੇ ਨਰਨਾਰੀ ਦੁਖੀ ਸਨ, ਏਸੇ ਤਰ੍ਹਾਂ ਸ੍ਰੀ ਕਲਗੀਧਰ ਜੀ ਤੋਂ ਬਿਨਾਂ ਸਿੰਘਾਂ ਦੀ ਦਸ਼ਾ* ਹੋ ਰਹੀ ਹੈ। ਸਾਧ ਨੇ ਕਿਹਾ — "ਰਸਤੇ ਵਿਚ ਮੈਨੂੰ ਗੁਰੂ ਜੀ ਕੁਮੈਤ ਘੋੜੇ ਤੇ ਚੜ੍ਹੇ ਜਾਂਦੇ ਹੁਣੇ ਮਿਲੇ ਹਨ... ...ਜਦ ਮੈਂ ਹਜ਼ੂਰ ਦਾ ਭਲੀ ਪ੍ਰਕਾਰ ਦਰਸ਼ਨ ਕੀਤਾ ਹੈ, ਉਹਨਾਂ ਨਾਲ ਬਚਨ ਕੀਤੇ ਹਨ, ਮੈਂ ਕਿਵੇਂ ਮੰਨ ਲਵਾਂ ਕਿ ਗੁਰੂ ਜੀ ਪ੍ਰਲੋਕ ਗਮਨ ਕਰ ਗਏ ਹਨ। (ਅੰਸੂ ੨੫ ਛੰਦ ੧ ਤੋਂ ੧੨)

(ਘ) ਅੰਗੀਠਾ ਫੋਲਣ ਦਾ ਪ੍ਰਸੰਗ ਇਉਂ ਲਿਖਿਆ ਹੈ, ਕਿ ਪਹਿਲੋਂ ਕਨਾਤ ਹਟਾ ਦਿੱਤੀ ਗਈ, ਪਿਛੋਂ ਸਾਰੀ ਭਸਮ ਇਕੱਠੀ ਕਰਕੇ ਫੋਲੀ ਗਈ, ਪਰੰਤੂ ਉਸ ਵਿਚੋਂ ਨਾਂ ਤਾਂ ਕੋਈ ਅਸਥੀ ਹੀ ਪ੍ਰਾਪਤ ਹੋਈ, ਅਤੇ ਨਾਂ ਹੀ ਕੋਈ ਸ਼ਸਤ੍ਰ ਮਿਲਿਆ, ਜਿਨ੍ਹਾਂ ਨੂੰ ਧਾਰਣ ਕਰਕੇ ਗੁਰੂ ਜੀ ਚਿਤਾ ਤੇ ਬੈਠੇ ਸਨ, **ਏਹ ਦੇਖਕੇ ਸਭ ਸਿੱਖਾਂ ਨੂੰ ਨਿਸਚਾ ਹੋ ਗਿਆ ਕਿ ਗੁਰੂ ਜੀ ਦੇ ਸਰੀਰ ਦਾ ਦੇਥੇ (ਸੰਸਕਾਰ) ਨਹੀਂ ਹੋਯਾ ਅਤੇ ਆਪ ਦੇਹ ਸਮੇਤ ਚਲੇ ਗਏ ਹਨ** ਅਤੇ ਰਸਤੇ ਵਿਚ ਜਾਂਦਿਆਂ ਹੋਇਆਂ ਸਿੱਖ ਅਤੇ ਸਾਧੂ ਵਾਲੇ ਜੋ ਗੁਰੂ ਜੀ ਦੇ ਦਰਸ਼ਨਾਂ ਵਾਲੇ ਬਿਆਨ ਹਨ ਉਹ ਦਰੁਸਤ ਹਨ। (ਅੰਸੂ ੨੫ ਛੰਦ ੨੪ ਤੋਂ ੩੬ ਤਕ)

(ਙ) ਰੁਸਤਮ ਰਾਏ ਅਤੇ ਬਾਲਾ ਰਾਉ ਦੋ ਮਰਹਟੇ ਸ੍ਰਦਾਰ ਸਨ, ਜਿਨ੍ਹਾਂ ਨੂੰ ਸਮੇਂ ਦੀ ਸਰਕਾਰ ਨੇ ਬਾਗੀ ਹੋਣ ਦੇ ਜੁਰਮ ਵਿਚ ਸਤਾਰੇ ਦੇ ਕਿਲੇ ਵਿਚ ਬੰਦ ਕੀਤਾ ਹੋਇਆ ਸੀ। ਉਨ੍ਹਾਂ ਨੇ ਕਿਲੇ ਵਿਚ ਗੁਰੂ ਜੀ ਦਾ ਅਵਾਹਨ ਕੀਤਾ, ਤਾਂ ਗੁਰੂ ਜੀ ਆਪਣੇ ਘੋੜੇ

---

*** ਜੇ ਕਲਗੀਧਰ ਜੀ ਖਾਲਸੇ ਨੂੰ ਗੁਰੂ ਦਾ ਲੜ ਫੜਾ ਜਾਂਦੇ ਤਾਂ ਇਸ ਵਿਰਲਾਪ ਦੀ ਕੀ ਲੋੜ ਸੀ?)**

ਸਮੇਤ ਕਿਲੇ ਵਿਚ ਪੁਜੇ ਅਤੇ ਉਨ੍ਹਾਂ ਦੋਹਾਂ ਸੁਦਾਰਾਂ ਦੇ ਬੰਧਨ ਕੱਟਕੇ ਘੋੜੇ ਦੀਆਂ ਰਕਾਬ ਦੁਆਲਾਂ ਨਾਲ ਖੜੇ ਕਰਕੇ ਕਿਲੇ ਦੀ ਕੰਧ ਟੱਪ ਗਏ ਅਤੇ ਬਿੰਧਯਾਚਲ ਪਰਬਤ ਦੇ ਪਾਸ ਦੋਹਾਂ ਨੂੰ ਉਤਾਰ ਕੇ ਨਾਮ ਦਾਨ ਦੇ ਕੇ ਰਾਹੇ ਪਏ। (ਅੰਸ਼ੂ ੨੫ ਛੰਦ ੩੩ ਤੋਂ ੬੧)

**੩. ਗੁਰ ਬਿਲਾਸ ਪਾਤਸ਼ਾਹੀ** ੧੦ ਕ੍ਰਿਤ ਕਵਿ ਭਾਈ ਸੁਖਾ ਸਿੰਘ ਜੀ ਅਧਜਾਇ ੩੦:-

"ਇਕ ਸਾਧੂ ਹਰ ਰੋਜ਼ ਗੁਰੂ ਜੀ ਦੇ ਦਰਸ਼ਨ ਕਰਨ ਜਾਂਦਾ ਹੁੰਦਾ ਸੀ। ਪੂਰਵੋਕਤ ਘਟਨਾਂ ਤੋਂ ਉਪ੍ਰੰਤ ਜਦ ਉਹ ਦਰਸ਼ਨ ਨਮਿਤ ਪੁਜਾ ਤਾਂ ਸਿੱਖ ਵੈਰਾਗ ਦੀ ਹਾਲਿਤ ਵਿਚ ਸਨ। ਵੈਰਾਗੀ ਹੋਣ ਦਾ ਕਾਰਨ ਪੁਛਣ ਪਰ ਖਾਲਸਾ ਜੀ ਨੇ ਦੱਸਿਆ ਕਿ ਗੁਰੂ ਜੀ ਪਰਲੋਕ ਗਮਨ ਕਰ ਗਏ ਹਨ। ਸਾਧੂ ਨੇ ਹੈਰਾਨ ਹੋਕੇ ਕਿਹਾ ਕਿ ਮੈਂ ਤਾਂ ਗੁਰੂ ਜੀ ਨੂੰ ਘੋੜੇ ਤੇ ਸਵਾਰ ਓਸੇ ਹੀ ਸਰੂਪ ਵਿਚ ਜਾਂਦਿਆਂ ਵੇਖਿਆ ਹੈ। ਜਦ ਖਾਲਸਾ ਜੀ ਨੇ ਗੁਰੂ ਜੀ ਦੀ ਬਾਬਤ ਸਾਧੂ ਤੋਂ ਇਹ ਗੱਲ ਸੁਣੀ ਤਾਂ ਆਖਣ ਲਗੇ — "ਮੂਰਖ ਲੋਗ ਅਜਾਨ ਮਹਾ ਇਹ ਨਾਥ ਚਰਿਤ੍ਰਹ ਭੇਦ ਨ ਜਾਨੈ।" ਅਰਥਾਤ ਅਣਜਾਣ ਤੇ ਮੂਰਖ ਲੋਕ ਸਤਿਗੁਰਾਂ ਦੇ ਏਨ੍ਹਾਂ ਚੋਜਾਂ ਦਾ ਭੇਤ ਨਹੀਂ ਜਾਣਦੇ।

ਉਪ੍ਰੰਤ ਭਾਈ ਸੁਖਾ ਸਿੰਘ ਜੀ ਅਧਜਾਇ ੩੧ ਵਿਚ ਲਿਖਦੇ ਹਨ — "ਕਿਤਕ ਦਿਵਸ ਅਸਵਾਰੀ ਪਾਛੈ। ਏਹ ਸਾਖੀ ਪੂਰਨ ਭਈ ਆਛੈ।" ਉਹ ਸਾਖੀ ਰੁਸਤਮ ਰਾਏ ਅਤੇ ਬਾਲਾ ਰਾਉ ਨੂੰ ਸਿਤਾਰੇ ਦੇ ਕਿਲੇ ਵਿਚੋਂ ਕਢਣ ਵਾਲੀ ਹੈ, ਜੋ ਕਿ ਸੂਰਜ ਪ੍ਰਕਾਸ਼ ਵਿਚੋਂ ਅਸੀਂ ਪਿਛੇ ਦਿਖਾ ਚੁਕੇ ਹਾਂ।

**੪. ਪੰਥ ਪ੍ਰਕਾਸ਼**–ਗਿਆਨੀ ਗਿਆਨ ਸਿੰਘ ਜੀ ਨਿਵਾਸ ੪੦ ਪੰਨਾਂ ੩੪੧-੪੨ ਵਿਚ ਲਿਖਿਆ ਹੈ:-

*"ਤਬ ਲੌ ਪਹੂਚੇ ਸਾਧ ਤਹਿ ਠਾਂ ਚਲ ਪੰਜਾਬੋਂ ਚਾਰ ਹੈਂ।*
*ਉਨ ਤਾਈਂ ਪੰਚਕ ਕੋਸ ਪਰ ਗੁਰ ਮਿਲੇ ਕਰਤ ਸ਼ਿਕਾਰ ਹੈਂ।*
*ਉਨ ਪੇਖ ਅਬਚਲ ਨਗਰ ਬਿਆਕੁਲ ਸਗਰ ਸਿੰਘੈ ਬੂਝਯੋ।*
*ਤਬ ਕਹਯੋ ਸਿੰਘਨ ਗੁਰੂ ਜੀ ਪ੍ਰਲੋਕ ਗਮਨੇ ਗੂਝਯੋ।*
*ਫਿਰ ਕਹਿਓ ਸੰਤਹਿ ਕੂਰ ਕਹਿਹੌ ਮਿਲੇ ਹਮ ਕੋ ਸੋ ਅਬੈ।*
*ਅਸਵਾਰ ਬਾਜ ਕੁਮੈਤ ਪੈ ਸਿਤ ਬਾਜ ਕਰ ਪਰ ਥਾ ਫ਼ਬੈ।*
*ਸੁਨ ਸਿੰਘਨ ਅਚਰਜ ਮਾਨ ਹੇਰਿਓ ਜਬ ਤਬੇਲਾ ਜਾਇ ਹੈ।*
*ਨਹਿ ਅਸ੍ਰ ਕਾਠੀ ਸ੍ਵਾਨ ਬਗਲਾ ਬਾਜ ਸਿਤ ਤਿਸ ਥਾਇ ਹੈ।*
*ਤਬ ਧਾਰ ਨਿਸਚੈ ਕਹਯੋ ਸਿੰਘੈ ਚਰਿਤ ਗੁਰ ਇਹ ਕਿਆ ਕੀਓ।*
***ਹਮ ਤਾਈ ਏਕਲ ਛੋੜ ਧੋਖਾ ਦੇ ਸੁ ਪੰਥਾ ਅਨ ਲੀਓ।"***

੫. **ਤਵਾਰੀਖ ਗੁਰੂ ਖਾਲਸਾ**–ਹਿੱਸਾ ੧ ਨੰਬਰ ੩ ਕ੍ਰਿਤ ਗਜਾਨੀ ਗਜਾਨ ਸਿੰਘ ਜੀ, ਜੋ ਕਿ (ਚੀਫ ਖਾਲਸਾ ਦੀਵਾਨ ਦੀ) ਖਾਲਸਾ ਟ੍ਰੈਕਟ ਸੁਸਾਇਟੀ ਦੀ ਆਗਿਆ ਨਾਲ ਮੈਨੇਜਰ ਖਾਲਸਾ ਨੈਸ਼ਨਲ ਏਜੰਸੀ ਨੇ ਭਾਈ ਸੇਵਾ ਸਿੰਘ ਜੀ ਦੇ ਵਜ਼ੀਰ ਹਿੰਦ ਪ੍ਰੈਸ ਵਿਚ ਛਪਵਾਈ ਹੈ, ਉਸਦੇ ਪੰਨਾ ੨੧੬੯ ਵਿਚ ਲਿਖਿਆ ਹੈ:- "ਤਵੇਲੇ ਵਿਚੋਂ ਇਕ ਸਿੰਘ ਨੇ ਆ ਕੇ ਆਖਿਆ, ਖਵਰ ਨਹੀਂ ਕੀ ਭਾਵੀ ਵਰਤੀ, ਕਿ ਕੁਮੈਤ ਘੋੜਾ ਕਾਠੀ ਸਮੇਤ ਤਵੇਲੇ ਵਿਚ ਨਹੀਂ ਰਿਹਾ। ਏਹ ਗੱਲ ਸੁਣ ਕੇ ਸਭ ਨੂੰ ਵਧੇਰੀ ਹੈਰਾਨੀ ਹੋ ਗਈ। ਤੇ ਜਿਤਨੇ ਮੂੰਹ ਸੇ ਓਤਨੀਆਂ ਭਾਖਾਂ ਹੋਕੇ ਅਨੇਕ ਪ੍ਰਕਾਰ ਦੀਆਂ ਕਲਪਨਾ ਕਰਨ ਲਗੇ। ਏਤਨੇ ਨੂੰ ਇਕ ਹਿੰਦੂ ਫਕੀਰ ਨੇ ਸਿੰਘਾਂ ਨੂੰ ਆਖਜਾ ਤੁਸੀਂ ਕਿਸ ਚੀਜ਼ ਦਾ ਸ਼ੋਕ ਕਰ ਰਹੇ ਹੋ। ਗੁਰੂ ਜੀ ਤਾਂ ਕੁਮੈਤ ਘੋੜੇ ਪਰ ਸਵਾਰ ਹੋਏ ਜਾਂਦੇ ਹੁਣੇ ਮੈਨੂੰ ਮਿਲੇ ਹਨ, ਤੇ ਮੈਂ ਦਰਸ਼ਨ ਕਰਕੇ ਮਥਾ ਟੇਕ ਕੇ ਆਇਆ ਹਾਂ, ਤੇ ਓਹਨਾਂ ਮੈਨੂੰ ਏਹ ਸੁਨੇਹਾ ਵੀ ਦਿੱਤਾ ਹੈ, ਕਿ ਤੂੰ ਸਭਨਾਂ ਸਿੰਘਾਂ ਨੂੰ ਆਖ ਦੇਵੀਂ, ਜ਼ਰਾ ਭਰ ਸ਼ੰਕਾ ਸੋਚ ਨਾਂ ਕਰਨ ਤੇ **ਕੁਮੈਤ ਘੋੜਾ ਸੋਨੇ ਦੀ ਕਾਠੀ ਸਮੇਤ ਅਸੀਂ ਆਪ ਲੈ ਚਲੇ ਹਾਂ।"**

**ਸਿਧਾਂਤ**—ਪੂਰਵੋਕਤ ਸ਼ਹਾਦਤ ਵਿਚੋਂ **ਪਹਿਲੀ ਸ਼ਹਾਦਤ** ਸ੍ਰੀ ਮਾਨ ਸੁਦਾਰ ਰਤਨ ਸਿੰਘ ਜੀ ਭੰਗੂ ਦੀ ਹੈ, ਜਿਸ ਨੂੰ ਵਜ਼ੀਰ ਹਿੰਦ ਪ੍ਰੈਸ ਦੇ ਮੈਨੇਜਰ ਸੁਦਾਰ ਵਜ਼ੀਰ ਸਿੰਘ ਜੀ ਅਤਯੰਤ ਹੀ ਪ੍ਰਮਾਣੀਕ

ਮੰਨਦੇ ਹਨ। ਉਸ ਵਿਚ ਗੁਰੂ ਜੀ ਦੇ ਜੋਤੀ ਜੋਤ ਸਮਾਣ ਦਾ ਪ੍ਰਸੰਗ ਆਇਆ ਹੀ ਨਹੀਂ। **ਦੂਜੀ ਸ਼ਹਾਦਤ** ਸ੍ਰੀ ਮਾਨ ਕਾਵਿ ਭੂਸ਼ਨ ਭਾਈ ਸੰਤੋਖ ਸਿੰਘ ਜੀ ਦੀ ਹੈ, ਜਿਸ ਦੁਆਰਾ ਨਿਮਨ ਲਿਖਿਤ ਗੱਲਾਂ ਸਿਧ ਹੁੰਦੀਆਂ ਹਨ:-

(੧) ਗੁਰੂ ਜੀ ਨੇ ਅਪਣੇ ਹੁਕਮ ਨਾਲ ਚਿਖਾ ਦੁਆਲੇ ਕਨਾਤ ਤਣਵਾਈ।
(੨) ਕੁਮੈਤ ਘੋੜੇ ਤੇ ਕਾਠੀ ਪਾਣ ਦੀ ਆਗਿਆ ਕੀਤੀ।
(੩) ਸਿੱਖਾਂ ਨੂੰ ਚਿਖਾ ਵਲ ਪਿਠ ਕਰਕੇ ਬੈਠਣ ਵਾਸਤੇ ਕਿਹਾ।
(੪) ਅੰਗੀਠਾ ਨਾ ਫੋਲਣ ਦਾ ਹੁਕਮ ਦਿੱਤਾ।
(੫) ਹਦੈਤ ਦਿੱਤੀ ਕਿ ਸਾਡੀ ਸਮਾਧ ਨਹੀਂ ਬਣਾਣੀ।
(੬) ਜੀਉਂਦੇ ਜੀ ਆਪਣੇ ਚਰਨਾਂ ਨਾਲ ਤੁਰਕੇ ਕਨਾਤ ਵਿਚ ਦਾਖਲ ਹੋਏ।
(੭) ਚਿਖਾ ਨੂੰ ਅੱਗ ਲਾਈ ਤੇ ਫਤਹ ਗਜਾਈ।
(੮) ਤਬੇਲੇ ਵਿਚੋਂ ਘੋੜਾ ਗੁੰਮ ਹੋ ਗਿਆ।
(੯) ਬਾਲਣ ਲਿਔਣ ਵਾਲੇ ਸਿੱਖ ਨੇ ਆਖਿਆ ਕਿ ਗੁਰੂ ਜੀ ਉਸ ਨੂੰ ਜੰਗਲ ਵਿਚ ਮਿਲੇ ਹਨ, ਅਤੇ ਮਹਾਰਾਜ ਜੀ ਨੇ ਉਸ ਨੂੰ ਕਿਹਾ ਹੈ ਕਿ ਘੋੜਾ ਹਜ਼ੂਰ ਆਪ ਲੈ ਗਏ ਹਨ।
(੧੦) ਇੱਕ ਸਾਧੂ ਨੇ ਦਸਿਆ ਕਿ ਜਦ ਉਹ ਏਧਰ ਨੂੰ ਆ ਰਿਹਾ ਸੀ ਤਾਂ ਗੁਰੂ ਜੀ ਉਸ ਨੂੰ ਕੁਮੈਤ ਘੋੜੇ ਤੇ ਚੜ੍ਹੇ ਜਾਂਦੇ ਮਿਲੇ ਹਨ।
(੧੧) ਰੁਸਤਮ ਰਾਏ ਅਤੇ ਬਾਲਾ ਰਾਉ ਨੂੰ ਕਿਲੇ ਵਿਚੋਂ ਬਾਹਰ ਕਢਿਆ।
(੧੨) ਸਿੱਖਾਂ ਨੇ ਅੰਗੀਠਾ ਫੋਲਿਆ ਤਾਂ ਵਿਚੋਂ ਕੋਈ ਅਸਥੀ ਅਤੇ ਸ਼ਸਤ੍ਰ ਨਹੀਂ ਮਿਲਿਆ ਜਿਸ ਤੋਂ ਸਿੱਖਾਂ ਨੂੰ ਗੁਰੂ ਜੀ ਦੇ ਸਨਦੇਹੇ ਨਿਕਲ ਜਾਣ ਦਾ ਯਕੀਨ ਹੋ ਗਿਆ। ਅਤੇ ਏਸ ਅਧਾਰ ਤੇ ਹੀ ਓਨ੍ਹਾਂ ਨੇ ਸਮਝਿਆ ਕਿ ਬਾਲਣ ਵਾਲੇ ਸਿੱਖ ਤੇ ਸਾਧੂ ਦੇ ਬਿਆਨ ਸੱਚੇ ਅਰ ਦਰੁਸਤ ਹਨ।

ਏਸ ਸ਼ਹਾਦਤ ਤੋਂ ਵੀ ਸਪਸ਼ਟ ਹੈ ਕਿ ਗੁਰੂ ਜੀ ਓਥੇ (ਨਦੇੜ ਵਿਚ ੧੭੬੫ ਨੂੰ) ਜੋਤੀ ਜੋਤ ਨਹੀਂ ਸਮਾਏ ਅਤੇ ਇਕ ਅਲੌਕਿਕ ਰਚਨਾਂ ਰਚ ਕੇ ਅਪਣੇ ਕੁਮੈਤ ਘੋੜੇ ਤੇ ਅਸਵਾਰ ਹੋ ਕੇ ਨਿਕਲ ਗਏ।

**ਗੁਰੂ ਜੀ ਦੇ ਕੋਤਲ**—ਏਹ ਗੱਲ ਅਜ ਤਕ ਪ੍ਰਤੱਖ ਹੈ ਕਿ ਦਸਮ ਪਾਤਸ਼ਾਹ ਤੋਂ ਪਿਛੋਂ ਅਜ ਤਕ ਸ੍ਰੀ ਹਜ਼ੂਰ ਸਾਹਿਬ ਵਿਚ ਕੋਤਲ (ਘੋੜੇ) ਰਖੇ ਜਾਂਦੇ ਰਹੇ ਹਨ, ਅਤੇ ਮਹੱਲੇ ਵਾਲੇ ਦਿਨ ਉਨ੍ਹਾਂ ਤੇ ਕਾਠੀਆਂ ਪਾਕੇ ਤੇ ਚੰਗੀ ਤਰ੍ਹਾਂ ਸਜਾਕੇ ਜਲੂਸ ਨਾਲ ਓਨ੍ਹਾਂ ਨੂੰ ਖਾਲੀ ਹੀ ਰਖਿਆ ਜਾਂਦਾ ਹੈ। ਭਾਵ ਏਹ ਹੈ ਕਿ ਓਨ੍ਹਾਂ ਤੇ ਸਵਾਰੀ ਨਹੀਂ ਕੀਤੀ ਜਾਂਦੀ ਕਿਓਂਕਿ ਉਹ ਸ੍ਰੀ ਕਲਗੀਧਰ ਜੀ ਦੇ ਨਮਿਤ ਸਜਾਏ ਜਾਂਦੇ ਹਨ। ਏਸ ਗੱਲ ਤੋਂ ਏਹੀ ਸਿੱਧ ਹੈ ਕਿ ਸਿੱਖਾਂ ਦਾ ੧੭੬੫ ਦੇ ਚੋਜ ਤੋਂ ਲੈਕੇ ਅਜ ਤਕ ਏਹ ਨਿਸਚਾ ਕਾਇਮ ਹੈ, ਕਿ ਕਲਗੀਧਰ ਜੀ ੧੭੬੫ ਨੂੰ ਹਜ਼ੂਰ ਸਾਹਿਬ ਵਿਖੇ ਜੋਤੀ ਜੋਤ ਨਹੀਂ ਸਮਾਏ ਸਨ। ਏਹ ਗੱਲ ਏਸ ਵਿਸ਼ਵਾਸ ਨੂੰ ਸਗੋਂ ਅਟੱਲ ਹੋਣ ਦਾ ਸਬੂਤ ਪੇਸ਼ ਕਰਦੀ ਹੈ ਕਿ ਹੋਰ ਕਿਸੇ ਗੁਰੂ ਦੇ ਪਿਛੋਂ ਉਨ੍ਹਾਂ ਦੇ ਨੌਂਗੇ ਦੇ ਕੋਤਲ ਨਹੀਂ ਰਖੇ ਜਾਂਦੇ, ਕਿਉਂਕਿ ਘੋੜੇ ਤਾਂ ਤੀਜੇ, ਛੇਵੇਂ ਅਤੇ ਸਤਵੇਂ ਪਾਤਸ਼ਾਹ ਵੀ ਰਖਦੇ ਸਨ।

**ਤੀਜੀ ਸ਼ਹਾਦਤ**–ਗੁਰ ਬਿਲਾਸ ਪਾਤਸ਼ਾਹੀ ੧੦ ਕ੍ਰਿਤ ਭਾਈ ਸੁਖਾ ਸਿੰਘ ਜੀ ਦੀ ਹੈ। ਜਿਸ ਤੋਂ ਭਾਈ ਸੰਤੋਖ ਸਿੰਘ ਜੀ ਦੀ ਸ਼ਹਾਦਤ ਦੇ ਅਨੁਸਾਰ ਰੁਸਤਮ ਰਾਏ ਅਤੇ ਬਾਲਾ ਰਾਉ ਨੂੰ ਸਿਤਾਰੇ ਦੇ ਕਿਲੇ ਵਿਚੋਂ ਕਢਣ ਅਤੇ ਸਾਧੂ ਨੂੰ ਘੋੜੇ ਉਤੇ ਚੜ੍ਹਿਆਂ ਜਾਂਦਿਆਂ ਗੁਰੂ ਜੀ ਦੇ ਦਰਸ਼ਨ ਹੋਣ ਦੀ ਪੁਸ਼ਟੀ ਹੁੰਦੀ ਹੈ।

**ਚੌਥੀ ਸ਼ਹਾਦਤ** – ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਜੀ ਦੀ ਹੈ, ਜਿਸ ਵਿਚ ਚਾਰ ਪੰਜਾਬੀ ਸਾਧੂਆਂ ਦੁਆਰਾ ਸਿੰਘਾਂ ਨੂੰ ਗਿਆਤ ਹੋਣ ਦੀ ਪ੍ਰੋੜਤਾ ਹੈ, ਕਿ ਗੁਰੂ ਜੀ ਕੁਮੈਤ ਘੋੜੇ ਤੇ ਅਸਵਾਰ ਹੋਏ ਆਪਣੇ ਬਾਜ ਸਮੇਤ ਜੰਗਲ ਨੂੰ ਜਾ ਰਹੇ ਸਨ, ਜਿਸ ਤੋਂ ਸਿੱਖਾਂ ਨੂੰ ਨਿਸਚਾ ਹੋ ਗਿਆ ਸੀ ਕਿ ਗੁਰੂ ਜੀ ਉਨ੍ਹਾਂ ਨੂੰ ਭੁਲੇਖਾ ਦੇਕੇ ਨਿਕਲ ਗਏ ਹਨ।

**ਪੰਜਵੀਂ ਸ਼ਹਾਦਤ** – ਤਵਾਰੀਖ ਗੁਰੂ ਖਾਲਸਾ ਦੀ ਹੈ, ਜੋ ਕਿ ਖਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ ਦੀ ਆਗਾਜਾ ਨਾਲ ਖਾਲਸਾ ਨੈਸ਼ਨਲ ਏਜੰਸੀ ਦੇ ਪ੍ਰਬੰਧ ਹੇਠ ਭਾਈ ਸੇਵਾ ਸਿੰਘ ਜੀ ਦੇ ਪ੍ਰੈਸ ਵਿਚ ਛਪੀ ਹੈ। ਉਸ ਵਿਚ ਇਕ ਹਿੰਦੂ ਫਕੀਰ ਨੂੰ ਗੁਰੂ ਜੀ ਦਾ ਕੁਮੈਤ ਘੋੜੇ ਤੇ ਚੜ੍ਹੇ ਜਾਂਦਿਆਂ ਦਰਸ਼ਨ ਹੋਣਾਂ, ਅਤੇ ਗੁਰੂ ਜੀ ਦਾ ਸਿੰਘਾਂ ਨੂੰ ਏਹ ਸੁਨੇਹਾ ਪੁਚਾਣਾ ਕਿ **'ਕੁਮੇਤ ਘੋੜਾ ਸੋਨੇ ਦੀ ਕਾਠੀ ਸਮੇਤ ਅਸੀਂ ਲੈ ਗਏ ਹਾਂ।'** ਇਹ ਸਿਧ ਕਰਦਾ ਹੈ, ਕਿ ਗੁਰੂ ਜੀ ਓਥੇ ਜੋਤੀ ਜੋਤ ਨਹੀਂ ਸਮਾਏ।

ਤਾਂ ਤੇ ਪੂਰਵੋਕਤ ਸ਼ਹਾਦਤਾਂ ਦੇ ਅਧਾਰ ਤੇ ਏਹ ਪੱਖ ਬਿਲਕੁਲ ਸਪਸ਼ਟ ਹੋ ਜਾਂਦਾ ਹੈ, ਕਿ ਗੁਰੂ ਜੀ ੧੭੬੫ ਵਿਚ ਜੋਤੀ ਜੋਤ ਨਹੀਂ ਸਮਾਏ ਬਲਕੇ ਇਕ ਨਿਰਾਲੇ ਚੋਜ ਦੁਆਰਾ ਗੁਪਤ ਹੋ ਗਏ।

## ਗੁਪਤ ਲੀਲ੍ਹਾ ਇਕ ਅਨੋਖੀ ਨੀਤੀ ਸੀ

ਏਹ ਤਾਂ ਪਾਠਕ ਦੇਖ ਚੁਕੇ ਹਨ ਕਿ ਨਦੇੜ ਵਿਚ ਗੁਰੂ ਜੀ ਜੋਤੀ ਜੋਤ ਨਹੀਂ ਸਮਾਏ ਸਨ, ਸਗੋਂ ਹਜ਼ੂਰ ਨੇ ਅਪਣੀ ਇਕ ਅਲੌਕਿਕ ਲੀਲ੍ਹਾ ਨਾਲ ਅਪਣੇ ਆਪ ਨੂੰ ਅਜੇਹਾ ਗੁਪਤ ਕੀਤਾ, ਕਿ ਹਕੂਮਤ ਵਕਤ ਨੂੰ ਹਜ਼ੂਰ ਦੇ ਜੋਤੀ ਜੋਤ ਸਮਾਣ ਦਾ ਨਿਸਚਾ ਹੋ ਗਿਆ। ਪ੍ਰੰਤੂ ਏਸ ਤਰਾਂ ਗੁਪਤ ਹੋਣ ਦੀ ਗੁਰੂ ਜੀ ਨੂੰ ਕਿਓਂ ਲੋੜ ਪਈ? ਏਹ ਪ੍ਰਸ਼ਨ ਹੈ ਜਿਸ ਤੇ ਵਿਚਾਰ ਕਰਨਾ ਨਹੈਤ ਜਰੂਰੀ ਭਾਸਦਾ ਹੈ।

ਉਸ ਸਮੇਂ ਦੇ ਸਾਰੇ ਹਾਲਾਤ ਅਤੇ ਇਤਿਹਾਸ ਤੇ ਗੰਭੀਰਤਾ ਪੂਰਵਕ ਵਿਚਾਰ ਕਰਨ ਤੋਂ ਪਤਾ ਲਗਦਾ ਹੈ, ਕਿ ਸ੍ਰੀ ਕਲਗੀਧਰ ਜੀ ਅਤੇ ਬੁਹਾਦਰਸ਼ਾਹ ਬਾਦਸ਼ਾਹ ਦੇ ਤਅੱਲੁਕਾਤ ਚੰਗੇ ਨਹੀਂ ਸਨ ਰਹੇ। ਬੁਹਾਦਰਸ਼ਾਹ ਗੁਰੂ ਜੀ ਨੂੰ ਆਪਣੀ ਹਕੂਮਤ ਦੇ ਵਾਸਤੇ ਇਕ ਖਤਰਨਾਕ ਅਨਸਰ ਸਮਝਦਾ ਸੀ ਅਤੇ ਨੀਤਕ ਦ੍ਰਿਸ਼ਟੀ ਕੋਣ ਨਾਲ ਗੁਰੂ ਜੀ ਨਾਲ ਪ੍ਰਗਟ ਰੂਪ ਵਿਚ ਪਿਆਰ ਵੀ ਕਰਦਾ ਸੀ, ਪ੍ਰੰਤੂ ਗੁਰੂ ਜੀ ਉਸਦੇ ਦਿਲ ਨੂੰ ਚੰਗੀ ਤਰਾਂ ਜਾਣਦੇ ਸਨ। ਗੁਰੂ ਜੀ ਦੇ ਹੁਕਮ ਨਾਲ ਜੋ 'ਬੰਦੇ ਬਹਾਦਰ' ਨੇ ਹੇਠਲੀ ਉਤੇ ਲਿਆਂਦੀ ਹੋਈ ਸੀ, ਉਸ ਨੂੰ ਬੁਹਾਦਰਸ਼ਾਹ ਬੁਰੀ ਤਰਾਂ ਅਨੁਭਵ ਕਰਦਾ ਸੀ, ਅਤੇ ਉਸਦੀਆਂ ਸਰਗਰਮੀਆਂ ਨੂੰ ਰੋਕਣ ਵਾਸਤੇ ਉਸਨੇ ਗੁਰੂ ਜੀ ਦੇ ਪਾਸ ਨੰਦ ਲਾਲ ਦੀ ਰਾਹੀਂ ਇਕ ਮੁਰਾਸਲਾ ਵੀ ਭੇਜਿਆ ਸੀ, ਪ੍ਰੰਤੂ ਗੁਰੂ ਜੀ ਨੇ ਬੁਹਾਦਰਸ਼ਾਹ ਦੀ ਬੇਨਤੀ ਨੂੰ ਪ੍ਰਵਾਨ ਕਰਨੋਂ ਇਨਕਾਰ ਕਰ ਦਿੱਤਾ ਸੀ। ਇਸਦਾ ਨਤੀਜਾ ਕੁਦਰਤੀ ਤੌਰ ਤੇ ਏਹ ਹੋਣ ਦੀ ਸੰਭਾਵਨਾਂ ਹੋ ਸਕਦੀ ਸੀ, ਕਿ ਬੁਹਾਦਰਸ਼ਾਹ ਉਤੋਂ–੨ ਤਾਂ ਭਾਵੇਂ ਗੁਰੂ ਜੀ ਦਾ ਪ੍ਰੇਮੀ ਅਤੇ ਸ੍ਰਧਾਲੂ ਬਣਿਆ ਰਹੇ, ਪਰ ਅੰਦਰੋਂ ਅੰਦਰ ਉਨ੍ਹਾਂ ਨਾਲ ਚੰਗੀ ਤਰ੍ਹਾਂ ਨਾਰਾਜ਼ ਹੋ ਜਾਵੇ। ਹੁਣ ਬੁਹਾਦਰਸ਼ਾਹ ਤੋਂ ਏਹ ਮੁਮਕਿਨ ਨਹੀਂ ਸੀ, ਕਿ ਉਹ ਬੰਦੇ ਬੁਹਾਦਰ ਦੀਆਂ ਸਰਗਰਮੀਆਂ ਅਤੇ ਇਸਲਾਮ ਵਿਰੁਧ ਹਰਕਤਾਂ ਨੂੰ ਬੰਦ ਕਰਨ ਅਤੇ ਦਬਾਣ ਦਾ ਯਤਨ ਨਾ ਕਰਦਾ ਚੂੰਕਿ ਉਹ ਇਸ (ਹੇਠਲੀ ਉਤੇ) ਦੇ ਸੰਚਾਲਕ ਗੁਰੂ ਜੀ ਨੂੰ ਹੀ ਸਮਝਦਾ ਸੀ, ਏਸ ਲਈ ਗੁਰੂ ਜੀ ਵਾਸਤੇ ਉਸਦੇ ਦਿਲ ਵਿਚ ਕੋਈ ਸੁਖ ਦੇ ਵਿਚਾਰ ਪੈਦਾ ਹੋਣੇ ਅਸੰਭਵ ਸਨ। ਅਸਲੀ ਗੱਲ ਤਾਂ ਏਹ ਹੈ, ਕਿ ਬੁਹਾਦਰਸ਼ਾਹ ਦੀ ਹਕੂਮਤ ਨੇ ਬਾਬੇ ਬੰਦੇ ਦੇ ਜੰਗਾਂ ਨੂੰ ਖ਼ਤਮ ਕਰਨ ਵਾਸਤੇ ਏਹੀ ਗੋਂਦ ਗੁੰਦੀ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਕਤਲ ਕਰ ਦਿੱਤਾ ਜਾਏ। ਚੁਨਾਂਚੇ ਜੋ ਦੋ ਪਠਾਣਾਂ ਨੇ ਹਜ਼ੂਰ ਉਤੇ ਖੰਜਰ ਦਾ ਵਾਰ ਕੀਤਾ ਸੀ ਉਹ ਏਸੇ ਹੀ ਸਾਜ਼ਸ਼ ਦਾ ਨਤੀਜਾ ਸੀ। ਸਾਡੇ ਏਹਨਾਂ ਸ਼ਬਦਾਂ ਦੀ ਪੁਸ਼ਟੀ ਵਾਸਤੇ ਵੇਖੋ ਸ੍ਰ: ਕਰਤਾਰ ਸਿੰਘ ਐਮ. ਏ. ਖਾਲਸਾ ਕਾਲਜ ਦੀ ਪੁਸਤਕ "ਜੀਵਨ ਕਥਾ ਗੁਰੂ ਗੋਬਿੰਦ ਸਿੰਘ ਜੀ" ਦੇ ਸਫਾ ੪੨੦ ਦਾ ਫੁਟ ਨੋਟ, ਜਿਸ ਵਿਚ ਆਪ ਨੇ ਲਾਲਾ ਦੌਲਤ ਰਾਏ ਦੀ ਤਵਾਰੀਖ ਦਾ ਹਵਾਲਾ ਦੇਂਦਿਆਂ ਹੋਇਆਂ ਇਉਂ ਲਿਖਿਆ ਹੈ:– "ਲਾਲਾ ਦੌਲਤ ਰਾਏ ਜੀ ਉਹਨਾਂ ਸਭ ਰਵਾਇਤਾਂ ਦੀ ਪੜਤਾਲ ਕਰਨ ਪਿਛੋਂ ਜਿਹੜੀਆਂ ਕਿ ਗੁਰੂ ਸਾਹਿਬ ਪਰ ਕਾਤਲਾਨਾਂ ਹਮਲਾ ਹੋਣ ਦੇ ਕਾਰਣਾਂ ਬਾਬਤ ਪ੍ਰਚਲਤ ਹਨ, ਇਸ ਸਿਟੇ ਤੇ ਪੁਜਦਾ ਹੈ, ਕਿ ਪਠਾਣ ਨੂੰ ਬੁਹਾਦਰਸ਼ਾਹ ਨੇ ਘਲਿਆ। ਬੁਹਾਦਰਸ਼ਾਹ ਜਾਣਦਾ ਸੀ, ਕਿ ਉਸਦੇ ਵਜ਼ੀਰ ਖਾਂ ਆਦਿਕ ਅਪ੍ਰਾਧੀਆਂ ਨੂੰ ਸਜ਼ਾ ਦੇਣ ਬਾਬਤ ਢਿਲ ਮਠ ਕਰਕੇ ਗੁਰੂ ਸਾਹਿਬ ਨਰਾਜ ਜਿਹੇ ਹੋਕੇ ਉਸ ਨਾਲੋਂ ਵਿਛੜੇ ਸਨ। ਗੁਰੂ ਸਾਹਿਬ ਦੀ ਫੌਜੀ ਲਿਆਕਤ, ਫੌਜਾਂ ਇਕੱਠੀਆਂ ਕਰ ਲੈਣ, ਅਤੇ ਗ਼ਜ਼ਬ ਦੀ ਜੰਗ ਕਰਨ ਦੀ ਸ਼ਕਤੀ ਨੂੰ ਉਹ ਚੰਗੀਤਰ੍ਹਾਂ ਸਮਝਦਾ ਸੀ, ਇਸ ਕਰਕੇ ਉਹਨਾਂ ਦੇ ਜੀਉਂਦੇ ਜੀ ਉਸਨੂੰ ਚੈਨ ਨਹੀਂ ਸੀ ਆ ਸਕਦਾ।"

ਸੋ ਬੁਹਾਦਰਸ਼ਾਹ ਸਮਝਦਾ ਸੀ ਕਿ ਜਦ ਤਕ ਗੁਰੂ ਜੀ ਜੀਉਂਦੇ ਹਨ, ਤਦ ਤਕ ਉਹ ਸੁਖ ਦਾ ਸਾਹ ਨਹੀਂ ਲੈ ਸਕਦਾ, ਇਸ ਕਰਕੇ ਉਸਨੇ ਗੁਰੂ ਜੀ ਦੇ ਕਤਲ ਦਾ ਪੱਕਾ ਇਰਾਦਾ ਕਰਕੇ ਹਜ਼ੂਰ ਤੇ ਖੰਜਰ ਦਾ ਵਾਰ ਕਰਵਾਇਆ, ਪਰ ਉਸ ਵਿਚ ਉਸਨੂੰ ਪੂਰੀ ਸਫਲਤਾ ਨਾ ਹੋਈ।

ਓਧਰ ਗੁਰੂ ਜੀ ਨੇ ਜੋ ਕਿ ਪਹਿਲੋਂ ਹੀ ਬੁਹਾਦਰਸ਼ਾਹ ਨੂੰ ਅਪਣਾ ਸਜਣ ਨਹੀਂ ਸਨ ਸਮਝਦੇ ਇਸ ਵਾਰ ਦੀ ਤਹਿ ਹੇਠ ਬੁਹਾਦਰਸ਼ਾਹ ਦਾ ਹੱਥ ਸਮਝ ਕੇ ਇਕ ਮਰਦਾਂ ਵਾਲਾ ਹੱਥ ਕੀਤਾ, ਅਤੇ ਗੁਪਤ ਹੋਕੇ ਉਸ ਇਲਾਕੇ ਵਿਚੋਂ ਵੀ ਨਿਕਲ ਗਏ, ਅਤੇ ਬੁਹਾਦਰਸ਼ਾਹ ਵੀ ਏਹ ਸਮਝਕੇ ਗੁਰੂ ਜੀ ਵਲੋਂ ਨਿਸਚਿੰਤ ਹੋ ਗਿਆ ਕਿ ਆਪ ਜੋਤੀ ਜੋਤ ਸਮਾ ਗਏ ਹਨ।

## ਨੰਦ ਲਾਲ ਦੀ ਬਾਬਤ

ਭਾਈ ਸੇਵਾ ਸਿੰਘ ਜੀ ਕਹਿੰਦੇ ਹਨ ਕਿ —"ਇਤਿਹਾਸਕਾਰਾਂ ਦੇ ਨਿਸਚੇ ਅਨੁਸਾਰ ਦਸਮ ਪਾਤਸ਼ਾਹ ਜੀ ਦੇ ਜੋਤੀ ਜੋਤ ਸਮਾਉਣ ਤੋਂ ਦੋ ਸਾਲ ਪਿਛੋਂ ਸਢੌਰਾ ਤੇ ਸਰਹੰਦ ਫਤਹ ਹੋਈ। ਇਸ ਫਤਹ ਤੋਂ ਪਿਛੋਂ ਭਾਈ ਨੰਦ ਲਾਲ ਨੂੰ ਬੁਹਾਦਰਸ਼ਾਹ ਦਾ ਦਸਮ ਪਾਤਸ਼ਾਹ ਪਾਸ ਭੇਜਣਾ ਕੀ ਅਰਥ ਰਖਦਾ ਹੈ? ਤੇ ਭਾਈ ਨੰਦ ਲਾਲ ਦੇ ਦਸਮ ਪਾਤਸ਼ਾਹ ਪਾਸ ਜਾਣ ਦੇ ਕੀ ਭਾਵ ਹਨ? ਇਹ ਸੁਤਿਆਂ ਹੋਇਆਂ ਦੀਆਂ ਗਲਾਂ ਹਨ ਕਿ ਜਾਗਦਿਆਂ ਦੀਆਂ? ਜੇ ਕਹੋ ਕਿ ਭਾਈ ਨੰਦ ਲਾਲ ਨੂੰ ਗੁਰੂ ਜੀ **ਦੇ ਪਾਸ ਗੁਪਤ ਰੂਪ ਵਿਚ ਭੇਜਿਆ ਤਦ ਇਹ ਮੰਨਣਾਂ ਪਊ ਕਿ** ਬਹਾਦਰਸ਼ਾਹ ਨੂੰ ਪਤਾ ਸੀ, ਜੋ ਦਸਮ ਪਾਤਸ਼ਾਹ ਜੋਤੀ ਜੋਤ ਨਹੀਂ ਸਮਾਏ, ਇਸ ਸੂਰਤ ਵਿਚ ਆਲਿਮ ਜੀ ਦਾ ਏਹ ਕਹਿਣਾਂ ਕਿ ਉਹ ਮੁਗ਼ਲ ਰਾਜ ਦੀਆਂ ਅਖਾਂ ਵਿਚ ਘਟਾ ਪਾ ਕੇ ਲੋਪ ਹੋ ਗਏ ਸਨ, ਗਲਤ ਹੋ ਗਿਆ, ਤੇ ਜੇ ਬੁਹਾਦਰਸ਼ਾਹ ਨੂੰ ਯਕੀਨ ਸੀ, ਕਿ ਗੁਰੂ ਜੀ ਜੋਤੀ ਜੋਤ ਸਮਾ ਚੁਕੇ ਸਨ, ਤਦ ਭਾਈ ਨੰਦ ਲਾਲ ਨੂੰ ਕਿਥੇ ਭੇਜਿਆ?... ... ...ਜੇ ਕਦੀ ਇਤਿਹਾਸ ਦੀ ਪੜਚੋਲ ਕੀਤੀ ਜਾਏ ਤਦ ਪਤਾ ਲਗਦਾ ਹੈ, ਕਿ ਭਾਈ ਨੰਦ ਲਾਲ ਜੀ ਸਰਹੰਦ ਦੀ ਫਤਹ ਤੋਂ ਪਹਿਲੋਂ ਚਲਾਣਾਂ ਕਰ ਚੁਕੇ ਸਨ।" (ਗੁ: ਪ: ਨਿ: ਪੰਨਾ ੧੨੦)

**ਵਿਚਾਰ**—ਭਾਈ ਸੇਵਾ ਸਿਘ ਜੀ ਦੇ ਏਸ ਇਤ੍ਰਾਜ਼ ਦਾ ਸਾਰ ਏਹ ਹੈ, ਕਿ ਸਰਹੰਦ ਤੇ ਸਢੌਰਾ ੧੭੬੭ ਨੂੰ ਫਤਹ ਹੋਇਆ ਤੇ ਗੁਰੂ ਜੀ ੧੭੬੫ ਵਿਚ ਗੁਪਤ ਹੋ ਗਏ, ਤਾਂ ਨੰਦ ਲਾਲ ਜੀ ਨੂੰ ਗੁਰੂ ਜੀ ਦੇ ਪਾਸ ਭੇਜਣਾਂ ਕਿਸ ਤਰ੍ਹਾਂ ਠੀਕ ਹੋ ਸਕਦਾ ਹੈ? ਜੇ ਕਰ ਏਸ ਇਤਿਹਾਸ ਨੂੰ ਪ੍ਰਾਚੀਨ ਅਰ ਪ੍ਰਚਲਿਤ ਇਤਿਹਾਸ ਦੀ ਰੌਸ਼ਨੀ ਵਿਚ ਲਿਆ ਜਾਵੇ ਤਾਂ ਭਾਈ ਸੇਵਾ ਸਿੰਘ ਜੀ ਦਾ ਏਹ ਬਿਆਨ ਬਿਲਕੁਲ ਗ਼ਲਿਤ ਹੋ ਜਾਂਦਾ ਹੈ, ਕਿ ਸਰਹੰਦ ਤੇ ਸਢੌਰਾ ਗੁਰੂ ਜੀ ਦੇ ਚੋਜ ਵਰਤਾਣ ਤੋਂ ਦੋ ਸਾਲ ਪਿਛੋਂ ਫਤਹ ਹੋਯਾ। ਦਰ ਅਸਲ ਏਹ ਫਤਹ ਗੁਰੂ ਜੀ ਦੇ ਏਸ ਕੌਤਕ ਤੋਂ ਪਹਿਲੋਂ ਹੋਈ ਸੀ। ਪੁਸ਼ਟੀ ਵਾਸਤੇ ਹੇਠ ਲਿਖੇ ਪ੍ਰਮਾਣ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤੇ ਜਾਂਦੇ ਹਨ:-

**(੧) ਤਵਾਰੀਖ ਗੁਰੂ ਖਾਲਸਾ**

ਏਹ ਤਵਾਰੀਖ ਖਾਲਸਾ ਟ੍ਰੈਕਟ ਸੁਸੈਟੀ ਅੰਮ੍ਰਿਤਸਰ ਦੇ ਸਾਕੋਂ ਭਾਈ ਸੇਵਾ ਸਿੰਘ ਜੀ ਦੇ ਆਪਣੇ ਲਿਟਰੇਚਰ ਦੀ ਇਕ ਚੀਜ਼ ਹੈ, ਕਿਉਂਕਿ ਏਹ ਉਕਤ ਸੁਸਾਇਟੀ ਦੀ ਆਗਜਾ ਨਾਲ ਭਾਈ ਸੇਵਾ ਸਿੰਘ ਜੀ ਦੇ ਆਪਣੇ ਹੀ ਛਾਪੇਖਾਨੇ ਵਿਚ ਛਪੀ ਹੈ। ਇਸਦੇ ਪੰਨਾ ੨੧੪੭ ਉਤੇ ਲਿਖਿਆ ਹੈ ਕਿ — "ਜਿਸ ਦਿਨ ਬੰਦੇ ਨੇ ਜੇਠ ਵਦੀ ੧੪ ਸੰਮਤ ੧੭੬੫ ਨੂੰ ਸਰਹੰਦ ਮਾਰੀ, ਵਜ਼ੀਦਾ ਸਾੜਿਆ, ਓਸੇ ਦਿਨ ਸਾਰੇ ਜੰਗਾਂ ਜੁਧਾਂ ਤੇ ਕੰਮਾਂ ਦਾ ਹਾਲ ਜ਼ਰਾ ਜ਼ਰਾ ਭਲੀ ਭਾਂਤ ਬਾਬੇ ਬੰਦੇ ਬਹਾਦਰ ਨੇ ਲਿਖਾਕੇ ਦੀਪ ਸਿੰਘ ਦੇ ਹਥ ਗੁਰੂ ਵੰਨੀਂ ਤੋਰ ਦਿੱਤਾ, ਜਿਸਨੇ ਧੀਰੇ-ਧੀਰੇ ਡੇਢ੍ਹ ਮਹੀਨੇ ਵਿਚ ਸਾਰਾ ਰਸਤਾ ਲੰਘ ਕੇ ਗੁਰੂ ਅਗੇ ਮਥਾ ਜਾ ਟੇਕਿਆ, ਸਰਬ ਸਿੰਘਾਂ ਤੇ ਬੰਦੇ ਵਲੋਂ ਹਥ ਜੋੜ ਫਤਹ ਗਜਾ ਕੇ ਦੰਡਵਤ ਕਰ ਓਹੋ ਕਾਗਜ਼ ਜੋ ਬੰਦੇ ਦਾ ਲਿਖਿਆ ਹੋਇਆ ਸੀ, ਗੁਰੂ ਅਗੇ ਧਰ ਦਿੱਤਾ, ਜਿਸਨੂੰ ਪੜ੍ਹਕੇ ਗੁਰੂ ਸਮੇਤ ਸਾਰੇ ਖਾਲਸੇ ਨੇ ਐਡੀ ਖੁਸ਼ੀ ਮਨਾਈ ਤੇ ਜੈਕਾਰੇ ਗਜਾਏ, ਜੋ ਜਾਮਿਆਂ ਦੀਆਂ ਤਣੀਆਂ ਟੁਟ ਗਈਆਂ।"

(੨) ਵਜ਼ੀਰ ਹਿੰਦ ਪ੍ਰੈਸ ਵਿਚ ਛਪੇ ਹੋਏ ੧੧੪ ਨਿਵਾਸਾਂ ਵਾਲੇ ਪੰਥ ਪ੍ਰਕਾਸ਼ ਦੇ ਨਿਵਾਸ ੪੦ ਪੰਨਾ ੧੩੧ ਵਿਚ ਸਮਾਣਾਂ, ਕੁੰਜਪੁਰ, ਸਢੌਰਾ ਤੇ ਸਰਹੰਦ ਆਦਿ ਗੁਰੂ ਜੀ ਦੇ ਅਬਚਲੀ ਕੌਤਕ ਤੋਂ

ਪਹਿਲੋਂ ਫਤਹ ਹੋਏ ਲਿਖੇ ਹਨ, ਅਤੇ ਬੁਹਾਦਰਸ਼ਾਹ ਵਲੋਂ ਨੰਦ ਲਾਲ ਦਾ ਗੁਰੂ ਜੀ ਦੇ ਪਾਸ ਜਾਣਾ ਵੀ ਲਿਖਿਆ ਹੈ —

*"ਤਬ ਸਿੱਖ ਏਕ ਪੰਜਾਬ ਦਿਸ ਤੇ ਗਯੋ ਗੁਰ ਢਿਗ ਧਾਇ।*
*ਉਨ ਜਾਇ ਬੰਦੇ ਕੀ ਸੁਨਾਈ ਕਥਾ ਸਭ ਸੁਖਦਾਇ।*
*ਜਿਸ ਬਿਧ ਸਮਾਣਾ ਦਾਮਲਾ, ਕੁੰਜਪੁਰ, ਸਢੌਰ, ਸਰੰਦ।*
*ਇਹ ਲੂਟ ਮਾਰ ਵਿਰਾਨ ਕੀਨੇ ਹਤੇ ਤੁਰਕ ਬਲੰਦ।*
*ਜਿਸ ਭਾਂਤ ਸਾਹਿਬਜ਼ਾਂਦਿਓਂ ਕਾ ਬੈਰ ਬੰਦੇ ਲੀਨ।*
*ਸੁਚਾ ਨੰਦ, ਬਜੀਦ ਖਾਂ ਲੌਂ ਹਤੇ ਸੋ ਕਹਿ ਦੀਨ।*
*ਫਿਰ ਬਾਵਨੀ ਸਿਰਹੰਦ ਕਾ ਜਿਉਂ ਮੁਲਕ ਲੀਨੋ ਸਾਰ।*
*ਜਿਉਂ ਭਯਾ ਕਠਾ ਸਿੰਘ ਬੰਦੇ ਪਾਸ ਦਸ ਕੁ ਹਜ਼ਾਰ।*
*ਇਤਿਆਦਿ ਗਾਥਾ ਗੁਰੂ ਜੀ ਸੁਨ ਭਏ ਮੋਦ ਅਪਾਰ।*
*ਸਭ ਸਿੰਘਨ ਅਤਿ ਖੁਸ਼ ਹੋਇਕੇ ਜੈਕਾਰ ਕੀਨ ਉਚਾਰ।। ੨।।*

**ਦੋਹਰਾ।।**

ਏਸ ਖੁਸ਼ੀ ਵਿਚ ਗੁਰੂ ਜੀ ਕੁਣਕਾ ਬਹੁ ਬਟਵਾਇ।
ਸ਼ਲਕ ਕਰਾਈ ਦੀਪ ਮਾਲ ਬੰਡਿਓ ਧਨ ਅਧਿਕਾਇ।।੩।।
ਖਬਰ ਲਿਆਵਨ ਵਾਰ ਕੋ ਸਬ ਬਿਧਿ ਕਰਿਓ ਨਿਹਾਲ।
ਤਬ ਲੌਂ ਤਹਿ ਹੀ **ਗੁਰੂ ਢਿਗ ਪਹੁੰਚਿਓ ਜਾ ਨੰਦ ਲਾਲ**।। ੪।।
ਧਰ ਭੇਟਾ ਕਰ ਜੋਰਕੈ ਕੀਨੀ ਅਰਜ ਸੁਨਾਇ।
ਰਾਵਰ ਢਿਗ ਕੁਛ ਕਹਨ ਕੋ ਸ਼ਾਹ ਬਹਾਦੁਰ ਆਇ।। ੫।।

(੩) **ਬੰਦਾ ਬਹਾਦੁਰ**–ਸ੍ਰੀ ਮਾਨ ਗਿਆਨੀ ਕਰਤਾਰ ਸਿੰਘ ਜੀ ਹੈਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਜੀ ਵੀ ਆਪਣੇ ਪੁਸਤਕ "ਬੰਦਾ ਬਹਾਦਰ" ਦੀ ਛੇਵੀਂ ਐਡੀਸ਼ਨ ਦੇ ਪੰਨਾ ੧੨੪ ਤੇ ਇਉਂ ਲਿਖਦੇ ਹਨ:–

**"ਸਰਹੰਦ ਨੂੰ ਫਤਹ ਕਰਕੇ ਬੰਦੇ ਬੁਹਾਦਰ ਨੇ**
***ਗੁਰੂ ਜੀ ਨੂੰ ਖੁਸ਼ ਖਬਰੀ ਲਿਖਣੀ।***

*ਵੇਹਲਾ ਹੋ ਬੈਠਾ ਕੰਮਾਂ ਸਾਰਿਆਂ ਤੋਂ,*
*ਇਕ ਦਿਨ ਦੀਵਾਨ ਲਗਾਂਵਦਾ ਏ।*
*ਬੰਦਾ ਆਪ ਬੈਠਾ ਨਾਲ ਸ਼ਾਨ ਵਡੇ,*
*ਹੋਰ ਕੁਲ ਸਰਦਾਰ ਸਦਾਂਵਦਾ ਏ।*
*ਕਹਿੰਦਾ ਖਾਲਸਾ ਜੀ ਸਾਰੇ ਕੰਮ ਹੋਏ,*
*ਨਾਲ ਖੁਸ਼ੀ ਦੇ ਆਖ ਸੁਣਾਂਵਦਾ ਏ।*
*ਪਤਾ ਭੇਜੀਏ ਲਿਖਕੇ ਗੁਰੂ ਜੀ ਨੂੰ,*
*ਮੇਰੇ ਮਨ ਦੇ ਵਿਚ ਏਹ ਆਂਵਦਾ ਏ।*
*ਸਿੰਘਾਂ ਆਖਯਾ ਗੱਲ ਏਹ ਬਹੁਤ ਚੰਗੀ,*
*ਕਰੋ ਬਾਬਾ ਜੋ ਤੁਸਾਂ ਨੂੰ ਭਾਂਵਦਾ ਏ।*
*ਓਸੇ ਵਕਤ ਹੀ ਏਹ ਅਰਦਾਸ ਲਿਖੀ,*
*ਜੋ ਬੀਤਿਆ ਹਾਲ ਲਿਖਾਂਵਦਾ ਏ।*

ਪੰਨਾ ੧੨੫:–

*ਸਤਿਗੁਰੂ ਜੀ ਵਿਚ ਦੀਵਾਨ ਬੈਠੇ,*
*ਅਗੇ ਸੰਗਤਾਂ ਸਭ ਬਿਠਾਲੀਆਂ ਨੇ।*

*ਉਚੀ ਪੜ੍ਹਕੇ ਖਤ ਸੁਣਾ ਦਿੱਤਾ,*
*ਜੋ ਬੰਦੇ ਨੇ ਘਾਲਣਾ ਘਾਲੀਆਂ ਨੇ।*
*ਦੱਸੀ ਜਿਵੇਂ ਵਜ਼ੀਦ ਖਾਂ ਨਾਲ ਹੋਈ,*
*ਜੜਾਂ ਤੁਰਕਾਂ ਦੀਆ ਜਿਵੇਂ ਗਾਲੀਆਂ ਨੇ।*
*ਸੁਣ ਸਿੰਘਾਂ ਤੋਂ ਖੁਸ਼ੀ ਨਾ ਗਈ ਝਲੀ,*
*ਚੜ੍ਹ ਚੇਹਰਿਆਂ ਤੇ ਗਈਆਂ ਲਾਲੀਆਂ ਨੇ।*
*ਸਤਿ ਸ੍ਰੀ ਅਕਾਲ ਦੀ ਗੂੰਜ ਪਾਈ,*
*ਉੱਚੀ ਗੱਜ ਕੇ ਸਿੰਘਾਂ ਅਕਾਲੀਆਂ ਨੇ।*
*ਕੀਤੀ ਸ਼ਲਕ ਮਨਾਇ ਅਕਾਲ ਤਾਈਂ,*
*ਗੜਗਜ ਪਾਈ ਤੋਪਾਂ ਕਾਲੀਆਂ ਨੇ।*
*ਲਾਇਆ ਇਕ ਹਜ਼ਾਰ ਪ੍ਰਸ਼ਾਦ ਉੱਤੇ,*
*ਰਾਤੀਂ ਦੀਪ ਮਾਲਾ ਖੂਬ ਬਾਲੀਆਂ ਨੇ।*
*ਅੱਸਕੇਤ ਦਾ ਖਾਲਸੇ ਸ਼ੁਕਰ ਕੀਤਾ,*
*ਜਿਸ ਦਿੱਤੀਆਂ ਫੇਰ ਖੁਸ਼ਾਲੀਆਂ ਨੇ।*
*ਖੁਸ਼ੀ ਗੁਰੂ ਜੀ ਹੋਏ ਕਰਤਾਰ ਸਿੰਘਾ,*
*ਮੰਗੇ ਵਰ ਪਾ ਲਏ ਸਵਾਲੀਆਂ ਨੇ।*

ਪੰਨਾ ੧੨੯ – ਨੰਦ ਲਾਲ ਜੀ ਨੂੰ ਗੁਰੂ ਜੀ ਪਾਸ ਭੇਜਣ ਬਾਬਤ ਲਿਖਿਆ ਹੈ:–

*ਬਿਨਾਂ ਗੁਰਾਂ ਦੇ ਮੋੜਿਆਂ ਨਹੀਂ ਮੁੜਦਾ,*
*ਬੰਦਾ ਹੈ ਪੰਜਾਬ ਦਾ ਕਾਲ ਆਇਆ।*
*ਵੈਰ ਗੁਰਾਂ ਦਾ ਲਏਗਾ ਵੈਰੀਆਂ ਤੋਂ,*
*ਉੱਤੇ ਜ਼ਾਲਮਾਂ ਹੈ ਭੂਚਾਲ ਆਇਆ।*
*ਪਾਸ ਗੁਰਾਂ ਦੇ ਚੱਲ ਕੇ ਹੱਥ ਜੋੜੋ,*
*ਗੁਰੂ ਬਖਸ਼ਦਾ ਸਦਾ ਦਿਆਲ ਆਇਆ।*
*ਚੜ੍ਹ ਅਹਿਮਦਾ ਨਗਰ ਤੋਂ ਸ਼ਾਹ ਟੁਰਿਆ,*
*ਚੰਗਾ ਦਿਲ ਦੇ ਵਿਚ ਖਿਆਲ ਆਇਆ।*
*ਅਗੋਂ ਭੇਜ ਦਿੱਤਾ ਪਾਸ ਗੁਰੂ ਜੀ ਦੇ,*

**ਖਬਰ ਦੇਵਣੇ ਨੂੰ ਨੰਦ ਲਾਲ ਆਇਆ।**

ਪੂਰਵੋਕਤ ਇਤਿਹਾਸਕ ਪ੍ਰਮਾਣਾਂਤੋਂ ਏਹ ਗੱਲ ਸਪਸ਼ਟ ਰੂਪ ਵਿਚ ਸਿਧ ਹੋ ਜਾਂਦੀ ਹੈ ਕਿ ਸਢੌਰਾ, ਸਮਾਣਾਂ, ਕੁੰਜਪੁਰ, ਤੇ ਸਰਹੰਦ ਜੇਠ ਵਦੀ ੧੪ ਸੰ: ੧੭੬੫ ਵਿਚ ਹੀ ਫਤਹ ਹੋ ਚੁਕੇ ਸਨ ਅਤੇ ਅਬਚਲੀ ਕੌਤਕ ਵਰਤਿਆ ਕਤੇਂ ਸੁਦੀ ੫ ਸੰ: ੧੭੬੫ ਨੂੰ। ਸੋ ਏਹਨਾਂ ਇਤਿਹਾਸਾਂ ਦੀ ਰੌਸ਼ਨੀ ਤੋਂ ਨੰਦ ਲਾਲ ਜੀ ਦਾ ਗੁਰਾਂ ਦੇ ਪਾਸ ਬੁਹਾਦਰ ਸ਼ਾਹ ਵਲੋਂ ਜਾਣਾਂ ਭਲੀ ਪ੍ਰਕਾਰ ਸਿੱਧ ਹੈ। ਕਿ ਭਾਈ ਸੇਵਾ ਸਿੰਘ ਜੀ ਅਜੇ ਵੀ ਏਹੀ ਰਟ ਲਗਾਈ ਜਾਣਗੇ ਕਿ ਸਢੌਰਾ ੧੭੬੭ ਵਿਚ ਫਤਹ ਹੋਇਆ। ਅਤੇ ਭਾਈ ਨੰਦ ਲਾਲ ਜੀ ੧੭੬੭ ਤੋਂ ਪਹਿਲੋਂ ਹੀ ਗੁਜ਼ਰ ਚੁਕੇ ਸਨ?

# ਬਾਬਾ ਅਜਾਪਾਲ ਸਿੰਘ ਜੀ

ਭਾਵੇਂ ਸਾਨੂੰ ਏਸ ਗੱਲ ਦੀ ਕੋਈ ਖਾਸ ਲੋੜ ਨਹੀਂ ਰਹਿੰਦੀ ਕਿ ਅਸੀਂ ਗੁਰੂ ਗੋਬਿੰਦ ਸਿੰਘ ਜੀ ਦਾ ਬਾਬਾ ਅਜਾਪਾਲ ਸਿੰਘ ਜੀ ਦੇ ਰੂਪ ਵਿਚ ਰਹਿਣਾਂ ਸਿੱਧ ਕਰੀਏ, ਪ੍ਰੰਤੂ ਏਹ ਦਾਸਤਾਨ ਕਲਗ਼ੀਧਰ ਜੀ ਦੇ ਇਕ ਗੁਪਤ ਰੂਪ ਤੇ ਪ੍ਰਕਾਸ਼ ਪਾਣ ਵਾਲੀ ਹੋਣ ਦੇ ਕਾਰਨ ਖਾਸ ਅਹਿਮੀਜਤ ਰਖਦੀ ਹੈ। ਏਸ ਲਈ ਏਸਦਾ ਜ਼ਿਕਰ ਕਰਨਾਂ ਏਥੇ ਜ਼ਰੂਰੀ ਸਮਝਿਆ ਗਿਆ ਹੈ। ਬਾਬਾ ਅਜਾਪਾਲ ਸਿੰਘ ਜੀ ਦੀ ਬਾਬਤ ਸਭ ਤੋਂ ਪਹਿਲੇ ਮਈ ੧੯੧੬ ਈ: ਨੂੰ "ਪੰਜਾਬੀ ਭੈਣ" (ਮਾਸਕ ਪੱਤ੍ਰ) ਫੀਰੋਜ਼ਪੁਰ ਵਿਚ ਇਕ ਲੇਖ ਪ੍ਰਕਾਸ਼ਿਤ ਹੋਇਆ ਸੀ। ਇਸਦੀ ਬਾਬਤ "ਪੰਜਾਬੀ ਭੈਣ" ਦੇ ਐਡੀਟਰ ਸਾਹਿਬ ਦੀ ਆਪਣੀ ਰਾਏ ਪਾਠਕਾਂ ਦੀ ਦਿਲਚਸਪੀ ਦੇ ਕਾਰਣ ਕਲਮ ਬੰਦ ਕਰਨੀਂ ਬੜੀ ਉਪਯੋਗੀ ਸਿੱਧ ਹੋਵੇਗੀ। ਆਪ ਲਿਖਦੇ ਹਨ:- "ਏਹ ਪ੍ਰਸੰਗ ਸੱਚਾ ਹੋਣ ਬਾਬਤ ਇਤਨਾਂ ਹੀ ਦੱਸ ਦੇਣਾ ਕਾਫ਼ੀ ਹੋਵੇਗਾ, ਕਿ ਇਹਦੇ ਨੋਟ ਪ੍ਰਾਪਤ ਕਰਕੇ ਪੰਥ ਦੇ ਇਕ ਵਿਦਜਾ ਮੁਕਟਮਣੀਂ, ਮੰਨੇ ਪ੍ਰਮੰਨੇ ਤੇ ਗੁਰਮਤ ਤੇ ਗੁਰਇਤਿਹਾਸ ਦੇ ਪੂਰਨ ਗਿਆਤਾ ਵੀਰ ਜੀ ਨੂੰ ਦਿਖਾਏ ਗਏ ਹਨ।"

ਅਗੇ ਜਾਕੇ ਐਡੀਟਰ ਸਾਹਿਬ ਲਿਖਦੇ ਹਨ:- "ਜੋ ਵੀਰ ਭੈਣਾਂ ਇਸਨੂੰ ਅੱਖਰਾਂ ਤੋਂ ਪਰੇ ਨੀਝ ਲਾਕੇ ਡੂੰਘੀ ਦ੍ਰਿਸ਼ਟੀ ਨਾਲ ਵਿਚਾਰਨਗੇ ਉਨ੍ਹਾਂ ਨੂੰ ਸੱਚੇ ਪਾਤਸ਼ਾਹ ਪਿਤਾ ਕਲਗ਼ੀਧਰ ਜੀ ਦੇ ਸ੍ਰੀ ਅਬਚਲ ਨਗਰ ਵਿਚ ਭਾਣਾ ਵਰਤਾ ਦੇਣ, ਨਾਲ ਲਗਦੇ ਹੀ ਪਿਛਲੇ ਸਮੇਂ ਦੀ ਅਲੌਕਿਕ ਝਾਕੀ ਦਿਸੇਗੀ, ਤੇ **ਇਸ ਪ੍ਰਸੰਗ ਦੇ ਨਾਇਕ (ਬਾਬਾ ਅਜਾਪਾਲ ਸਿੰਘ ਜੀ) ਵਿਚ ਪਿਤਾ ਕਲਗ਼ੀਧਰ ਜੀ ਦੀ ਅਕਾਲੀ ਜੋਤ ਦਾ ਪ੍ਰਕਾਸ਼ ਭਾਸੇਗਾ।** ਬਸ ਹੋਰ ਕਿਸੇ ਸੈਨਤ ਯਾ ਸੁਨਾਵੇ ਦੀ ਲੋੜ ਨਹੀਂ ਹੈ।" ਪੰਜਾਬੀ ਭੈਣ ਦੇ ਐਡੀਟਰ ਜੀ ਦੇ ਉਤਲੇ ਸ਼ਬਦਾਂ ਤੋਂ ਇਹ ਸਪਸ਼ਟ ਹੁੰਦਾ ਹੈ, ਕਿ ਆਪ ਦੀ ਇਹ ਪੱਕੀ ਰਾਏ ਸੀ ਕਿ ਬਾਬਾ ਅਜਾਪਾਲ ਸਿੰਘ ਜੀ ਦੇ ਲਿਬਾਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੀ ਵਿਦਮਾਨ ਸਨ।

ਏਹੋ ਲੇਖ ਦੂਜੀ ਵਾਰ ਪੰਜਾਬੀ ਦੇ ਪ੍ਰਸਿੱਧ ਮਾਸਕ ਪੱਤ੍ਰ ਫੁਲਵਾੜੀ ਫੱਗਣ ਚੇਤ ਤੇ ਚੇਤ ਵਿਸਾਖ ਸੰਮਤ ੧੯੮੩-੮੪ ਦੇ ਪਰਚਿਆਂ ਵਿਚ ਸ੍ਰ: ਬਹਾਦਰ ਭਾਈ ਕਾਨ੍ਹ ਸਿੰਘ ਜੀ ਦੇ ਨਾਮ ਹੇਠ ਪ੍ਰਕਾਸ਼ਿਤ ਹੋਇਆ। ਜਿਸ ਵਿਚ ਏਹ ਲਿਖਿਆ ਸੀ ਕਿ "ਬਾਬਾ ਅਜਾਪਾਲ ਸਿੰਘ ਜੀ ਦੇ ਨਿਕਟ ਵਰਤੀ ਸਿਖਾਂ ਦਾ ਏਹ ਨਿਸਚਾ ਸੀ, ਕਿ ਬਾਬਾ ਅਜਾਪਾਲ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਹੀ ਸਨ, ਕਿਉਂਕਿ ਪ੍ਰਤੱਖ ਵਿਚ ਸਾਹਿਬ ਸ੍ਰੀ ਕਲਗ਼ੀਧਰ ਜੀ ਹਜ਼ੂਰ ਸਾਹਿਬ ਵਿਖੇ ਜੋਤੀ ਜੋਤ ਨਹੀਂ ਸਮਾਏ ਸਨ।"

ਭਾਈ ਸੇਵਾ ਸਿੰਘ ਜੀ ਗੁਰੂ ਪਦ ਨਿਰਣਜ ਦੇ ਪੰਨਾ ੧੨੪-੧੨੫ ਤੇ ਲਿਖਦੇ ਹਨ:- "ਨਾਭਾ ਸ਼ਹਿਰ ਤੋਂ ਬਾਹਰਵਾਰ ਬਾਬਾ ਅਜਾਪਾਲ ਸਿੰਘ ਜੀ ਦੇ ਨਾਮ ਤੇ ਇਕ ਡੇਰਾ ਵਖਯਾਤ ਹੈ ਬਾਬਾ ਜੀ ਅਪਣੇ ਸਮੇਂ ਵਿਚ ਚੰਗੇ ਭਜਨੀਕ, ਜਪੀ ਤੇ ਤਪੀ ਸਿੰਘ ਹੋਏ ਹਨ। ਆਪ ਜੀ ਦਾ ਸ਼ੁਭ ਨਾਮ ਨਾਭੇ ਦੇ ਇਲਾਕੇ ਵਿਚ ਤਾਂ ਪਹਿਲਾਂ ਹੀ ਰੌਸ਼ਨ ਸੀ, ਸ੍ਰਦਾਰ ਬ: ਕਾਨ੍ਹ ਸਿੰਘ ਜੀ ਦੇ 'ਗੁਰਮਤ ਸੁਧਾਕਰ' ਗ੍ਰੰਥ ਦੇ ਇਕ ਨੋਟ ਵਿਚ ਪਹਿਲੀ ਵੇਰ ਆਪ ਦਾ ਨਾਮ ਪੰਥ ਦੇ ਸਾਹਮਣੇ ਆਇਆ। ਉਹ ਨੋਟ ਇਹ ਹੈ:

ੳ- "ਬਾਬਾ ਅਜਾਪਾਲ ਸਿੰਘ ਜਿਨ੍ਹਾਂ ਨੇ ਕਲਗ਼ੀਧਰ ਸ੍ਵਾਮੀ ਤੋਂ ਅੰਮ੍ਰਿਤ ਛਕਿਆ ਅਤੇ ਉਮਰ ਦਾ ਬੱਡਾ ਹਿਸਾ ਪਰਮ ਪਿਤਾ ਨਾਲ ਰਹਿਕੇ ਵਿਤਾਯਾ।" (ਐਡੀਸ਼ਨ ੨ ਸਫ਼ਾ ੨੧੭)

ਅ- ਫੱਗਣ ਚੇਤ ਤੇ ਚੇਤ ਵਿਸਾਖ ੧੯੮੩-੮੪ ਦੇ ਫੁਲਵਾੜੀ ਮਾਸਕ ਪੱਤ੍ਰ ਵਿਚ ਸਰਦਾਰ ਬਹਾਦਰ ਕਾਹਨ ਸਿੰਘ ਜੀ ਦੇ ਨਾਮ ਹੇਠ ਇਕ ਲੇਖ ਛਪਿਆ, ਜਿਸ ਵਿਚ ਉਕਤ ਬਾਬਾ ਜੀ ਦੇ ਕੁਛਕ ਹਾਲਾਤ ਦੇਂਦੇ ਹੋਏ ਇਹ ਵੀ ਲਿਖਿਆ ਸੀ ਕਿ:-"ਬਾਬਾ

ਅਜਾਪਾਲ ਸਿੰਘ ਜੀ ਨੇ ਅਪਣੀ ਕਥਾ ਕਦੇ ਕਿਸੇ ਨੂੰ ਕੁਛ ਨਹੀਂ ਸੁਣਾਈ, ਪਰ ਉਹਨਾਂ ਦੇ ਨਿਕਟਵਰਤੀ ਸੇਵਕਾਂ ਦਾ ਨਿਸਚਾ ਸੀ ਕਿ... ... ...ਗੁਰੂ ਸਾਹਿਬ ਗੁਪਤ ਰੀਤ ਨਾਲ ਪੰਜਾਬ ਵਿਚ ਬਾਬਾ ਅਜਾਪਾਲ ਸਿੰਘ ਨਾਮ ਤੋਂ ਰਹੇ ਹਨ।"

ੲ– ਏਸ ਲੇਖ ਵਿਚ ਸਰਦਾਰ ਕਾਹਨ ਸਿੰਘ ਜੀ ਅਪਣੀ ਵਲੋਂ ਲਿਖਦੇ ਹਨ ਕਿ :– ਮੈਂ ਇਸ ਮਾਮਲੇ ਤੇ ਆਪਣੀ ਕੋਈ ਪੱਕੀ ਰਾਏ ਕਾਇਮ ਨਹੀਂ ਕੀਤੀ।"

ਸਰਦਾਰ ਬਹਾਦਰ ਕਾਹਨ ਸਿੰਘ ਜੀ ਦੀਆ ਇਹ ਲਿਖਤਾਂ ਸਪਸ਼ਟ ਹਨ, ਇਹਨਾਂ ਤੇ ਕਿਸੇ ਵਧੀਕ ਟੀਕਾ ਟਿਪਣੀ ਦੀ ਲੋੜ ਨਹੀਂ ਜਾਪਦੀ।

ਗੁਰੂ ਪਦ ਨਿਰਣਯ ਦੇ ਪੰਨਾ ੧੩੦–੩੧ ਤੇ ਸ੍ਰ: ਬ: ਕਾਨ੍ਹ ਸਿੰਘ ਜੀ ਦੇ ਇਕ ਬਿਆਨ ਦੀ ਨਕਲ ਛਪੀ ਹੈ, ਜੋ ਕਿ ਆਪ ਨੇ ਨਵੰਬਰ ੧੯੩੨ ਨੂੰ ਲਾਇਲਪੁਰ ਦੇ ਸਿਖਾਂ ਦੇ ਆਗ੍ਰਹ ਕਰਨ ਤੇ ਮਜਬੂਰ ਹੋ ਕੇ ਦਿਤਾ ਸੀ। ਉਹ ਬਿਆਨ ਇਸ ਪ੍ਰਕਾਰ ਹੈ:–

"ਫੁਲਵਾੜੀ ਵਿਚ ਬਾਬਾ ਅਜਾਪਾਲ ਸਿੰਘ ਜੀ ਸਬੰਧੀ ਛਪੇ ਲੇਖ ਵਿਚ ਕੇਵਲ ਉਨ੍ਹਾਂ ਨਿਕਟਵਰਤੀਆਂ ਦੇ ਇੱਕ ਖਿਆਲ ਦਾ ਜ਼ਿਕਰ ਕੀਤਾ ਗਿਆ ਸੀ, ਪ੍ਰੰਤੂ ਉਸ ਸਾਰੇ ਲੇਖ ਤੋਂ ਸਾਫ ਪ੍ਰਗਟ ਹੁੰਦਾ ਹੈ ਕਿ ਬਾਬਾ ਅਜਾਪਾਲ ਸਿੰਘ ਜੀ ਸ੍ਰੀ ਗੁਰੂ ਮਹਾਰਾਜ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣਾ ਗੁਰੂ ਮੰਨਦੇ ਸਨ ਜਿਹਾ ਕਿ ਮੇਰੇ ਇਸ ਫੁਟ ਨੋਟ ਤੋਂ ਕਿ ਬਾਬਾ ਜੀ ਹਰ ਇਕ ਕੰਮ ਵਿਚ "ਗੁਰੂ ਸਿੰਘ" ਦਾ ਜ਼ਿਕਰ ਤ੍ਰਿਤਯ ਪੁਰਖ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਵਾਸਤੇ ਕੀਤਾ ਕਰਦੇ ਸਨ, ਜ਼ਾਹਰ ਹੈ। ਬਾਬਾ ਜੀ ਬਾਬਤ ਜੋ ਕੁਛ ਮੈਂ ਗੁਰਮਤ ਸੁਧਾਕਰ ਗ੍ਰੰਥ ਵਿਚ ਪਹਿਲੀ ਐਡੀਸ਼ਨ ਵਿਚ ਲਿਖਿਆ ਸੀ, ਅਰਥਾਤ ਬਾਬਾ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਅੰਮ੍ਰਿਤ ਛਕਿਆ ਸੀ ਬਿਲਕੁਲ ਠੀਕ ਹੈ। ਦੂਜੀਆਂ ਐਡੀਸ਼ਨਾਂ ਵਿਚ ਸੁਭਾਵਕ ਹੀ ਰਹਿ ਗਿਆ ਹੈ; ਅਗਲੀ ਐਡੀਸ਼ਨ ਵਿਚ (ਜਦ ਛਪੀ) ਠੀਕ ਕਰ ਦਿੱਤਾ ਜਾਵੇਗਾ। ਮੇਰਾ ਪੂਰਨ ਵਿਸ਼ਵਾਸ ਹੈ, ਕਿ ਸਾਹਿਬ ਕਲਗੀਧਰ ਜੀ ਨੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰ ਗੱਦੀ ਦੇ ਕੇ ਸਦਾ ਲਈ ਗੁਰੂ ਥਾਪ ਦਿੱਤੇ, ਕਿਸੇ ਹੋਰ ਪੁਰਸ਼ ਨੂੰ ਗੁਰ ਗੱਦੀ ਦੇ ਕੇ ਸਿਲਸਿਲਾ ਗੁਰਿਆਈ ਨਹੀਂ ਤੋਰਿਆ ਜੈਸਾ ਕਿ ਅਗੇ ਮੈਂ ਆਪਣੇ ਲਿਖੇ ਗ੍ਰੰਥਾਂ ਵਿਚ ਲਿਖਦਾ ਰਿਹਾ ਹਾਂ।

(ਪੰਥ ਸੇਵਕ "ਸਹੀ")
ਕਾਨ੍ਹ ਸਿੰਘ ਨਾਭਾ"

ਪੂਰਵੋਕਤ ਸਾਰੇ ਲੇਖ ਦਾ ਸਾਰ ਇਹ ਹੈ:–

(੧) ਬਾਬਾ ਅਜਾਪਾਲ ਸਿੰਘ ਜੀ ਨੇ ਸ੍ਰੀ ਕਲਗੀਧਰ ਜੀ ਤੋਂ ਅੰਮ੍ਰਿਤ ਛਕਿਆ ਸੀ।
(੨) ਭਾਈ ਕਾਨ੍ਹ ਸਿੰਘ ਜੀ ਆਖਦੇ ਹਨ ਕਿ "ਮੈਂ ਏਸ ਮਾਮਲੇ ਤੇ ਆਪਣੀ ਕੋਈ ਪੱਕੀ ਰਾਇ ਨਹੀਂ ਕਾਇਮ ਕੀਤੀ।"
(੩) ਭਾਈ ਸਾਹਿਬ ਕਾਹਨ ਸਿੰਘ ਜੀ ਨੇ ਲਾਇਲਪੁਰ ਵਿਖੇ ਦਿੱਤੇ ਹੋਏ ਬਿਆਨ ਦੁਆਰਾ ਸਪਸ਼ਟ ਕਰ ਦਿੱਤਾ ਕਿ ਬਾਬਾ ਅਜਾਪਾਲ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਨਹੀਂ ਸਨ।

**ਵਿਚਾਰ—**

(੧) ਬਾਬੇ ਅਜਪਾਲ ਸਿੰਘ ਜੀ ਦਾ ਸ੍ਰੀ ਕਲਗੀਧਰ ਜੀ ਤੋਂ ਅੰਮ੍ਰਿਤ ਛਕਣਾਂ ਅਤੇ ਭਾਈ ਸਾਹਿਬ ਜੀ ਦਾ ਲਾਇਲਪੁਰ ਵਾਲਾ ਬਿਆਨ ਅਸੀਂ ਇਕੱਠੇ ਹੀ ਪੜਤਾਲਾਂਗੇ, ਕਿਉਂਕਿ ਉਸ ਬਿਆਨ ਵਿਚ ਅੰਮ੍ਰਿਤ ਦੀ ਬਾਬਤ ਵੀ ਜ਼ਿਕਰ ਹੈ।
(੨) ਸ੍ਰਦਾਰ ਬ੍ਰਹਾਦਰ ਭਾਈ ਕਾਨ੍ਹ ਸਿੰਘ ਜੀ ਦਾ ਏਹ ਕਹਿਣਾ ਕਿ — " ਮੈਂ ਏਸ ਮਾਮਲੇ ਤੇ ਆਪਣੀ ਕੋਈ ਪੱਕੀ ਰਾਇ ਕਾਇਮ ਨਹੀਂ ਕੀਤੀ।" ਸਿੱਧ ਕਰਦਾ ਹੈ, ਕਿ ਆਪ ਏਸ ਗੱਲ ਨੂੰ ਪ੍ਰਵਾਨ ਕਰਦੇ ਹਨ, ਕਿ ਪੱਕੀ ਤਰ੍ਹਾਂ ਤਾਂ ਨਹੀਂ, ਪਰ ਹੋ ਸਕਦਾ ਹੈ ਕਿ ਬਾਬਾ ਅਜਾਪਾਲ ਸਿੰਘ ਜੀ ਦਸਮ ਪਾਤਸ਼ਾਹ ਹੀ ਹੋਣ। ਜੇ ਕਰ ਭਾਈ ਸਾਹਿਬ ਜੀ ਦੀ ਏਹ ਪੱਕੀ ਰਾਏ ਹੁੰਦੀ

ਕਿ ਬਾਬਾ ਅਜਾਪਾਲ ਸਿੰਘ ਜੀ ਦਸਮ ਪਾਤਸ਼ਾਹ ਨਹੀਂ ਹਨ, ਤਾਂ ਆਪ ਸੰਸ਼ਯ ਯੁਕਤ (ਮਸ਼ਕੂਕ) ਰਾਏ ਦਾ ਇਜ਼ਹਾਰ ਨ ਕਰਦੇ, ਸਗੋਂ ਏਹ ਸਾਫ ਲਿਖ ਦੇਂਦੇ, ਕਿ "ਮੇਰੀ ਏਹ ਪੱਕੀ ਰਾਏ ਅਤੇ ਵਿਸ਼ਵਾਸ ਹੈ, ਕਿ ਬਾਬਾ ਅਜਾਪਾਲ ਸਿੰਘ ਜੀ ਦਸਮ ਪਾਤਸ਼ਾਹ ਨਹੀਂ ਸਨ।"

ਆਪ ਦੀ ਪੱਕੀ ਰਾਏ ਕਾਇਮ ਨਾ ਕਰਨ ਤੋਂ ਏਹ ਬਿਲਕੁਲ ਸਪਸ਼ਟ ਹੋ ਜਾਂਦਾ ਹੈ, ਕਿ ਜੇ ਆਪ ਬਾਬਾ ਅਜਾਪਾਲ ਸਿੰਘ ਜੀ ਨੂੰ ਦਸਮ ਪਾਤਸ਼ਾਹ ਨਹੀਂ ਮੰਨਦੇ ਤਾਂ ਘਟ ਤੋਂ ਘਟ ਆਪ ਨੂੰ ਉਨ੍ਹਾਂ ਦੇ ਦਸਮ ਪਾਤਸ਼ਾਹ ਹੋਣ ਦਾ ਸ਼ੱਕ ਜ਼ਰੂਰ ਹੈ।

**(ੲ) ਲਾਇਲਪੁਰੀ ਬਿਆਨ ਦੀ ਪੜਤਾਲ**

ਹੁਣ ਸ੍ਰ: ਬੁਹਾਦਰ ਭਾਈ ਕਾਹਨ ਸਿੰਘ ਜੀ ਦੇ ਉਸ ਬਿਆਨ ਦੀ ਪੜਤਾਲ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤੀ ਜਾਂਦੀ ਹੈ ਜੋ ਕਿ ਆਪ ਨੇ ੨੯-੧੦-੧੯੩੩ ਨੂੰ ਲਾਇਲਪੁਰ ਵਿਖੇ ਦਿੱਤਾ। ਏਹ ਬਿਆਨ ਪਹਿਲੋਂ ੯-੧੧-੧੯੩੩ ਦੇ "ਖਾਲਸਾ ਸਮਾਚਾਰ" ਵਿਚ ਪ੍ਰਕਾਸ਼ਿਤ ਹੋਇਆ ਸੀ, ਜਿਸ ਨੂੰ ਭਾਈ ਸੇਵਾ ਸਿੰਘ ਜੀ ਨੇ ਆਪਣੇ ਪੱਖ ਦੀ ਸਿੱਧੀ ਵਾਸਤੇ ਗੁਰੂ ਪਦ ਨਿਰਣਯ ਪੰਨਾ ੧੩੦ ਤੇ ੧੩੧ ਵਿਚ ਮੋਟੇ ਮੋਟੇ ਅੱਖਰਾਂ ਵਿਚ ਛਾਪਿਆ ਹੈ। ਪਹਿਲੋਂ ਅਸੀਂ ਏਹ ਦਿਖਾਣਾਂ ਚਾਹੁੰਦੇ ਹਾਂ ਕਿ ਏਹ ਬਿਆਨ ਭਾਈ ਕਾਹਨ ਸਿੰਘ ਜੀ ਸਾਹਿਬ ਨੇ ਆਪਣੀ ਰਜ਼ਾ ਮੰਦੀ ਨਾਲ ਨਹੀਂ ਦਿੱਤਾ, ਸਗੋਂ ਆਪ ਨੇ ਮਜ਼ਬੂਰ ਹੋਕੇ ਇਸਤੇ ਕੰਬਦਿਆਂ ਹੱਥਾਂ ਨਾਲ ਦਸਖਤ ਕੀਤੇ।

"ਫੁਲਵਾੜੀ" ਦਾ ਲੇਖ ਛਪਣ ਤੋਂ ਉਪਰੰਤ ਸੱਤਾਂ ਸਾਲਾਂ ਤਕ ਨਾਮਧਾਰੀ ਅਖਬਾਰ "ਸਤਿਜੁਗ" ਵਿਚ ਜੋ ਕਿ ਹਫਤੇ ਦੇ ਹਫਤੇ ਆਪ ਜੀ ਦੇ ਹੱਥਾਂ ਵਿਚ ਡਾਕ ਰਾਹੀਂ ਪੁਜਦਾ ਰਿਹਾ ਹੈ, ਬਾਬਾ ਅਜਾਪਾਲ ਸਿੰਘ ਜੀ ਦੇ ਦਸਮ ਪਾਤਸ਼ਾਹ ਹੋਣ ਸਬੰਧੀ ਲੇਖਾਂ ਨੂੰ ਪੜ੍ਹਕੇ ਅਤੇ ਇਕ ਸਾਲ ਤੋਂ "ਖਾਲਸਾ ਸਮਾਚਾਰ" ਅਰ "ਸਤਿਜੁਗ" ਦੀ ਬਹਿਸ ਨੂੰ ਵੇਖ ਕੇ ਵੀ ਕੋਈ ਲੇਖ ਏਸ ਭਾਵ ਦਾ ਪ੍ਰੈਸ ਵਿਚ ਨਹੀਂ ਘਲਿਆ ਕਿ "ਸਤਿਜੁਗ" ਵਿਚ ਬਾਬਾ ਅਜਾਪਾਲ ਸਿੰਘ ਸਬੰਧੀ ਛਪ ਰਹੇ ਲੇਖ ਆਪ ਦੇ ਨਿਸਚੇ ਦੇ ਵਿਰੁਧ ਹਨ।

ਲਾਇਲਪੁਰ ਵਾਲੇ ਬਿਆਨ ਦੇ ਪ੍ਰਕਾਸ਼ ਵਿਚ ਔਣ ਤੋਂ ਕੁਛ ਦਿਨ ਤੋਂ ਪਹਿਲਾਂ ਤਕ ਵੀ ਆਪ ਇਸ ਕਿਸਮ ਦਾ ਕੋਈ ਬਿਆਨ ਪ੍ਰੈਸ ਵਿਚ ਭੇਜਨ ਦੇ ਏਨੇ ਵਿਰੁਧ ਸਨ ਕਿ ਏਸ ਦੇ ਬਦਲੇ ਆਪ ਆਪਣਾ ਬਾਈਕਾਟ ਤਕ ਕਰਾਨ ਨੂੰ ਵੀ ਤਿਆਰ ਸਨ। 'ਸਤਿਜੁਗ' ਦੇ ਲਾਜਵਾਬ ਲੇਖਾਂ ਦੇ ਅਸਰ ਨੂੰ ਵਿਚਾਰਸ਼ੀਲ ਤਬਕੇ ਦੇ ਲੋਕਾਂ ਤੇ ਅਨੁਭਵ ਕਰਕੇ ਗੁਰੂ ਸਿਸਟਮ ਨੂੰ ਸਦੀਵੀ ਮੰਨਣ ਦੇ ਵਿਰੋਧੀ ਆਗੂਆਂ ਵਿਚੋਂ ਕਈਆਂ ਨੇ ਏਸ ਦਾ ਕਾਰਨ ਭਾਈ ਕਾਨ੍ਹ ਸਿੰਘ ਜੀ ਦੇ ਫੁਲਵਾੜੀ ਵਾਲੇ ਲੇਖ ਸਹੀ ਸਮਝੇ। ਏਸ ਲਈ ਉਨ੍ਹਾਂ ਦੇ ਵਿਰੁਧ ਐਜੀਟੇਸ਼ਨ ਸ਼ੁਰੂ ਕੀਤੀ ਗਈ, ਜਿਸਦਾ ਭਾਵ ਏਹ ਸੀ ਕਿ ਭਾਈ ਜੀ ਤੇ ਰੋਅਬ ਪਾਕੇ ਉਨ੍ਹਾਂ ਤੋਂ ਕੋਈ ਅਜੇਹਾ ਬਿਆਨ ਪ੍ਰਾਪਤ ਕੀਤਾ ਜਾਵੇ, ਜਿਸ ਨਾਲ ਸਤਿਜੁਗ ਦੇ ਲੇਖਾਂ ਦਾ ਅਸਰ ਦੂਰ ਕੀਤਾ ਜਾ ਸਕੇ ਪ੍ਰੰਤੂ ਉਹ ਭੁਲੇਖੇ ਵਿਚ ਸਨ, ਕਿਉਂਕਿ ਹੁਣ ਤਾਂ ਭਾਈ ਜੀ ਨੇ ਮਜਬੂਰ ਹੋਕੇ ਬਿਆਨ ਦਿੱਤਾ ਹੈ, ਜੇ ਆਪ ਰਜ਼ਾਮੰਦੀ ਨਾਲ ਵੀ ਅਜੇਹਾ ਬਿਆਨ ਦੇਂਦੇ ਤਾਂ ਉਸਦਾ ਅਸਰ ਸਤਿਜੁਗ ਦੇ ਏਸ ਸਿਧਾਂਤ ਨੂੰ ਰਦ ਕਰਨ ਦੀ ਸਮਰੱਥਾ ਨਹੀਂ ਸੀ ਰਖਦਾ ਕਿ ਗੁਰੂ ਗੋਬਿੰਦ ਸਿੰਘ ਜੀ ਨਦੇੜ ਵਿਚ ਜੋਤੀ ਜੋਤ ਨਹੀਂ ਸਮਾਏ, ਅਤੇ ਉਹ ਉਥੋਂ ਗੁਪਤ ਹੋ ਗਏ ਸਨ, ਕਿਉਂਕਿ ਏਸ ਗੱਲ ਸਬੰਧੀ ਜਿਨ੍ਹਾਂ ਰਚਨਾਵਾਂ ਦੇ ਅਸਾਂ ਸਬੂਤ ਪੇਸ਼ ਕੀਤੇ ਹਨ, ਉਹਨਾਂ ਦੇ ਰਚਨਹਾਰਾਂ (ਮੁਸੱਨਫਾਂ) ਨੂੰ ਮਜਬੂਰ ਕਰਕੇ ਉਹ ਆਪਣੀ ਮਰਜੀ ਦੇ ਬਿਆਨ ਪ੍ਰਕਾਸ਼ਤ ਕਰਾਨ ਦੀ ਸ਼ਕਤੀ ਨਹੀਂ ਰਖਦੇ। ਹੁਣ ਅਸੀਂ ਪਾਠਕਾਂ ਨੂੰ ਏਹ ਦਿਖਾਂਦੇ ਹਾਂ ਕਿ ਕਿਵੇ ਭਾਈ ਸਾਹਿਬ ਦੇ ਵਿਰੁਧ ਐਜੀਟੇਸ਼ਨ ਹੋਈ? ਸ਼ੁਰੂ ਵਿਚ ਉਨ੍ਹਾਂ ਤੇ ਇਸਦਾ ਕੀ ਅਸਰ ਹੋਇਆ ਤੇ ਬਾਦ ਵਿਚ ਕੀ? "ਉਪਦੇਸ਼ਕ" ਰਸਾਲਾ ਜਿਲਦ ੧ ਅੰਕ ੨-੩ ਵਿਚ ਬੜੀ ਕਰੜਾਈ ਨਾਲ ਭਾਈ ਸਾਹਿਬ ਤੋਂ ਪੁਛਿਆ ਗਿਆ, ਕਿ "ਜਨਮ ਵੰਸ਼ ਤੇ ਨਗਰ ਆਦਿ ਜੜ੍ਹਾਂ ਤੋਂ ਰਹਿਤ ਬਾਬਾ ਅਜਾਪਾਲ ਸਿੰਘ ਰੂਪ ਅਮਰ ਵੇਲ ਨੂੰ ਖਾਲਸਾ ਪੰਥ ਪੁਰ ਚੜ੍ਹਾਕੇ ਪੰਥ ਨੂੰ ਸ਼ੋਕ ਮਈ ਸੋਕਾ ਦੇਣ ਦਾ ਮਾਨ ਜੋ ਆਪ ਨੇ ਫੁਲਵਾੜੀ ਵਿਚ ਹਾਸਿਲ ਕੀਤਾ ਹੈ ਕੀ ਉਸ ਸਬੰਧੀ

"ਸਤਿਜੁਗ ਦਾ ਬਸੰਤ ਨੰਬਰ" ਅਤੇ "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਾਨਸ਼ੀਨ ਕੌਣ ਗੁਰੂ ਹੈ" ਆਦਿ ਪੁਸਤਕਾਂ ਵਿੱਚ ਦਿੱਤੇ ਸਵਾਲਾਂ ਨੂੰ ਪੰਥਕ ਬੇਹਤਰੀ ਯਾ ਨੁਕਸਾਨ ਦਾ ਕਾਰਨ ਵਿਚਾਰ ਕੇ ਸੋਚਿਆ ਹੈ? ਜਾਂ ਪੰਥ ਨੂੰ ਏਨ੍ਹਾਂ ਸਬੰਧੀ ਨਵੇ ਨੁਕਸਾਨ ਤੋਂ ਜਾਣੂ ਕਰਾਇਆ ਹੈ? ਜੇ ਨਹੀਂ ਤਾਂ ਕਿਉਂ? (ਪੰਨਾ ੧੩)

ਅਗੇ ਦੇਖੋ ਏਸੇ ਪਰਚੇ ਦਾ ਪੰਨਾ ੧੪ – "ਸ੍ਰ: ਬ: ਜੀਓ! ਤੁਸੀਂ ਹੀ ਆਪਣੀ ਵਿੱਦਯਾ ਅਤੇ ਦਰਾਜ਼ ਉਮਰ ਦੇ ਤਜਰਬੇ ਤੋਂ ਛਾਤੀ ਤੇ ਹੱਥ ਰਖ ਕੇ ਸਚੋ ਸਚ ਦਸੋ ਖਾਂ ਗੁਰੂ ਨਾਨਕ ਦੇ ਖਲਵਾੜੇ ਵਿਚ ਆਪ ਦੀ ਏਹ ਲਿਖਤ ਭਯਾਨਕ ਚਿਣਗ ਹੈ ਕਿ ਨਹੀਂ? ਜੇ ਨਹੀਂ ਤਾਂ ਕਿਵੇਂ? ਖੋਲਕੇ ਲਿਖਣ ਦੀ ਖੇਚਲ ਕਰੋ, ਤਾਂ ਕਿ ਪੰਥ ਵਧੇਰੀ ਹਿਲ ਜੁਲ ਤੋਂ ਵਾਕਫ ਹੋ ਕੇ ਗੁਰਮਤ ਵਿਰੋਧੀਆਂ ਦੇ ਤੂਫਾਨ ਤੋਂ ਬਚ ਸਕੇ।"

**ਭਾਈ ਜੀ ਦਾ ਉਤ੍ਰ**–ਉਤਰ ਵਿਚ ਭਾਈ ਸਾਹਿਬ ਨੇ ਲਿਖਿਆ — "ਮੈਂ ਪੁਸਤਕਾਂ ਦੀ ਖੱਟੀ ਤੇ ਨਹੀਂ ਬੈਠਾ, ਤੇ ਨਾਂ ਹੀ ਕਿਸੇ ਗੁਰਦੁਆਰੇ ਦਾ ਮਹੰਤ ਪੁਜਾਰੀ ਜਾਂ ਮੈਨੇਜਰ ਬਣਨਾ ਹੈ, ਅਤੇ ਨਾਂ ਹੀ ਐਡੀਟਰ ਵਾ ਉਪਦੇਸ਼ਕ ਬਣਕੇ ਰੋਜ਼ੀ ਕਮਾਉਣੀ ਹੈ ਬੇਸ਼ਕ ਮੇਰੀਆਂ ਲਿਖਤੀ ਭੁਲਾਂ ਮੇਰੇ ਮਥੇ ਮੜ੍ਹਕੇ ਮੇਰਾ ਬਾਈਕਾਟ ਕਰ ਦਿਓ।"

ਪਾਠਕਾਂ ਪ੍ਰਤੀ ਵਿਦਤ ਹੋਵੇ ਕਿ ਭਾਈ ਸਾਹਿਬ ਦੇ ਏਸ ਜਵਾਬ ਤੋਂ ਸਪਸ਼ਟ ਹੈ ਕਿ ਆਪ ਬਾਬਾ ਅਜਾਪਾਲ ਸਿੰਘ ਸਬੰਧੀ ਸਵਾਲਾਂ ਦੇ ਜਵਾਬ ਵਿਚ ਬਾਈਕਾਟ ਦਾ ਸੰਕਟ ਸਹਾਰਨ ਨੂੰ ਤਾਂ ਤਿਆਰ ਸਨ, ਪਰ ਏਹ ਲਿਖਣ ਨੂੰ ਤਿਆਰ ਨਹੀਂ ਸਨ ਕਿ ਬਾਬਾ ਅਜਾਪਾਲ ਸਿੰਘ ਜੀ ਗੁਰੂ ਸਿੰਘ ਨਹੀਂ ਸਨ।

ਇਸਦੇ ਉਤ੍ਰ ਵਿਚ ਭਾਈ ਸਾਹਿਬ ਦੇ ਵਿਰੁਧ ਬਹੁਤ ਕੁਝ ਲਿਖਿਆ ਗਿਆ, ਅਤੇ ਆਪ ਦੇ ਉਤੇ ਅਸੱਭਜ (ਤਜੀਬ ਦੇ ਵਿਰੁਧ) ਸ਼ਬਦਾਂ ਦਾ ਪ੍ਰਯੋਗ ਕੀਤਾ ਗਿਆ। ਏਥੋਂ ਤਕ ਕਿ "ਉਪਦੇਸ਼ਕ" ਵਿਚ ਆਪ ਨੂੰ **ਕ੍ਰੋਧਾ–ਵਿਤਾਰ** ਹੋਣ ਦੀ (ਗੈਰ ਮੁਹੱਜਬਾਨਾਂ) ਪਦਵੀ ਦੁਆਰਾ ਸਨਮਾਨਿਆਂ ਗਿਆ, ਲਿਖਿਆ ਹੈ — "ਆਪ ਜੀ ਦੇ ਇਸ ਉਤ੍ਰ ਦਾ ਉਪਦੇਸ਼ਕ ਕੌਂਸਲ ਵਲੋਂ ਕੀਤੇ ਗਏ ਸਵਾਲਾਂ ਨਾਲ ਕੋਈ ਸਬੰਧ ਨਹੀਂ ਹੈ, ਇਸ ਤੋਂ ਤਾਂ ਸਾਫ ਪ੍ਰਗਟ ਹੈ ਕਿ ਆਪ ਆਪਣੀਆਂ ਭੁਲਾਂ ਨੂੰ ਆਪਣੇ ਧਨ ਅਤੇ ਵਡਿਆਈ ਦੇ ਜ਼ੋਰ ਨਾਲ ਖਾਲਸਾ ਪੰਥ ਸਿਰ ਠੱਪਨ ਦਾ ਸੀਨਾਂ ਜੋਰ ਉਦਮ ਕਰ ਰਹੇ ਹੋ, ਜੇ ਆਪ ਜੀ ਦੇ ਗੋਲ ਮੋਲ ਅਤੇ ਕ੍ਰੋਧ ਭਰੇ ਅੱਖਰ ਹੂ–ਬਹੂ ਉਪਦੇਸ਼ਕ ਵਿਚ ਛਾਪ ਦੇਈਏ, ਤਾਂ ਸਿਵਾਇ ਇਸਦੇ ਕਿ ਆਪ ਜੀ ਨੂੰ ਸ੍ਰਿਸ਼ਟੀ ਵਲੋਂ ਕ੍ਰੋਧਾਵਤਾਰ ਦੀ ਪਦਵੀ ਦਿੱਤੀ ਜਾਵੇ ਹੋਰ ਕੁਛ ਨਹੀਂ।" ਏਸੇ ਲੇਖ ਵਿਚ ਉਪਦੇਸ਼ਕ ਕੌਂਸਲ ਸ੍ਰੀ ਗੁਰੂ ਨਾਨਕ ਦੀਵਾਨ ਸੱਚਾ ਢੰਢੋਰਾ ਤੇ ਮਾਲਵਾ ਖਾਲਸਾ ਦੀਵਾਨ ਵਲੋਂ ਆਪ ਜੀ ਦੇ ਵਿਰੁਧ ਕੀਤੀ ਗਈ ਇਸ਼ਤਿਹਾਰ–ਬਾਜ਼ੀ ਦਾ ਵੀ ਜ਼ਿਕਰ ਹੈ। ਗੱਲ ਕੀ ਆਪ ਦੇ ਵਿਰੁਧ ਗੁਪਤ ਅਤੇ ਪ੍ਰਗਟ ਰੂਪ ਵਿਚ ਜੋ ਐਜੀਟੇਸ਼ਨ ਕੀਤੀ ਗਈ, ਉਸਤੋਂ ਸਹਿਜੇ ਹੀ ਪਤਾ ਲਗ ਸਕਦਾ ਹੈ, ਕਿ ਭਾਈ ਸਾਹਿਬ ਨੂੰ ਆਪਣੀ ਜ਼ਮੀਰ ਦੇ ਵਿਰੁਧ ਬਿਆਨ ਦੇਣ ਲਈ ਕਿਸ ਹੱਦ ਤੱਕ ਰਾਨਿਆਂ ਗਿਆ। ਆਖਿਰ ਭਾਈ ਸਾਹਿਬ ਡਰ ਗਏ, ਪੈਰਾਂ ਤੋਂ ਖਿੜਕ ਗਏ, ਅਤੇ ਆਪ ਨੇ ਉਹ ਬਿਆਨ ਦੇ ਦਿੱਤਾ ਜੇਹੜਾ ਆਪ ਪਹਿਲੋਂ ਨਹੀਂ ਸਨ ਦੇਣਾਂ ਚਾਹੁੰਦੇ। ਕਾਸ਼! ਕਿ ਭਾਈ ਸਾਹਿਬ ਆਪਣੀ ਪਹਿਲੀ ਲਿਖਤ ਅਨੁਸਾਰ ਸਚਾਈ ਤੇ ਡਟੇ ਰਹਿੰਦੇ, ਅਤੇ ਸੱਚੇ ਸੂਰਬੀਰਾਂ ਦੀ ਤਰਾਂ ਉਸਦੇ ਵਾਸਤੇ ਹਰ ਇਕ ਕਸ਼ਟ ਸਹਿੰਦੇ ਹੋਏ ਸਚਾਈ ਦੇ ਆਦਰਸ਼ ਤੋਂ ਰਤੀ ਭਰ ਵੀ ਹੇਠਾਂ ਨਾ ਡਿੱਗਦੇ। ਸ਼ੋਕ! ਕਿ ਜਿਨ੍ਹਾਂ ਨੂੰ ਖੁਸ਼ ਕਰਨ ਵਾਸਤੇ ਆਪ ਨੇ ਏਹ ਬਿਆਨ ਦਿੱਤਾ ਉਹਨਾਂ ਦੀ ਨੁਕਤਾ ਚੀਨੀ ਅਤੇ ਹਮਲਿਆਂ ਤੋਂ ਆਪ ਫੇਰ ਵੀ ਨਾਂ ਬਚ ਸਕੇ। ਭਾਈ ਜੀ ਨੇ ਆਪਣੇ ਐਲਾਨ ਵਿੱਚ ਏਹ ਗੱਲਾਂ ਮੰਨੀਆਂ ਹਨ:–

(੧) "ਬਾਬਾ ਅਜਾਪਾਲ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਨੂੰ ਅਪਣਾਂ ਗੁਰੂ ਮੰਨਦੇ ਸਨ, ਜਿਹਾ ਕਿ ਮੇਰੇ ਇਸ ਫੁਟ ਨੋਟ ਤੋਂ ਬਾਬਾ ਜੀ ਹਰ ਇਕ ਕੰਮ ਵਿਚ ਗੁਰੂ ਸਿੰਘ ਦਾ ਜ਼ਿਕਰ ਤ੍ਰਿਤੀਆ ਪੁਰਖ (ਸਾਹਿਬ ਗੁਰੂ ਗੋਬਿੰਦ ਸਿੰਘ ਜੀ) ਵਾਸਤੇ ਕਰਦੇ ਸਨ ਜ਼ਾਹਰ ਹੈ।"

(੨) "ਬਾਬਾ ਜੀ ਬਾਬਤ ਕੁਛ ਮੈਂ ਗੁਰਮਤ ਸੁਧਾਕਰ ਗਰੰਥ ਵਿਚ ਪਹਿਲੀ ਐਡੀਸ਼ਨ ਵਿਚ ਲਿਖਿਆ ਸੀ, ਅਰਥਾਤ ਬਾਬਾ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਅੰਮ੍ਰਿਤ ਛਕਿਆ ਸੀ, ਬਿਲਕੁਲ ਠੀਕ ਹੈ! ਦੂਜੀਆਂ ਐਡੀਸ਼ਨਾਂ ਵਿਚ ਸੁਭਾਵਕ ਹੀ ਰਹਿ ਗਿਆ ਹੈ।"

ਹੁਣ ਅਸੀਂ ਉਦਾਹਰਣ ਰੂਪ ਵਿਚ ਐਡੀਟਰ ਖਾਲਸਾ ਸਮਾਚਾਰ ਅਤੇ ਭਾਈ ਕਾਨ੍ਹ ਸਿੰਘ ਜੀ ਦੀ ਸੇਵਾ ਵਿਚ ਇਕ ਨਵੇਂ ਛਪੇ ਟ੍ਰੈਕਟ ਦੀਆਂ ਉਹ ਸਤਰਾਂ ਪੇਸ਼ ਕਰਦੇ ਹਾਂ, ਜੋ ਕਿ ਕਿਸੇ ਗੁਰਪਾਲ ਸਿੰਘ ਨਾਮੀ ਲੇਖਕ ਨੇ, "ਭਾਈ ਕਾਹਨ ਸਿੰਘ ਜੀ ਦੀਆਂ ਭੁਲਾਂ ਦੀ ਪੜਤਾਲ" ਦੇ ਸਿਰ ਲੇਖ ਹੇਠ ਲਿਖੀਆਂ ਹਨ, ਇਹਨਾਂ ਸਤਰਾਂ ਤੋਂ ਪਤਾ ਲਗੇਗਾ ਕਿ ਖਾਲਸਾ ਸਮਾਚਾਰ ਦਾ ਮਤ ਰਖਣ ਵਾਲੇ ਲੋਕ ਵੀ ਭਾਈ ਸਾਹਿਬ ਦੇ ਬਿਆਨ ਨੂੰ ਤਸੱਲੀ ਬਖਸ਼ ਨਹੀਂ ਸਮਝਦੇ।

(੧) ਪਹਿਲੀ ਗੱਲ ਹੈ ਬਾਬਾ ਅੰਜਾਪਾਲ ਸਿੰਘ ਜੀ ਦਾ ਗੁਰੂ ਗੋਬਿੰਦ ਜੀ ਤੋਂ ਅੰਮ੍ਰਿਤ ਛਕਨਾ, ਅਰ ਉਹਨਾਂ ਨੂੰ ਆਪਣਾਂ ਗੁਰੂ ਸਮਝਣਾਂ ਇਸ ਬਾਬਤ ਪੂਰਵ ਉਕਤ ਟਰੈਕਟ ਦੇ ਪੰਨਾਂ ੧੭ ਤੇ ਇਉਂ ਲਿਖਿਆ ਹੈ:- "ਭਾਈ ਸਾਹਿਬ ਦਸਦੇ ਹਨ ਕਿ ਸੰ: ੧੯੧੧ ਤੋਂ ਪਹਿਲਾਂ ਦਾ ਕੋਈ ਪ੍ਰਸੰਗ ਮੇਰੀ ਨੋਟ ਬੁਕ ਵਿਚ ਨਹੀਂ ਹੈ, ਤਾਂ ਭਾਈ ਸਾਹਿਬ ਏਹ ਦੱਸਣ, ਕਿ ਫਿਰ ਉਹਨਾਂ ਨੂੰ ਇਹ ਕਿਸਤਰ੍ਹਾਂ ਪਤਾ ਲਗ ਗਿਆ, ਬਾਬਾ ਅਜਾਪਾਲ ਸਿੰਘ ਜੀ ਨੇ ਦਸਮ ਪਾਤਸ਼ਾਹ ਤੋਂ ਅੰਮ੍ਰਿਤ ਛਕਿਆ, ਅਤੇ ਉਮਰ ਦਾ ਵਡਾ ਹਿੱਸਾ ਉਹਨਾਂ ਨਾਲ ਰਹਿਕੇ ਬਿਤਾਇਆ?" ਅਗੇ ਸਫਾ ੧੮-੧੯ ਵਿਚ ਲਿਖਿਆ ਹੈ, ਕਿ:- (ਭਾਈ ਕਾਹਨ ਸਿੰਘ ਜੀ ਨੇ) ਫਿਰ ਦਸਿਆ ਹੈ, ਕਿ "ਗੁਰੂ ਸਿੰਘ ਜੀ ਸ਼ਬਦ ਤ੍ਰਿਤੀਆ ਪੁਰਖ ਅਰਥਾਤ ਦਸਮੇਸ ਜੀ ਲਈ ਵਰਤਦੇ ਸਨ। ਭਾਈ ਸਾਹਿਬ ਲਾਇਲਪੁਰ ਵਾਲੇ ਐਲਾਨ ਵਿਚ ਇਸ ਦਲੀਲ ਨੂੰ ਅਪਨੇ ਪੱਖ ਵਿਚ ਵਰਤਦੇ ਹਨ। ਦੂਜੇ ਪਾਸੇ ਜੇ ਗੁਰੂ ਸਾਹਿਬ ਜੀ ਨੂੰ ਗੁਪਤ ਰੀਤ ਨਾਲ ਬਾਬਾ ਅਜਾਪਾਲ ਸਿੰਘ ਦੇ ਨਾਮ ਹੇਠ ਰਹਿਣਾਂ ਮੰਨ ਲਿਆ ਜਾਵੇ, ਤਾਂ ਆਪਣੇ ਆਪ ਨੂੰ ਛੁਪਾਨ ਲਈ "ਗੁਰੂ ਸਿੰਘ ਜੀ" ਨੂੰ ਤ੍ਰਿਤਯਾ ਪੁਰਖ ਅਰਥਾਤ ਦਸਮੇਸ਼ ਜੀ ਲਈ ਵਰਤਣ ਤੋਂ ਬਿਨਾਂ ਹੋਰ ਕੋਈ ਤਰੀਕਾ ਹੀ ਨਹੀਂ ਹੋ ਸਕਦਾ। ਜੇ ਓਹਨਾਂ ਛਿਪਕੇ ਰਹਿਣਾਂ ਹੈ, ਉਹ ਇਹ ਕਿਸਤਰ੍ਹਾਂ ਕਹਿ ਸਕਦੇ ਸਨ, ਕਿ ਮੈਂ ਦਸਮ ਗੁਰੂ ਹਾਂ, ਉਹਨਾਂ ਨੇ ਗੁਰੂ ਸ਼ਬਦ ਤ੍ਰਿਤੀਆ ਪੁਰਖ ਲਈ ਹੀ ਵਰਤਣਾ ਹੈ।

(੨) ਇਸ ਤੋਂ ਪਿਛੋਂ ਛਪਿਆ "ਮਹਾਨਕੋਸ਼" ਇਸ ਵਿਚ ਵੀ ਬਾਬਾ ਅਜਾਪਾਲ ਸਿੰਘ ਜੀ ਦਾ ਦਸਮ ਪਾਤਸ਼ਾਹ ਤੋਂ ਅੰਮ੍ਰਿਤ ਛਕਣ ਵਾਲਾ ਨੋਟ ਨਹੀਂ ਲਿਖਿਆ, ਹਾਲਾਂ ਕਿ ਕਈ ਸਾਲ ਇਸ ਸਬੰਧੀ ਪ੍ਰੈਸ ਵਿਚ ਝਗੜਾ ਛਿੜਿਆ ਰਿਹਾ ਹੈ। ਹੁਣ ਕੇਹੜਾ ਮੂਰਖ ਹੈ, ਜੋ ਇਹ ਮੰਨ ਲਵੇ ਕਿ ਇਸ ਵਿਚੋਂ ਵੀ ਸੁਭਾਵਕ ਰਹਿ ਗਿਆ? ਉਪਰ ਦਿੱਤੀ ਵਿਚਾਰ ਤੋਂ ਇਹ ਨਿਰਸੰਦੇਹ ਸਾਬਤ ਹੋ ਗਿਆ ਹੈ, ਕਿ ਭਾਈ ਸਾਹਿਬ ੧੯੧੬ ਤੋਂ ਲੈਕੇ ਸੰ: ੧੯੩੩ ਤਕ ਬਾਬਾ ਅਜਾਪਾਲ ਸਿੰਘ ਦਾ ਦਸਮ ਪਾਤਸ਼ਾਹ ਹੋਣ ਦਾ ਵਿੰਗੇ ਤੇ ਟੇਢੇ ਤਰੀਕੇ ਨਾਲ ਲੁਕ ਛਿਪ ਕੇ ਪ੍ਰਚਾਰ ਕਰਦੇ ਅਤੇ ਕਰਵਾਂਦੇ ਰਹੇ ਹਨ। ਹੁਣ ਜਦ ਮੇਰੇ ਟ੍ਰੈਕਟ ਦੀ ਬਿਨਾ ਤੇ ਲਾਇਲਪੁਰ ਦੇ ਸਿੰਘਾਂ ਦੇ ਪੁਛਣ ਤੇ ਬਚਾਉ ਦਾ ਕੋਈ ਰਾਹ ਨਹੀਂ ਲਭਾ ਤਾਂ ਲਾਇਲਪੁਰ ਐਲਾਨ ਕਰਨਾਂ ਪਿਆ (ਪੰਨਾ ੧੯) ਕਿ ਪਹਿਲੀ ਐਡੀਸ਼ਨ ਵਾਲੇ ਲਫਜ਼ ਸੁਭਾਵਕ ਰਹਿ ਗਏ ਹਨ, ਜਿਸ ਨੇ ਭਾਈ ਸਾਹਿਬ ਦਾ ਰਹਿੰਦਾ ਖੂੰਹਦਾ ਸਤਕਾਰ ਭੀ ਵਿਦਵਾਨਾਂ ਦੀਆਂ ਨਜ਼ਰਾਂ ਵਿਚ ਮਲੀਆ ਮੇਟ ਕਰ ਦਿੱਤਾ ਹੈ। ਮੈਂ ਭਾਈ ਸਾਹਿਬ ਨੂੰ ਚੈਲੰਜ ਕਰਦਾ ਹਾਂ, ਕਿ ਉਹ ਕਿਸੇ ਪ੍ਰਸਿਧ ਵਿਦਵਾਨ ਦੀ ਰਾਇ ਲੈ ਕੇ ਦੇਖਣ, ਤਾਂ ਪਤਾ ਲਗ ਜਾਵੇਗਾ ਕਿ ਉਨ੍ਹਾਂ ਦਾ ਲਾਇਲਪੁਰ ਵਾਲਾ ਐਲਾਨ ਬਿਲਕੁਲ ਹੀ ਤਸੱਲੀ ਬਖਸ਼ ਨਹੀਂ ਹੈ। ਉਪਰ ਦਿੱਤੀ ਵਿਚਾਰ ਦੇ ਹੁੰਦਿਆਂ ਜੋ ਭਾਈ ਸਾਹਿਬ ਦੇ ਸ਼ਰਧਾਲੂ ਅਖਬਾਰ ਭਾਈ ਸਾਹਿਬ ਦੀ ਸਚਾਈ ਤੇ ਵਿਦਵਤਾ ਦਾ ਰੌਲਾ ਪਾਈ ਜਾਣ, ਤਾਂ ਉਨ੍ਹਾਂ ਅਖਬਾਰਾਂ ਦੇ ਐਡੀਟਰ ਬੜੀ ਨੀਵੀਂ ਸਮਝ ਦੇ ਆਦਮੀ ਕਹੇ ਜਾ ਸਕਦੇ ਹਨ। ਕੀ ਭਾਈ ਸਾਹਿਬ ਉਪਰ ਦਿੱਤੀ ਵਿਚਾਰ ਦੀ ਤਰਦੀਦ ਕਰ ਸਕਦੇ ਹਨ?" (ਪੰਨਾ ੨੦)

ਉਪਰ ਲਿਖਆਂ ਸਤਰਾਂ (ਜੋ ਕਿ ਸਾਡੇ ਵਲੋਂ ਨਹੀਂ, ਸਗੋਂ ਸਾਡੇ ਵਿੱਪਖੀ ਸਿਧਾਂਤ ਦੇ ਕਿਸੇ ਖਾਸ ਲੇਖਕ ਵਲੋਂ ਲਿਖੀਆਂ ਗਈਆਂ ਹਨ) ਤੋਂ ਇਹ ਸਿੱਧ ਹੈ, ਕਿ ਭਾਈ ਕਾਹਨ ਸਿੰਘ ਜੀ ਦਾ ਲਾਇਲਪੁਰ ਵਾਲਾ ਬਿਆਨ ਕੌਡੀ ਜਿੰਨਾ ਮੁਲ ਵੀ ਨਹੀਂ ਰਖਦਾ।

ਖਾਲਸਾ ਸਮਾਚਾਰ ਵਿਚ ਲਿਖਿਆ ਹੈ, ਕਿ ਦਸਖਤ ਕਰਨ ਲਗਿਆਂ ਭਾਈ ਸਾਹਿਬ ਦੇ ਹੱਥ ਕੰਬਦੇ ਸਨ। ਇਸ ਦਾ ਕਾਰਨ ਉਹ ਆਪਨਾ ਬੁਢੇਪਾ ਦਸਦੇ ਹਨ ਪੰਰਤੂ ਕੇਹੜਾ ਸਮਝ ਵਾਲਾ ਏਸ ਗੱਲ ਨੂੰ ਮੰਨੇਗਾ ਕਿ ਉਹ ਬਜ਼ੁਰਗ ਜੇਹੜਾ ਅਜੇ ਦੀਵਾਨਾਂ ਵਿਚ ਖਲੋਕੇ ਘੰਟਾ ਘੰਟਾ ਤਕਰੀਰ ਕਰ ਸਕਦਾ

ਹੈ, ਜੇਹੜਾ ਕਿ ਏਸ ਉਮਰ ਵਿਚ ਵੀ ਮਹਾਨ ਕੋਸ਼ ਜੇਡਾ ਮਹਾਨ ਪੁਸਤਕ ਲਿਖ ਸਕਦਾ ਹੈ, ਜਿਸਦਾ ਚਾਰ ਵਡੇ ਵਡੇ ਸੁਯੋਗ ਤੇ ਨੌਜਵਾਨ ਲੇਖਕ ਮਿਲਕੇ ਵੀ ਸੰਪਾਦਨ ਨਹੀਂ ਕਰ ਸਕਦੇ, ਜਿਸਦਾ ਅਜ ਵੀ ਤਿੰਨ-੨ ਚਾਰ ਚਾਰ ਘੰਟੇ ਰੋਜ਼ਾਨਾ ਲਿਖਾਈ ਕਰਨ ਦਾ ਸੁਭਾਉ ਹੈ ਜਿਸਦਾ ਸੁਸਥ ਅਜੇ ਨੌਜਵਾਨਾਂ ਨਾਲੋਂ ਵੀ ਚੰਗਾ ਹੈ, ਜੋ ਨਾਭੇ ਤੋਂ ਚਲਕੇ ਲਾਇਲਪੁਰ ਦੇ ਦੀਵਾਨ ਦੀ ਪ੍ਰਧਾਨਗੀ ਦੀ ਸੇਵਾ ਨਿਬਾਹ ਸਕਦਾ ਹੈ, ਅਤੇ ਅਜੇ ਤਕ ਜਿਸ ਦੇ ਜ਼ਿੰਮੇਂ ਲਿਖਤੀ ਸਾਹਿਤ ਸੇਵਾ ਦਾ ਕਿਸੇ ਯੋਗ ਮੁਸੰਨਫ਼ ਨਾਲੋਂ ਘਟ ਕੰਮ ਨਹੀਂ ਹੈ, ਉਸਦੇ ਇਕ ਕਾਗਜ਼ ਪਰ ਦਸਖਤ ਕਰਨ ਲਗਿਆਂ ਹਥ ਕੰਬ ਗਏ। ਅਸਲੀ ਗੱਲ ਤਾਂ ਸਾਫ਼ ਹੈ, ਕਿ ਭਾਈ ਸਾਹਿਬ ਦਸਖਤ ਕਰਨਾ ਜ਼ਮੀਰ ਦੇ ਵਿਰੁਧ ਸਮਝਦੇ ਸਨ, ਪਰ ਸਿੰਘ-ਸਭਾ ਦੇ ਬੜੇ ਬੜੇ ਮੁਖੀ ਮਜ਼ਬੂਰ ਕਰ ਰਹੇ ਸਨ, ਏਸ ਲਈ ਲਿਖਨ ਲਗਿਆਂ ਹਥ ਤਾਂ ਕੰਬਣੇ ਹੀ ਸਨ ਕਿਉਂਕਿ 'ਪਾਪ ਦੀ ਵਹੀ ਤੇ ਜੂ ਸਹੀ ਪਾਣ ਲਗੇ ਸਨ।' ਉਤਲੀਆਂ ਸਤਰਾਂ ਦੁਆਰਾ ਸਪਸ਼ਟ ਹੈ ਕਿ ਭਾਈ ਸਾਹਿਬ ਦੇ ਜਿਸ ਐਲਾਨ ਦੀ ਖਾਲਸਾ ਸਮਾਚਾਰ ਨੇ ਆਪਣਾਂ ਪਖ ਸਿਧ ਕਰਨ ਲਈ ਓਟ ਤਕੀ ਹੈ। ਉਹ ਐਲਾਨ ਵਿਦਿਵਤ ਤਬਕੇ ਦੇ ਲੋਕਾਂ ਵਾਸਤੇ ਨਾ ਤਸੱਲੀ ਬਖਸ਼ ਹੈ।

## ਬਾਬਾ ਜੀ ਬਾਬਤ ਜ਼ਿਕਰ

ਗੁਰੂ ਪਦ ਨਿਰਣਜ ਪੰਨਾ ੧੩੮-੧੩੯ - "ਜੇ ਕਦੀ ਏਹ ਗੱਲ ਦਲੀਲ ਦੀ ਖਾਤਰ ਮੰਨ ਵੀ ਲਈ ਜਾਵੇ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਾਬਾ ਅਜਾਪਾਲ ਸਿੰਘ ਦਾ ਭੇਸ ਬਦਲਿਆ ਹੋਇਆ ਸੀ, ਓਹਨਾਂ ਨੇ ਬਾਬਾ ਬਾਲਕ ਸਿੰਘ ਜੀ ਨੂੰ ਗੱਦੀ ਦਿੱਤੀ, ਤਦ ਕੀ ਉਹਨਾਂ ਨੇ ਕਦੇ ਬਾਬਾ ਰਾਮ ਸਿੰਘ ਜੀ ਅਗੇ ਅਤੇ ਬਾਬਾ ਰਾਮ ਸਿੰਘ ਜੀ ਨੇ ਕਦੇ ਆਪਣੇ ਕਿਸੇ ਹਿਤਕਾਰੀ ਅਗੇ ਇਹ ਗੱਲ ਦੱਸੀ ਸੀ, ਕਿ ਇਹਨਾਂ ਨੂੰ ਗੁਰਿਆਈ ਦੀ ਗੱਦੀ ਬਾਬਾ ਅਜਾਪਾਲ ਸਿੰਘ ਜੀ ਦੇ ਡੇਰਿਓਂ ਪ੍ਰਾਪਤ ਹੋਈ ਹੈ?"

**ਵਿਚਾਰ**—ਅਸਾਂ ਏਹ ਦਾਵਾ ਕਦੇ ਵੀ ਨਹੀਂ ਕੀਤਾ, ਕਿ ਗੁਰੂ ਬਾਲਕ ਸਿੰਘ ਜੀ ਨੂੰ ਬਾਬਾ ਅਜਾਪਾਲ ਸਿੰਘ ਜੀ ਦੇ ਡੇਰਿਓਂ ਗੁਰਿਆਈ ਪ੍ਰਾਪਤ ਹੋਈ, ਅਤੇ ਨਾਂ ਹੀ ਅਸਾਂ ਕਦੇ ਏਹ ਗੱਲ ਆਖੀ, ਕਿ ਗੁਰੂ ਗੋਬਿੰਦ ਸਿੰਘ ਜੀ, ਗੁਰੂ ਬਾਲਕ ਸਿੰਘ ਨੂੰ ਬਾਬਾ ਅਜਾਪਾਲ ਸਿੰਘ ਜੀ ਦੇ ਭੇਸ ਵਿਚ ਮਿਲੇ ਸਨ। ਅਸੀਂ ਤਾਂ ਕਹਿੰਦੇ ਹਾਂ, ਕਿ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਬਾਲਕ ਸਿੰਘ ਜੀ ਨੂੰ ਉਹਨਾਂ ਦੇ ਤਪ ਅਸਥਾਨ ਤੇ ਉਹਨਾਂ ਦੇ ਪਾਸ ਜਾਕੇ ਦਰਸ਼ਨ ਦਿੱਤੇ, ਅਤੇ ਉਹ ਅਸਥਾਨ ਕੈਂਬਲਪੁਰ ਤੋਂ ਉਤਰ ਦਿਸ਼ਾ ਵਲ ਕੋਈ ੧੦ ਮੀਲ ਦੇ ਫਾਸਲੇ ਤੇ ਹੈ, ਜਿਥੇ ਹਰੋ ਨਦੀ ਦਰਜਾ ਅਟਕ ਵਿਚ ਮਿਲਦੀ ਹੈ। ਏਸ ਲਈ ਏਹ ਸਵਾਲ ਹੀ ਨਹੀਂ ਬਣਦਾ, ਕਿ ਗੁਰੂ ਬਾਲਕ ਸਿੰਘ ਜੀ ਨੇ ਕਦੇ ਸਤਿਗੁਰੂ ਰਾਮ ਸਿੰਘ ਜੀ ਅਗੇ, ਅਤੇ ਉਹਨਾਂ ਨੇ ਕਦੇ ਆਪਣੇ ਕਿਸੇ ਹਿਤਕਾਰੀ ਅਗੇ ਬਾਬਾ ਅਜਾਪਾਲ ਸਿੰਘ ਜੀ ਦਾ ਜ਼ਿਕਰ ਕੀਤਾ ਕਿ ਨਹੀਂ।

**ਕਦੇ ਬਾਹਰ ਨਹੀਂ ਗਏ**—ਗੁਰੂ ਪਦ ਨਿਰਣਜ ਪੰਨਾ ੧੪੦ - "ਸਰਦਾਰ ਬਹਾਦਰ ਕਾਹਨ ਸਿੰਘ ਨੇ ਅਪਣੇ ਫੁਲਵਾੜੀ ਵਾਲੇ ਲੇਖ... ... ...ਤੇ ਅਪਣੀ ਰਚਿਤ ਗੁਰ ਸ਼ਬਦ ਰਤਨਾਕਰ ਮਹਾਨਕੋਸ਼ ਪੁਸਤਕ ਵਿਚ ਲਿਖਿਆ ਹੈ, ਕਿ ਬਾਬਾ ਅਜਾਪਾਲ ਸਿੰਘ ਜੀ ੧੮੩੦ ਵਿਚ ਨਾਭੇ ਦੀ ਝਿੜੀ ਵਿਚ ਆਏ ਤੇ ਏਥੋਂ ੧੮੬੯ ਤਕ ਅਰਥਾਤ ੩੯ ਸਾਲ ਰਹੇ। ਸਰਦਾਰ ਬਹਾਦਰ ਕਾਹਨ ਸਿੰਘ ਜੀ ਲਿਖਦੇ ਹਨ, ਕਿ ਬਾਬਾ ਅਜਾਪਾਲ ਸਿੰਘ ਜੀ ਇਸ ਸਮੇਂ ਵਿਚ ਇਸ ਟਿਕਾਣੇ ਤੋਂ ਬਾਹਰ ਨਹੀਂ ਗਏ ਜੇ ਆਲਿਮ ਜੀ ਦਾ ਦੱਸਿਆ ਬਾਬਾ ਬਾਲਕ ਸਿੰਘ ਜੀ ਦੇ ਜਨਮ ਦਾ ਮਨਘੜਤ ਸੰਮਤ ੧੮੪੧ ਹੀ ਠੀਕ ਮੰਨ ਲਿਆ ਜਾਵੇ ਤਦ ਬਾਬਾ ਅਜਾਪਾਲ ਸਿੰਘ ਜੀ ਬਾਬਾ ਬਾਲਕ ਸਿੰਘ ਦੇ ਜਨਮ ਤੋਂ ੧੧ ਸਾਲ ਪਹਿਲਾਂ ਨਾਭੇ ਦੀ ਝਿੜੀ ਵਿਚ ਆਏ ਤੇ ਫਿਰ ਉੱਥੇ ਚਲਾਣੇ ਦੇ ਦਿਨ ਤਕ ਬਾਹਰ ਨਹੀ ਨਿਕਲੇ। ਆਲਿਮ ਜੀ ਦਾ ਕਥਨ ਨਿਰਮੂਲ ਹੋ ਗਿਆ, ਬਾਬਾ ਬਾਲਕ ਸਿੰਘ ਜੀ ਨੂੰ ਹਜ਼ਰੋਂ ਆਕੇ ਗੱਦੀ ਦੇ ਗਏ ਸਨ।"

**ਵਿਚਾਰ**—੩੯ ਸਾਲ ਦੇ ਸਮੇਂ ਵਿਚ ਬਾਬਾ ਅਜਾਪਾਲ ਸਿੰਘ ਜੀ ਦਾ ਝਿੜੀ ਤੋਂ ਬਾਹਰ ਨਾਂ ਜਾਣਾਂ ਤਾਂ ਉਹ ਆਦਮੀ ਦੱਸ ਸਕਦਾ ਹੈ, ਜਿਸਦੇ ਪਾਸ ਆਪਦੇ ਰੋਜ਼ਨਾਮਚੇ ਦਾ ਰੀਕਾਰਡ ਹੋਵੇ, ਜਿਸਤੋਂ ਬਿਨਾਂ ਆਪਦੀ ਨਕਲੋ ਹਰਕਤ ਦੀ ਬਾਬਤ ਕੋਈ ਆਦਮੀ ਏਹ ਦਾਵਾ ਕਰਨ ਦਾ ਅਧਿਕਾਰੀ ਹੀ ਨਹੀਂ

ਹੋ ਸਕਦਾ, ਕਿ ਆਪ ੩੯ ਸਾਲ ਤਕ ਨਾਭੇ ਦੀ ਝਿੜੀ ਤੋਂ ਕਿਤੇ ਬਾਹਰ ਗਏ ਹੀ ਨਹੀਂ। ਨਕਲੋ ਹਰਕਤ ਦੀ ਬਾਬਤ ਭਾਈ ਸੇਵਾ ਸਿੰਘ ਜੀ ਨੇ ਕੋਈ ਸਬੂਤ ਪੇਸ਼ ਨਹੀਂ ਕੀਤਾ, ਏਸ ਵਾਸਤੇ ਏਹ ਗੱਲ ਪ੍ਰਵਾਨ ਕਰਨ ਹਿਤ ਕਦਾਚਿਤ ਯੋਗ ਨਹੀਂ ਸਮਝੀ ਜਾ ਸਕਦੀ।

**ਗੁਪਤ ਹੋਣਾਂ ਬੁਹਾਦਰੀ ਹੈ**—ਗੁਰੂ ਪਦ ਨਿਰਣਜ ਪੰਨਾ ੧੪੩ ਤੋਂ ੧੪੬ ਤਕ ਗੁਰੂ ਗੋਬਿੰਦ ਸਿੰਘ ਜੀ ਦੀਆਂ ਕੁਰਬਾਨੀਆਂ, ਬੁਹਾਦਰੀਆਂ ਅਤੇ ਜ਼ਿੰਦਾ ਦਿਲੀ ਦੀ ਤਸਵੀਰ ਖਿਚਕੇ ਦੱਸਿਆ ਗਿਆ ਹੈ ਕਿ -"ਉਹ ਕਲਗੀਧਰ ਜੋ ਰਾਤ ਦੇ ਹਨੇਰੇ ਵਿਚ ਵੀ ਚੁਪ ਚੁਪਾਤੇ ਨਿਕਲਨਾਂ ਪਸੰਦ ਨਹੀਂ ਕਰਦੇ, ਤੇ ਜਾਣ ਲਗਿਆਂ ਤਿੰਨ ਵਾਰ ਆਪਣੇ ਜਾਣ ਦੀ ਖਵਰ ਜ਼ੋਰ ਨਾਲ ਦੇਕੇ, ਜਾਂਦੇ ਹਨ, ਜੋ ਚਿੜੀਆਂ ਨੂੰ ਬਾਜਾਂ ਨਾਲ ਲੜਾਣ ਦੇ ਦਾਵੇ ਦਾਰ ਹਨ, ਜੋ ਇਕ ਇਕ ਸਿੰਘ ਨੂੰ ਸਵਾ ਲੱਖੀ ਬਣਾ ਵਖਾਉਂਦੇ ਹਨ, ਕੀ ਉਹ ਅਪਣੇ ਆਪਨੂੰ ਲੁਕਾ ਸਕਦੇ ਹਨ, ਤੇ ਦੋ ਚਾਰ ਦਿਨ ਨਹੀਂ ਮਹੀਨੇ ਨਹੀਂ, ਸਾਲ ਤੇ ਹਾਂ ੧੦੪ ਸਾਲ ਲੁਕਾਕੇ ਰਖ ਸਕਦੇ ਹਨ? ਫਿਰ ਉਸ ਵੇਲੇ ਜਦ ਕਿ ਉਹ ਵੇਖਦੇ ਹਨ ਕਿ ਉਹਨਾਂ ਦਾ ਸਾਜਿਆ ਨਿਵਾਜਿਆ ਪੰਥ ਘੋਰ ਸੰਗ੍ਰਾਮਾਂ ਜੰਗਾਂ ਜਾ ਜੀਵਨ ਤੇ ਮੌਤ ਦੀਆਂ ਜੋਖੋ ਵਾਲੀਆਂ ਲੜਾਈਆਂ ਲੜ ਰਿਹਾ ਹੈ, ਉਸ ਵੇਲੇ ਕਿਵੇਂ ਚੁਪ ਚਾਪ ਬੈਠੇ ਤੇ ਇਕ ਗੁਠ ਵਿਚ ਬਿਰਾਜੇ ਰਹਿ ਸਕਦੇ ਹਨ?" (੧੪੬-੪੭)

**ਵਿਚਾਰ**—ਗੁਪਤ ਹੋਣਾਂ **ਕਮਜ਼ੋਰੀ ਨਹੀਂ ਬੁਹਾਦਰੀ ਹੈ** ਅਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬੁਹਾਦਰੀ, ਸੂਰਬੀਰਤਾ, ਜ਼ਿੰਦਾ ਦਿਲੀ, ਅਤੇ ਕੁਰਬਾਨੀਆਂ ਦੇ ਕਾਇਲ ਹਾਂ। ਅਸੀਂ ਹਜ਼ੂਰ ਨੂੰ ਦੇਸ਼ ਦੇ ਉਧਾਰਕ ਅਤੇ ਗੁਰੂ ਮੰਨਦੇ ਹਾਂ। ਸਾਡਾ ਏਹ ਵੀ ਨਿਸਚਾ ਹੈ, ਕਿ ਆਪ ਅਪਣੀਂ ਦੂਰ ਦਰਸ਼ਤਾ ਨਾਲ ਦੇਸ਼ ਜਾਤੀ ਤੇ ਧਰਮ ਦੇ ਕਲਿਆਨ ਨੂੰ ਮੁਖ ਰਖਦੇ ਹੋਏ ਅਪਣੀ ਅਲੌਕਿਕ ਸ਼ਕਤੀ ਨਾਲ ਦੁਸ਼ਮਨ ਦੇ ਘੇਰੇ ਵਿਚੋਂ ਨਿਕਲ ਗਏ। ਚਮਕੌਰ ਸਾਹਿਬ ਵਿਚੋਂ ਅਤੇ ਉਪ੍ਰੰਤ ਮਾਛੀਵਾੜੇ ਵਿਚੋਂ ਜਿਸ ਦਿਮਾਗੀ ਕਾਬਲਜਤ ਨਾਲ ਆਪ ਨਿਕਲੇ ਸਨ, ਉਹ ਦ੍ਰਿਸ਼ਟੀ ਕੋਣ ਨਾਲ ਅਤਜੰਤ ਹੀ ਪ੍ਰਸ਼ੰਸਾ ਯੋਗ ਕਹੀ ਜਾ ਸਕਦੀ ਹੈ। ਕਿਉਂਕਿ ਆਪਦਾ ਜੀਵਨ ਕੋਈ ਮਾਮੂਲੀ ਜੀਵਨ ਨਹੀਂ ਸੀ, ਉਸ ਨਾਲ ਲੱਖਾਂ ਨਹੀਂ ਕਰੋੜਾਂ ਜ਼ਿੰਦਗੀਆਂ ਦੀ ਰੱਖਜਾ ਦਾ ਸਬੰਧ ਸੀ, ਇਸ ਲਈ ਬਹੁਤੇ ਔਕੜ ਦੇ ਸਮਿਆਂ ਵਿਚ ਉਸ ਜੀਵਨ ਨੂੰ ਕਿਸੇ ਹਿਕਮਤ ਨਾਲ ਵੀ ਬਚਾ ਲੈਣਾਂ, ਪੰਥ ਅਤੇ ਜਗਤ ਦੇ ਭਲੇ ਵਾਸਤੇ ਕਦੇ ਵੀ ਕਮਜ਼ੋਰੀ ਨਹੀਂ ਕਿਹਾ ਜਾ ਸਕਦਾ। ਤਵਾਰੀਖ਼ ਗੁਰੂ ਖਾਲਸਾ ਪੰਨਾ ੧੯੩੪ ਵਿਚ ਸਾਡੇ ਏਸ ਵਿਚਾਰ ਦੀ ਪੁਸ਼ਟੀ ਕਰਦੇ ਹੋਏ ਗਿਆਨੀ ਜੀ ਲਿਖਦੇ ਹਨ:- "ਓਧਰ ਬਾਹਰ ਤਾਂ ਮੁਹੰਮਦੀ ਲਸ਼ਕਰ ਵਿਚ ਗੁਰੂ ਜੀ ਨੂੰ ਰੋਕਣ ਦੇ ਉਪਾਇ ਹੋ ਰਹੇ ਸੇ, ਤੇ ਏਧਰ ਭਾਈ ਦਯਾ ਸਿੰਘ, ਧਰਮ ਸਿੰਘ, ਮਾਨ ਸਿੰਘ, ਸੰਗਤ ਸਿੰਘ, ਸੰਤ ਸਿੰਘ ਨੇ ਜਦ ਗੁਰੂ ਜੀ ਪਾਸ ਬਹੁਤ ਵਾਰ ਬੇਨਤੀ ਕੀਤੀ ਕਿ ਮਹਾਰਾਜ ਮਰਦਾਂ ਦੇ ਅਨੇਕ ਹਥ ਹੁੰਦੇ ਹਨ, ਜੇਹੜਾ ਚੱਲ ਗਿਆ ਓਹੀ ਕੰਮ ਸਵਾਰ ਗਿਆ, ਹੁਣ ਆਪ ਏਥੋਂ ਬਾਹਰ ਹੋਣ ਵਾਲਾ ਹਥ ਕਰੋ। ਆਪ ਦੀ ਸਲਾਮਤੀ ਨਾਲ ਪੰਥ ਦੀ ਸਲਾਮਤੀ ਹੈ। ਮਾਛੀਵਾੜੇ ਵਿਚੋਂ ਵੀ ਹਜ਼ੂਰ ਉੱਚ ਦੇ ਪੀਰ ਬਣਕੇ ਨਿਕਲੇ ਸਨ, ਨਾਂ ਕਿ ਪ੍ਰਗਟ ਰੂਪ ਵਿਚ? ਸੋ ਗੁਰੂ ਜੀ ਪੰਥਕ ਸਲਾਮਤੀ ਨੂੰ ਮੁਖ ਰਖਕੇ ਚਮਕੌਰ ਸਾਹਿਬ ਵਿਚੋਂ ਅਤੇ ਮਾਛੀਵਾੜੇ ਵਿਚੋਂ ਦੁਸ਼ਮਣਾਂ ਦੀ ਅਖੀਂ ਘੱਟਾ ਪਾਕੇ ਨਿਕਲ ਗਏ ਤਾਂ ਏਹ ਆਪ ਦੀ ਰਾਜਨੀਤਕ ਉੱਚਤਾ ਤੇ ਦੂਰਦਰਸ਼ਤਾ ਦਾ ਸਬੂਤ ਹੋਣ ਕਰਕੇ ਬੁਹਾਦਰੀ ਹੈ, ਨਾਂ ਕਿ ਕਮਜ਼ੋਰੀ। ਭਾਈ ਸੇਵਾ ਸਿੰਘ ਜੀ ਜ਼ਰਾ ਦਸਣ ਦੀ ਕ੍ਰਿਪਾ ਕਰਨ ਕਿ ਮਾਛੀਵਾੜੇ ਤੋਂ ਗੁਰੂ ਜੀ ਗੁਪਤ ਰੂਪ ਵਿਚ ਨਿਕਲੇ ਸਨ, ਕਿ ਪ੍ਰਗਟ ਰੂਪ ਵਿਚ? ਅਤੇ ਮਾਛੀਵਾੜੇ ਵਿਚ ਆਪ ਗੁਪਤ ਰਹੇ ਸਨ ਕਿ ਪ੍ਰਗਟ?

**੬੫ ਸਾਲ**—ਪੰਨਾ ੧੪੭ ਤੇ ਲਿਖਿਆ ਏ, ਕਿ - "ਕਲਗੀਧਰ ਜੀ ਦੇ ਸ੍ਰੀ ਅਬਚਲ ਨਗਰ ਜੋਤੀ ਜੋਤ ਸਮਾਉਣ ਦੇ ਪ੍ਰਸੰਗ ਨੂੰ ਵਾਦੀ ਦੀ ਦਲੀਲ ਦੀ ਖਾਤਰ ਥੋੜੇ ਚਿਰ ਲਈ ਜੇ ਇਹ ਕੌਤਕ ਸਮਝ ਲਿਆ ਜਾਏ, ਤਦ ੧੭੬੫ ਵਿਚ ਇਹ ਕੌਤਕ ਹੋਇਆ, ਤੇ ਸ੍ਰ: ਬ: ਸ੍ਰਦਾਰ ਕਾਹਨ ਸਿੰਘ ਜੀ ਦੀ ਲਿਖਤ ਅਨੁਸਾਰ ੧੮੩੦ ਵਿਚ ਬਾਬਾ ਅਜਾਪਾਲ ਸਿੰਘ ਜੀ ਨਾਭੇ ਦੀ ਝਿੜੀ ਵਿਚ ਪੁਜੇ। ੧੭੬੫ ਤੋਂ ੧੮੩੦ ਤਕ ਦੇ ਵਿਚਕਾਰਲੇ ੬੫ ਸਾਲ ਆਪ ਕਿਥੇ ਰਹੇ? ਸ੍ਰ: ਬ: ਸ: ਕਾਹਨ ਸਿੰਘ ਜੀ ਨੇ ਲਿਖਿਆ ਹੈ, ਕਿ :- "ਸੰਮਤ ੧੮੧੧ ਤੋਂ ਪਹਿਲੇ ਦਾ ਕੋਈ ਪ੍ਰਸੰਗ ਮੇਰੀ ਨੋਟ ਬੁਕ ਵਿਚ ਨਹੀਂ ਹੈ।

੧੯੧੨ ਵਿਚ ਰਾਜਪੂਤਾਨੇ ਦੇ ਭਾਦਰਾ ਨਗਰ ਦੇ ਇਕ ਦੁਖੀ ਵਿਪਤਾ ਗ੍ਰਸੇ ਰਾਜਪੂਤ ਰਈਸ ਦੀ ਸਹਾਇਤਾ ਦਾ ਪ੍ਰਸੰਗ ਹੈ, ਕਿ ਬਾਬਾ ਜੀ ਨੇ ਉਸਦੀ ਜੰਗ ਵਿਚ ਸਹਾਇਤਾ ਕਰਕੇ ਜਾਗੀਰ ਅਤੇ ਗੜ੍ਹੀ ਉਪਰ ਕਬਜ਼ਾ ਕਰਵਾਇਆ।" (ਪੰਨਾ ੧੪੮)

**ਵਿਚਾਰ**—ਪੂਰਵੋਕਤ ਸਤ੍ਰਾਂ ਵਿਚ ਪ੍ਰਸ਼ਨ ਕੀਤੀ ਗਈ ਹੈ, ਕਿ ੧੭੬੫ ਤੋਂ ਲੈਕੇ ੧੮੩੦ ਤਕ ਦੇ ਵਿਚਕਾਰਲੇ ੬੫ ਸਾਲ ਆਪ ਕਿਥੇ ਰਹੇ? ਪ੍ਰੰਤੂ ਨਾਲ ਹੀ ਲਿਖਦੇ ਹਨ ਕਿ ਭਾਈ ਕਾਹਨ ਸਿੰਘ ਜੀ ਦੀ ਨੋਟ ਬੁਕ ਵਿਚ ਲਿਖਿਆ ਹੈ ਕਿ ਬਾਬਾ ਅਜਾਪਾਲ ਸਿੰਘ ਜੀ ਨੇ ੧੮੧੧ ਵਿਚ ਭਾਦਰਾ ਰਾਜਪੂਤ ਦੀ ਸਹੈਤਾ ਕੀਤੀ। ਜਦ ੧੮੩੦ ਤੋਂ ੧੯ ਸਾਲ ਪਹਿਲੋਂ ਤਕ ਬਾਬਾ ਜੀ ਦੀ ਹੋਂਦ ਦਾ ਸਬੂਤ ਭਾਈ ਸੇਵਾ ਸਿੰਘ ਜੀ ਦੀ ਲਿਖਤ ਅਨੁਸਾਰ ਸ੍ਰ: ਬ: ਕਾਹਨ ਸਿੰਘ ਜੀ ਦੀ ਨੋਟ ਬੁਕ ਵਿਚ ਹੀ ਮੌਜੂਦ ਹੈ, ਤਾਂ ਪ੍ਰਸ਼ਨ ਸੰਮਤ ੧੭੬੫ ਤੋਂ ਲੈਕੇ ਸੰਮਤ ੧੮੧੧ ਤਕ ਹੋਣਾਂ ਚਾਹੀਦਾ ਸੀ ਨਾਂ ਕਿ ੧੮੩੦ ਤਕ। ਸੋ ਭਾਈ ਸੇਵਾ ਸਿੰਘ ਜੀ ਦੀ ਆਪਣੀ ਹੀ ਲਿਖਤ ਅਨੁਸਾਰ ੬੫ ਸਾਲਾਂ ਵਿਚੋਂ ੧੯ ਸਾਲਾਂ ਦਾ ਪਤਾ ਤਾਂ ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਦੀ ਨੋਟ ਬੁਕ ਹੀ ਦਿੰਦੀ ਹੈ। ਬਾਕੀ ਰਹਿ ਗਏ ੪੬ ਸਾਲ। ਹੋ ਸਕਦਾ ਹੈ, ਕਿ ੪੬ ਸਾਲ ਗੁਰੂ ਜੀ ਆਪਣੇ ਪਹਿਲੇ ਭੇਸ ਵਿਚ ਯਾ ਕਿਸੇ ਹੋਰ ਭੇਸ ਵਿਚ ਰਹੇ ਹੋਣ। ਕਿਉਂਕਿ ਰੁਸਤਮ ਰਾਉ ਬਾਲਾ ਰਾਉ ਨੂੰ ਆਪ ਨੇ ਆਪਣੇ ਪਹਿਲੇ ਹੀ ਭੇਸ ਵਿਚ ਸਿਤਾਰੇ ਦੇ ਕਿਲੇ ਵਿਚੋਂ ਬਾਹਰ ਕਢਿਆ ਸੀ ਜੋ ਕਿ ਪਿਛੇ ਦਸ ਆਏ ਹਾਂ।

**ਭਾਦਰਾ ਦੀ ਸਹੈਤਾ**—ਗੁ: ਪ: ਨਿ: ਪੰਨਾ ੧੪੮ —"ਇਤਿਹਾਸ ਦਸਦਾ ਹੈ, ਕਿ ੧੭੬੫ ਤੋਂ ਲੈਕੇ ੧੮੩੦ ਤਕ ਦੇ ਵਿਚਕਾਰਲੇ ੬੫ ਸਾਲ ਹੀ ਪੰਜਾਬ ਦੀ ਤਾਰੀਖ਼ ਵਿਚ ਖੂਨੀ ਸਾਲ ਸਨ। ਬਾਬੇ ਬੰਦੇ ਦੇ ਜੰਗ, ਫਰੁਖਸੀਅਰੀ ਕਤਲਾਮਾਂ, ਅਬਦਾਲੀ ਦੇ ਹਲੇ, ਦੁਰਾਨੀਆਂ ਦੀਆਂ ਲੜਾਈਆਂ ਤੇ ਭਿਆਨਕ ਘੱਲੂਘਾਰੇ ਇਸੇ ਸਮੇਂ ਵਿਚ ਹੋਏ। ਜੇ ਗੁਰੂ ਗੋਬਿੰਦ ਸਿੰਘ ਬਾਬਾ ਅਜਾਪਾਲ ਸਿੰਘ ਹੁੰਦੇ, ਤਦ ਕੀ ਉਹ ਉਸ ਧਰਤੀ ਤੇ, ਜਿਥੇ ਉਹਨਾਂ ਨੇ ਅਪਨੇ ਜੀਵਨ ਦੀ ਬਾਜੀ ਲਾਈ ਸੀ, ਜਿਥੇ ਉਹਨਾਂ ਦਾ ਪਿਆਰਾ ਤੇ ਸਾਜਿਆ ਨਿਵਾਜਿਆ ਪੰਥ, ਜਿਸਦੀ ਬਾਬਤ ਉਹਨਾਂ ਕਿਹਾ ਸੀ, ਕਿ:

*"ਇਨ ਪੁਤ੍ਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ।*
*ਚਾਰ ਗਏ ਤੋ ਕਿਆ ਭਇਆ ਜੀਵਤ ਕਈ ਹਜ਼ਾਰ।"*

ਉਹ ਪੰਥ ਬਿਪਤਾ, ਕਸ਼ਟਾਂ, ਔਕੜਾਂ, ਮੁਸੀਬਤਾਂ ਤੇ ਜ਼ੁਲਮਾਂ ਦਾ ਸ਼ਿਕਾਰ ਹੋ ਰਿਹਾ ਹੋਵੇ, ਤੇ ਉਹ ਇਸ ਪਾਸਿਓਂ ਬੇਪ੍ਰਵਾਹ ਹੋਕੇ ਇੱਕ ਭਾਦਰਾ ਦੇ ਰਾਜੇ ਦੀ ਛੋਟੀ ਜਹੀ ਗੜ੍ਹੀ ਲੈ ਦੇਣ ਦੇ ਜੰਗਾਂ ਵਿਚ ਲਗੇ ਹੋਣ! ਕਦੇ ਹੋ ਸਕਦਾ ਹੈ? ਹਰਗਿਜ਼ ਨਹੀਂ। ਅਸੀਂ ਨਹੀਂ ਸਮਝਦੇ ਕਿ ਕੋਈ ਵੀ ਆਦਮੀ ਜਿਸਨੇ ਦਲੀਲ ਤੇ ਯੁਕਤੀ ਦੀ ਰੋਸ਼ਨੀ ਵਰਤਣੀ ਹੈ, ਜਿਸ ਨੇ ਗੁਰੂ ਜੀ ਦੇ ਜੀਵਨ ਦਾ ਚਾਨਣਾਂ ਅਪਣੀ ਖੋਜ ਵਿਚ ਲੈਣਾਂ ਹੈ ਕਦੇ ਐਸੀ ਗੱਲ ਨੂੰ ਅਮਰ ਵਾਕਿਆ ਦਾ ਦਰਜਾ ਦੇ ਸਕਦਾ ਹੈ?" (੧੪੯)

**ਵਿਚਾਰ**—ਭਾਦਰਾ ਰਾਜਪੂਤ ਦੀ ਸਹਾਇਤਾ ਦਾ ਪ੍ਰਸੰਗ ਤਾਂ ਸਗੋਂ ਏਸ ਗੱਲ ਨੂੰ ਸਿੱਧ ਕਰਦਾ ਹੈ, ਕਿ ਬਾਬਾ ਅਜਾਪਾਲ ਸਿੰਘ ਜੀ ਸਚ ਮੁਚ ਸ੍ਰੀ ਕਲਗੀਧਰ ਜੀ ਹੀ ਸਨ। ਕਿਉਂਕਿ ਖਾਲਸਾ ਜੀ ਉਸ ਸਮੇਂ ਆਪਣੀ ਪੂਰੀ ਸ਼ਕਤੀ ਨਾਲ ਧਰਮ ਵਿਰੋਧੀ ਦਲਾਂ ਦੇ ਮੁਕਾਬਲੇ ਤੇ ਡਟੇ ਹੋਏ ਸਨ। ਅਤੇ ਉਹਨਾਂ ਨੂੰ ਗੁਰੂ ਜੀ ਦੀ ਕ੍ਰਿਪਾ ਨਾਲ ਉਹ ਸ਼ਕਤੀ ਪ੍ਰਾਪਤ ਸੀ, ਕਿ ਗੁਰੂ ਜੀ ਜਿਸਮਾਨੀ ਤੌਰ ਤੇ ਉਹਨਾਂ ਵਿਚ ਬਤੌਰ ਸਹਾਇਕ ਦੇ ਪਹੁੰਚਣ ਦੀ ਲੋੜ ਹੀ ਨਹੀਂ ਸਮਝਦੇ ਸਨ। ਅਤੇ ਅਜੇਹਾ ਕਰਨਾਂ ਆਪਦੀ ਗੁਪਤ ਲੀਲਾ ਦੇ ਵੀ ਵਿਰੁਧ ਹੁੰਦਾ। ਪ੍ਰੰਤੂ ਦੂਜੇ ਬੰਨੇ ਇਕ ਦੀਨ ਦੁਖੀਏ ਅਤੇ ਸੰਕਟ ਗ੍ਰਸੇ ਰਾਜਪੂਤ ਰਾਜੇ ਦੀ ਸਹਾਇਤਾ ਕਰਨਾਂ ਜੇਹੜਾ ਸਭ ਕੁਛ ਗਵਾ ਚੁਕਾ ਸੀ, ਆਪਦੇ 'ਦੀਨ ਰੱਖਕ' ਅਤੇ 'ਦੀਨ ਪ੍ਰਤਿਪਾਲਿਕ' ਧਰਮ ਤੇ ਸੁਭਾਉ ਦੇ ਅਨੁਕੂਲ ਸੀ। ਆਪਣੇ ਪ੍ਰਗਟ ਜੀਵਨ ਵਿਚ ਵੀ ਤਾਂ ਹਜ਼ੂਰ ਨੇ ਔਰੰਗਜ਼ੇਬ ਦੇ ਪੁਤ੍ਰ ਬੁਹਾਦਰ ਸ਼ਾਹ ਦੀ ਓਸ ਸਮੇਂ ਸਹੈਤਾ ਕੀਤੀ ਸੀ, ਜਦ ਕਿ ਸਾਰਾ ਦੇਸ ਸੰਕਟ ਵਿਚ ਗ੍ਰਸਿਆ ਹੋਇਆ ਸੀ। ਜਦ ਕਿ ਜ਼ਾਲਿਮ ਅਤੇ ਪੰਥ ਵਿਰੋਧੀ ਔਰੰਗਜ਼ੇਬ ਦੇ ਪੁਤ੍ਰ ਦੀ ਸਹੈਤਾ ਲੋੜ ਅਨੁਸਾਰ ਕਲਗੀਧਰ ਜੀ ਕਰਨ ਵਾਸਤੇ ਤਿਆਰ ਹੋ ਸਕਦੇ ਸਨ, ਤਾਂ ਭਾਦਰਾ ਰਾਜਪੂਤ ਜੇਹੜਾ ਸੀ ਵੀ ਹਿੰਦੂ ਮਜ਼ਲੂਮ ਓਸਦੀ ਰੱਖਜਾ ਕਰਨ ਵਾਸਤੇ ਹਜ਼ੂਰ ਦਾ ਖ਼ੂਨ ਕਿਉਂ ਨਾਂ ਜੋਸ਼ ਖਾਂਦਾ? ਏਸ

ਲਈ ਰਾਜਪੂਤ ਦੀ ਸਹਾਇਤਾ ਦਾ ਪ੍ਰਸੰਗ ਤਾਂ ਸਗੋਂ ਇਹ ਗੱਲ ਸਿਧ ਕਰਦਾ ਹੈ, ਕਿ ਬਾਬਾ ਅਜਾਪਾਲ ਸਿੰਘ ਜੀ ਦੇ ਰੂਪ ਵਿਚ ਸ੍ਰੀ ਕਲਗੀਧਰ ਜੀ ਨੇ ਹੀ ਉਸਦੀ ਸਹਾਇਤਾ ਕੀਤੀ, ਅਤੇ ਉਸ ਸ਼ਣਾਗਤਿ ਦੀ ਖੁੱਸੀ ਹੋਈ ਰਿਆਸਤ ਨੂੰ ਉਸਦੇ ਦੁਸ਼ਮਣਾਂ ਤੋਂ ਖੋਹਕੇ ਉਸਨੂੰ ਉਸਦਾ ਨਵੇਂ ਸਿਰੇ ਮਾਲਿਕ ਬਣਾ ਦਿੱਤਾ। ਇਸ ਘਟਨਾਂ ਵਿਚੋਂ ਬਾਬਾ ਅਜਾਪਾਲ ਸਿੰਘ ਜੀ ਦੀ ਦਿਆਲਤਾ ਸੂਰਬੀਰਤਾ ਅਤੇ ਨਿਸ਼ਕਾਮਤਾ ਵੀ ਸਿੱਧ ਕਰਦੀ ਹੈ, ਕਿ ਆਪ ਗੁਰੂ ਗੋਬਿੰਦ ਸਿੰਘ ਜੀ ਹੀ ਸਨ। ਸੋ ਦੁਖੀ ਨੂੰ ਦੇਖਕੇ ਉਸ ਤੇ ਤਰਸ ਕਰਨਾਂ, ਬਿਨਾਂ ਫੌਜੀ ਮਦਦ ਤੋਂ ਕਿਸੇ ਦੇ ਦੁਸ਼ਮਣ ਨੂੰ ਜਿਤ ਕੇ ਉਸਦੀ ਰਿਆਸਤ ਵਾਪਸ ਲੈਣੀ, ਆਪ ਕੋਈ ਇਵਜ਼ਾਨਾਂ ਨਾ ਲੈਣਾਂ, ਅਤੇ ਸ੍ਰੀ ਰਾਮ ਚੰਦਰ ਦੀ ਤਰਾਂ ਲੰਕਾ ਜਿਤ ਕੇ ਵਿਭੀਸ਼ਣ ਨੂੰ ਹੀ ਸੌਂਪ ਦੇਣ ਅਨੁਸਾਰ ਰਿਆਸਤ ਭਾਦਰਾ ਰਾਜਪੂਤ ਦੇ ਹਵਾਲੇ ਕਰ ਦੇਣੀ, ਬਾਬਾ ਅਜਾਪਾਲ ਸਿੰਘ ਜੀ ਦੇ ਲਿਬਾਸ ਵਿਚ ਇਹ ਤਿੰਨੇ ਖੂਬੀਆਂ ਸਾਬਿਤ ਕਰਦੀਆਂ ਹਨ ਕਿ ਆਪ ਸ੍ਰੀ ਕਲਗੀਧਰ ਜੀ ਹੀ ਸਨ।

**ਪ੍ਰਗਟ ਹੋਣ ਦਾ ਸਮਾਂ ਸੀ**—ਗੁ: ਪ: ਨਿ: ਪੰਨਾ ੧੫੨-੧੫੩ ਤੇ ੧੫੪ ਵਿਚ ਕੁਛ ਤਵਾਰੀਖੀ ਹਵਾਲੇ ਦੇ ਕੇ ਲਿਖਿਆ ਹੈ, ਕਿ ਅਮੁਕਾ ਅਮੁਕਾ ਸਮਾਂ ਗੁਰੂ ਜੀ ਦੇ ਪ੍ਰਗਟ ਹੋਣ ਦਾ ਸੀ, ਪਰ ਆਪ ਉਸ ਸਮੇਂ ਕਿਉਂ ਨਾਂ ਪ੍ਰਗਟ ਹੋਏ, ਪ੍ਰੰਤੂ ਸ਼ੋਕ ਕਿ ਸ੍ਰਵੱਗਜ, ਸਰਬ ਸ਼ਕਤੀਮਾਨ ਅਤੇ ਸਰਬ ਸੁਤੰਤ੍ਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਿਤ੍ਰ ਨੂੰ ਖਾਲਸਾ ਸਮਾਚਾਰ ਦੇ ਐਡੀਟਰ ਸਾਹਿਬ ਆਪਣੇ ਅਲਪਗਜ ਦਿਮਾਗ ਦੀ ਰੌਸ਼ਨੀ ਹੇਠ ਵੇਖਣ ਦਾ ਜਤਨ ਕਰ ਰਹੇ ਹਨ, ਪਰੰਤੂ ਹਜ਼ੂਰ ਦੀ ਗੁਪਤ ਲੀਲਾ ਦੇ ਸਮੇਂ ਸਬੰਧੀ ਉਹ ਕੇਹੜਾ ਜੀਵ ਹੈ, ਜੋ ਏਹ ਦਾਵਾ ਕਰ ਸਕੇ ਕਿ ਉਸ ਨੇ ਉਸ ਬਾਬਤ ਸਮੂਹ ਵਾਕਿਆਤ ਦੀ ਪੜਤਾਲ ਕਰ ਲੀਤੀ ਹੈ?

## ਨੌਬਤ ਦਾ ਪ੍ਰਸ਼ਨ

ਗੁਰੂ ਪਦ ਨਿਰਣਜ ਪੰਨਾ ੧੫੪ ਦੀਆਂ ਹੇਠਲੀਆਂ ੩ ਸਤਰਾਂ ਤੋਂ ਲੈਕੇ ਪੰਨਾ ੧੫੫ ਦੇ ਛੇਕੜ ਤਕ: —"ਸ੍ਰ: ਬ: ਕਾਹਨ ਸਿੰਘ ਜੀ ਨੇ ਬਾਬਾ ਅਜਾਪਾਲ ਸਿੰਘ ਜੀ ਦੇ ਜੋ ਹਾਲਾਤ ਲਿਖੇ ਹਨ, ਓਨ੍ਹਾਂ ਵਿਚ ਇਕ ਥਾਵੇਂ ਆਪ ਨੇ ਲਿਖਿਆ ਹੈ:- "ਕਦੇ ਕਦੇ ਰਹਿਰਾਸ ਦੇ ਪਾਠ ਪਿਛੋਂ ਬਾਬਾ ਸਾਹਿਬ ਨੌਬਤ ਵਜਾਉਣੀ ਅਰੰਭਦੇ ਅਤੇ ਪਹਿ ਫੁਟਣ ਤੀਕ ਅਖੰਡ ਵਜਾਇਆ ਕਰਦੇ, ਨੌਬਤ ਦਾ ਆਵਾਜ਼ ਬੀ ਸਧਾਰਨ ਨਹੀਂ ਸੀ" (ਚਾਰ ਸਤਰਾਂ ਛਡਕੇ) — "ਬਾਬਾ ਜੀ ਦਾ ਸਾਰੀ ਸਾਰੀ ਰਾਤ ਨੌਬਤ ਨੂੰ ਵਜਾਉਣਾਂ ਤੇ ਆਪਣੀ ਹਥੀਂ ਵਜਾਉਂਣਾ, ਕੀ ਏਹ ਆਮ ਲੋਕਾਂ ਤੋਂ ਛਿਪਣ ਦਾ ਵਾਚਕ ਹੈ, ਜਾਂ ਆਪਣੇ ਆਪ ਨੂੰ ਪ੍ਰਗਟ ਕਰਨ ਦਾ?" (੮ ਸਤਰਾਂ ਛਡਕੇ) — ਐਸੀ ਚਾਲ ਜੋ ਛਪਣ ਦੇ ਪ੍ਰਯੋਜਨ ਨੂੰ ਹੀ ਗੁੰਮ ਕਰ ਦੇਵੇ ਕਦੋਂ ਕਲਗੀਧਰ ਜੀ ਜੈਸੇ ਮਹਾਨ ਦਿਮਾਗ਼ੀ ਤਾਕਤ ਵਾਲੇ ਰਵਾ ਰਖਦੇ? ਸੋ ਇੰਜ ਬਾਬਾ ਅਜਾਪਾਲ ਸਿੰਘ ਜੀ ਦਾ ਧੌਂਸੇ ਵਜਾਉਂਣਾਂ ਦਸਦਾ ਹੈ, ਕਿ ਉਹ ਕਲਗੀਧਰ ਜੀ ਨਹੀਂ ਸਨ। ਜੇ ਉਹ ਕਲਗੀਧਰ ਹੁੰਦੇ ਤਦ ਇੰਜ ਧੌਂਸੇ ਵਜਾਕੇ ਇਹ ਨਾਂ ਸਮਝਦੇ ਕਿ ਅਸੀਂ ਲੁਕੇ ਰਹਾਂਗੇ। ਸੋ ਆਲਿਮ ਜੀ ਦੀ ਦੱਸੀ ਨੀਤੀ ਦੇ ਵਿਰੁਧ ਆਪ ਹੀ ਨਾਂ ਟੁਰਦੇ।"

**ਵਿਚਾਰ**—ਭਾਈ ਸੇਵਾ ਸਿੰਘ ਜੀ ਦੇ ਉਤਲੇ ਅਖਰਾਂ ਵਿਚ ਪਾਠਕ ਵੇਖ ਚੁਕੇ ਹਨ ਕਿ ਨੌਬਤ ਦਾ ਅਵਾਜ਼ ਸਧਾਰਨ ਨਹੀਂ ਸੀ। ਹੁਣ ਖਿਆਲ ਕਰਨ ਵਾਲੀ ਗੱਲ ਹੈ ਕਿ ਨੌਬਤ ਹੋਵੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਤੇ ਆਵਾਜ਼ ਸਾਧਾਰਨ ਭਲਾ ਕਿਵੇਂ ਹੁੰਦੀ। ਨੌਬਤ ਦੇ ਆਵਾਜ਼ ਦਾ ਸਾਧਾਰਣ ਨਾਂ ਹੋਣਾਂ ਤਾਂ ਸਗੋਂ ਇਸ ਗੱਲ ਨੂੰ ਪ੍ਰਗਟ ਕਰਦਾ ਹੈ, ਕਿ ਅਜੇਹੀ ਅਵਾਜ਼ ਵਾਲੀ ਨੌਬਤ ਨੂੰ ਵਜਾਉਣ ਵਾਲੀ ਵਿਅਕਤੀ ਵੀ ਕੋਈ ਵਿਸ਼ੇਸ਼ ਹੀ ਹੋ ਸਕਦੀ ਹੈ। ਅਤੇ ਉਹ ਸ੍ਰੀ ਕਲਗੀਧਰ ਹੀ ਸਨ। ਪ੍ਰਸ਼ਨ ਦਾ ਦੂਜਾ ਪਹਿਲੂ ਏਹ ਹੈ, ਕਿ ਇਕ ਛਪੀ ਹੋਈ ਵਿਅਕਤੀ ਵਾਸਤੇ ਅਜੇਹਾ ਕਰਨਾਂ ਆਪਣੇ ਪ੍ਰਯੋਜਨ ਨੂੰ ਗੁੰਮ ਕਰਨ ਦੇ ਬਰਾਬਰ ਹੁੰਦਾ। ਪ੍ਰੰਤੂ ਇਸਦਾ ਉਤ੍ਰ ਸਮਝਣ ਵਾਸਤੇ ਗੁਰੂ ਜੀ ਜੈਸੇ ਆਲੀ ਦਿਮਾਗ਼ਾਂ ਦੇ ਸੁਭਾਉ ਅਤੇ ਅਨੋਖੀਆਂ ਨੀਤੀਆਂ ਦਾ ਮੁਤਾਲਿਆ ਕਰਨਾ ਯੋਗ ਹੈ, ਸੁਭਾਉ ਦੀ ਬਾਬਤ ਤਾਂ ਇਹ ਗੱਲ, ਕਿ ਗੁਰੂ ਜੀ ਦੀ ਇਹ ਆਦਤ ਸੀ, ਕਿ ਜੰਗ ਵਿਚੋਂ ਨਿਕਲਨ ਦੇ ਸਮੇਂ ਵੀ ਰੌਲਾ ਪਾਣਾਂ, ਜੈਸਾ ਚਮਕੌਰ ਦੀ ਗੜ੍ਹੀ ਵਿਚੋਂ ਨਿਕਲਨ ਦੇ ਸਮੇਂ ਤਾਲੀ ਵਜਾਕੇ ਨਿਕਲੇ, ਵੇਖੋ ਗੁਰੂ ਪਦ ਨਿਰਣਜ ਪੰਨਾ

੧੪੬ – "ਉਹ ਕਲਗੀਧਰ ਜੋ ਰਾਤ ਦੇ ਹਨੇਰੇ ਵਿਚ ਵੀ ਚੁਪ ਚੁਪਾਤੇ ਨਿਕਲਨਾ ਪਸੰਦ ਨਹੀਂ ਕਰਦੇ, ਤੇ ਜਾਣ ਲੱਗਿਆਂ **ਤਿੰਨ ਵਾਰ ਆਪਣੇ ਜਾਣ ਦੀ ਖ਼ਬਰ ਜ਼ੋਰ ਨਾਲ ਦੇ ਕੇ, ਜਾਂਦੇ ਹਨ ਤਾਂ ਤਾਲੀ ਬਜਾਕੇ ਸਿੰਘ ਨਾਦ ਦੀ ਗਰਜ ਦੇ ਕੇ ਜਾਂਦੇ ਹਨ।**" ਏਹ ਸ਼ਬਦ ਭਾਈ ਸੇਵਾ ਸਿੰਘ ਜੀ ਦੀ ਆਪਣੀ ਕਲਮ ਨਾਲ ਆਪਣੀ ਪੁਸਤਕ ਗੁਰੂ ਪਦ ਨਿਰਣਜ ਵਿਚ ਲਿਖੇ ਪਏ ਹਨ। ਕੀ ਸਿੰਘ ਨਾਦ ਦੀ ਗਰਜ ਅਤੇ ਨੌਬਤ ਦੀ ਆਵਾਜ਼ ਵਿਚ ਕੋਈ ਵਿਸ਼ੇਸ ਫ਼ਰਕ ਹੈ? ਸੋ ਇਸ ਸੁਭਾਉ ਅਨੁਸਾਰ ਛਪਣ ਦੇ ਸਮੇਂ ਵੀ ਨੌਬਤ ਬਜਾਣ ਅਤੇ ਸਾਰੀ ਸਾਰੀ ਰਾਤ ਬਜਾਂਦੇ ਰਹਿਣ ਦਾ ਹੌਸਲਾ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੈਸੀ ਵਿਅਕਤੀ ਵਿਚ ਹੀ ਹੋ ਸਕਦਾ ਸੀ ਨਾਂ ਕਿ ਕਿਸੇ ਸਾਧਾਰਣ ਵਿਅਕਤੀ ਵਿਚ। ਅਤੇ ਗੁਰੂ ਜੀ ਨੌਬਤ ਵੀ ਬਦਲੇ ਹੋਏ ਭੇਸ ਵਿਚ ਵਜਾਉਂਦੇ ਸਨ ਨਾਂ ਕਿ ਆਪਣੇ ਅਸਲੀ ਰੂਪ ਵਿਚ। ਦੂਸਰੀ ਗੱਲ ਅਣੋਖੀ ਨੀਤੀ ਦੀ ਹੈ, ਉਹ ਇਹ ਹੈ ਕਿ ਅਜੇਹੀ ਥਾਉਂ, ਜਿਥੇ ਕੋਈ ਸਹਿਮ ਕੇ ਯਾ ਬਿਲਕੁਲ ਚੁਪ ਚਾਪ ਰਹੇ ਸਭ ਨੂੰ ਸ਼ੱਕ ਪੈਂਦਾ ਹੈ, ਕਿ ਇਸ ਵਿਚ ਕੋਈ ਭੇਤ ਅਵੱਸ਼ਜ ਹੈ। ਪਰ ਖੁਲਮ ਖੁਲਾ ਅਤੇ ਪ੍ਰਗਟ ਰਹਿਣ ਨਾਲ ਸਗੋਂ ਸ਼ੱਕ ਨਹੀਂ ਪੈਂਦਾ। ਏਸ ਤਰਾਂ ਨੌਬਤ ਬਾਬਤ ਵੀ ਸਮਝ ਲੈਣਾ ਚਾਹੀਦਾ ਹੈ। ਅਵਲ ਤਾਂ ਆਮ ਲੋਕਾਂ ਨੂੰ ਏਹ ਨਿਸਚਾ ਹੋ ਚੁਕਾ ਹੋਇਆ ਸੀ, ਕਿ ਗੁਰੂ ਜੀ ਜੋਤੀ ਜੋਤ ਸਮਾ ਚੁਕੇ ਹਨ, ਇਸ ਸੂਰਤ ਵਿਚ ਨੌਬਤ ਦਾ ਆਵਾਜ਼ ਸੁਣਕੇ ਸ਼ੱਕ ਦਾ ਸਵਾਲ ਹੀ ਨਹੀਂ ਉਠਦਾ। ਪਰ ਜੇ ਉਠੇ ਵੀ ਤਾਂ ਸਾਰੀ ਰਾਤ ਨੌਬਤ ਦੇ ਵਜਾਉਣ ਤੋਂ ਸਗੋਂ ਏਹ ਖਯਾਲ ਪੈਦਾ ਹੋ ਸਕਦਾ ਹੈ, ਕਿ ਗੁਪਤ ਰਹਿਣ ਵਾਲਾ ਪੁਰਸ਼ ਵੀ ਭਲਾ ਏਸ ਤਰਾਂ ਗੱਜ ਵੱਜ ਕੇ ਨੌਬਤ ਵਜਾ ਸਕਦਾ ਹੈ? ਏਹ ਤਾਂ ਕੋਈ ਮਸਤਾਨਾਂ ਸਿੰਘ ਹੈ। ਏਹ "ਮੈਂ ਚੋਰ ਹਾਂ" ਆਖ ਕੇ ਪਹਿਰੇ ਦਾਰਾਂ ਕੋਲੋਂ ਲੰਘ ਜਾਣ ਦੀ ਨੀਤੀ ਹੈ। ਸੋ ਬਾਬਾ ਅਜਾਪਾਲ ਸਿੰਘ ਜੀ ਦਾ ਸਾਰੀ ਸਾਰੀ ਰਾਤ ਨੌਬਤ ਵਜਾਂਦੇ ਰਹਿਣਾਂ, ਗੁਰੂ ਜੀ ਦੇ ਦਲੇਰ ਸੁਭਾਉ ਅਤੇ ਨੀਤਕ ਯੋਗਤਾ ਨੂੰ ਸਿੱਧ ਕਰਦਾ ਹੈ।"

## ਠਾਕੁਰ ਜੀ ਦੀ ਗਵਾਹੀ

ਗੁਰੂ ਪਦ ਨਿਰਣਜ ਪੰਨਾ ੧੬੯-੭੦ ਉਤੇ ਬਾਬਾ ਸੋਹਣ ਸਿੰਘ ਜੀ ਭਕਨਾਂ ਨਿਵਾਸੀ ਵਲੋਂ ਸਤਿਕਾਰ ਯੋਗ ਬਾਬਾ ਕੇਸਰ ਸਿੰਘ ਜੀ "ਬੀਤਰਾਗ" ਮਹਾਵਾ ਸਬੰਧੀ (ਜਿਨ੍ਹਾਂ ਦੇ ਪ੍ਰਸਿੱਧ ਨਾਉਂ 'ਠਾਕੁਰ ਜੀ' ਅਤੇ 'ਕੇਸਰ ਕਿੱਲੀ ਵੀ ਸਨ) ਕੁਛ ਅੱਖਰ ਲਿਖੇ ਗਏ ਹਨ, ਜਿਨ੍ਹਾਂ ਨੂੰ ਭਾਈ ਸੇਵਾ ਸਿੰਘ ਜੀ ਨੇ ਅਪਣੇ ਪੱਖ ਦੀ ਸਿੱਧੀ ਵਾਸਤੇ ਬਤੌਰ ਨਾਮਧਾਰੀ ਸ਼ਹਾਦਤ ਦੇ ਵਰਤਿਆ ਹੈ। ਲਿਖਦੇ ਹਨ:- "ਸੰਤ ਕੇਸਰ ਸਿੰਘ ਜੀ ਤੋਂ ਭਜਨ ਲੈਣ ਵਾਲਿਆਂ ਵਿਚੋਂ ਇੱਕ ਸੱਜਣ ਬਾਬਾ ਸੋਹਣ ਸਿੰਘ ਜੀ ਭਕਨਾ, ਜ਼ਿਲਾ ਅੰਮ੍ਰਿਤਸਰ ਹਨ। ਆਪ ਐਸ ਵੇਲੇ ਰਾਜਸੀ ਲਹਿਰ ਵਿਚ ਇਕ ਉਘੇ ਸੱਜਣ ਹਨ, ਸੰਤ ਕੇਸਰ ਸਿੰਘ ਜੀ ਬਾਬਤ ਆਪ ਨੇ ਜ਼ਾਤੀ ਤਜਰਬੇ ਲਿਖੇ ਹਨ, ਆਪ ਦਸਦੇ ਹਨ — "ਸੱਚੀ ਗੱਲ ਤਾਂ ਇਹ ਹੈ, ਕਿ ਸਿੱਖ ਧਰਮ ਦੇ ਅਸਲ ਮਨੋਰਥ ਨੂੰ ਸਮਝਣ ਵਾਲਾ ਜੇ ਕੋਈ ਮੈਂ ਵੇਖਿਆ ਹੈ ਤਾਂ ਉਹ ਬਾਬਾ ਜੀ ਹੀ ਸਨ।"

**ਵਿਚਾਰ**—ਜੇ ਬਾਬਾ ਸੋਹਨ ਸਿੰਘ ਜੀ ਦੇ ਅੱਖਰਾਂ ਅਨੁਸਾਰ ਭਾਈ ਸੇਵਾ ਸਿੰਘ ਜੀ ਬਾਬਾ ਕੇਸਰ ਸਿੰਘ ਜੀ ਨੂੰ ਸਿੱਖ ਧਰਮ ਦੇ ਅਸਲ ਮਨੋਰਥ ਨੂੰ ਸਮਝਣ ਵਾਲਾ ਮੰਨਦੇ ਹਨ, ਤਾਂ ਅਸੀਂ ਆਪਨੂੰ ਵਧਾਈ ਦੇਂਦੇ ਹਾਂ। ਪਰ ਏਸ ਵਧਾਈ ਨੂੰ ਸ੍ਵੀਕਾਰ ਕਰਨ ਤੋਂ ਪਹਿਲੋਂ ਅਸੀਂ ਭਾਈ ਸਾਹਿਬ ਨੂੰ ਏਹ ਸੂਚਨਾਂ ਦੇਣੀ ਜ਼ਰੂਰੀ ਸਮਝਦੇ ਹਾਂ, ਕਿ ਉਹਨਾਂ ਨੂੰ ਉਹ ਸਾਰੇ ਸਿਧਾਂਤ ਕਬੂਲ ਕਰਨੇ ਪੈਣਗੇ, ਜਿਨ੍ਹਾਂ ਦੇ ਬਾਬਾ ਜੀ ਕਾਇਲ ਸਨ। ਏਹਨਾਂ ਸਤਰਾਂ ਦਾ ਲੇਖਕ (ਨਿਧਾਨ ਸਿੰਘ) ਵੀ ਬਾਬਾ ਕੇਸਰ ਸਿੰਘ ਜੀ ਦੇ ਅਸਰ ਹੇਠ ਆਕੇ ਨਾਮਧਾਰੀ ਬਣਿਆਂ ਸੀ। ਭਾਈ ਹਰਨਾਮ ਸਿੰਘ ਜੀ ਚਵਿੰਡਾ ਜ਼ਿਲਾ ਅੰਮ੍ਰਿਤਸਰ ਵੀ ਆਪ ਜੀ ਤੋਂ ਹੀ ਵਰੋਸਾਏ ਸਨ। ਏਸੇ ਤਰ੍ਹਾਂ ਹੋਰ ਸੈਂਕੜੇ ਵਿਅਕਤੀਆਂ ਇਸ ਵੇਲੇ ਮੌਜੂਦ ਹਨ, ਜਿਨ੍ਹਾਂ ਨੂੰ ਨਾਮਧਾਰੀ ਪੰਥ ਵਿਚ ਠਾਕਰਾਂ ਨੇ ਲਿਆਂਦਾ ਸੀ। ਅਸੀਂ ਹੈਰਾਨ ਹਾਂ ਕਿ ਜਿਸ ਮਹਾਂ ਪੁਰਖ ਨੇ (ਨਿਧਾਨ ਸਿੰਘ ਹਰਨਾਮ ਸਿੰਘ ਜੈਸਿਆਂ ਨੂੰ) ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸੋਹਲੇ ਸੁਣਾਕੇ ਨਾਮਧਾਰੀ ਬਣਾਇਆ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪੂਰਣ ਗੁਰੂ ਹੋਣ ਦੇ ਸੰਸਕਾਰ ਹਿਰਦਿਆਂ ਵਿਚ ਦ੍ਰਿੜ੍ਹ ਕਰਕੇ ਸਿੰਘ

ਸਭੀਆਂ ਤੋਂ ਨਿਖੇੜਿਆ, ਉਸ ਵਿਅਕਤੀ ਦੀ ਬਾਬਤ ਬਾਬਾ ਸੋਹਣ ਸਿੰਘ ਜੀ ਭਕਨਾ (ਜੋ ਕਿ ਰਾਜਸੀ ਮਾਮਲੇ ਵਿਚ ਕੈਦ ਹੋਣ ਤੋਂ ਪਹਿਲਾਂ ਪੱਕੇ ਨਾਮਧਾਰੀਏ ਸਨ। ਅਤੇ ਜੇਹਲ ਵਿਚੋਂ ਪੱਕੇ ਅਕਾਲੀ ਬਣਕੇ ਨਿਕਲੇ ਸਨ) ਦੇ ਕਹਿਣ ਤੇ ਭਾਈ ਸੇਵਾ ਸਿੰਘ ਜੀ ਕਹਿ ਰਹੇ ਹਨ ਕਿ ਬਾਬਾ ਜੀ ਸਿੱਖੀ ਦੇ ਅਸਲੀ ਮਨੋਰਥ ਨੂੰ ਸਮਝਣ ਵਾਲੇ ਸਨ। ਤਾਂ ਅਸੀਂ ਪੁਛਦੇ ਹਾਂ ਕਿ ਭਾਈ ਸੇਵਾ ਸਿੰਘ ਜੀ ਬਾਬਾ ਕੇਸਰ ਸਿੰਘ ਜੀ ਨੂੰ ਸਿੱਖੀ ਦੇ ਅਸਲੀ ਗਜਾਤਾ ਸਮਝਦੇ ਹੋਏ ਵੀ ਉਹਨਾਂ ਦੇ ਅਕੀਦਿਆਂ ਦੇ ਵਿਰੁਧ ਪ੍ਰਚਾਰ ਕਿਉਂ ਕਰਦੇ ਹਨ? ਏਹ ਗੱਲ ਉੱਕੀ ਹੀ ਗਲਿਤ ਹੈ ਕਿ ਬਾਬਾ ਜੀ ਦਸਾਂ ਪਾਤਸ਼ਾਹੀਆਂ ਦਾ ਅਰਦਾਸਾ ਕਰਦੇ ਸਨ। ਜਦ ਏਹਨਾਂ ਪੰਗਤੀਆਂ ਦਾ ਲੇਖਕ (ਨਿਧਾਨ ਸਿੰਘ) ਨਾਮਧਾਰੀ ਬਣਿਆ ਸੀ ਤਾਂ ਬਾਬਾ ਜੀ ਨੂੰ ਪੁਛਿਆ ਗਿਆ ਸੀ ਕਿ ਅਰਦਾਸ ਕਿਵੇਂ ਕੀਤੀ ਜਾਵੇ, ਤਾਂ ਆਪ ਨੇ ਕਿਹਾ ਕਿ ਜਿਸਤ੍ਰਾਂ ਮਹੰਤ ਬਿਸ਼ਨ ਸਿੰਘ ਜੀ ਚੇਲੇ ਕਿਆਂ ਵਾਲੇ ਕਰਨਗੇ, ਓਸਤ੍ਰਾਂ। ਤਾਂ ਮਹੰਤ ਜੀ ਦੀ ਅਰਦਾਸ ਸੁਣੀ ਗਈ ਤਾਂ ਉਹਨਾਂ ਨੇ ਨਾਮਧਾਰੀ ਅਕੀਦੇ ਅਨੁਸਾਰ ਕੀਤੀ। ਫੇਰ ਜਿਨ੍ਹਾਂ ਦੀਵਾਨਾਂ ਵਿਚ ਬਾਬਾ ਜੀ ਆਪਣੀ ਮੰਡਲੀ ਸਮੇਤ ਜਾਂਦੇ ਸਨ, ਅਤੇ ਆਪ ਦੇ ਸਾਹਮਣੇ ਜੋਹੜੇ ਭੋਗ ਪਿਆ ਕਰਦੇ ਤੇ ਦੀਵਾਨ ਲਗਿਆ ਕਰਦੇ ਸਨ ਉਹਨਾਂ ਸਾਰਿਆਂ ਵਿਚ ਪਾਤਸ਼ਾਹੀ ੧੨ ਆਖਕੇ ਹੀ ਅਰਦਾਸਾ ਹੋਇਆ ਕਰਦਾ ਸੀ। ਬਾਬਾ ਜੀ ਸਬਦ ਦੀ ਮਸਤੀ ਵਿਚ ਕਿੰਨਾ ਕਿੰਨਾ ਚਿਰ ਦੀਵਾਨਾਂ ਵਿਚ ਨਚਦੇ ਰਹਿੰਦੇ ਸਨ, ਕਈ ਵਾਰ ਆਪ ਅਪਣੇ ਦਾੜ੍ਹੀ ਅਤੇ ਕੇਸ ਹਵਨ ਕੁੰਡ ਦੀ ਅਗਨੀ ਵਿਚ ਹੀ ਸਸਕਾਰ ਕਰ ਦਿੰਦੇ ਕਈ ਵੇਰ ਹਥਾਂ ਨਾਲ ਹੀ ਪੁਟ ਛਡਦੇ ਤੇ ਇਕ ਰੋਮ ਨਹੀਂ ਸਨ ਰਹਿਣ ਦੇਂਦੇ ਅਤੇ ਕਈ ਵਾਰ ਕਛਹਿਰਾ ਲਾਹ ਕੇ ਨੰਗੇ ਵਿਚਰਦੇ ਸਨ। ਸੋ ਨਾਮਧਾਰੀ ਅਰਦਾਸਾ, ਮਸਤੀ ਵਿਚ ਕੇਸ ਖਿਲਾਰ ਕੇ ਨੱਚਣਾਂ, ਦੀਵਾਨ ਵਿਚ ਰਾਰਾ ਰਾਰਾ ਰਾਰਾ ਕਰਦੇ ਫਿਰਨਾਂ (ਜਦੋਂ ਕਿ ਰਾਗੀ ਕੀਰਤਨ ਕਰ ਰਹੇ ਹੋਣ) ਅਜੇਹੇ ਅਸੂਲ ਹਨ, ਜਿਨ੍ਹਾਂ ਦਾ ਮੰਨਣਾਂ ਭਾਈ ਸੇਵਾ ਸਿੰਘ ਜੀ ਵਿਚਾਰ ਲੈਣ ਕਿ ਆਪ ਜੀ ਦੀ ਮੰਨੀ ਹੋਈ ਸਿਖੀ ਦੇ ਅਨੁਸਾਰ ਹੈਨ ਕਿ ਉਲਟ? ਭਾਈ ਸੋਹਣ ਸਿੰਘ ਜੀ ਭਕਨਾਂ ਦੇ ਬਿਆਨ ਦੇ ਜਿਨੇਂ ਅੱਖਰ ਭਾਈ ਸੇਵਾ ਸਿੰਘ ਜੀ ਨੇ ਅਪਣੀ ਕਿਤਾਬ ਵਿਚ ਦਰਜ ਕੀਤੇ ਹਨ, ਉਹ ਸਭ ਅਕਾਲੀ ਅਸਰ ਹੇਠ ਆਕੇ ਲਿਖੇ ਗਏ ਹਨ, ਅਤੇ ਉਹ ਸਾਰੇ ਹੀ ਠਾਕੁਰ ਜੀ ਦੀ ਜੀਵਨੀ ਦੇ ਵਿਰੁਧ ਹਨ।

# ਪ੍ਰਿੰਸੀਪਲ, ਪ੍ਰੋਫੈਸਰ ਅਤੇ ਵਿਦਿਆਰਥੀ

ਗੁਰੂ ਪਦ ਨਿਰਣਜ ਪੰਨਾ ੭੧ ਤੇ ਸਾਡੀਆਂ ਕੁਛ ਲਿਖਤਾਂ ਬਾਬਤ ਲਿਖਦਿਆਂ ਹੋਇਆਂ ਕਿਹਾ ਹੈ ਕਿ:- "ਆਲਿਮ ਜੀ ਦੀਆਂ ਏਨ੍ਹਾਂ ਲਿਖਤਾਂ ਦਾ ਸਾਰ ਇਹ ਹੈ — (੧) ਗੁਰੂ ਦੀ ਅਤਯੰਤ ਲੋੜ ਹੈ ਤੇ (੨) ਗੁਰੂ ਹਰ ਹਾਲ ਦੇਹਧਾਰੀ ਹੋਣਾਂ ਚਾਹੀਦਾ ਹੈ ਤੇ (੩) ਉਹ ਇਕ ਵਿਅਕਤੀ ਹੋਣੀ ਚਾਹੀਦੀ ਹੈ ਤੇ (੪) ਜੋ ਗੁਰ ਮੰਤ੍ਰ ਦੇਵੇ ਉਹ ਗੁਰੂ ਅਖਵੌਂਦਾ ਹੈ।" ਏਸ ਤੇ ਵਿਚਾਰ ਕਰਦਿਆਂ ਹੋਇਆਂ ਲਿਖਿਆ ਗਿਆ ਹੈ ਕਿ "ਆਪ ਦੇ ਏਨ੍ਹਾਂ ਪ੍ਰਕਰਣਾਂ ਦੇ ਸਾਰ ਭਾਵ ਨੂੰ ਲੈਕੇ ਨਾਮਧਾਰੀ ਸੰਪ੍ਰਦਾਏ ਦੇ ਪਿਛਲੇ ਇਤਿਹਾਸ (ਅਗੇ ਪੰਨਾ ੭੨) ਤੇ ਹੁਣ ਦੀ ਅਵਸਥਾ ਤੇ ਨਜ਼ਰ ਮਾਰੋ ਤਦ ਨਾਮਧਾਰੀ ਸੰਪ੍ਰਦਾ ਨੂੰ ਕਦੇ ਵੀ ਕਿਸੇ ਹਾਲਿਤ ਵਿਚ ਵੀ ਆਲਿਮ ਜੀ ਦੇ ਇਸ ਸਿਧਾਂਤ ਨਾਲ ਸਹਿਮਤ ਹੋਇਆ ਨਹੀਂ ਵੇਖੋਗੇ, ਬਲਕੇ ਇਸ ਸੰਪ੍ਰਦਾ ਦੀ ਸਦਾ ਹੀ ਇਨ੍ਹਾਂ ਸਿਧਾਂਤਾਂ ਦੇ ਉਲਟ ਵਰਤੋਂ ਰਹੀ ਹੈ। ਸ੍ਰੀ ਸਤਿਕਾਰ ਯੋਗ ਬਾਬਾ ਰਾਮ ਸਿੰਘ ਜੀ ਨੇ ਜਦ ਪ੍ਰਚਾਰ ਦੇ ਕੰਮ ਨੂੰ ਹੱਥ ਵਿਚ ਲਿਆ, ਤਦ ੨੨ ਸੂਬੇ ਥਾਪੇ ਜੋ ਨਾਮ ਦੇ ਅਭਿਲਾਖੀਆਂ ਨੂੰ ਗੁਰਮੰਤ੍ਰ ਦੇਂਦੇ ਸਨ। ਉਨ੍ਹਾਂ ਤੋਂ ਪਿਛੋਂ ਅਜ ਤਕ ਸੂਬੇ ਤੇ ਕਈ ਸੰਤ ਹੋਏ ਤੇ ਹਨ, ਜੋ ਦੇਹਧਾਰੀ ਹਨ, ਗੁਰਮੰਤ੍ਰ ਦੇ ਰਹੇ ਹਨ, ਪਰੰਤੂ ਉਨ੍ਹਾਂ ਨੂੰ ਨਾਮਧਾਰੀ ਗੁਰੂ ਨਹੀਂ ਮੰਨਦੇ ਤੇ ਨਾਂ ਹੀ ਗੁਰਮੰਤ੍ਰ ਲੈਣ ਵਾਲੇ ਹੀ ਗੁਰੂ ਮੰਨਦੇ ਹਨ।... ... ... ... ...(ਅਗੇ ਪੰਨਾ ੭੩) ਸੋ ਆਲਿਮ ਜੀ ਦੀ ਏਹ ਸਾਰੀ ਲਿਖਤ ਨਾਮਧਾਰੀ ਸੰਪ੍ਰਦਾ ਦੇ ਵਰਤਾਰੇ ਤੋਂ ਆਪਣੇ ਆਪ ਹੀ ਰੱਦ ਹੋ ਜਾਂਦੀ ਹੈ।... ... ...ਆਲਿਮ ਜੀ ਨੂੰ ਚਾਹੀਦਾ ਹੈ, ਕਿ ਪਹਿਲਾਂ ਕੋਈ ਪੱਕਾਧ੍ਰਵਾ ਬੰਨ੍ਹਣ, ਉਹਨਾਂ ਦੀ ਹੁਣ ਦੀ ਪੁਜ਼ੀਸ਼ਨ ਵੇਖਕੇ ਤਾਂ ਇਹ ਹੀ ਕਹਿਣਾ ਬਣੇਗਾ ਕਿ — "ਮਨ ਚਿਹ ਮੇ ਸਰਾਇਮ ਵ ਤੰਬੂਰਾਇ ਮਨ ਚਿਹ ਮੇ ਸਰਾਇਦ।" ਅਰਥ – ਮੈਂ ਕੀ ਗਾਉਂਦਾ ਹਾਂ ਤੇ ਮੇਰਾ ਤੰਬੂਰਾ ਕੀ ਗਾਉਂਦਾ ਹੈ।"

**ਵਿਚਾਰ**—ਭਾਈ ਸੇਵਾ ਸਿੰਘ ਜੀ ਨੇ ਏਹ ਗੱਲ ਆਪਣੇ ਕੋਲੋਂ ਲਿਖ ਮਾਰੀ ਹੈ ਕਿ ਅਸਾਂ ਏਹ ਕਿਹਾ ਹੈ ਕਿ — "ਜੋ ਗੁਰਮੰਤ੍ਰ ਦੇਵੇ ਉਹ ਗੁਰੂ ਅਖਵਾਉਂਦਾ ਹੈ।" ਬਾਕੀ ਦੀਆਂ ਤਿੰਨੇ ਗੱਲਾਂ ਠੀਕ ਹਨ ਕਿ (੧) ਗੁਰੂ ਦੀ ਅਤਯੰਤ ਲੋੜ ਹੈ, (੨) ਉਹ ਹਰ ਹਾਲ ਵਿਚ ਦੇਹਧਾਰੀ ਹੁੰਦਾ ਹੈ, ਤੇ (੩) ਉਹ ਇਕ ਵਿਅਕਤੀ ਹੋਣੀ ਚਾਹੀਦੀ ਹੈ। ਭਾਈ ਸੇਵਾ ਸਿੰਘ ਜੀ ਏਨ੍ਹਾਂ ਤਿੰਨਾਂ ਗੱਲਾ ਦਾ ਆਪਣੀ ਪੁਸਤਕ ਵਿਚ ਖੰਡਨ ਨਹੀਂ ਕਰ ਸਕੇ, ਅਤੇ ਨਾਂ ਹੀ ਅਗੇ ਨੂੰ ਕਰ ਸਕਣਗੇ। ਕਿਉਂਕਿ ਏਹ ਗੁਰੂ ਨਾਨਕ ਮਿਸ਼ਨ ਦਾ ਉਹ ਸਿਧਾਂਤ ਹੈ, ਜੋ ਗੁਰੂ ਨਾਨਕ ਦੇਵ ਤੋਂ ਲੈਕੇ ਸਾਰੇ ਸਤਿਗੁਰਾਂ ਨੇ ਪ੍ਰਚਾਰਿਆ ਹੈ, ਅਤੇ ਗੁਰੂਆਂ ਦੇ ਜ਼ਮਾਨੇ ਵਿਚ ਵਰਤੀਂਦਾ ਰਿਹਾ ਹੈ। ਏਸ ਸਿਧਾਂਤ ਦਾ ਖੰਡਨ ਨਾਂ ਕਰ ਸਕਣ ਦੀ ਕਮਜ਼ੋਰੀ ਨੂੰ ਅਨੁਭਵ ਕਰਦਿਆਂ ਹੋਇਆਂ ਸਾਡੇ ਵਿਪੱਖੀ ਲੇਖਕ ਜੀ ਨੇ ਇਸ ਤੇ ਪਰਦਾ ਪਾਣ ਵਾਸਤੇ ਇਕ ਹੋਰ ਚਾਲ ਚਲੀ ਹੈ, ਉਹ ਇਹ ਕਿ ਆਪਣੇ ਕੋਲੋਂ ਏਹ ਗੱਲ ਗੰਢ ਕੇ ਕਿ ਅਸੀਂ ਆਖਦੇ ਹਾਂ, ਜੋ ਗੁਰਮੰਤ੍ਰ ਦੇਵੇ ਉਹ ਗੁਰੂ ਅਖਵਾਉਂਦਾ ਏ, ਕਹਿੰਦੇ ਹਨ, ਕਿ ਇਹ ਗੱਲ ਨਾਮਧਾਰੀ ਪੰਥ ਦੇ ਵਰਤਾਰੇ ਦੇ ਵਿਰੁਧ ਹੈ। ਵੀਰ ਜੀ! ਨਾਮਧਾਰੀ ਪੰਥ ਦੇ ਵਰਤਾਰੇ ਬਾਬਤ ਤਾਂ ਏਥੇ ਬਹਿਸ ਹੀ ਨਹੀਂ। ਵਿਚਾਰ ਯੋਗ ਵਿਸ਼ਜ ਤਾਂ ਕੇਵਲ ਏਹ ਹੈ ਕਿ ਕੀ ਗੁਰੂ ਬਾਣੀ ਅਨੁਸਾਰ "ਗੁਰੂ" ਪਦ ਦਾ ਲੱਖਣ ਮਨੁਖ ਦੇਹਧਾਰੀ ਤੇ ਘਟਦਾ ਹੈ, ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ? ਆਪ ਦਾ ਫਰਜ਼ ਇਹ ਸਿਧ ਕਰਨਾਂ ਸੀ ਕਿ ਗੁਰਬਾਣੀ ਦੇ ਪ੍ਰਮਾਣਾਂ ਅਨੁਸਾਰ ਗੁਰੂ ਪਦ ਲੱਖਣ ਮਾਨਸ ਦੇਹਧਾਰੀ ਤੇ ਨਹੀਂ ਘਟਦਾ, ਬਲਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਘਟਦਾ ਹੈ। ਪਰ ਅਜੇਹਾ ਕਹਿਣ ਨਾਲ ਆਪ ਜਾਣਦੇ ਸਨ ਕਿ ਜਿੰਨੇ ਲੱਖਣ ਵੀ "ਗੁਰੂ" ਪਦ ਸਬੰਧੀ ਗੁਰਬਾਣੀ ਵਿਚ ਦਰਜ ਕੀਤੇ ਗਏ ਹਨ ਉਹ ਸਾਰੇ ਹੀ ਅੰਤਹਕਰਣ ਵਿਸ਼ਿਸ਼ਟ ਚੇਤਨ ਵਿਚ ਹੀ ਘਟ ਸਕਦੇ ਹਨ, ਅਤੇ ਭਾਈ ਸੇਵਾ ਸਿੰਘ ਜੀ ਦੇ ਕਥਨ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਤੋਂ ਲੈਕੇ ਦਸਮ ਪਾਤਸ਼ਾਹ ਤਕ ਦਸੇ ਗੁਰੂ ਵੀ ਅੰਤਹਕਰਣ ਵਿਸ਼ਿਸ਼ਟ ਚੇਤਨ ਵਿਅਕਤੀਆਂ ਵਾਲੇ

ਹੀ ਹੋਏ ਹਨ। ਏਸ ਕਰਕੇ ਆਪ ਨੇ ਬੜੀ ਸਿਆਣਪ ਨਾਲ ਏਸ ਵਿਚਾਰ ਨੂੰ ਛਡ ਕੇ ਹੋਰ ਤਰਾਂ ਹੀ ਏਥੋਂ ਤਿਲਕ ਜਾਣ ਦਾ ਯਤਨ ਕੀਤਾ ਹੈ, ਪ੍ਰੰਤੂ ਕਾਸ਼! ਕਿ ਆਪ ਏਸ ਯਤਨ ਵਿਚ ਹੀ ਸਫਲ ਹੋ ਜਾਂਦੇ!

## ਸਾਡਾ ਧ੍ਰੁਵਾ ਪੱਕਾ ਹੈ

ਏਹ ਨਵੀਂ ਬਹਿਸ ਜੋ ਆਪ ਨੇ ਅਪਣੀ ਕਮਜ਼ੋਰੀ ਨੂੰ ਲੁਕਾਣ ਖਾਤਰ ਛੇੜੀ ਹੈ ਉਸ ਬਾਬਤ ਸਾਡਾ ਧ੍ਰੁਵਾ ਅਜੇਹਾ ਪੱਕਾ ਹੈ, ਕਿ ਉਸ ਵਿਚ ਸ਼ੱਕ ਸ਼ੁਭੇ ਨੂੰ ਕੋਈ ਗੁੰਜਾਇਸ਼ ਹੀ ਨਹੀਂ ਰਹਿ ਜਾਂਦੀ। ਕਿਉਂਕਿ ਇਹ ਗੁਰੂ ਨਾਨਕ ਦੇਵ ਦੇ ਮਿਸ਼ਨ ਕਾਲਜ ਦੀ ਸਕੀਮ ਦੇ ਅਨੁਸਾਰ ਅਸਲੋਂ ਹੀ ਦਰੁਸਤ ਉਤ੍ਰਦਾ ਹੈ।

ਭਾਈ ਸਾਹਿਬ ਖੁਦ ਜਾਣਦੇ ਹਨ ਕਿ ਹਰ ਇਕ ਕਾਲਜ ੪ ਮੁਖ ਹਸਤੀਆਂ ਉਤੇ ਨਿਰਭਰ ਹੁੰਦਾ ਹੈ – (੧) ਪ੍ਰਿੰਸੀਪਲ, (੨) ਪ੍ਰੋਫੈਸਰ ਸਾਹਿਬਾਨ, (੩) ਪੜ੍ਹਾਈ ਦੇ ਕੋਰਸ ਅਤੇ (੪) ਵਿਦਯਾਰਥੀ। ਭਾਈ ਸਾਹਿਬ ਏਸ ਗੱਲ ਤੋਂ ਵੀ ਬੇ ਖਬਰ ਨਹੀਂ ਹਨ, ਕਿ ਕਾਲਜ ਵਿੱਚ ਪ੍ਰਿੰਸੀਪਲ ਕੇਵਲ ਇੱਕ ਹੀ ਹੁੰਦਾ ਹੈ, ਜਿਸ ਦੇ ਮਾਤਹਿਤ ਸਾਰੇ ਪ੍ਰੋਫੈਸਰ ਕਾਲਜ ਦੇ ਵਿਦਯਾਰਥੀਆਂ ਨੂੰ ਅਪਣੀ ਅਪਣੀ ਜਮਾਤ ਦੇ ਕੋਰਸ ਅਨੁਸਾਰ ਸਬਕ ਦੇਂਦੇ ਹਨ। ਏਸੇ ਤਰਾਂ ਗੁਰ ਸਿਖੀ ਦੇ ਕਾਲਜ ਵਿਚ ਵੀ ਸਤਿਗੁਰ ਤਾਂ ਪ੍ਰਿੰਸੀਪਲ ਸਾਹਿਬ ਹਨ। ਉਨ੍ਹਾਂ ਦੇ ਮਾਤਹਿਤ ਉਪਦੇਸ਼ ਦੇਣ ਵਾਲੇ ਸੰਤ ਮਹੰਤ, ਸੂਬੇ ਅਤੇ ਪ੍ਰਬੁਧ ਸਿੱਖ ਆਦਿਕ ਪ੍ਰੋਫੈਸਰ ਅਸਥਾਨੀ ਹਨ। ਗੁਰਬਾਣੀ ਦੇ ਸਿਧਾਂਤ ਕੋਰਸ ਹਨ ਅਤੇ ਸਿੱਖ ਵਿਦਯਾਰਥੀ ਹਨ। ਸੋ ਅਸੀਂ ਤਾਂ ਆਖਦੇ ਹਾਂ ਕਿ ਗੁਰੂ ਨਾਨਕ ਮਿਸ਼ਨ ਕਾਲਜ ਦੇ ਵਾਸਤੇ ਏਨ੍ਹਾਂ ਚਹੁੰ ਹੀ ਪਦਾਰਥਾਂ ਦੀ ਆਪਣੇ ਆਪਣੇ ਥਾਂ ਤੇ ਜ਼ਰੂਰਤ ਹੈ, ਅਤੇ ਸਾਡਾ ਜ਼ੋਰ ਏਸ ਗੱਲ ਤੇ ਹੈ ਕਿ ੧. ਪ੍ਰਿੰਸੀਪਲ ਦੀ ਮਾਤਹਿਤੀ ਵਿਚ ਹੀ ਗੁਰ ਸਿਖ ਵਿਦਯਾਰਥੀ ਗੁਰਬਾਣੀ ਦੇ ਸਿਧਾਂਤ ਰੂਪ ਕੋਰਸਾਂ ਨੂੰ ਵਾਚ ਕੇ ਲਾਭ ਉਠਾ ਸਕਦੇ ਹਨ, ਪ੍ਰੰਤੂ ਸਾਡੇ ਮਿਤ੍ਰ ਸ੍ਰ: ਸੇਵਾ ਸਿੰਘ ਜੀ ਦਾ ਜ਼ੋਰ ਏਸ ਗੱਲ ਤੇ ਹੈ ਕਿ ਨਾਂ ਤਾਂ ਪ੍ਰਿੰਸੀਪਲ ਦੀ ਲੋੜ ਹੈ ਤੇ ਨਾਂ ਹੀ ਪ੍ਰੋਫੈਸਰਾਂ ਦੀ। ਬਸ ਲੋੜ ਹੈ ਤਾਂ ਕੇਵਲ ਪੁਸਤਕਾਂ ਦੀ ਅਤੇ ਵਿਦਜਾਰਥੀਆਂ ਦੀ। ਪਰ ਕੀ ਪੁਸਤਕਾਂ ਖੁਦ ਬਖੁਦ ਵਿਦਜਾਰਥੀਆਂ ਨੂੰ ਪੜ੍ਹਾ ਲੈਣਗੀਆਂ ਤੇ ਵਿਦਯਾਰਥੀ ਬਿਨਾਂ ਪ੍ਰੋਫੈਸਰਾਂ ਅਰ ਪ੍ਰਿੰਸੀਪਲ ਸਾਹਿਬ ਦੀ ਰਹਿਨੁਮਾਈ ਤੋਂ ਆਪਣੇ ਆਪ ਹੀ ਉਨ੍ਹਾਂ ਨੂੰ ਪੜ੍ਹਕੇ ਲਾਭ ਪ੍ਰਾਪਤ ਕਰ ਸਕਣਗੇ? ਕੀ ਕੋਈ ਅਜੇਹਾ ਕਾਲਜ ਦੁਨਿਆਵੀ ਯਾ ਰੂਹਾਨੀ ਜਗਤ ਦੇ ਇਤਿਹਾਸ ਵਿਚ ਅਜ ਤਕ ਦੇਖਿਆ ਗਿਆ ਹੈ, ਜਿਸ ਵਿਚ ਪ੍ਰਿੰਸੀਪਲ (ਸਤਿਗੁਰੂ) ਅਤੇ ਪ੍ਰੋਫੈਸਰ (ਸੰਤ ਮਹੰਤ ਆਦਿ) ਤਾਂ ਕੋਈ ਨਾਂ ਹੋਵੇ ਪਰ ਕੇਵਲ ਵਿਦਿਆਰਥੀ ਹੀ ਵਿਦਿਆਰਥੀ (ਯਾਨੀ ਸਿੱਖ ਹੀ ਸਿੱਖ) ਹੋਣ? ਕੀ ਭਾਈ ਗੁਰਦਾਸ ਜੀ ਦੇ ਏਹ ਵਾਕ ਝੂਠੇ ਹੋ ਜਾਣਗੇ ਕਿ:-

> *'ਬੇਦ ਗ੍ਰੰਥ ਗੁਰ ਹਟ ਹੈ ਜਿਸ ਲਗ ਭਵਜਲ ਪਾਰ ਉਤਾਰਾ।*
> *ਸਤਿਗੁਰ ਬਾਣ ਨ ਬੁਝੀਐ ਜਿਚਰ ਧਰੇ ਨ ਗੁਰ ਅਵਤਾਰਾ।'*

ਹੁਣ ਭਾਈ ਸੇਵਾ ਸਿੰਘ ਜੀ ਦੇ ਕਹਿਣ ਅਨੁਸਾਰ ਗੁਰੂ ਨਾਨਕ ਤੋਂ ਲੈ ਕੇ ਦਸਮ ਪਾਤਸ਼ਾਹ ਪ੍ਰਜੰਤ ਸਤਿਗੁਰਾਂ ਦਾ ਵਰਤਾਰਾ ਅਤੇ ਉਹਨਾਂ ਦੇ ਉਪਦੇਸ਼ਾਂ ਦਾ ਤ੍ਰੀਕਾ ਤਾਂ ਇਹ ਸਿੱਧ ਕਰਦਾ ਹੈ, ਕਿ ਸਤਿਗੁਰੂ ਅਰ (ਉਹਨਾਂ ਦੇ ਅਧੀਨ) ਉਪਦੇਸ਼ ਦੇਣ ਵਾਲਿਆਂ ਬਿਨਾਂ ਤੋਂ ਕਿਸੇ ਦਾ ਕਲਿਆਨ ਨਾਂ ਕਦੇ ਹੋਇਆ ਹੈ ਅਤੇ ਨਾਂ ਹੋਣਾਂ ਹੈ, ਪਰ ਭਾਈ ਸੇਵਾ ਸਿੰਘ ਕਹਿੰਦੇ ਹਨ, ਕਿ ਨਾਂ ਤਾਂ ਸਤਿਗੁਰ ਦੀ ਹੀ ਲੋੜ ਅਤੇ ਨਾਂ ਹੀ ਸੰਤਾਂ ਦੀ ਲੋੜ ਹੈ। ਲੋੜ ਹੈ ਤਾਂ ਕੇਵਲ ਸਿੱਖਾਂ ਦੀ ਅਤੇ ਬਾਣੀ ਦੀ। ਸੋ ਆਪਦੀ ਦਿੱਤੀ ਹੋਈ ਮਿਸਾਲ ਆਪਤੇ ਹੀ ਘਟਦੀ ਹੈ ਕਿ 'ਮੈਂ ਕੀ ਗਾਉਂਦਾ ਹਾਂ ਅਤੇ ਮੇਰਾ ਤੰਬੂਰਾ ਕੀ ਗਾਉਂਦਾ ਹੈ।' ਪ੍ਰੰਤੂ, ਮਾ ਹਕ ਮੇ ਸਰਾਏਮ ਵ ਤੰਬੂਰਾਇ ਮਾ ਹਕ ਮੇ ਸਰਾਇਦ' ਦੇ ਅਨੁਸਾਰ ਅਸੀਂ ਜੋ ਕੁਛ ਗਾ ਰਹੇ ਹਾਂ ਸਾਡਾ ਤੰਬੂਰਾ ਵੀ ਓਹੀ ਗਾਉਂਦਾ ਹੈ ਅਤੇ ਉਹ 'ਹੱਕ' (ਸਚਾਈ) ਹੈ।

## ਗੁਰੂ ਪਦ ਦੇ ਲੱਖਣ

ਗੁਰੂ ਪਦ ਨਿਰਣਜ ਪੰਨਾ ੭੪ ਤੇ ਸ੍ਰੀਮਾਨ ਜੀ 'ਗੁਰੂ' ਪਦ ਲੱਖਣ ਤੇ ਵਿਚਾਰ ਕਰਦੇ ਹੋਏ ਲਿਖਦੇ

ਹਨ — "ਆਲਿਮ ਜੀ ਨੇ ਗੁਰੂ ਪਦ ਦੇ ਜੇਹੜੇ ਲੱਖਣ ਥਾਪੇ ਹਨ ਜੇ ਕਦੀ ਗੁਰੂ ਦੇ ਲੱਖਣ ਇੰਨੇ ਹੀ ਹੁੰਦੇ, ਤਦ ਦਸਾਂ ਪਾਤਸ਼ਾਹੀਆਂ ਦੇ ਸਮੇਂ ਇਕ ਦੋ ਨਹੀਂ, ਸੈਂਕੜੇ ਤੇ ਹਜ਼ਾਰਾਂ ਸਿੱਖ ਐਸੇ ਹੋਏ ਹਨ. ਜੋ ਅਪਣੇ ਨਾਮ, ਜਪ, ਤਪ, ਸਤ ਦੇ ਕਾਰਨ ਮਸ਼ਹੂਰ ਸੇ, ਪੰਜ ਇੰਦ੍ਰੀਆ ਤੇ ਕਾਬੂ ਰਖਦੇ ਸਨ। ਤੇ ਸਤਿਪੁਰਖ ਦੀ ਉਹਨਾਂ ਨੂੰ ਲਖਤਾ ਸੀ, ਆਪ ਨਾਮ ਜਪਦੇ ਤੇ ਹੋਰਨਾਂ ਨੂੰ ਦ੍ਰਿੜਾਉਂਦੇ ਸਨ, ਪਰ 'ਗੁਰੂ' ਸਦਾ 'ਇਕੋ' ਜੋ ਗੱਦੀ ਨਸ਼ੀਨ ਤੇ ਗੁਰੂ ਪਦ ਤੇ ਟਿਕਾਏ ਜਾਂਦੇ ਹੁੰਦੇ ਰਹੇ। ਨਾਂ ਐਸੇ ਮਹਾਂਪੁਰਖਾਂ ਨੇ ਕਦੇ ਗੁਰ ਗੱਦੀ ਦਾ ਦਾਅਵਾ ਕੀਤਾ ਤੇ ਉਨ੍ਹਾਂ ਨੂੰ ਕਿਸੇ ਨੇ "ਗੱਦੀ" ਵਾਲੇ ਸਤਿਗੁਰੂ ਜੀ ਨੂੰ ਛਡ ਕੇ ਗੁਰੂ ਮੰਨਿਆਂ। ਉਹ ਸਾਰੇ ਉਪ੍ਰੋਕਤ ਗੁਣ ਅਲੰਕ੍ਰਿਤ ਹੋਏ, ਤੇ ਨਾਮ ਦਾ ਪ੍ਰਚਾਰ ਕਰਦੇ ਹੋਏ ਬੀ ਸਿੱਖਾਂ ਨੂੰ ਗੱਦੀ ਨਸ਼ੀਨ 'ਗੁਰੂ' ਦੀ ਸਰਨੀ ਲਿਆਕੇ ਪਾਉਂਦੇ ਰਹੇ। ਦੂਰ ਨਾਂ ਜਾਓ ਸ੍ਰੀ ਬਾਬਾ ਰਾਮ ਸਿੰਘ ਜੀ ਨੇ ਹਜ਼ਾਰਾਂ ਆਦਮੀਆਂ ਨੂੰ ਨਾਮ ਮੰਤ੍ਰ ਦਿੱਤਾ ਸੀ, ਕੀ ਉਨ੍ਹਾਂ ਵਿਚੋਂ ਕਿਸੇ ਨੂੰ ਸਤਿਪੁਰਖ ਦੀ ਲਖਤਾ ਹੋਈ? ਅਰਥਾਤ ਜਿਸ ਨੂੰ ਕਿ ਉਨ੍ਹਾਂ ਗੱਦੀ ਦਿੱਤੀ, ਉਨ੍ਹਾਂ ਤੋਂ ਬਿਨਾਂ ਕਿਸੇ ਹੋਰ ਨੂੰ ਲਖਤਾ ਹੋਈ ਕਿ ਨਹੀਂ ਹੋਈ? ਜੇ ਕਿਸੇ ਹੋਰ ਨੂੰ ਹੋਈ ਤਾਂ ਕੀ ਬਾਬਾ ਜੀ ਤੁੱਲ (ਜਿਨ੍ਹਾਂ ਨੂੰ ਆਪ ਗੁਰੂ ਪਦ ਨਾਲ ਯਾਦ ਕਰਦੇ ਹੋ) ਗੁਰੂ ਹੋਣ ਦਾ ਦਾਅਵਾ ਕੀਤਾ, ਤੇ ਕੀ ਨਾਮਧਾਰੀ ਸੰਪ੍ਰਦਾ ਨੇ ਉਸ ਨੂੰ ਬਾਬਾ ਜੀ ਤੁਲ ਗੁਰੂ ਮੰਨਿਆ?"

**ਵਿਚਾਰ**– ਸਤਿਗੁਰੂ ਰਾਮ ਸਿੰਘ ਜੀ ਦੀ ਬਾਬਤ ਆਪ ਨੇ ਲਿਖਿਆ ਸੀ ਕਿ ਉਹ ਗੁਰੂ ਨਹੀਂ ਸਨ ਅਖਵਾਂਦੇ, ਪਰ ਏਥੇ ਲਿਖਦੇ ਹਨ ਕਿ ਉਨ੍ਹਾਂ ਨੇ ਦੂਸਰੇ ਮਹਾਂ ਪੁਰਖ ਨੂੰ ਗੁਰ ਗੱਦੀ ਦਿੱਤੀ। ਕੀ ਭਾਈ ਸਾਹਿਬ ਦਸਣਗੇ ਕਿ ਜੇ ਉਹ ਆਪਣੇ ਆਪ ਨੂੰ ਗੁਰੂ ਨਹੀਂ ਸਨ ਮੰਨਦੇ ਤਾਂ ਗੱਦੀ ਕਾਹਦੀ ਦਿੱਤੀ?

ਏਸ ਪ੍ਰਸ਼ਨ ਦੇ ਉਤਰ ਵਿਚ ਵੀ ਏਹੀ ਗੱਲ ਹੈ, ਕਿ ਉਹ ਹਜ਼ਾਰਾਂ ਸਿੱਖ ਜੇਹੜੇ ਪੰਜਾਂ ਨੂੰ ਵੱਸ ਕਰਦੇ ਰਹੇ, ਬ੍ਰਹਮ ਦੀ ਲੱਖਤਾ ਪ੍ਰਾਪਤ ਕਰਦੇ ਰਹੇ, ਜਪ, ਤਪ, ਨਾਮ ਅਤੇ ਭਗਤੀ ਵਿਚ ਪ੍ਰਸਿਧ ਰਹੇ, ਉਹ ਸਭ ਗੁਰੂ ਨਾਨਕ ਕਾਲਜ ਦੇ ਗ੍ਰੈਜੂਏਟ ਸੰਤ ਮਹੰਤ ਸਨ। ਅਤੇ ਕਾਲਜ ਦੀ ਸ੍ਰਵੋਪਰੀ ਅਤੇ ਸਰਬ ਸ਼੍ਰੋਮਣੀ ਹਸਤੀ ਹੋਣ ਦੇ ਵਿਚਾਰ ਨਾਲ ਸਤਿਗੁਰੂ ਸਰਬ ਤੋਂ ਵਿਸ਼ੇਸ਼ ਸਨ।

## ਪ੍ਰਤੱਖ ਗੁਰੂ ਦਾ ਲੱਖਣ

ਗੁਰੂ ਪਦ ਨਿਰਣਯ ਪੰਨਾ ੭੭ ਤੋਂ ੯੦ ਤਕ 'ਪ੍ਰਤੱਖ' ਪਦ ਤੇ ਲੰਮੀ ਚੌੜੀ ਬਹਿਸ ਕਰਦਿਆਂ ਹੋਇਆਂ ਲਿਖਿਆ ਹੈ ਕਿ:– "੧– ਇਹ ਸ਼ਬਦ ਸ੍ਰੀ ਗੁਰੂ ਰਾਮਦਾਸ ਜੀ ਨੇ ਪ੍ਰਤੱਖ ਗੁਰੂ ਅਮਰਦਾਸ ਜੀ ਦੀ ਸ਼ਾਨ ਵਿਚ ਕਿਹਾ ਹੈ। ੨– ਤੇ ਏਥੇ ਪ੍ਰਤੱਖ ਦੇ ਅਰਥ ਵਿਅਕਤੀਗਤ ਸਰੀਰ ਧਾਰੀ ਗੁਰੂ ਹੀ ਹੈ। ਆਲਿਮ ਜੀ ਦੇ ਅਰਥਾਂ ਵਿਚ ਸਭ ਤੋਂ ਪਹਿਲੀ ਤੇ ਵਡੀ ਗਲਿਤੀ ਏਹ ਹੈ, ਕਿ ਆਪ ਲਿਖਦੇ ਹਨ, ਕਿ ਇਸ ਸ਼ਬਦ ਵਿਚ ਗੁਰੂ ਰਾਮਦਾਸ ਜੀ ਅਪਣੀ ਨਿਜ ਅਵਸਥਾ ਦਾ ਜ਼ਿਕਰ ਕਰਦੇ ਹੋਏ ਦਸਦੇ ਹਨ, ਕਿ ਅਸੀਂ ਪ੍ਰਮੇਸ਼ਰ ਨੂੰ ਬਣਾਂ ਵਿਚ, ਜੰਗਲਾਂ ਵਿਚ, ਢੂੰਢ ਢੂੰਢ ਕੇ ਥਕ ਗਏ। ਇਹ ਗੱਲ ਵਾਕਿਆਤ ਦੇ ਉਲਟ ਹੈ। ਸ੍ਰੀ ਗੁਰੂ ਰਾਮਦਾਸ ਜੀ ਕੁਮਾਰ ਅਵਸਥਾ ਵਿਚ ਹੀ ਸ੍ਰੀ ਗੁਰੂ ਅਮਰਦਾਸ ਜੀ ਦੇ ਪਾਸ ਗਏ, ਲਿਖਿਆ ਹੈ। ਤੇ ਓਥੇ ਸੇਵਾ ਵਿਚ ਹੀ ਆਪ ਨੂੰ ਨਾਮ ਦੀ ਪ੍ਰਾਪਤੀ ਹੋ ਗਈ ਸੀ। ਇਸ ਇਲਾਹੀ ਦਾਤ ਦੀ ਤਲਾਸ਼ ਵਿਚ ਉਹ ਕਿਤੇ ਨਹੀਂ ਗਏ, ਤੇ ਕੋਈ ਸਿੱਖ ਇਤਿਹਾਸਕਾਰ ਵੀ ਇਸ ਕਥਨ ਵਿਚ ਆਲਿਮ ਜੀ ਦਾ ਸਾਥ ਨਹੀਂ ਦੇਂਦਾ।"

**ਵਿਚਾਰ** — ਸ੍ਰੀ ਗੁਰੂ ਰਾਮਦਾਸ ਜੀ ਦੀ ਪ੍ਰਮੇਸ਼ਰ ਸਬੰਧੀ ਖੋਜ ਨੂੰ ਵਾਕਿਆਤ ਦੇ ਉਲਟ ਕਹਿਣ ਨਾਲ ਭਾਈ ਸੇਵਾ ਸਿੰਘ ਜੀ ਨੇ ਏਸ ਗੱਲ ਦਾ ਸਬੂਤ ਦਿੱਤਾ ਹੈ, ਕਿ ਆਪ ਗੁਰਬਾਣੀ ਨਾਲੋਂ ਇਤਿਹਾਸਕ ਵਾਕਿਆਤ ਨੂੰ ਉਤਮ ਸਮਝਦੇ ਹਨ। ਆਪ ਨੂੰ ਪਤਾ ਹੋਣਾ ਚਾਹੀਦਾ ਹੈ, ਕਿ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਆਪਣੀ ਪ੍ਰਮੇਸ਼ਰ ਵਿਸ਼ਜਕ ਖੋਜ ਨੂੰ ਖੁਦ ਪ੍ਰਵਾਨ ਕਰਦੇ ਹਨ। ਜੈਸਾ –

*"ਮਾਝ ਮਹਲਾ ੪*
*ਮਧੁ ਸੂਦਨ ਮੇਰੇ ਮਨ ਤਨ ਪ੍ਰਾਨਾ।।*

*ਹਉ ਹਰਿ ਬਿਨ ਦੂਜਾ ਅਵਰੁ ਨ ਜਾਨਾ।।*
*ਕੋਈ ਸਜਣੁ ਸੰਤ ਮਿਲੈ ਵਡਭਾਗੀ*
*ਮੈ ਹਰਿ ਪ੍ਰਭੁ ਪਿਆਰਾ ਦਸੈ ਜੀਉ।।"*
*ਪੁਨਾ –*
*ਖੋਜਤ ਖੋਜਤ ਦਰਸਨ ਚਾਹੇ।।*
*ਭਾਤਿ ਭਾਤਿ ਬਨ ਬਨ ਅਵਗਾਹੇ।... ...*

ਹੁਣ ਭਾਈ ਸੇਵਾ ਸਿੰਘ ਜੀ ਦਸਣ ਕਿ ਜਦ ਸ੍ਰੀ ਗੁਰੂ ਰਾਮਦਾਸ ਜੀ ਅਪਣੀ ਰਸਨਾਂ ਨਾਲ ਆਪਣੀ ਪ੍ਰਮੇਸ਼ਰ ਵਿਸ਼ਯਕ ਖੋਜ ਨੂੰ ਬਾਰ ਬਾਰ ਪ੍ਰਗਟ ਕਰਦੇ ਹਨ, ਤਾਂ ਆਪਦਾ ਉਸ ਨੂੰ ਵਾਕਿਆਤ ਦੇ ਉਲਟ ਕਹਿਣਾ ਕਿਵੇਂ ਸਹੀ ਮੰਨਿਆ ਜਾ ਸਕਦਾ ਹੈ?

ਸਾਡਾ ਇਹ ਦਾਵਾ ਸੋਲਾਂ ਆਨੇ ਸਚ ਹੈ ਕਿ "ਪ੍ਰਤਖ ਗੁਰੂ" ਦਾ ਅਰਥ ਵਿਅਕਤੀਗਤ ਸਰੀਰ ਧਾਰੀ ਗੁਰੂ ਹੈ। ਕਿਉਂਕਿ ਭਾਈ ਸੇਵਾ ਸਿੰਘ ਜੀ ਦੇ ਕਥਨ ਅਨੁਸਾਰ ਗੁਰੂ ਨਾਨਕ ਦੇਵ ਤੋਂ ਲੈ ਕੇ ਦਸਵੇਂ ਪਾਤਸ਼ਾਹ ਤਕ ਭਾਈ ਸਾਹਿਬ ਅਤੇ ਆਪ ਦੇ ਸਿੰਘ ਸਭੀਏ ਸਜਣ ਵੀ ਏਸੇ ਤਰਾਂ ਹੀ ਮੰਨਦੇ ਚਲੇ ਆਏ ਹਨ, ਅਤੇ ਮੰਨ ਰਹੇ ਹਨ। ਅਸੀਂ ਜੋ "ਪ੍ਰਤੱਖ" ਪਦ ਦੀ ਤਾਰੀਫ਼ ਕਰਦੇ ਹਾਂ ਉਹ ਇਹ ਹੈ — "ਪ੍ਰਤੱਖ" ਦਾ ਅਰਥ ਹੈ "ਪ੍ਰਗਟ" ਜਿਸਨੂੰ ਨੇਤ੍ਰਾਂ ਨਾਲ ਵੇਖ ਸਕੀਦਾ ਹੈ। ਇਕੋ ਹੀ ਵਿਅਕਤੀ ਅਪਣੇ ਜੀਵਨ ਦੇ ਅੰਤਮ ਸਾਹ ਤਕ ਪ੍ਰਤੱਖ ਹੈ, ਜਿਸ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਜੋਤੀ ਜੋਤ ਸਮਾਣ ਤੋਂ ਪਹਿਲਾਂ ਪ੍ਰਤੱਖ ਗੁਰੂ ਸਨ, ਅਤੇ ਆਪ ਜੀ ਤੋਂ ਪਸਚਾਤ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪ੍ਰਤੱਖ ਗੁਰੂ ਹੋਕੇ ਜਗਤ ਦਾ ਕਲਿਆਨ ਕੀਤਾ। 'ਪ੍ਰਤੱਖ' ਪਦ ਤੇ ਵਿਚਾਰ ਕਰਦੇ ਹੋਏ ਭਾਈ ਸੇਵਾ ਸਿੰਘ ਜੀ ਪੰਨਾ ੮੨ ਤੇ ਲਿਖਦੇ ਹਨ – "ਪ੍ਰਤੱਖ" ਸੰਸਕ੍ਰਿਤ ਦਾ ਸ਼ਬਦ ਹੈ, ਜਿਸਦੇ ਅਰਥ ਹਨ ਜੋ ਵੇਖਿਆ ਜਾ ਸਕੇ, ਜੋ ਅੱਖਾਂ ਦੇ ਸਾਹਮਣੇ ਹੋਵੇ, ਜਿਸ ਦਾ ਗਿਆਨ ਇੰਦ੍ਰੀਆਂ ਦੀ ਰਾਹੀਂ ਹੋ ਸਕੇ, ਜੇਹੜਾ ਕਿਸੇ ਇੰਦਰੀ ਦੀ ਸਹਾਇਤਾ ਨਾਲ ਜਾਣਿਆ ਜਾ ਸਕੇ।" ਅਗੇ ਜਾ ਕੇ ਲਿਖਦੇ ਹਨ, ਕਿ — "ਆਲਿਮ ਜੀ ਨੇ ਪਰਤੱਖ ਦੇ ਜੋ ਅਰਥ ਕੀਤੇ ਹਨ, ਉਹ ਨਾ ਮੁਕੰਮਲ (ਅਪੂਰਨ) ਹਨ। ਪੂਰਨ ਇਸ ਕਰਕੇ ਨਹੀਂ ਕਿ ਉਹ ਕਹਿੰਦੇ ਹਨ, ਕਿ ਇਕ ਵਿਅਕਤੀ ਆਪਣੇ ਜੀਵਨ ਤੋਂ ਲੈ ਕੇ ਮਰਨ ਪ੍ਰਯੰਤ ਪ੍ਰਤੱਖ ਹੈ, ਤੇ ਉਸ ਤੋਂ ਪਿਛੋਂ ਅਪ੍ਰਤੱਖ ਹੋ ਜਾਂਦੀ ਹੈ। ਪ੍ਰੰਤੂ ਉਨ੍ਹਾਂ ਨੇ ਇਹ ਗੱਲ ਨਹੀਂ ਦਸੀ ਕਿ ਇਕ ਚੀਜ਼ ਜੇਹੜੀ ਇਕ ਵੇਲੇ ਇੱਕ ਥਾਂ ਤੇ ਪ੍ਰਤੱਖ ਹੈ, ਉਹ ਹੀ ਕਿਸੇ ਹੋਰ ਥਾਂ ਤੇ ਓਸੇ ਵੇਲੇ ਜੀਂਵਦਿਆਂ ਹੀ ਅਪ੍ਰਤੱਖ ਹੈ।"

ਪਾਠਕ ਦੇਖ ਸਕਦੇ ਹਨ ਕਿ 'ਪ੍ਰਤੱਖ' ਪਦ ਦਾ ਜੇਹੜਾ ਲੱਖਣ ਅਸਾਂ ਕੀਤਾ ਹੈ, ਭਾਈ ਸੇਵਾ ਸਿੰਘ ਜੀ ਨੇ ਵੀ ਓਹੀ ਕੀਤਾ ਹੈ। ਅਸਾਂ ਆਖਿਆ ਸੀ 'ਪ੍ਰਤੱਖ' ਦਾ ਅਰਥ ਹੈ ਪ੍ਰਗਟ, ਜਿਸ ਨੂੰ ਨੇਤ੍ਰਾਂ ਕਰਕੇ ਵੇਖ ਸਕੀਦਾ ਹੈ, ਅਤੇ ਅਪਣੀ ਜ਼ਿੰਦਗੀ ਵਿੱਚ ਹਰ ਇਕ ਵਿਅਕਤੀ ਤੇ 'ਪ੍ਰਤੱਖ' ਸ਼ਬਦ ਘਟ ਸਕਦਾ ਹੈ। ਏਹੀ ਗੱਲ ਭਾਈ ਸੇਵਾ ਸਿੰਘ ਜੀ ਆਖ ਰਹੇ ਹਨ, ਕਿ 'ਪ੍ਰਤੱਖ' ਦਾ ਅਰਥ ਹੈ, ਜੋ ਵੇਖਿਆ ਜਾ ਸਕੇ, ਜੋ ਅੱਖਾਂ ਦੇ ਸਾਹਮਣੇ ਹੋਵੇ। ਪ੍ਰਤੱਖ ਵਿਅਕਤੀ ਇੰਦਰੀਆਂ ਦੁਆਰਾ ਪ੍ਰਤੱਖ ਹੁੰਦਾ ਹੈ, ਏਥੋਂ ਤਕ ਤਾਂ ਭਾਈ ਸਾਹਿਬ ਸਾਡੇ ਨਾਲ ਸਹਿਮਤ ਹਨ, ਫਰਕ ਕੇਵਲ ਏਨਾਂ ਹੈ, ਕਿ ਆਪ ਆਖਦੇ ਹਨ — "ਇਕ ਚੀਜ਼ ਜੇਹੜੀ ਇਕ ਵੇਲੇ ਇਕ ਥਾਂ ਤੇ ਪ੍ਰਤੱਖ ਹੈ, ਓਹੀ ਕਿਸੇ ਹੋਰ ਥਾਂ ਤੇ ਓਸੇ ਵੇਲੇ ਜੀਂਵਦਿਆਂ ਹੀ ਅਪ੍ਰਤੱਖ ਹੈ।" ਪ੍ਰੰਤੂ ਏਸ ਲਿਖਤ ਦੇ ਅਨੁਸਾਰ ਲੋਕ ਅਤੇ ਪ੍ਰਲੋਕ ਵਿਚ ਕੋਈ ਵਸਤੂ ਵੀ ਅਜੇਹੀ ਨਹੀਂ ਮਿਲ ਸਕੇਗੀ, ਜਿਸ ਦੇ ਉਤੇ 'ਪ੍ਰਤੱਖ' ਪਦ ਦੀ ਤਾਰੀਫ ਘਟ ਸਕੇ। ਅਸੀਂ ਹੈਰਾਨ ਹਾਂ ਕਿ ਭਾਈ ਸੇਵਾ ਸਿੰਘ ਜੀ ਪ੍ਰਤੱਖ ਪਦਾਰਥ ਉਸਨੂੰ ਮੰਨਣਾਂ ਚਾਹੁੰਦੇ ਹਨ, ਜੋ ਇਕੋ ਵੇਲੇ ਸਭ ਥਾਈਂ ਮੌਜੂਦ ਹੋਵੇ। ਪਰੰਤੂ ਏਸ ਤਾਰੀਫ ਦੇ ਮੁਤਾਬਕ ਤਾਂ ਆਪ ਜੀ ਦੇ ਕਥਨ ਅਨੁਸਾਰ ਗੁਰੂ ਨਾਨਕ ਦੇਵ ਤੋਂ ਲੈ ਕੇ ਦਸਮ ਪਾਤਸ਼ਾਹ ਪ੍ਰਯੰਤ ਕਿਸੇ ਵਿਅਕਤੀ ਨੂੰ ਵੀ 'ਪ੍ਰਤੱਖ ਗੁਰੂ' ਦੇ ਖਿਤਾਬ ਨਾਲ ਮੁਖ਼ਾਤਿਬ ਨਹੀਂ ਕੀਤਾ ਜਾ ਸਕਦਾ। ਆਪ ਨੇ ਭਗਤ ਧੰਨਾ ਜੀ ਬਾਬਤ ਲਿਖਿਆ ਹੈ 'ਮਿਲੇ ਪ੍ਰਤੱਖ ਗੁਸਾਈਆ ਧੰਨਾ ਵਡਭਾਗਾ।' ਪਰ ਭਾਈ ਸਾਹਿਬ ਦੀ ਤਾਰੀਫ ਅਨੁਸਾਰ ਧੰਨੇ ਦਾ ਗੁਸਾਈਂ ਵੀ ਪ੍ਰਤੱਖ ਨਹੀਂ ਕਿਹਾ ਜਾ ਸਕਦਾ, ਕਿਉਂਕਿ

ਜਿਸ ਵੇਲੇ ਧੰਨਾਂ ਜੀ ਨੂੰ ਉਸਦਾ ਦਰਸ਼ਨ ਹੋਯਾ ਸੀ, ਉਸ ਵੇਲੇ ਉਹ ਹੋਰ ਥਾਵੇਂ ਪ੍ਰਤੱਖ ਨਹੀਂ ਸੀ, ਏਥੋਂ ਤਕ ਕਿ ਸ੍ਰੀ ਤ੍ਰਿਲੋਚਨ ਜੀ ਵੀ ਉਸ ਨੂੰ ਵੇਖ ਨਹੀਂ ਸਕਦੇ ਸਨ। ਤਾਂ ਹੁਣ ਭਾਈ ਸੇਵਾ ਸਿੰਘ ਜੀ ਆਪ ਹੀ ਦੱਸਣ ਕਿ ਅਸੀਂ ਗੁਰੂ ਅਰਜਨ ਦੇਵ ਜੀ ਦਾ "ਮਿਲੇ ਪ੍ਰਤੱਖ ਗੁਸਾਈਆ" ਵਾਲਾ ਵਾਕ ਮੰਨੀਏ, ਕਿ ਭਾਈ ਸੇਵਾ ਸਿੰਘ ਜੀ ਦੇ ਕਥਨ ਅਨੁਸਾਰ ਉਸ ਨੂੰ "ਪ੍ਰਤੱਖ ਗੁਸਾਈਆ" ਨਾਂ ਆਖੀਏ।

ਇਸ ਤੋਂ ਅਗੇ ਭਾਈ ਸੇਵਾ ਸਿੰਘ ਜੀ ਨੇ ਚੰਡੀ ਦੇ ਪ੍ਰਤੱਛ ਹੋਣ ਬਾਬਤ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਭਾਈ ਰਾਏ ਸਿੰਘ ਪ੍ਰਤੀ ਦਰਸ਼ਨਾਂ ਬਾਬਤ ਸਾਡੀ 'ਪ੍ਰਤੱਖ' ਪਦ ਦੀ ਤਾਰੀਫ ਨੂੰ ਗਲਿਤ ਦਸਿਆ ਹੈ, ਪਰੰਤੂ ਗੱਲ ਉਲਟੀ ਹੈ, ਕਿਉਂਕਿ ਅਸੀਂ ਆਖਿਆ ਸੀ ਕਿ 'ਪ੍ਰਤੱਖ ਦਾ ਅਰਥ ਹੈ ਪ੍ਰਗਟ, ਜੋ ਨੇਤ੍ਰਾਂ ਕਰਕੇ ਵੇਖਿਆ ਜਾ ਸਕੇ।' ਪਰ ਭਾਈ ਸਾਹਿਬ ਆਖਦੇ ਹਨ ਪ੍ਰਤਖ ਉਹ ਹੈ, ਜੋ ਇਕ ਤਾਂ ਨੇਤ੍ਰਾਂ ਨਾਲ ਵੇਖਿਆ ਜਾਸਕੇ ਅਤੇ ਦੂਜਾ ਉਹ ਇਕੋ ਵਕਤ ਹਰ ਥਾਂ ਤੇ ਪ੍ਰਤੱਖ ਹੋਵੇ। ਹੁਣ ਪਾਠਕ ਜਨ ਆਪ ਸਮਝ ਸਕਦੇ ਹਨ ਕਿ 'ਪ੍ਰਤੱਖ' ਪਦ ਦੀ ਤਾਰੀਫ ਭਾਈ ਸੇਵਾ ਸਿੰਘ ਜੀ ਦੀ ਗਲਿਤ ਹੈ, ਕਿ ਸਾਡੀ? ਇਸ ਤੋਂ ਇਲਾਵਾ ਸਭ ਤੋਂ ਵਧੀਕ ਵਿਚਾਰ ਯੋਗ ਗੱਲ ਏਹ ਹੈ, ਕਿ ਜੇ ਦੇਵੀਆਂ ਦੇਵਤਿਆਂ, ਗੁਰੂਆਂ ਅਤੇ ਨਬੀਆਂ ਦੇ ਜੋਤੀ ਜੋਤ ਸਮਾਣ ਤੋਂ ਪਿਛੋਂ ਦੇ ਚਮਤਕਾਰਕ ਦਰਸ਼ਨਾਂ ਨਾਲ ਗੁਰੂ ਦੀ ਡੀਊਟੀ ਸੰਪੂਰਣ ਹੋ ਸਕਦੀ ਹੁੰਦੀ, ਤਾਂ ਉਨ੍ਹਾਂ ਦੀ ਥਾਂ ਹੋਰ ਜੀਉਂਦੀਆਂ ਵਿਅਕਤੀਆਂ ਨੂੰ ਗੁਰੂ ਥਾਪਣ ਅਤੇ ਮੰਨਣ ਦੀ ਭਲਾ ਕੀ ਲੋੜ ਸੀ? ਸ੍ਰੀ ਗੁਰੂ ਨਾਨਕ ਦੇਵ ਤੋਂ ਪਿਛੋਂ ਗੁਰੂ ਅੰਗਦ ਦੇਵ ਨੂੰ ਗੁਰੂ ਕਿਉਂ ਥਾਪਿਆ ਗਿਆ? ਜਦੋਂ ਕਿ ਜੋਤੀ ਜੋਤ ਸਮਾਣ ਤੋਂ ਪਿਛੋਂ ਵੀ ਪ੍ਰਤੱਖ ਹੋਕੇ ਗੁਰੂ ਨਾਨਕ ਦੇਵ ਜੀ ਜਗਤ ਨੂੰ ਤਾਰ ਸਕਦੇ ਸਨ? ਤਾਂ ਤੇ ਭਾਈ ਸਾਹਿਬ! ਅਪਣੀ ਜ਼ਿੰਦਗੀ ਵਿਚ ਗੁਰੂ ਨਾਨਕ ਦੇਵ ਪ੍ਰਤੱਖ ਗੁਰੂ ਸਨ ਉਨ੍ਹਾਂ ਦੇ ਪਿਛੋਂ ਗੁਰੂ ਅੰਗਦ ਦੇਵ ਜੀ, ਅਤੇ ਏਸੇ ਤਰਾਂ ਸਿਲਸਿਲੇਵਾਰ ਸਾਰੇ ਗੁਰੂ ਅਪਣੇ ਜੋਤੀ ਜੋਤ ਸਮਾਣ ਦੇ ਸਮਿਆਂ ਤਕ ਪ੍ਰਤੱਖ ਹੋਕੇ ਦੇਹ ਕਰਕੇ ਗੁਪਤ ਹੋ ਜਾਂਦੇ ਰਹੇ।

## ਬਾਣੀ ਗੁਰੂ ਗੁਰੂ ਹੈ ਬਾਣੀ

ਭਾਵੇਂ ਏਸ ਸ਼ਬਦ ਦੇ ਅਰਥ ਕਰਨ ਦੀ ਇਸ ਥਾਂ ਤੇ ਕੋਈ ਲੋੜ ਨਹੀਂ ਭਾਸਦੀ; ਕਿਉਂਕਿ ਏਹ ਚੌਥੀ ਪਾਤਸ਼ਾਹੀ ਦਾ ਮੁਖਵਾਕ ਹੋਣ ਦੇ ਕਾਰਨ ਦੇਹਧਾਰੀ ਗੁਰੂਆਂ ਉਤੇ ਕੋਈ ਪਾਬੰਦੀ ਆਇਦ ਨਹੀਂ ਕਰਦਾ, ਪਰ ਸਾਡੇ ਪ੍ਰਤਿ ਪੱਖੀ ਵੀਰਾਂ ਦਾ ਸਾਰਾ ਜ਼ੋਰ ਹੀ ਏਸ ਤੁਕ ਤੇ ਹੋਣ ਦੇ ਕਾਰਨ ਇਸਦੇ ਅਰਥ ਤੇ ਵਿਚਾਰ ਕਰਨਾਂ ਕੁਛ ਜ਼ਰੂਰੀ ਭਾਸਦਾ ਹੈ। ਏਹ ਸ਼ਬਦ ਜਿਸਦੀ ਏਹ ਤੁਕ ਹੈ, ਨਟ ਨਾਰਾਇਣ ਰਾਗ ਦੀਆਂ ਅਸਟਪਦੀਆਂ ਵਿਚ ਸ੍ਰੀ ਗੁਰੂ ਰਾਮਦਾਸ ਜੀ ਦਾ ਉਚਾਰਣ ਕੀਤਾ ਹੋਇਆ ਹੈ, ਜਿਸਦੀ ਪਹਿਲੀ ਤੁਕ ਹੈ — "ਰਾਮ ਗੁਰ ਸਰਨਿ ਪ੍ਰਭੂ ਰਖਵਾਰੇ।" ਭਾਈ ਸੇਵਾ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਸਿੱਧ ਕਰਨ ਅਰਥ ਅਜ ਤਕ ਜਿਨੇ ਲੇਖ ਲਿਖੇ ਹਨ, ਸਭ ਵਿਚ ਏਸ ਸ਼ਬਦ ਦਾ ਹਵਾਲਾ ਦਿੱਤਾ ਹੈ, ਜਿਸ ਤੋਂ ਆਪਦਾ ਏਹ ਮਤਲਬ ਭਾਸਦਾ ਹੈ, ਕਿ ਆਪ ਦੇ ਖਯਾਲ ਅਨੁਸਾਰ ਸ੍ਰੀ ਗੁਰੂ ਰਾਮਦਾਸ ਜੀ ਨੇ ਹੀ ਏਸ ਗੱਲ ਦਾ ਫੈਸਲਾ ਕਰ ਦਿੱਤਾ ਸੀ, ਕਿ ਗੁਰੂ ਗ੍ਰੰਥ ਸਾਹਿਬ ਗੁਰੂ ਹੈ, ਪਰੰਤੂ ਸਮਝਦਾਰ ਲੋਕ ਭਾਈ ਸਾਹਿਬ ਦੇ ਏਸ ਖਯਾਲ ਤੇ ਅਸਚਰਜ ਹੋਣਗੇ, ਜਦੋਂ ਉਹ ਦੇਖਣਗੇ ਕਿ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਾਂ ਬੰਨ੍ਹਦੇ ਹਨ ਸ੍ਰੀ ਗੁਰੂ ਅਰਜਨ ਦੇਵ ਪੰਚਮ ਪਾਤਸ਼ਾਹ, ਪਰ ਉਸਨੂੰ ਗੁਰਿਆਈ ਦੇਂਦੇ ਹਨ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਅਤੇ ਨਾਲ ਹੀ ਇਹ ਗੱਲ ਕਿ ਏਸ ਸ਼ਬਦ ਦੇ ਉਚਾਰਣ ਕਰਨ, ਲਿਖੇ ਜਾਣ ਅਤੇ ਬੀੜ ਵਿਚ ਦਰਜ ਕੀਤੇ ਜਾਣ ਦੇ ਪਿਛੋਂ (ਭਾਈ ਜੀ ਦੇ ਅਕੀਦੇ ਅਨੁਸਾਰ) ਦਸਵੇਂ ਪਾਤਸ਼ਾਹ ਤਕ ਸਾਰੇ ਗੁਰੂ ਦੇਹਧਾਰੀ ਹੀ ਹੁੰਦੇ ਰਹੇ, ਆਪ ਦਸਣ ਕਿ ਜੇ "ਬਾਣੀ ਗੁਰੂ ਗੁਰੂ ਹੈ ਬਾਣੀ" ਦਾ ਅਰਥ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਤੇ ਘਟਾ ਲਿਆ ਜਾਵੇ ਤਾਂ ਚੌਥੇ ਪਾਤਸ਼ਾਹ ਤੋਂ ਅਗੇ ੬ ਗੱਦੀਆਂ ਦੇ ਮਾਲਿਕ ਦੇਹਧਾਰੀ ਕਿਵੇਂ ਸਿਧ ਹੋ ਸਕਦੇ ਹਨ? ਆਪ ਜੀ ਨੂੰ ਏਸ ਤੁਕ ਦਾ ਅਰਥ ਏਹੀ ਮੁਬਾਰਕ ਰਹੇ, ਅਸੀਂ ਏਸ ਤੋਂ ਮਨਾਂ ਨਹੀਂ ਕਰਦੇ, ਪਰ ਏਹ ਗੱਲ ਜ਼ਰੂਰ ਕਹਾਂਗੇ ਅਤੇ ਬੜੇ ਅਦਬ ਨਾਲ ਕਹਾਂਗੇ ਕਿ ਆਪ ਨੂੰ ਏਹ ਅਰਥ ਮੰਨਣ ਦੀ ਸੂਰਤ ਵਿਚ ਚੌਥੇ ਪਾਤਸ਼ਾਹ ਤੋਂ ਅੱਗੇ ਦਸਵੇਂ ਪਾਤਸ਼ਾਹ ਤਕ ਦੇ ਪ੍ਰੇਮ ਨੂੰ ਵੀ ਅਸਤੀਫਾ ਦੇਣਾਂ ਪਵੇਗਾ।

**ਅਸਲੀ ਅਰਥ—**

ਸਪਸ਼ਟ ਹੀ ਹੈ, ਕਿ ਗੁਰੂਆਂ ਦੀ ਬਾਣੀ "ਬਾਣੀਆਂ ਸਿਰ ਬਾਣੀ"ਹੋਣ ਦੇ ਕਾਰਨ ਸਰਬ ਸ੍ਰੋਮਣੀ ਅਤੇ ਸ੍ਰਵੋਪਰੀ ਬਾਣੀ ਹੈ। 'ਬਾਣੀ ਗੁਰੂ' = ਗੁਰੂ ਕੀ ਬਾਣੀ 'ਗੁਰੂ ਹੈ ਬਾਣੀ' = ਬਾਣੀਆਂ ਵਿਚੋਂ ਗੁਰੂ ਕਹੀਏ ਸਰਬ ਸ੍ਰੋਮਣੀ ਭਾਵ ਬਾਣੀਆਂ ਸਿਰ ਬਾਣੀ ਹੈ 'ਵਿਚ ਬਾਣੀ ਅੰਮ੍ਰਿਤ ਸਾਰੇ' = ਬਾਣੀ ਵਿਚ ਹੀ ਵਿਵੇਕ ਵੈਰਾਗ ਆਦਿਕ ਸਾਰੇ ਅੰਮ੍ਰਿਤ ਰੂਪ ਸਿਧਾਂਤਾਂ ਦਾ ਵਰਨਨ ਕੀਤਾ ਜਾਂਦਾ ਹੈ। ਪਰ ਜਦੋਂ 'ਗੁਰ ਬਾਣੀ ਕਹੈ' = ਗੁਰੂ ਜੀ ਬਾਣੀ ਕਹਿਣ ਅਰਥਾਤ ਆਪਣੇ ਮੁਖਾਰਬਿੰਦ ਦੁਆਰਾ ਸਿੱਖ ਪ੍ਰਤੀ ਤੱਤ ਦਰਸ਼ਕ ਉਪਦੇਸ਼ ਸੁਣਾਣ, ਤੇ 'ਸੇਵਕ ਜਨ ਮਾਨੈ' = ਸੇਵਕ ਉਸ ਨੂੰ ਅਮਲੀ ਤੌਰ ਤੇ ਮੰਨ ਲਵੇ, ਤਦ 'ਪ੍ਰਤਖ ਗੁਰੂ ਨਿਸਤਾਰੇ' = ਪ੍ਰਤੱਖ ਗੁਰੂ ( ਜੋ ਨਾਨ੍ਹਾਂ ਪ੍ਰਕਾਰ ਦੇ ਸ਼ੰਕਿਆਂ ਅਤੇ ਭਰਮਾਂ ਦੀ ਨਵਿਰਤੀ ਕਰਨ ਵਾਲੇ ਸਾਖਿਆਤ ਮਹਾਂ ਪੁਰਖ ਹਨ) ਸੇਵਕ ਦਾ ਨਿਸਤਾਰਾ ਕਰਦੇ ਹਨ, ਏਸ ਅਰਥ ਨਾਲ ਇਕ ਤਾਂ ਗੁਰੂ ਰਾਮਦਾਸ ਜੀ ਤੋਂ ਅਗਲੇ ਦੇਹਧਾਰੀ ਗੁਰੂਆਂ ਤੇ ਉਨ੍ਹਾਂ ਦੀ ਹੋਂਦ ਦੀ ਬਾਬਤ ਕੋਈ ਪਾਬੰਦੀ ਨਹੀਂ ਰਹਿ ਜਾਂਦੀ, ਅਤੇ ਦੂਜੇ ਏਹ ਸ਼ਬਦ ਦੇ ਸਾਰੇ ਪ੍ਰਕਰਣ ਦੇ ਅਨੁਸਾਰ ਹੋਣ ਦੇ ਕਾਰਨ ਯੁਕਤੀ ਸੰਗਤ ਅਤੇ ਮੰਨਣ ਯੋਗ ਹੈ। ਭਾਈ ਸੇਵਾ ਸਿੰਘ ਜੀ ਆਖਦੇ ਹਨ ਕਿ 'ਬਾਣੀ ਗੁਰੂ ਗੁਰੂ ਹੈ ਬਾਣੀ' ਇਸ ਪਾਠ ਦੇ ਅਰਥ ਕਰਨ ਲਗਿਆਂ ਅਸਾਂ ਅਨਰਥ ਕੀਤਾ ਹੈ, ਜਿਸ ਤੋਂ ਇਸ ਪਦ ਦੇ ਕੋਈ ਅਰਥ ਸਾਥੋਂ ਨਹੀਂ ਬਣ ਸਕੇ (੮੦) ਪਰੰਤੂ ਸ਼ੋਕ! ਕਿ ਆਪ ਜੀ ਨੇ ਸਾਡੇ ਅਰਥਾਂ ਨੂੰ ਅਨਰਥ ਸਿੱਧ ਕਰਨ ਵਾਸਤੇ ਨਾਂ ਕੋਈ ਪ੍ਰਮਾਣ ਦਿੱਤਾ ਹੈ ਅਤੇ ਨਾਂ ਹੀ ਕੋਈ ਯੁਕਤੀ। ਹਾਂ ਸਾਰੇ ਅਰਥਾਂ ਨੂੰ ਛੱਡ ਕੇ ਆਪ ਨੇ ਕੇਵਲ ਏਹ ਗੱਲ ਫੜ ਲਈ ਹੈ, ਕਿ ਅਸੀਂ ਆਖਦੇ ਹਾਂ ਕਿ ਗੁਰੂ ਰਾਮਦਾਸ ਜੀ ਨੇ ਏਹ ਸ਼ਬਦ ਆਪਣੇ ਪ੍ਰਤਖ ਗੁਰੂ ਸ੍ਰੀ ਗੁਰੂ ਅਮਰਦਾਸ ਜੀ ਦੀ ਮਹਿਮਾਂ ਵਿਚ ਲਿਖਿਆ ਹੈ, ਪਰੰਤੂ ਇਸ ਦੀ ਏਸ ਤੁਕ ਅਨੁਸਾਰ – "ਬਨੁ ਬਨੁ ਢੂਢਿ ਢੂਢਿ ਫਿਰ ਥਾਕੀ ਗੁਰ ਪੂਰੇ ਘਰ ਨਿਸਤਾਰੇ" ਏਹ ਗੱਲ ਵਾਕਿਆਤ ਦੇ ਉਲਟ ਹੈ, ਕਿਉਂਕਿ ਸ੍ਰੀ ਗੁਰੂ ਰਾਮਦਾਸ ਜੀ ਨੂੰ ਪ੍ਰਭੂ ਦੀ ਖੋਜ ਵਿਚ ਕਿਧਰੇ ਵੀ ਫਿਰਨਾ ਨਹੀਂ ਪਿਆ। ਏਸ ਇਤ੍ਰਾਜ ਦਾ ਉਤ੍ਰ ਅਸੀਂ ਏਸ ਪ੍ਰਕਰਣ ਦੇ ਸ਼ੁਰੂ ਵਿਚ ਦੇ ਆਏ ਹਾਂ, ਅਤੇ ਸ੍ਰੀ ਗੁਰੂ ਰਾਮਦਾਸ ਜੀ ਦੀ ਜ਼ਬਾਨੀ ਹੀ ਦੱਸ ਆਏ ਹਾਂ ਤਾਂਤੇ ਸਿਧ ਹੈ, ਕਿ "ਬਾਣੀ ਗੁਰੂ ਗੁਰੂ ਹੈ ਬਾਣੀ" ਵਾਲਾ ਸਾਰਾ ਸ਼ਬਦ ਹੀ ਦੇਹਧਾਰੀ ਅਰਥਾਤ ਪ੍ਰਤੱਖ ਗੁਰੂ ਦੀ ਮਹਿਮਾਂ ਦਾ ਪ੍ਰਦਰਸ਼ਕ ਹੈ। ਕਿਉਂਕਿ ਪਾਠ ਹੈ "ਗੁਰ ਬਾਣੀ ਕਹੈ ਸੇਵਕ ਜਨ ਮਾਨੈ" ਪਰੰਤੂ ਲਿਖਤੀ ਬਾਣੀ ਵਿਚ ਕਹਿਣ ਦਾ ਗੁਣ ਨਹੀਂ।

# ਗੁਪਤ ਗੁਰੂ ਅਤੇ ਪਿਤਾ ਜੀ

ਅਸੀਂ ਗੱਜ ਵੱਜ ਕੇ ਅਤੇ ਡੰਕੇ ਦੀ ਚੋਟ ਨਾਲ ਏਹ ਗੱਲ ਕਹਿੰਦੇ ਹਾਂ, ਕਿ ਗੁਰਬਾਣੀ ਵਿਚ ਵਰਤਿਆ ਗਿਆ "ਗੁਰੂ" ਪਦ ਮਨੁਖ ਦੇਹਧਾਰੀ ਮਹਾਂਪੁਰਖ ਤੇ ਹੀ ਘਟਦਾ ਹੈ। ਸ੍ਰੀ ਸਤਿਗੁਰੂ ਬਾਬਾ ਬਾਲਕ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਸੰਪੂਰਣ ਲੱਖਸ਼ਣੀਂ ਗੁਰੂ ਹਨ। ਅਤੇ ਦੇਹਧਾਰੀ ਗੁਰੂ ਦੀ ਸ਼ਰਨ ਲੈਣ ਤੋਂ ਬਿਨਾਂ ਅਜ ਤਕ ਨਾਂ ਕਿਸੇ ਦਾ ਉਧਾਰ ਹੋਇਆ ਹੈ ਅਤੇ ਨਾਂ ਹੀ ਅਗੋਂ ਨੂੰ ਹੋਵੇਗਾ, ਪ੍ਰੰਤੂ ਪਾਠਕ ਏਹ ਗੱਲ ਸੁਣਕੇ ਹੈਰਾਨ ਹੋਣਗੇ ਕਿ ਸ੍ਰੀ ਮਾਨ ਭਾਈ ਸੇਵਾ ਸਿੰਘ ਜੀ ਖੁਦ ਵੀ ਏਸੇ ਹੀ ਅਸੂਲ ਦੇ ਕਾਇਲ ਹਨ। ਫਰਕ ਸਿਰਫ ਏਨਾ ਹੈ ਕਿ ਅਸੀਂ ਪ੍ਰਗਟ ਤੌਰ ਤੇ ਦੇਹਧਾਰੀ ਗੁਰੂ ਨੂੰ ਮੰਨਦੇ ਅਤੇ ਪ੍ਰਚਾਰਦੇ ਹਾਂ, ਪਰੰਤੂ ਭਾਈ ਸੇਵਾ ਸਿੰਘ ਜੀ ਅਤੇ ਉਨ੍ਹਾਂ ਦੇ ਸੰਪ੍ਰਦਾਈ ਮਾਈ ਭਾਈ ਗੁਪਤ ਤੌਰ ਤੇ ਏਸੇ ਅਸੂਲ ਨੂੰ ਮੰਨਦੇ ਅਤੇ ਪ੍ਰਚਾਰਦੇ ਹਨ। ਜਿਸ ਤਰ੍ਹਾਂ ਅੰਮ੍ਰਿਤ ਛਕਾਣ ਦੇ ਸਮੇਂ ਸਿਖ ਨੂੰ ਏਹ ਉਪਦੇਸ਼ ਦਿੱਤਾ ਜਾਂਦਾ ਹੈ, ਕਿ ਉਹ ਪਰਮਾਰਥਿਕ ਰੂਪ ਵਿਚ ਆਪਣਾਂ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਮੰਨੇ, ਏਸੇ ਤਰਾਂ ਜੋਹੜੇ ਮਾਈ ਭਾਈ ਏਸ ਗੁਪਤ ਪਾਰਟੀ ਵਿਚ ਰਲਦੇ ਹਨ, ਉਨ੍ਹਾਂ ਨੂੰ ਹਦੈਤ ਕੀਤੀ ਜਾਂਦੀ ਹੈ, ਕਿ ਉਹ ਅਜ ਤੋਂ ਉਨ੍ਹਾਂ ਦੇ ਗੁਪਤ ਗੁਰੂ ਜੀ ਨੂੰ "ਪਿਤਾ" ਜੀ ਕਹਿਕੇ ਸਨਮਾਨ ਦਿੱਤਾ ਕਰਨ। ਦੇਹਧਾਰੀ ਗੁਰੂ ਨੂੰ ਮੰਨਣ ਵਾਲੇ ਜਿਸ ਤਰ੍ਹਾ 'ਨਾਮ' ਪੁਛਕੇ ਦੀਖਸ਼ਿਤ ਹੋਣ ਦਾ ਉਪਦੇਸ਼ ਦਿੰਦੇ ਹਨ, ਏਸੇ ਤਰਾਂ ਏਸ ਗੁਪਤ ਪੰਥ ਦੇ ਏਜੰਟ ਆਪਣੇ ਗੁਪਤ ਗੁਰੂ ਜੀ ਦੀ "ਚਰਨ ਛੋਹ" ਪ੍ਰਾਪਤ ਕਰਨ ਦਾ ਉਪਦੇਸ਼ ਕਰਦੇ ਹਨ। ਜਿਸ ਤਰ੍ਹਾਂ ਦੇਹਧਾਰੀ ਗੁਰੂ ਨੂੰ ਮੰਨਣ ਵਾਲੇ ਅਪਣੇ ਸਤਿਗੁਰਾਂ ਨੂੰ ਚਰਨਾਂ ਤੇ ਸਿਰ ਰਖਕੇ ਨਮਸਕਾਰ ਕਰਦੇ ਹਨ, ਏਸੇ ਤਰਾਂ ਏਹ ਗੁਪਤ ਪੰਥੀ ਆਪਣੇ ਗੁਪਤ ਗੁਰੂ ਦੇ ਚਰਨਾਂ ਤੇ ਕਿੰਨਾਂ ਕਿੰਨਾਂ ਚਿਰ ਸੀਸ ਰਖਕੇ ਪ੍ਰਨਾਮ ਕਰਦੇ ਰਹਿੰਦੇ ਹਨ।

ਏਸ ਵਿਸ਼ਜ ਵਿਚ ਅਸੀਂ ਪਾਠਕਾਂ ਦਾ ਧਿਆਨ ਇਕ ਟ੍ਰੈਕਟ ਦੀਆਂ ਕੁਛ ਸਤਰਾਂ ਵਲ ਦਿਵਾਂਦੇ ਹਾਂ, ਜੋ ਕਿ ਏਸ "ਲੁਕਵੇਂ ਗੁਰੂ" ਜੀ ਦੇ ਜਾਲ ਤੋਂ ਬਚਣ ਵਾਸਤੇ ਸ੍ਰਦਾਰ ਹਰਚਰਨ ਸਿੰਘ ਅਕਾਲੀ ਹੁਡਿਆਰਾ, ਜਿਲਾ ਲਾਹੌਰ ਵਲੋਂ ਥੋੜੇ ਚਿਰ ਤੋਂ ਹੀ ਪ੍ਰਕਾਸ਼ਿਤ ਹੋਇਆ ਹੈ, ਏਸ ਟ੍ਰੈਕਟ ਦਾ ਅਨੁਵਾਨ ਹੈ — '**ਖਾਲਸਾ ਜੀ ਬਚੋ! ਗੁਪਤ ਗੁਰੂ ਡਮ ਦੇ ਜਾਲਾਂ ਤੋਂ ਪਿਤਾ ਪਾਰਟੀ ਦੀਆਂ ਚਾਲਾਂ ਤੋਂ**।' ਏਸ ਟ੍ਰੈਕਟ ਵਿਚ ਲਿਖਿਆ ਹੈ – "ਗੁਪਤ ਗੁਰੂ ਡੰਮ ਸਿਖਾਂ ਵਿਚ ਉਸ ਪਾਰਟੀ ਵੱਲੋਂ ਪਰਚਾਰਿਆ ਜਾ ਰਿਹਾ ਹੈ, ਜੋ ਮੌਜੂਦਾ ਹਕੂਮਤ ਦੀ ਖੁਸ਼ਾਮਦੀ ਹੋਣ ਕਰਕੇ ਰਾਜਨੀਤਕ ਸਰਗਰਮੀਆਂ ਤੋਂ ਵੇਹਲੀ ਹੈ, ਤੇ ਭੋਲੀ ਭਾਲੀ ਸਿਖ ਜਨਤਾ ਤੋਂ ਕਈ ਢੰਗਾਂ ਨਾਲ ਉਗਰਾਹਿਆ ਹੋਇਆ ਰੁਪਿਆ ਉਨ੍ਹਾਂ ਪਾਸ ਮੌਜੂਦ ਹੈ ਇਹ ਗੁਰੂ ਡਮ ਕਿਸਤਰਾਂ ਪ੍ਰਚਾਰਿਆ ਜਾ ਰਿਹਾ ਹੈ?

(੧) ਅੰਮ੍ਰਿਤਧਾਰੀ ਮਾਈ ਭਾਈ ਕੌਣ ਨਹੀਂ ਜਾਣਦਾ, ਕਿ ਅੰਮ੍ਰਿਤ ਛਕਣ ਸਮੇਂ ਸਭ ਤੋਂ ਪਹਿਲਾਂ ਇਹੀ ਸਿਖਜਾ ਦਿੱਤੀ ਜਾਂਦੀ ਹੈ, ਕਿ ਅੰਮ੍ਰਿਤ ਛਕਣ ਵਾਲੇ ਦੇ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਨ, ਪਰ ਇਸਦਾ ਗੁਰੂ ਡਮ ਪ੍ਰਚਾਰਕ ਪਾਰਟੀ ਨੇ ਕਲਗੀਧਰ ਪਿਤਾ ਦੀ ਥਾਂ ਆਪਣੇ ਗੁਪਤ ਗੁਰੂ ਨੂੰ 'ਪਿਤਾ' ਜੀ ਅਪਣੇ ਸਰਕਲ ਵਿਚ ਮਸ਼ਹੂਰ ਕਰ ਦਿੱਤਾ ਹੈ। ਇਹੀ ਵਜ੍ਹਾ ਹੈ, ਕਿ ਉਨ੍ਹਾਂ ਦੀ ਪਾਰਟੀ ਅਤੇ ਅੜੇ ਚੜ੍ਹੇ ਹੋਏ ਭੋਲੇ ਭਾਲੇ ਸਿਖ ਇਸ ਗੁਪਤ ਗੁਰੂ ਨੂੰ 'ਪਿਤਾ' ਜੀ ਦੇ ਨਾਮ ਨਾਲ ਯਾਦ ਕਰਦੇ ਹਨ।" ਅਗੇ ਚਲ ਕੇ ਸ੍ਰ: ਹਰਚਰਨ ਸਿੰਘ ਜੀ ਲਿਖਦੇ ਹਨ ਕਿ– "(੨) ਇਸ ਗੁਪਤ ਗੁਰੂ ਡਮ ਪਾਰਟੀ ਨੇ ਅਪਣੇ ਗੁਪਤ ਗੁਰੂ ਦੀ ਬਾਣੀ ਨੂੰ ਗੁਰਬਾਣੀ ਦੇ ਕੀਰਤਨ ਵਿਚ ਗਾਣਾ ਅਤੇ ਪਰਮਾਣ ਕਰਨਾਂ ਬੜੇ ਜ਼ੋਰ ਨਾਲ ਰਿਵਾਜ ਦਿੱਤਾ ਹੈ,... ... ...ਸਿਖ ਤਾਂ ਗੁਰਬਾਣੀ ਤੋਂ ਬਿਨਾਂ ਹੋਰ ਬਾਣੀਆਂ ਨੂੰ ਕਚੀ ਬਾਣੀ ਕਹਿੰਦੇ ਹਨ, ਪਰ ਇਹ ਗੁਪਤ ਗੁਰੂ ਡਮ ਪਾਰਟੀ ਹੀ ਹੈ, ਜੇਹੜੀ ਕਿ ਆਪਣੇ ਗੁਪਤ ਗੁਰੂ ਦੀ ਕਚੀ ਬਾਣੀ ਨੂੰ ਗੁਰਬਾਣੀ ਦੇ ਨਾਲ ਨਾਲ ਪਰਮਾਣ ਕਰਨ ਦਾ ਪਰਚਾਰ ਕਰ ਰਹੀ ਹੈ, ਇਹ "ਸੁਪਨੇ ਊਭੀ

ਭਈ ਗਹਿਓ ਕੀ ਨ ਅੰਚਲਾ" ਦੇ ਨਾਲ ਨਾਲ ਤਾਊਸਾਂ ਤੇ ਵਾਜਿਆਂ ਸਹਿਤ ਕੀਰਤਨ ਕਰਦਿਆਂ ਹੋਇਆਂ "ਸੁਪਨੇ ਵਿਚ ਤੁਸੀ ਮਿਲੇ ਅਸਾਨੂੰ, ਅਸੀਂ ਧਾ ਗਲਵਕੜੀ ਪਾਈ। ਨਿਰੇ ਨੂਰ ਤੁਸੀਂ ਹਥ ਨਾਂ ਆਏ ਸਾਡੀ ਕੰਬਦੀ ਰਹੀ ਕਲਾਈ।" ਨੂੰ ਭੀ ਝੂਮ ਝੂਮ ਕੇ ਗਾਉਂਦੇ ਹਨ।"

ਅਗੇ ਚਲਕੇ ਤੀਸਰੇ ਆਇਟਮ ਵਿਚ ਲਿਖਿਆ ਹੈ ਕਿ — "ਜਿਥੇ ਬਹੁਤ ਸਾਰੀਆਂ ਦੇਹਧਾਰੀ ਗੁਰੂ ਮੰਨਣ ਵਾਲੀਆਂ ਸੰਪ੍ਰਦਾਵਾਂ ਵਿਚ ਏਹ ਰਿਵਾਜ ਹੈ, ਕਿ ਉਹ ਆਪਣੇ ਗੁਰੂ ਕੋਲੋਂ ਲੋਕਾਂ ਨੂੰ 'ਨਾਮ' ਦਿਵਾਉਣ, ਓਥੇ ਏਹ ਗੁਪਤ ਗੁਰੂ ਡਮ ਪਾਰਟੀ ਭੀ ਲੋਕਾਂ ਨੂੰ ਪ੍ਰੇਰ ਪ੍ਰੇਰ ਕੇ ਅਪਣੇ ਗੁਪਤ ਗੁਰੂ ਕੋਲ ਲੈ ਜਾਂਦੀ ਹੈ, ਤੇ ਲੋਕਾਂ ਨੂੰ 'ਨਾਮ' ਦਿਵਾਉਂਦੀ ਹੈ। **ਜਿਸਨੂੰ ਆਪਣੀ ਸੰਪ੍ਰਦਾਈ ਬੋਲੀ ਵਿਚ ਛੋਹ ਆਖਦੇ ਹਨ।** ਇਸ 'ਛੋਹ' ਦਿਵਾਉਣ ਤੋਂ ਇਨ੍ਹਾਂ ਦਾ ਕਈ ਵੇਰ ਦੂਜੀ ਦੇਹਧਾਰੀ ਗੁਰੂ ਮੰਨਣ ਵਾਲੀ ਜਮਾਇਤ ਨਾਲ ਬਾਦ ਬਿਵਾਦ ਭੀ ਹੋ ਪੈਂਦਾ ਹੈ, ਕਿਉਂਕਿ ਜਦ ਇਹ ਆਪਣੀ ਮਜ਼ਹਬੀ ਦੁਕਾਨ ਤੋਂ ਕਿਸੇ ਗਾਹਕ ਨੂੰ ਤੇ ਖਾਸ ਕਰ ਕਿਸੇ ਅਮੀਰ ਘਰਾਣੇ ਦੀ ਬੀਬੀ ਨੂੰ ਟੁਟਦਿਆਂ ਹੋਇਆਂ ਤਕਦੇ ਹਨ, ਤਾਂ ਇਨ੍ਹਾਂ ਦੇ ਗੁਪਤ ਗੁਰੂ ਤੋਂ ਲੈਕੇ ਸਧਾਰਨ ਮਸੰਦ ਤਕ ਸਭ ਤੜਪ ਉਠਦੇ ਹਨ। ਇਹੋ ਜੇਹਿਆਂ ਝਗੜਿਆਂ ਵਿਚੋਂ ਇਕ ਖਾਸ ਝਗੜਾ ਚਾਰ ਸਾਲ ਹੋਏ ਰਾਵਲਪਿੰਡੀ ਵਿਚ ਹੋਇਆ ਸੀ, ਜਿਸਦੇ ਮੁਤੱਲਿਕ ਉਸ ਪ੍ਰਤਿਸ਼ਠਿਤ ਖਾਨਦਾਨ ਦੇ ਮੈਂਬਰਾਂ ਦੀਆਂ ਗੁਆਹੀਆਂ ਦੁਆਈਆਂ ਜਾ ਸਕਦੀਆਂ ਹਨ। (੪) ਜਿਸ ਤਰ੍ਹਾਂ ਆਗ਼ਾ ਖਾਨੀਆਂ ਦੇ ਮਸੰਦ ਤੇ ਸੁਲਤਾਨੀਆਂ ਦੇ ਚੇਲੇ ਲੋਕਾਂ ਨੂੰ ਪ੍ਰੇਰਨ ਲਈ ਮੁਕਰਰ ਹਨ, ਉਦਾਂ ਹੀ ਇਸ ਗੁਪਤ ਗੁਰੂ ਦੇ ਮਸੰਦ ਤੇ ਪੀੜ੍ਹੀਆਂ ਵੀ ਮੁਕਰਰ ਹਨ, ਜਿਨ੍ਹਾਂ ਵਿਚ ਵਿਸ਼ੇਸ਼ ਗਿਣਤੀ ਬੀਬੀਆਂ ਦੀ ਹੈ। ਇਸ ਗੁਪਤ ਮਾਰਗ ਦੇ ਮਸੰਦੀ ਪ੍ਰਬੰਧ ਦੀਆਂ ਤਾਰਾਂ ਅੰਮ੍ਰਿਤਸਰ ਸੈਂਟਰ ਤੋਂ ਉਠਕੇ ਫ਼ਰੰਟੀਅਰ ਦੇ ਸ਼ਹਿਰਾਂ ਤੇ ਸਿੰਧ ਦੇ ਮਸ਼ਹੂਰ ਮੁਕਾਮਾਂ ਤਕ ਪੁਜੀਆਂ ਹੋਈਆਂ ਹਨ। ਇਨ੍ਹਾਂ ਚੋਂ ਮਰਦ ਮਸੰਦ ਤਾਂ ਆਮ ਤੌਰ ਪਰ ਰਾਗੀ ਤੇ ਕੁਝ ਗ੍ਰੰਥੀ ਹਨ, ਪਰ ਮਸੰਦ ਮਾਈਆਂ ਅਮੀਰ ਘਰਾਣੇ ਦੀਆਂ ਪੜ੍ਹੀਆਂ ਲਿਖੀਆਂ ਕੁੜੀਆਂ ਹੀ ਬਣਾਈਆਂ ਜਾਂਦੀਆਂ ਹਨ, ਜਿਸ ਕਰਕੇ **ਇਹ ਗੁਪਤ ਗੁਰੂ ਡਮ ਦਾ ਜਾਲ ਵਧੇਰੇ ਖਤਰਨਾਕ ਹੈ।**

(੫) ਅੰਮ੍ਰਿਤਧਾਰੀ ਸਿਖਾਂ ਵਿਚ ਆਮ ਤੌਰ ਤੇ ਫਤਹ ਬੁਲਾਣ ਦਾ ਰਿਵਾਜ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾਂ ਹੋਰ ਕਿਸੇ ਅਗੇ ਸਿਰ ਝੁਕਾਣ ਦਾ ਰਵਈਆ ਪਸੰਦ ਨਹੀਂ ਕੀਤਾ ਜਾਂਦਾ, ਪਰ ਏਹ ਗੁਪਤ ਗੁਰੂ ਡਮ ਪਾਰਟੀ ਪੈਰਾਂ ਤੇ ਮਥਾ ਟੇਕਣ ਦਾ ਬੜਾ ਰਿਵਾਜ ਦੇ ਰਹੀ ਹੈ, ਏਥੋਂ ਤਕ ਕਿ **ਏਨ੍ਹਾਂ ਦੇ ਗੁਪਤ ਗੁਰੂ ਦੇ ਦਰਬਾਰ ਵਿਚ ਜਦ ਸ਼੍ਰਧਾਲੂ ਪੇਸ਼ ਕੀਤੇ ਜਾਂਦੇ ਹਨ ਤਾਂ ਮਰਦ ਆਮ ਤੌਰ ਤੇ, ਤੇ ਬੀਬੀਆਂ ਖਾਸ ਤੌਰ ਤੇ ਕਿੰਨਾਂ ਕਿੰਨਾਂ ਚਿਰ ਉਨ੍ਹਾਂ ਦੇ ਚਰਨਾਂ ਤੇ ਸੀਸ ਧਰੀ ਮਥਾ ਟੇਕਦੀਆਂ ਰਹਿੰਦੀਆਂ ਹਨ।** ਪਿਛਲੇ ਦਿਨਾਂ ਵਿਚ ਜਦ ਇਸ ਗੁਪਤ ਗੁਰੂ ਡੰਮ ਪਾਰਟੀ ਦਾ ਇਕ ਮੈਂਬਰ ਅਪਣੇ ਗੁਪਤ ਗੁਰੂ ਦੇ ਚਰਨਾਂ ਤੇ ਮਥਾ ਟੇਕ ਰਿਹਾ ਸੀ ਤਾਂ ਇਸ ਦੀ ਅਕੀਦਤ ਨੂੰ ਤਕ ਕੇ ਅੰਗ੍ਰੇਜ਼ੀ ਦੇ ਇਕ ਮਸ਼ਹੂਰ ਅਖਬਾਰ ਨੇ ਭੀ ਅਪਣੇ ਕਾਲਮਾਂ ਵਿਚ ਇਸ ਦ੍ਰਿਸ਼ ਨੂੰ ਜਗਾ ਦਿੱਤੀ।"

ਗੁਪਤ ਗੁਰੂ ਡਮ ਸਬੰਧੀ ਪੂਰਵੋਕਤ ਲਿਖਤ ਸਾਡੀ ਨਹੀਂ ਹੈ ਏਸ ਦੇ ਲੇਖਕ ਇਕ ਅਕਾਲੀ ਸਜਣ ਹਨ। ਭਾਈ ਸੇਵਾ ਸਿੰਘ ਜੀ ਏਸ ਗੁਪਤ ਗੁਰੂ ਡੰਮ ਦੇ ਏਜੰਟਾਂ ਵਿਚੋਂ ਇਕ ਉੱਚ ਕੋਟੀ ਦੇ ਰੁਕਨ ਹਨ। ਪਰ ਅਸੀਂ ਹੈਰਾਨ ਹਾਂ, ਕਿ ਜਿਸ ਗੁਰੂ ਡੰਮ ਦੇ ਆਪ ਗੁਪਤ ਰੂਪ ਵਿਚ ਪ੍ਰਚਾਰਕ ਹਨ, ਉਸ ਦਾ ਹੀ ਪ੍ਰਤੱਖ ਰੂਪ ਵਿਚ ਖੰਡਨ ਕਰ ਰਹੇ ਹਨ। ਕੀ ਆਪ ਦੀ ਪੁਜ਼ੀਸ਼ਨ ਸ਼ੇਖ ਫਰੀਦ ਜੀ ਦੇ ਏਸ ਵਾਕ ਅਨੁਸਾਰ ਨਹੀਂ ਹੈ ਕਿ — "ਜਿਨ ਮਨਿ ਹੋਰ ਮੁਖ ਹੋਰ ਸਿ ਕਾਂਢੇ ਕਚਿਆ?" ਭਾਈ ਸਾਹਿਬ ਨੂੰ ਸ੍ਰੀ ਕਲ਼ਗੀਧਰ ਜੀ ਦੇ ਏਸ ਬਚਨ ਵਲ ਧਿਆਨ ਦੇਣਾ ਚਾਹੀਦਾ ਹੈ ਕਿ –"ਹਮੂੰ ਮਰਦ ਬਾਇਦ ਸ਼ਵਦ ਸੁਖ਼ਨਵਰ। ਨ ਸ਼ਿਕਮੇ ਦਿਗਰ ਦਰ ਦਹਾਨੇ ਦਿਗਰ।" ਅਰਥਾਤ ਮਰਦ ਓਹ ਚਾਹੀਦਾ ਹੈ, ਜੋ ਬਚਨ ਦਾ ਬਲੀ ਹੋਵੇ। (ਉਹ ਨਹੀਂ ਚਾਹੀਦਾ) ਜਿਸਦੇ ਢਿਡ ਵਿਚ ਹੋਰ (ਗਲ) ਹੋਵੇ ਤੇ ਮੂੰਹ ਵਿਚ ਹੋਰ, ਕਿਓਂਕਿ ਅਜੇਹਾ ਕਰਨਾਂ ਖਲਕਤ ਨਾਲ ਧੋਖਾ ਹੈ, ਅਤੇ ਜੋ ਰਬ ਦੀ ਰਚਨਾਂ ਨੂੰ ਧੋਖਾ ਦੇਂਦਾ ਹੈ ਉਹ ਰਬ ਨੂੰ ਧੋਖਾ ਦੇਂਦਾ ਹੈ।

ਜੇ ਭਾਈ ਸੇਵਾ ਸਿੰਘ ਜੀ ਤਕੜਾ ਦਿਲ ਕਰਨ ਅਤੇ ਜੋ ਕੁਛ ਉਹ ਅੰਦਰੋ ਅੰਦਰ ਪ੍ਰਚਾਰਦੇ

ਹਨ, ਉਸ ਨੂੰ ਪ੍ਰਗਟ ਤੌਰ ਤੇ ਪ੍ਰਚਾਰਨ ਤਾਂ ਅਸੀਂ ਉਨ੍ਹਾਂ ਨਾਲ ਇਕਰਾਰ ਕਰਦੇ ਹਾਂ, ਕਿ ਅਸੀਂ ਕਦੇ ਵੀ ਓਨ੍ਹਾਂ ਦਾ ਵਿਰੋਧ ਨਹੀਂ ਕਰਾਂਗੇ, ਸਗੋਂ ਅੰਦਰੋਂ ਬਾਹਰੋਂ ਇਕ ਹੋਣ ਸਬੰਧੀ ਉਹਨਾਂ ਨੂੰ ਆਪਣੀ ਵਧਾਈ ਦੇ ਪਾਤ੍ਰ ਸਮਝਾਂਗੇ।

## ਅੰਤਮ ਬੇਨਤੀ

ਜੋ ਕੁਛ ਵੀ ਏਸ ਪੁਸਤਕ ਵਿਚ ਲਿਖਿਆ ਗਿਆ ਹੈ, ਗੁਰੂ ਪਦ ਨਿਰਣਯ ਦਾ ਉਤਰ ਦੇਣ ਦੀ ਖ਼ਾਤਿਰ ਲਿਖਿਆ ਗਿਆ ਹੈ। ਇਸ ਪੁਸਤਕ ਦੇ ਲਿਖਣ ਅਤੇ ਪ੍ਰਕਾਸ਼ਣ ਤੋਂ ਕਦਾਚਿਤ ਏਹ ਇਰਾਦਾ ਨਹੀਂ ਹੈ, ਕਿ ਕਿਸੇ ਭਰਾ ਦਾ ਦਿਲ ਦੁਖਾਇਆ ਜਾਵੇ। ਜੇ ਸਰਬ ਸੰਪ੍ਰਦਾਇ ਕਮੇਟੀ ਦੇ ਮਤੇ ਅਨੁਸਾਰ ਗੁਰੂ ਪਦ ਨਿਰਣਯ ਦੀ ਇਸ਼ਾਇਤ ਬੰਦ ਕਰ ਦਿੱਤੀ ਜਾਂਦੀ ਤਾਂ ਏਸ ਪੁਸਤਕ ਦੇ ਲਿਖਣ ਦੀ ਕੋਈ ਲੋੜ ਨਾਂ ਪੈਂਦੀ। ਜੇ ਇਸ਼ਾਇਤ ਦੇ ਨਾਲ ਨਾਲ ਘਟ ਤੋਂ ਘਟ ਗੁਰੂ ਪਦ ਨਿਰਣਯ ਦੇ ਪ੍ਰਸ਼ੰਸਾ ਪਤ੍ਰ ਹੀ ਨਾਂ ਪ੍ਰਕਾਸ਼ਿਤ ਕੀਤੇ ਜਾਂਦੇ, ਤਦ ਵੀ ਹੋ ਸਕਦਾ ਸੀ, ਕਿ ਅਸੀਂ ਚੁਪ ਹੀ ਸਾਧੀ ਰਖਦੇ, ਪਰੰਤੂ ਇੱਕ ਬੰਨੇ ਤਾਂ ਸਰਬ ਸਿਖ ਸੰਪ੍ਰਦਾਇ ਕਮੇਟੀ ਦੇ ਮਤੇ ਦੇ ਵਿਰੁਧ ਗੁਰੂ ਪਦ ਨਿਰਣਯ ਦਾ ਤਕਸੀਮ ਕਰਨਾਂ ਅਤੇ ਦੂਜੇ ਬੰਨੇ ਅਪਣੇ ਹੀ ਹਮ ਖਿਆਲ ਅਤੇ ਹਮ ਮਜ਼ਹਬ ਸਿੱਖਾਂ ਦੇ ਇਸ ਕਿਸਮ ਦੇ ਪ੍ਰਸ਼ੰਸਾ ਪਤ੍ਰ ਖਾਲਸਾ ਸਮਾਚਾਰ ਵਿਚ ਛਾਪਣੇ, ਕਿ ਗੁਰੂ ਪਦ ਨਿਰਣਯ ਇਕ ਲਾਜਵਾਬ ਪੁਸਤਕ ਹੈ, ਅਤੇ ਏਹ ਗੁਰੂ ਕਲਗੀਧਰ ਜੀ ਨੇ ਭਾਈ ਸੇਵਾ ਸਿੰਘ ਜੀ ਦੇ ਹਿਰਦੇ ਵਿਚ ਬੈਠ ਕੇ ਲਿਖਾਈ ਹੈ, ਐਸੀਆਂ ਗੱਲਾਂ ਸਨ ਜਿਨ੍ਹਾਂ ਨੂੰ ਦ੍ਰਿਸ਼ਟੀ ਤੋਂ ਓਝਲ ਕਰਨ ਨਾਲ ਸੱਚ ਮੁਚ ਇਹ ਸਮਝਿਆ ਜਾ ਸਕਦਾ ਸੀ, ਕਿ ਗੁਰੂ ਪਦ ਨਿਰਣਜ ਦਾ ਜਵਾਬ ਏਸ ਲਈ ਨਹੀਂ ਲਿਖਿਆ ਗਿਆ, ਕਿ ਨਾਮਧਾਰੀ ਵਿਦਵਾਨ ਭਾਈ ਸੇਵਾ ਸਿੰਘ ਜੀ ਦੇ ਸਾਮ੍ਹਣੇ ਨਿਰੁੱਤਰ ਹੋ ਗਏ ਹਨ। ਏਸ ਲਈ ਪਾਠਕਾਂ ਦੀ ਸੇਵਾ ਵਿਚ ਏਹ ਅੰਤਮ ਬੇਨਤੀ ਹੈ, ਕਿ ਅਸਾਂ ਏਹ ਪੂਰਾ ਪੂਰਾ ਯਤਨ ਕੀਤਾ ਹੈ, ਕਿ ਸਾਡੇ ਕਿਸੇ ਸ਼ਬਦ ਦੁਆਰਾ ਕਿਸੇ ਸਿਖ ਦਾ ਹਿਰਦਾ ਨਾਂ ਦੁਖੇ, ਏਸ ਲਈ ਅਸਾਂ ਗੁਰੂ ਪਦ ਨਿਰਣਯ ਦੇ ਉਤਰ ਵਿਚ ਕੇਵਲ ਆਪਣੇ ਮਤ ਦਾ ਹੀ ਪ੍ਰਕਾਸ਼ ਕੀਤਾ ਹੈ, ਜਿਸ ਨਾਲ ਭੋਲੀ ਭਾਲੀ ਸਿਖ ਜੰਤਾ ਉਨ੍ਹਾਂ ਭੁਲੇਖਿਆਂ ਅਤੇ ਟਪਲਿਆਂ ਤੋਂ ਬਚ ਸਕੇ ਜੋ ਕਿ ਭਾਈ ਸੇਵਾ ਸਿੰਘ ਜੀ ਦੀਆਂ ਗ਼ਲਤ ਬਿਆਨੀਆਂ ਦੁਆਰਾ ਪੈਦਾ ਹੋ ਸਕਦੇ ਹਨ। ਪਰੰਤੂ ਫੇਰ ਵੀ ਜੇ ਕਿਸੇ ਸਿਖ ਦਾ ਦਿਲ ਇਸ ਪੁਸਤਕ ਵਿਚ ਲਿਖੇ ਗਏ ਕਿਸੇ ਸ਼ਬਦ ਦੁਆਰਾ ਦੁਖਿਤ ਹੋਵੇ, ਤਾਂ ਅਸੀਂ ਉਸ ਤੋਂ ਏਹ ਆਸ਼ਾ ਰਖਦੇ ਹਾਂ ਕਿ ਉਹ ਉਤਰ ਦੇਣ ਵਾਸਤੇ ਸਾਡੀ ਮਜਬੂਰੀ ਨੂੰ ਅਨੁਭਵ ਕਰਕੇ ਸਾਨੂੰ ਖਿਮਾ ਕਰਨਗੇ।

ਗੁਰੂ ਪਦ ਨਿਰਣਯ ਦੇ ਉਤਰ ਵਿਚ ਅਸਾਂ ਏਹ ਗੱਲਾਂ ਸਿਧ ਕੀਤੀਆਂ ਹਨ:-

(੧) ਦੇਹਧਾਰੀ ਗੁਰੂ ਤੋਂ ਬਿਨਾਂ ਮਨੁਖ ਦਾ ਉਧਾਰ ਨਹੀਂ ਹੋ ਸਕਦਾ।

(੨) ਗੁਰਬਾਣੀ ਵਿਚ ਜੋ 'ਗੁਰੂ' ਪਦ ਦੇ ਲਖਣ ਕੀਤੇ ਗਏ ਹਨ, ਉਹ ਮਾਨਸ ਮੂਰਤ ਮਹਾਂ ਪੁਰਸ਼ ਵਿਚ ਹੀ ਘਟ ਸਕਦੇ ਹਨ।

(੩) ਗੁਰਬਾਣੀ ਅੰਕਿਤ ਗੁਰੂ ਪਦ ਦੇ ਲਖਣ ਕਿਸੇ ਪੁਸਤਕ ਯਾ ਗ੍ਰੰਥ ਤੇ ਨਹੀਂ ਘਟਦੇ।

(੪) ਦਸਮ ਪਾਤਸ਼ਾਹ ਨਾਂਦੇੜ (ਹਜ਼ੂਰ ਸਾਹਿਬ) ਵਿਚ ਜੋਤੀ ਜੋਤ ਨਹੀਂ ਸਮਾਏ।

(੫) ਹਜ਼ੂਰ ਸਾਹਿਬ ਤੋਂ ਗੁਪਤ ਹੋਣ ਸਮੇਂ ਉਨ੍ਹਾਂ ਦੇ ਪਾਸ ਗੁਰੂ ਗ੍ਰੰਥ ਸਾਹਿਬ ਦੀ ਕੋਈ ਬੀੜ ਮੌਜੂਦ ਨਹੀਂ ਸੀ।

(੬) ਦਸਮ ਪਾਤਸ਼ਾਹ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਨਹੀਂ ਦਿੱਤੀ।

(੭) 'ਆਗਯਾ ਭਈ ਅਕਾਲ ਕੀ ਤਬੀ ਚਲਾਇਓ ਪੰਥ' ਵਾਲੇ ਦੋਹਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਰਚੇ ਹੋਏ ਨਹੀਂ ਹਨ।

(੮) ਪੰਥ ਗੁਰੂ ਨਹੀਂ, ਬਲਕੇ ਗੁਰੂ ਜੀ ਦੀ ਸਾਜੀ ਹੋਈ ਉੱਮਤ ਹੈ।

(੯) ਪੰਜ ਪਿਆਰੇ — "ਗੁਰੂ ਜੀ ਦੇ ਪਿਆਰੇ ਸਿਖ" ਸਨ – ਪਰ ਗੁਰੂ ਨਹੀਂ ਸਨ।

(੧੦) ਗੁਰੂ ਬਾਲਕ ਸਿੰਘ ਜੀ ਅਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰੂ ਮੰਨਣ ਨਾਲ 'ਗੁਰਬਾਣੀ' ਦੀ ਸ਼ਾਨ ਵਿਚ ਕੋਈ ਫਰਕ ਨਹੀਂ ਪੈਂਦਾ।

ਸਾਡੀ ਏਹ ਦਿਲੀ ਆਸ਼ਾ ਹੈ ਕਿ ਭਾਈ ਸੇਵਾ ਸਿੰਘ ਜੀ ਅਤੇ ਉਨ੍ਹਾਂ ਦੇ ਸਾਥੀ ਏਸ ਪੁਸਤਕ ਨੂੰ ਠੰਢੇ ਦਿਲ ਨਾਲ ਵਾਚਣ, ਅਤੇ ਕੂੜੇ ਹਠ ਨੂੰ ਛਡਦੇ ਹੋਏ ਸਚਾਈ ਅਗੇ ਸਿਰ ਝੁਕਾ ਦੇਣ। ਅਤੇ ਜੇ ਉਨ੍ਹਾਂ ਤੋਂ ਅਜੇਹਾ ਨਹੀਂ ਹੋ ਸਕਦਾ ਤਾਂ ਘਟ ਤੋਂ ਘਟ ਏਸ ਝੇੜੇ ਨੂੰ ਹੀ ਸਮਾਪਤ ਕਰ ਦੇਣ, ਤਾਂਕਿ ਉਨ੍ਹਾਂ ਦਾ, ਸਾਡਾ ਅਤੇ ਪਾਠਕਾਂ ਦਾ ਅਮੋਲਕ ਸਮਾਂ ਜੋ ਕਿ ਈਸ਼੍ਵਰ ਭਗਤੀ, ਪੰਥ ਸੇਵਾ ਅਤੇ ਦੇਸ਼ ਸੇਵਾ ਵਾਸਤੇ ਵਕਫ ਹੋਣਾਂ ਚਾਹੀਦਾ ਹੈ ਵਿਅਰਥ ਨਾਂ ਜਾਵੇ।

"ਸਤਿ ਸ੍ਰੀ ਅਕਾਲ"

ਪੁਸਤਕ ਪ੍ਰਕਾਸ਼ਣ ਦੀ ਤ੍ਰੀਕ: ੧ ਮਘਰ ੧੯੯੫ ਬਿ:

ਮੁਤਾਬਕ – ੧੬-੧੧-੧੯੩੮ ਈ:

# ਨਿਵੇਦਨ

"ਗੁਰੂ ਪਦ ਪ੍ਰਕਾਸ਼" ਹਿੱਸਾ ੨ ਦੇ ਜਵਾਬ ਵਿਚ "ਗੁਰੂ ਪਦ ਨਿਰਨਾ" ਹਿੱਸਾ ੨ ਪ੍ਰਕਾਸ਼ਿਤ ਹੋਇਆ। ਪਾਠਕ ਦੋਹਾਂ ਪੁਸਤਕਾਂ ਨੂੰ ਆਹਮੋ ਸਾਹਮਣੇ ਰੱਖਕੇ ਇਸ ਨਤੀਜੇ ਤੇ ਪਹੁੰਚਣਗੇ, ਕਿ ਸ੍ਰੀ ਮਾਨ ਭਾਈ ਸੇਵਾ ਸਿੰਘ ਜੀ ਨੇ ਆਪਣੇ ਪੁਸਤਕ ਦੇ ਇਸ ਹਿੱਸੇ ਵਿਚ ਸਾਡੇ ਪੁਸਤਕ ਦੇ ਪ੍ਰਮਾਣਾਂ ਅਤੇ ਦਲੀਲਾਂ ਦਾ ਕੋਈ ਅਜੇਹਾ ਉਤ੍ਰ ਨਹੀਂ ਦਿੱਤਾ, ਜਿਸਤੇ ਕੋਈ ਨਿਰਪੱਖ ਸੱਜਣ ਉਨ੍ਹਾਂ ਨੂੰ ਮੁਬਾਰਕਬਾਦ ਕੇ ਸਕੇ। ਸਾਡੇ ਏਹਨਾਂ ਦਾਹਵਿਆਂ ਦਾ ਆਪ ਅਜੇ ਤਕ ਖੰਡਨ ਨਹੀਂ ਕਰ ਸਕੇ ਕਿ:- (੧) ਦੇਹਧਾਰੀ ਗੁਰੂ ਤੋਂ ਬਿਨਾਂ ਮਨੁਖ ਦਾ ਉਧਾਰ ਨਹੀਂ ਹੋ ਸਕਦਾ, (੨) ਗੁਰ ਬਾਣੀ ਅੰਕਿਤ "ਗੁਰੂ" ਪਦ ਦੇ ਲੱਖਣ ਮਾਨਸ ਮੂਰਤ ਮਹਾਪੁਰਖ ਵਿਚ ਹੀ ਘਟ ਸਕਦੇ ਹਨ, (੩) ਗੁਰਬਾਣੀ ਅੰਕਿਤ "ਗੁਰੂ" ਪਦ ਦੇ ਲੱਖਣ ਕਿਸੇ 'ਪੁਸਤਕ' ਯਾ 'ਗ੍ਰੰਥ' ਤੇ ਨਹੀਂ ਘਟ ਸਕਦੇ, (੪) ਦਸਮ ਪਾਤਸ਼ਾਹ ਸੰਮਤ ੧੭੬੫ ਬਿ: ਨੂੰ ਨੰਦੇੜ (ਹਜ਼ੂਰ ਸਾਹਿਬ) ਵਿਖੇ ਜੋਤੀ ਜੋਤ ਨਹੀਂ ਸਮਾਏ, (੫) ਹਜ਼ੂਰ ਸਾਹਿਬ ਤੋਂ ਗੁਪਤ ਹੋਣ ਦੇ ਸਮੇਂ ਉਹਨਾਂ ਕੋਲ ਗੁਰੂ ਗ੍ਰੰਥ ਸਾਹਿਬ ਦੀ ਕੋਈ ਬੀੜ ਨਹੀਂ ਸੀ, (੬) ਦਸਮ ਪਾਤਸ਼ਾਹ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਨਹੀਂ ਦਿੱਤੀ, (੭) 'ਆਗਯਾ ਭਈ ਅਕਾਲ ਕੀ ਤਬੀ ਚਲਾਇਓ ਪੰਥ' ਵਾਲੇ ਦੋਹਰੇ ਸ੍ਰੀ ਗੁਰੂ ਕਲਗੀਧਰ ਜੀ ਦੇ ਉਚਾਰਨ ਕੀਤੇ ਹੋਏ ਨਹੀਂ ਹਨ; (੮) ਪੰਜ ਪਿਆਰੇ—ਗੁਰੂ ਜੀ ਦੇ ਪਿਆਰੇ ਸਿਖ ਸਨ ਪਰ ਗੁਰੂ ਨਹੀਂ ਸਨ, (੯) ਗੁਰੂ ਬਾਲਕ ਸਿੰਘ ਜੀ ਅਤੇ ਸਤਿਗੁਰੂ ਰਾਮ ਸਿੰਘ ਜੀ ਨੂੰ 'ਗੁਰੂ' ਮੰਨਣ ਨਾਲ- 'ਗੁਰਬਾਣੀ' ਦੀ ਸ਼ਾਨ ਵਿਚ ਘਾਟਾ ਨਹੀਂ ਸਗੋਂ ਵਾਧਾ ਹੁੰਦਾ ਹੈ।

ਗੁਰੂ ਪਦ ਨਿਰਨਾਂ ਹਿੱਸਾ ੨ ਵਿਚ ਗੁਰ ਬਾਣੀ ਦੀ ਕੋਈ ਤੁਕ ਅਰ ਯੁਕਤੀ ਅਜੇਹੀ ਪੇਸ਼ ਨਹੀਂ ਕੀਤੀ ਗਈ, ਜਿਸ ਨਾਲ ਸਾਡੀਆਂ ਪ੍ਰਤਿਗਜਾਵਾਂ ਦਾ ਖੰਡਨ ਅਤੇ ਵਿਪੱਖ ਦਾ ਮੰਡਨ ਹੋ ਸਕੇ। ਫੇਰ ਵੀ ਵਾਕ ਛਲ ਦੁਆਰਾ ਅਜੇਹੇ ਟਪਲੇ ਅਤੇ ਭੁਲੇਖੇ ਪਾਣ ਦਾ ਜਤਨ ਕੀਤਾ ਗਿਆ ਹੈ, ਜਿਨ੍ਹਾਂ ਦਾ ਨਿਵਿਰਤ ਕਰਨਾਂ ਜ਼ਰੂਰੀ ਭਾਸਦਾ ਸੀ। ਏਸ ਲਈ "ਗੁਰੂ ਪਦ ਪ੍ਰਕਾਸ਼" ਦਾ ਤੀਜਾ ਹਿੱਸਾ ਗੁਰਮਤ ਖੋਜੀ ਸਜਨਾਂ ਦੀ ਭੇਟਾ ਕਰਦਿਆਂ ਹੋਇਆਂ ਮੈਨੂੰ ਪ੍ਰਸੰਨਤਾ ਹੋ ਰਹੀ ਹੈ। ਇਸ ਪੁਸਤਕ ਵਿਚ ਕਈ ਇਕ ਗੱਲਾਂ ਅਜੇਹੀਆਂ ਪ੍ਰਗਟ ਕੀਤੀਆਂ ਗਈਆਂ ਹਨ, ਜਿਨ੍ਹਾਂ ਨੂੰ ਅਜੇ ਤਕ ਸਮੇਂ ਦੇ ਚੱਕਰ ਨੇ ਲੁਕੋ ਕੇ ਰੱਖਿਆ ਹੋਇਆ ਸੀ। ਇਸ ਨੂੰ ਗਹੁ ਨਾਲ ਵਾਚਿਆਂ ਹੋਇਆਂ ਏਸ ਗੱਲ ਦਾ ਭੇਤ ਚੰਗੀ ਤਰ੍ਹਾਂ ਖੁਲ੍ਹ ਸਕਦਾ ਹੈ ਕਿ ਆਪਣੇ ਆਪ ਨੂੰ ਸਿਖ ਕਹਾਉਣ ਵਾਲੇ ਉਸ ਸਮੇਂ ਦੇ ਨਾਮਧਰੀਕ ਸਿੱਖ ਲੀਡਰਾਂ ਨੇ ਕਿਸ ਤਰ੍ਹਾਂ ਨਾਮਧਾਰੀ ਮੂਵਮੈਂਟ ਨੂੰ ਕੁਚਲ ਦੇਣ ਦਾ ਜਤਨ ਕੀਤਾ?

ਕਾਗਜ਼ ਦੀ ਥੁੜ ਦੇ ਕਾਰਨ ਪੁਸਤਕ ਦੇ ਇਸ ਹਿੱਸੇ ਦਾ ਕੁਛ ਅੰਸ਼ ਸਾਡੇ ਪਾਸ ਬਚ ਰਿਹਾ ਹੈ, ਜਿਸਨੂੰ ਸਮੇਂ ਅਨੁਸਾਰ ਪ੍ਰਕਾਸ਼ਿਤ ਕਰ ਕੇ ਪਾਠਕਾਂ ਦੀ ਭੇਟਾ ਕੀਤਾ ਜਾਵੇਗਾ।

ਆਸ਼ਾ ਹੈ ਕਿ ਪਾਠਕ ਇਸ ਅਸਮ੍ਰਥਤਾ ਲਈ ਸਾਨੂੰ ਖਿਮਾਂ ਪ੍ਰਦਾਨ ਕਰਨ ਗੇ।

੧੫ ਫਗਣ ੧੯੯੯

–ਲੇਖਕ

# ਪੂਰਬ ਪੱਖ

ਗੁਰੂ ਪਦ ਪ੍ਰਕਾਸ਼ ਦੇ ਦੋ ਪਹਿਲੇ ਹਿੱਸਿਆਂ ਵਿਚ ਹੇਠ ਲਿਖੀਆਂ ਗੱਲਾਂ ਤੇ ਚਾਨਣਾ ਪਾਇਆ ਗਿਆ ਹੈ।

(੧) ਜਗਿਆਸੂ ਲਈ ਦੇਹਧਾਰੀ ਗੁਰੂ ਦੀ ਚਰਨ ਸ਼ਰਨ ਹੋਣਾਂ ਪਰਮ ਜ਼ਰੂਰੀ ਹੈ।
(੨) ਗੁਰੂ ਪਦ ਦਾ ਲੱਖਣ ਮਾਨਸ ਮੂਰਤ ਮਹਾਪੁਰਖ ਤੇ ਹੀ ਘਟ ਸਕਦਾ ਹੈ।
(੩) ਗੁਰੂ ਪਦ ਦਾ ਲੱਖਣ ਕਿਸੇ ਪੁਸਤਕ ਯਾ ਗ੍ਰੰਥ ਤੇ ਨਹੀਂ ਘਟ ਸਕਦਾ।
(੪) ਗੁਰੂ ਨਾਨਕ ਦੇਵ ਦੇ ਸਮੇਂ ਤੋਂ ਪਹਿਲੋਂ ਵੀ ਗੁਰਬਾਣੀ ਮੌਜੂਦ ਸੀ।
(੫) ਗੁਰੂ ਦੀ ਪੀੜ੍ਹੀ ਜੁਗੋ ਜੁਗ ਅਟਲ ਹੈ।
(੬) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੰਦੇੜ (ਹਜ਼ੂਰ ਸਾਹਿਬ) ਵਿਖੇ ਜੋਤੀ ਜੋਤ ਨਹੀਂ ਸਮਾਏ ਸਨ।
(੭) ਆਪਦੇ ਪਾਸ ਹਜ਼ੂਰ ਸਾਹਿਬ ਵਿਖੇ ਗੁਰੂ ਗ੍ਰੰਥ ਸਾਹਿਬ ਦੀ ਕੋਈ ਬੀੜ ਮੌਜੂਦ ਨਹੀਂ ਸੀ।
(੮) "ਆਗਜਾ ਭਈ ਅਕਾਲ" ਵਾਲੇ ਦੋਹਰੇ ਗੁਰੂ ਜੀ ਦੀ ਕ੍ਰਿਤ ਨਹੀਂ ਹਨ।
(੯) ਪੰਥ ਗੁਰੂ ਨਹੀਂ, ਸਗੋਂ ਗੁਰੂ ਦੀ ਸਿਖੀ ਹੈ।
(੧੦) ਪੰਜ ਪਿਆਰੇ ਗੁਰੂ ਨਹੀਂ, ਹਾਂ! ਗੁਰੂ ਦੁਆਰਾ ਸਤਕਾਰੇ ਹੋਏ ਪੰਜ ਬੀਰ ਹਨ।

**ਵਿਆਖਿਆ**

(੧) ਦੇਹਧਾਰੀ ਤੋਂ ਭਾਵ ਮਨੁਖ ਰੂਪ ਧਾਰੀ ਸਤਿਗੁਰ ਹੈ। ਜਦ ਤੋਂ ਸ੍ਰਿਸ਼ਟੀ ਵਿਖੇ ਮੁਕਤੀ ਵਾਸਤੇ ਗਿਆਨ ਪ੍ਰਾਪਤੀ ਦੀ ਲੋੜ ਅਨੁਭਵ ਹੋਈ, ਤਦ ਤੋਂ ਹੀ ਉਸ ਲਈ ਗਿਆਨ ਪ੍ਰਦਾਤਾ ਸਤਿਗੁਰ ਦੀ ਚਰਨ ਸ਼ਰਨ ਹੋਣਾਂ ਲਾਜ਼ਮੀ ਸਮਝਿਆ ਗਿਆ। ਸੰਸਾਰ ਦੇ ਧਾਰਮਿਕ ਇਤਹਾਸ ਵਿਚੋਂ ਅਨੇਕਾਂ ਪ੍ਰਮਾਣ ਪੇਸ਼ ਕੀਤੇ ਜਾ ਸਕਦੇ ਹਨ, ਜਿਨ੍ਹਾਂ ਤੋਂ ਇਹ ਸਿੱਧ ਹੁੰਦਾ ਹੈ, ਕਿ ਗਿਆਨ ਤੋਂ ਬਿਨਾਂ ਮੁਕਤੀ ਨਹੀਂ, ਗੁਰੂ ਬਿਨਾਂ ਗਿਆਨ ਨਹੀਂ, ਅਤੇ ਦੇਹਧਾਰੀ ਤੋਂ ਬਿਨਾ ਗੁਰੂ ਨਹੀਂ ਹੋ ਸਕਦਾ। ਨਾਰਦ ਜੀ ਅਤੇ ਬੇਦ ਬਿਆਸ ਆਦਿਕ ਅਨੇਕਾਂ ਰਿਖੀ ਅਤੇ ਮੁਨੀ ਅਜੇਹੇ ਹੋਏ ਹਨ, ਜਿਨ੍ਹਾਂ ਨੂੰ ਵੇਦਾਂ ਸ਼ਾਸਤ੍ਰਾਂ ਅਤੇ ਹੋਰ ਅਨੇਕਾਂ ਦਾਰਸ਼ਨਿਕ ਪੁਸਤਕਾਂ ਦੇ ਗਿਆਤਾ ਹੋਣ ਦੇ ਬਾਵਜੂਦ ਸ਼ਾਂਤੀ ਦਾਤਾ ਗਿਆਨ ਤਦ ਤਕ ਨਹੀਂ ਪ੍ਰਾਪਤ ਹੋ ਸਕਿਆ, ਜਦ ਤਕ ਉਹ ਦੇਹਧਾਰੀ ਸਤਿਗੁਰਾਂ ਦੀ ਚਰਨ ਸ਼ਰਨ ਨੂੰ ਪ੍ਰਾਪਤ ਨਹੀਂ ਹੋਏ। ਗੁਰਬਾਣੀ ਵਿਚੋਂ ਇਸ ਦੀ ਤਸਦੀਕ ਅਨੇਕਾਂ ਸ਼ਬਦਾਂ ਦੁਆਰਾ ਹੁੰਦੀ ਹੈ, ਜਿਨ੍ਹਾਂ ਵਿਚੋਂ ਕੁਛ ਪ੍ਰਮਾਣ ਉਦਾਹਰਣ ਰੂਪ ਵਿਚ ਪੇਸ਼ ਕੀਤੇ ਜਾਂਦੇ ਹਨ:-

*(ੳ) "ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ। ਪੂਛਹੁ ਬ੍ਰਹਮੈ ਨਾਰਦੈ ਬੇਦ ਬਿਆਸੈ ਕੋਇ।' (ਸਿਰੀ ਰਾਗ ਅਸਟਪਦੀਆ ਮਹਲਾ ੧)*

*(ਅ) "ਗੁਰਮੁਖਿ ਪ੍ਰਹਲਾਦਿ ਜਪਿ ਹਰਿ ਗਤਿ ਪਾਈ। ਗੁਰਮੁਖਿ ਜਨਕਿ ਹਰਿ ਨਾਮਿ ਲਿਵ ਲਾਈ। ਗੁਰਮੁਖਿ ਬਸਿਸਟਿ ਹਰਿ ਉਪਦੇਸੁ ਸੁਣਾਈ। ਬਿਨੁ ਗੁਰ ਹਰਿ ਨਾਮੁ ਨ ਕਿਨੈ ਪਾਇਆ ਮੇਰੇ ਭਾਈ।" (ਰਾਮਕਲੀ ਦੀ ਵਾਰ ਮ: ੪ ਪਉੜੀ ੩)*

(ੲ) "ਗੁਰਮਤਿ ਕ੍ਰਿਸਨ ਗੋਵਰਧਨ ਧਾਰੇ। ਗੁਰਮਤਿ ਸਾਇਰਿ ਪਾਹਣ ਤਾਰੇ। ਗੁਰਮਤਿ ਲੇਹੁ ਪਰਮ ਪਦ ਪਾਈਐ ਨਾਨਕ ਗੁਰਿ ਭਰਮੁ ਚੁਕਾਇਆ।।" (ਮਾਰੂ ਸੋਲਹੇ ਮ: ੫)

(ਸ) "ਨਾਮਾ ਛੀਬਾ ਕਬੀਰ ਜੋਲਾਹਾ ਪੂਰੇ ਗੁਰ ਤੇ ਗਤਿ ਪਾਈ।।" (ਸਿਰੀ ਰਾਗੁ ਮਹਲਾ ੩)

(ਹ) "ਦੇਹ ਪੁਤ੍ਰ ਕਰਮ ਧਰਮ ਕਿਛੁ ਸੰਜਮ ਨ ਪੜੈ ਦੂਜਾ ਭਾਉ ਨ ਜਾਣੈ। ਸਤਿਗੁਰ ਭੇਟਿਆ ਨਿਰਮਲੁ ਹੋਆ ਅਨਦਿਨੁ ਨਾਮੁ ਵਖਾਣੈ।" (ਸਿਰੀ ਰਾਗ ਮ: ੩)

(ਕ) "ਧੰਨੈ ਸੇਵਿਆ ਬਾਲ ਬੁਧਿ। ਤ੍ਰਿਲੋਚਨ ਗੁਰ ਮਿਲਿ ਭਈ ਸਿਧਿ। ਬੇਣੀ ਕਉ ਗੁਰਿਕੀਓ ਪਰਗਾਸੁ। ਰੇ ਮਨ ਤੂ ਭੀ ਹੋਹਿ ਦਾਸੁ।" (ਬਸੰਤ ਅਸਟਪਦੀਆ ਮ: ੫)

ਪੂਰਵੋਕਤ ਪ੍ਰਮਾਣਾਂ ਦੁਆਰਾ ਸਿੱਧ ਹੈ ਕਿ ਧ੍ਰੂ ਪ੍ਰਹਿਲਾਦ, ਧੰਨੇ ਅਤੇ ਨਾਮਦੇਵ ਜੈਸੇ ਅਨਪੜ੍ਹ ਬੱਚਿਆਂ ਤੋਂ ਲੈਕੇ ਸੁਕਦੇਵ, ਨਾਰਦ ਅਤੇ ਬਿਆਸ ਜੀ ਜੈਸੇ ਬੇਦ ਬੇਤਾ ਅਤੇ ਸ਼ਾਸਤ੍ਰਗ੍ਯ ਵਿਦਵਾਨਾਂ ਤਕ ਨੂੰ ਦੇਹਧਾਰੀ ਗੁਰੂਆਂ ਦੁਆਰਾ ਹੀ ਗਿਆਨ ਪ੍ਰਾਪਤ ਹੋਕੇ ਪਰਮ ਲਾਭ ਅਤੇ ਸ਼ਾਂਤੀ ਦੀ ਪ੍ਰਾਪਤੀ ਹੋਈ। ਏਥੋਂ ਤਕ ਕਿ ਸ੍ਰੀ ਰਾਮਚੰਦ੍ਰ ਅਤੇ ਭਗਵਾਨ ਕ੍ਰਿਸ਼ਨ ਜੈਸੀਆਂ ਅਵਤਾਰ ਵਿਅਕਤੀਆਂ ਨੂੰ ਵੀ ਦੇਹਧਾਰੀ ਗੁਰੂਆਂ ਦੀ ਸ਼ਰਨ ਗ੍ਰਹਿਣ ਕਰਨੀ ਪਈ।

ਯੁਕਤੀ—ਸ਼ਬਦ ਦੀ ਉਤਪਤੀ ਅਕਾਸ ਅਤੇ ਵਾਯੂ ਦੇ ਸੰਸਰਗ ਨਾਲ ਹੁੰਦੀ ਹੈ। ਉਹ (ਸ਼ਬਦ) ਸਮੂਹ ਦੇਹਧਾਰੀਆਂ ਦੇ ਸ਼ਰੀਰਾਂ ਵਿਚ ਵਿਦਮਾਨ ਹੁੰਦਾ ਹੋਇਆ ਵਾਕ ਇੰਦਰੇ ਦੁਆਰਾ ਉਚਾਰਣ ਕੀਤਾ ਜਾਂਦਾ ਹੈ ਅਤੇ ਕੰਨ ਇੰਦਰੇ ਦੁਆਰਾ ਸੁਣਿਆ ਜਾਂਦਾ ਹੈ। ਭਾਵੇਂ ਉਹ ਸਮਾਨ ਰੂਪ ਵਿਚ ਬਾਹਰ ਵੀ ਮੌਜੂਦ ਹੈ, ਪ੍ਰੰਤੂ ਵਿਸ਼ੇਸ਼ ਅਰ ਸਾਰਥਕ ਰੂਪ ਵਿਚ ਦੇਹਧਾਰੀ ਦੇ ਮੁਖਾਰਬਿੰਦ ਦੁਆਰਾ ਹੀ ਸੁਣਨ ਵਿਚ ਆ ਸਕਦਾ ਹੈ, ਕਿਉਂਕਿ ਉਪਦੇਸ਼ ਦੇਣਾ ਸਅੰਤਹਕਰਣ ਵਿਅਕਤੀ ਦੁਆਰਾ ਹੀ ਸੰਭਵ ਹੈ। ਸੋ ਜਦ ਤਕ ਦੇਹਧਾਰੀ ਮਹਾਂ ਪੁਰਖ ਦੇ ਵਾਕ ਇੰਦਰੇ ਅਤੇ ਜਗਿਆਸੂ ਦੇ ਕੰਨ ਇੰਦਰੇ ਦਾ ਪ੍ਰਸਪਰ ਸਬੰਧ ਨਹੀਂ ਹੋਵੇਗਾ, ਤਦ ਤਕ ਗੁਰੂ ਜੀ ਦਾ ਉਪਦੇਸ ਜਗਿਆਸੂ ਦੇ ਹਿਰਦੇ ਵਿਚ ਪ੍ਰਵਿਸ਼ਟ ਹੋ ਕੇ ਅਪਣਾ ਪ੍ਰਭਾਵ ਪੈਦਾ ਕਰਨ ਤੋਂ ਅਸਮਰਥ ਰਹੇਗਾ। ਇਸ ਲਈ ਸਿੱਖ ਵਾਸਤੇ ਇਹ ਨਿਹੈਤ ਜ਼ਰੂਰੀ ਹੈ ਕਿ ਉਹ ਦੇਹਧਾਰੀ ਗੁਰੂ ਦੇ ਮੁਖਾਰਬਿੰਦ ਦੁਆਰਾ ਉਪਦੇਸ ਸੁਣੇ ਤਾਂਕਿ ਉਸ ਦੁਆਰਾ ਉਹ ਗਿਆਨ ਪ੍ਰਾਪਤ ਕਰਕੇ ਮੁਕਤੀ ਲਾਭ ਪ੍ਰਾਪਤ ਕਰ ਸਕੇ।

(੨) **ਗੁਰੂ ਪਦ ਲੱਖਣ**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਗੁਰੂ' ਪਦ ਦੇ ਜਿੰਨੇ ਵੀ ਲੱਖਣ ਅੰਕਿਤ ਕੀਤੇ ਗਏ ਹਨ, ਉਨ੍ਹਾਂ ਸਭਨਾਂ ਦੁਆਰਾ ਪੂਰਵੋਕਤ ਸਿਧਾਂਤ ਦੀ ਪੁਸ਼ਟੀ ਹੁੰਦੀ ਹੈ। ਮਿਸਾਲ ਦੇ ਤੌਰ ਤੇ ਕੁਛ ਪ੍ਰਮਾਣ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤੇ ਜਾਂਦੇ ਹਨ ਜਿਨ੍ਹਾਂ ਤੋਂ ਪਤਾ ਲਗੇਗਾ ਕਿ ਗੁਰੂ ਜੀ ਰਸਨਾ ਦੁਆਰਾ ਬਚਨ ਬੋਲਦੇ ਹਨ, ਹੱਥਾਂ ਨਾਲ ਸਿੱਖ ਦੀ ਕੰਡ ਤੇ ਥਾਪੀ ਦੇਂਦੇ ਹਨ, ਉਨ੍ਹਾਂ ਦੇ ਚਰਨ ਪੂਜਣ ਯੋਗ ਹਨ, ਉਹ ਸਿੱਖ ਨਾਲ ਗਲਵਕੜੀ ਪੌਂਦੇ ਹਨ, ਸਿੱਖਾਂ ਨੂੰ ਕਥਾ ਸੁਣਾਂਦੇ ਹਨ, ਉਨ੍ਹਾਂ ਦੇ ਮਾਤਾ ਪਿਤਾ ਵੀ ਹੁੰਦੇ ਹਨ, ਉਹ ਕੁਲੀਨ ਹੁੰਦੇ ਹਨ, ਆਪ ਨਾਮ ਜਪਦੇ ਤੇ ਸਿੱਖਾਂ ਨੂੰ ਜਪਾਂਦੇ ਹਨ, ਉਹ ਪੰਜਾਂ ਦੂਤਾਂ ਨੂੰ ਛਿਕ ਕੇ ਵੱਸ ਕਰਦੇ ਹਨ, ਅਤੇ ਉਹ ਸਤਿ ਪੁਰਖ ਦੀ ਲਖਤਾ ਵਾਲੇ ਹੁੰਦੇ ਹਨ:-

*(ੳ) "ਗੁਰ ਰਸਨਾ ਅੰਮ੍ਰਿਤ ਬੋਲਦੀ ਹਰਿ ਨਾਮਿ ਸੁਹਾਵੀ। ਜਿਨਿ ਸੁਣਿ ਸਿਖਾ ਗੁਰੁ ਮੰਨਿਆ ਤਿਨਾ ਭੁਖ ਸਭ ਜਾਵੀ।" (ਤਿਲੰਗ ਮ: ੪)*

*(ਅ) "ਸਤਿਗੁਰ ਚਾਟਉ ਪਗ ਚਾਟ। ਜਿਤੁ ਮਿਲਿ ਹਰਿ ਪਾਧਰ ਬਾਟ।"*

*(ਕਾਨੜਾ ਮ: ੪)*

*– "ਸਰਬ ਸੁਖਾ ਗੁਰ ਚਰਨਾ। ਕਲ ਮਲ ਡਾਰਨ ਮਨਹਿ ਸਧਾਰਨ ਇਹ ਆਸਰ ਮੋਹਿ ਤਰਨਾ।" (ਦੇਵ ਗੰਧਾਰੀ ਮ: ੪)*

*(ੲ) "ਮੈ ਸੁਖੀ ਹੂ ਸੁਖੁ ਪਾਇਆ। ਗੁਰ ਅੰਤਰਿ ਸਬਦੁ ਵਸਾਇਆ। ਸਤਿਗੁਰ ਪੁਰਖ ਵਿਖਾਲਿਆ ਮਸਤਕਿ ਧਰ ਕੈ ਹਥ ਜੀਉ।" (ਸਿਰੀ ਰਾਗ ਮ: ੫)*

*"ਸੇ ਮਥੇ ਨਿਹਚਲ ਰਹੇ ਜਿਨਿ ਗੁਰਿ ਧਰਿਆ ਹਥੁ। ਗੁਰ ਅੰਮ੍ਰਿਤ ਨਾਮੁ ਪੀਆਲਿਆ ਜਨਮ ਮਰਨ ਕਾ ਪਥੁ।" (ਸ਼ਿਰੀ ਰਾਗ ਮ: ੫)*

*"ਨਿਹਤੇ ਪੰਜ ਜੁਆਨ ਮੈ ਗੁਰ ਥਾਪੀ ਦਿਤੀ ਕੰਡ ਜੀਉ।"*

*(ਸਿਰੀ ਰਾਗ ਮਹਲਾ ੫)*

*(ਸ) "ਸਤਿਪੁਰਖ ਜਿਨਿ ਜਾਨਿਆ ਸਤਿਗੁਰ ਤਿਸਕਾ ਨਾਉ। ਤਿਸ ਕੈ ਸੰਗ ਸਿਖ ਉਧਰੈ ਨਾਨਕ ਹਰਿ ਗੁਣ ਗਾਉ।" (ਸੁਖਮਨੀ)*

(ਹ) *"ਬ੍ਰਹਮ ਬਿੰਦੈ ਸੋ ਸਤਿਗੁਰ ਕਹੀਐ ਜੋ ਹਰਿ ਹਰਿ ਕਥਾ ਸੁਣਾਵੈ। ਤਿਸ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧਿ ਸਤਿ ਕਰ ਮੁਖਿ ਸੰਚਹੁ ਤਿਸੁ ਪੁਨ ਕੀ ਫਿਰ ਤੋਟਿ ਨ ਆਵੈ।" (ਮਲਾਰ ਮ: ੪)*

(ਕ) *"ਤਿਨ ਬੇਦੀਅਨ ਕੀ ਕੁਲ ਵਿਖੇ ਬਿਖੈ ਪ੍ਰਗਟੇ ਨਾਨਕ ਰਾਇ।" (ਬਚਿਤ੍ਰ ਨਾਟਕ (ਦਸਮ ਗ੍ਰੰਥ))*

## (੩–੪) ਬਾਣੀ ਅਤੇ ਗੁਰੂ

ਅੰਕ ੨ ਵਿਚ ਜਿੰਨੇ ਵਾਕ 'ਗੁਰੂ' ਪਦ ਲੱਖਣ ਦੇ ਵਿਸ਼ਜ ਵਿਚ ਦਰਸਾਏ ਗਏ ਹਨ ਉਹ ਬਾਣੀ ਵਿਖੇ ਨਹੀਂ ਘਟ ਸਕਦੇ, ਕਿਉਂਕਿ ਰਸਨਾਂ, ਮੁਖ, ਹੱਥ, ਚਰਨ ਅਤੇ ਹਿਰਦਾ ਆਦਿਕ ਜਿੰਨੀਆਂ ਚੀਜ਼ਾਂ ਹਨ, ਸਭ ਸੂਖਮ ਅਰ ਸਥੂਲ ਸਰੀਰ ਦੇ ਹੀ ਸੂਖਮ ਅਤੇ ਸਥੂਲ ਤੱਤ ਹਨ, ਜੋ ਬਾਣੀ ਵਿਚ ਨਹੀਂ ਹੋ ਸਕਦੇ। ਜੀਭਾ ਨਾਲ ਸਬਦ ਦਾ ਉਚਾਰਣ ਕਰਨਾਂ, ਹੱਥਾਂ ਨਾਲ ਕੰਡ ਤੇ ਥਾਪੀ ਦੇਣੀ, ਅੰਤਹ ਕਰਣ ਦੁਆਰਾ ਸਤਿਪੁਰਖ ਦਾ ਜਾਨਣਾਂ, ਸਿੱਖਾਂ ਦੇ ਸੰਸਿਆਂ ਦਾ ਸਮਾਧਾਨ ਕਰਨਾਂ, ਏਨ੍ਹਾਂ ਵਿਚੋਂ ਕੋਈ ਕ੍ਰਿਆ ਵੀ ਅਜੇਹੀ ਨਹੀਂ ਜੋ ਬਾਣੀ ਵਿਚ ਘਟ ਸਕੇ।

(ਅ) 'ਬਾਣੀ' ਉਪਦੇਸ਼ ਰੂਪ ਹੈ, ਪਰ ਗੁਰੂ ਉਸਦਾ ਉਪਦੇਸ਼ਟਾ ਹੈ, ਚੂੰਕੇ ਉਪਦੇਸ਼ ਉਪਦੇਸ਼ਟਾ ਦੇ ਅਧੀਨ ਹੈ, ਇਸ ਲਈ ਉਹ ਅਪਣੇ ਆਪ ਸਿੱਖ ਦੇ ਹਿਰਦੇ ਵਿਚ ਦਾਖ਼ਿਲ ਹੋਕੇ ਉਸਦਾ ਉਧਾਰ ਕਰਨ ਨੂੰ ਸਮ੍ਰੱਥ ਨਹੀਂ ਹੈ।

(ੲ) ਕਰਤਾ ਕਰਮ ਅਤੇ ਕ੍ਰਿਆ ਦੀ ਤ੍ਰਿਪਟੀ ਅਨੁਸਾਰ ਬਾਣੀ ਦਾ ਉਚਾਰਣ ਕਰਤਾ ਗੁਰੂ, ਉਚਾਰਣ ਕ੍ਰਿਆ, ਅਤੇ ਬਾਣੀ ਕਰਮ ਹੈ। ਹਰ ਇਕ ਵਿਦਵਾਨ ਇਸ ਗੱਲ ਨੂੰ ਸਮਝ ਸਕਦਾ ਹੈ ਕਿ ਕਰਤਾ ਕਰਮ ਨਹੀਂ ਹੋ ਸਕਦਾ, ਅਤੇ ਕਰਮ ਕਰਤਾ ਨਹੀਂ ਹੋ ਸਕਦਾ। ਕਰਤਾ ਸੁਤੰਤ੍ਰ ਹੈ, ਅਤੇ ਕਰਮ ਉਸਦੇ ਅਧੀਨ ਸਦਾ ਹੀ ਕਰਤੇ ਦੀ ਕ੍ਰਿਆ ਦਾ ਮੁਥਾਜ ਹੈ। ਸੋ ਦੇਹਧਾਰੀ ਗੁਰੂ ਬਾਣੀ ਰਚਣ ਦੀ ਕ੍ਰਿਆ ਦਾ ਕਰਤਾ ਹੈ, ਬਾਣੀ ਰਚਣ ਦੀ ਹਰਕਤ ਉਸਦੀ ਕ੍ਰਿਆ ਹੈ ਅਤੇ ਬਾਣੀ ਉਸਦਾ ਕਰਮ ਯਾ ਕਾਰਜ ਹੈ। ਇਸ ਲਈ ਇਹ ਸਪਸ਼ਟ ਹੈ ਕਿ ਬਾਣੀ ਰੂਪ ਕਰਮ ਦਾ ਇਕ ਤਾਂ ਗੁਰੂ ਰੂਪ ਕਰਤਾ ਦੇ ਨਾਲ ਅਭੇਦ ਨਹੀਂ, ਅਤੇ ਦੂਜੇ ਕਰਤਾ ਦੇ ਧਰਮ ਕਾਰਜ ਵਿਚ ਨਹੀਂ ਘਟ ਸਕਦੇ। ਏਹੀ ਕਾਰਨ ਹੈ ਕਿ ਬਾਣੀ ਦੀ ਸਮਝ ਵਾਸਤੇ ਵੀ ਗੁਰੂ ਦੀ ਲੋੜ ਹੈ, ਜੈਸੇ – "ਗੁਰ ਕੀ ਬਾਣੀ ਗੁਰ ਤੇ ਜਾਤੀ ਜਿ ਸਬਦਿ ਰਤੇ ਰੰਗੁ ਲਾਇ।" (ਪ੍ਰਭਾਤੀ ਮ: ੩)

ਇਸ ਗੱਲ ਨੂੰ ਗੁਰੂ ਜੀ ਨੇ ਏਸ ਤਰ੍ਹਾਂ ਵੀ ਸਪਸ਼ਟ ਕੀਤਾ ਹੈ ਕਿ ਵੇਦ ਬਾਣੀ, ਗੁਰਬਾਣੀ, ਤੀਰਥ, ਵਰਤ ਅਤੇ ਤਪ ਸਭਨਾ ਦੇ ਹੁੰਦਿਆਂ ਹੋਇਆਂ ਵੀ ਸਿੱਖ ਦਾ ਨਿਸਤਾਰਾ ਤਾਂ ਹੁੰਦਾ ਹੈ, ਜੇ ਗੁਰੂ ਨੂੰ ਮਿਲ ਕੇ ਮਨ ਪ੍ਰਮੇਸਰ ਵਿਚ ਰਚ ਜਾਏ–

*"ਸਭਿ ਨਾਦ ਵੇਦ ਗੁਰਬਾਣੀ। ਮਨੁ ਰਾਤਾ ਸਾਰਿਗ ਪਾਣੀ।*
*ਤਹ ਤੀਰਥ ਵਰਤ ਤਪ ਸਾਰੇ। ਗੁਰ ਮਿਲਿਆ ਹਰਿ ਨਿਸਤਾਰੇ।"*

*(ਰਾਮਕਲੀ ਮਹਲਾ ੩)*

(ਸ) ਜੇ ਬਾਣੀ ਵਿਚ ਗੁਰੂ ਦੇ ਲੱਖਣ ਘਟਦੇ ਹੁੰਦੇ ਤਾਂ ਗੁਰੂ ਨਾਨਕ ਦੇਵ ਤਥਾ ਉਨ੍ਹਾਂ ਦੇ ਜਾਨਸ਼ੀਨ ਗੁਰੂਆਂ ਨੂੰ ਇਸ ਸੰਸਾਰ ਵਿਚ ਪ੍ਰਗਟ ਹੋਣ ਦੀ ਖੇਚਲ ਨਾ ਕਰਨੀਂ ਪੈਂਦੀ; ਕਿਉਂਕਿ ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀ ਬਾਣੀ ਦੁਆਰਾ ਸਿੱਧ ਹੈ ਕਿ ਗੁਰਬਾਣੀ ਸ੍ਰੀ ਗੁਰੂ ਨਾਨਕ ਦੇਵ ਤੋਂ ਪਹਿਲੇ ਸਮੇਂ ਅਤੇ ਸਤਿਜੁਗ ਤ੍ਰੇਤਾ ਆਦਿ ਜੁਗਾਂ ਵਿਚ ਵੀ ਮੌਜੂਦ ਸੀ। ਜੈਸੇ:–

*"ਸਚੀ ਬਾਣੀ ਜੁਗ ਚਾਰੇ ਜਾਪੈ।" (ਰਾਗ ਭੈਰਉ ਮ: ੧)*

*– "ਸੁਖ ਰਾਜੇ ਹਰੀ ਚੰਦ ਘਰ ਨਾਰ ਸੁ ਤਾਰਾ ਲੋਚਨ ਰਾਣੀ।*
*ਸਾਧ ਸੰਗਤ ਮਿਲਿ ਗਾਵਦੇ ਰਾਤੀ ਜਾਇ ਸੁਣੈ ਗੁਰਬਾਣੀ।"*

*(ਭਾਈ ਗੁਰਦਾਸ, ਵਾਰ ੧੦)*

ਸ੍ਰੀ ਮਾਨ ਭਾਈ ਗੁਰਦਾਸ ਜੀ ਨੇ ਇਸ ਸਿਧਾਂਤ ਨੂੰ ਏਨਾਂ ਸਪਸ਼ਟ ਕਰ ਦਿੱਤਾ ਹੈ, ਕਿ ਉਸਦੀ ਮੌਜੂਦਗੀ ਵਿਚ ਬਾਣੀ ਰੂਪ ਬੇਦਾਂ ਅਤੇ ਗ੍ਰੰਥਾਂ ਵਿਚ ਗੁਰੂ ਪਦ ਦੇ ਲਖਣਾਂ ਦਾ ਘਟਾਣਾਂ ਅਗਜਾਨ ਦਾ ਹੀ ਹੇਤੂ ਕਿਹਾ ਜਾ ਸਕਦਾ ਹੈ। ਆਪ ਕਹਿੰਦੇ ਹਨ– "ਬੇਦ ਗ੍ਰੰਥ ਗੁਰ ਹਟ ਹੈ ਜਿਸ ਲਗ ਭਵਜਲ ਪਾਰ ਉਤਾਰਾ। ਸਤਿਗੁਰ ਬਾਝ ਨ ਬੁਝੀਐ ਜਿਚਰ ਧਰੈ ਨ ਗੁਰ ਅਵਤਾਰਾ।" (ਵਾਰ ੧ ਪਉੜੀ ੧੭)

ਤਾਂ ਤੇ ਇਹ ਸਿਧਾਂਤ ਸੂਰਜ ਵਤ ਪ੍ਰਕਾਸ਼ਮਾਨ ਹੈ, ਕਿ ਜਿਸ ਬਾਣੀ ਦੀ ਬੂਝ ਵਾਸਤੇ ਗੁਰੂ ਅਵਤਾਰ ਦੀ ਲੋੜ ਹੈ, ਉਸ ਵਿਚ 'ਗੁਰੂ' ਪਦ ਦੇ ਲੱਖਣ ਨਹੀਂ ਘਟ ਸਕਦੇ, ਅਤੇ ਨਾ ਹੀ ਕਿਸੇ ਉੱਤਮ ਤੋਂ ਉੱਤਮ ਬੀੜ ਵਿਚ ਉਹ ਲਖਣ ਮੌਜੂਦ ਹਨ, ਜੋ ਅਨੇਕਾਂ ਬਾਣੀਆਂ ਦਾ ਸੰਗ੍ਰਹਿ ਰੂਪ ਹੈ। ਇਸ ਵਿਸ਼ਯ ਵਿਚ ਕੁਛ ਹੋਰ ਪ੍ਰਮਾਣ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤੇ ਜਾਂਦੇ ਹਨ ਜਿਨਾਂ ਦੁਆਰਾ ਇਸ ਸਿਧਾਂਤ ਨੂੰ ਅਕਟ ਪ੍ਰੌਢਤਾ ਪ੍ਰਾਪਤ ਹੁੰਦੀ ਹੈ:-

(ੳ)– "ਦੁਬਿਧਾ ਲੋਭ ਲਗੇ ਹੈ ਪ੍ਰਾਨੀ ਮਨ ਕੋਰੈ ਰੰਗੁ ਨ ਆਵੈਗੋ। ਫਿਰਿ ਉਲਟਿਓ ਜਨਮੁ ਹੋਵੈ ਗੁਰ ਬਚਨੀ **ਗੁਰ ਪੁਰਖੁ** ਮਿਲੈ ਰੰਗੁ ਲਾਵੈਗੋ।" (ਕਾਨੜਾ ਮ: ੪)

ਇਸ ਵਾਕ ਵਿਚ "ਗੁਰ ਪੁਰਖ" ਦਾ ਅਰਥ ਕਿਸੇ ਭਾਂਤ ਵੀ ਬਾਣੀ ਤੇ ਨਹੀਂ ਘਟ ਸਕਦਾ।

(ਅ)–"**ਸਤਿਗੁਰ ਮਹਾ ਪੁਰਖ ਹੈ** ਪਾਰਸ ਜੋ ਲਾਗੈ ਸੋ ਫਲੁ ਪਾਵੈਗੋ।" (ਕਾਨੜਾ ਮ: ੪)

ਏਥੇ 'ਸਤਿਗੁਰ' ਦੇ ਨਾਲ ਮਹਾਪੁਰਖ ਪਦ ਮੌਜੂਦ ਹੈ, ਜੋ ਕਿ ਮਨੁਖ ਰੂਪ ਧਾਰੀ ਵਿਚ ਹੀ ਘਟਦਾ ਹੈ। ਅਜ ਤਕ ਕਿਸੇ ਵੀ ਪੁਰਸ਼ ਨੇ ਕਿਸੇ ਬਾਣੀ ਯਾ ਗ੍ਰੰਥ ਨੂੰ 'ਮਹਾ ਪੁਰਖ' ਦੇ ਵਿਸ਼ੇਸ਼ਣ ਨਾਲ ਨਹੀਂ ਪੁਕਾਰਿਆ।

*(ੲ)–"ਸੋ ਬੂਝੈ ਜਿਸੁ ਆਪ ਬੁਝਾਇਸੀ ਜਿਸੁ* ***ਸਤਿਗੁਰੁ ਪੁਰਖੁ*** *ਪ੍ਰਭੁ ਸਉਲਾ।"*

*(ਕਾਨੜੇ ਦੀ ਵਾਰ ਮ: ੪)*

ਇਸ ਤੁਕ ਵਿਚ ਵੀ 'ਸਤਿਗੁਰ' ਦੇ ਨਾਲ 'ਪੁਰਖ' ਤੇ 'ਸਉਲਾ' ਪਦ ਅੰਕਿਤ ਹਨ ਜੋ ਬਾਣੀ ਅਥਵਾ ਉਸਦੀ ਬੀੜ ਤੇ ਨਹੀਂ, ਬਲਕਿ ਮਨੁਖ ਰੂਪ ਧਾਰੀ ਵਿਅਕਤੀ ਤੇ ਹੀ ਘਟਦੇ ਹਨ।

*(ਸ)– "ਨਾਨਕ ਰੋਗੁ ਗਵਾਇ ਮਿਲਿ ਸਤਿਗੁਰ ਸਾਧੂ ਸਜਨਾ।"*

*(ਕਾਨੜੇ ਦੀ ਵਾਰ)*

ਇਸ ਵਾਕ ਵਿਚ 'ਸਤਿਗੁਰ' ਦੇ ਨਾਲ 'ਸਾਧੂ' ਪਦ ਪ੍ਰਯੁਕਤ ਹੈ, ਜੋ ਕਿਸੇ ਤ੍ਰਾਂ ਵੀ ਬਾਣੀ ਤਥਾ ਬੀੜ ਤੇ ਨਹੀਂ ਘਟ ਸਕਦਾ।

**(੫) ਜੁਗੋ ਜੁਗ**

ਜਦ ਤਕ ਸ੍ਰਿਸ਼ਟੀ ਦਾ ਪ੍ਰਬੰਧ ਕਾਇਮ ਹੈ, ਤਦ ਤਕ ਜਗਿਆਸੂਆਂ ਨੂੰ ਪਰਮ ਪਦ ਦੀ ਪ੍ਰਾਪਤੀ ਵਾਸਤੇ ਗੁਰੂ ਦੀ ਅਗਵਾਈ ਲੋੜੀਂਦੀ ਹੈ। ਗੁਰਬਾਣੀ ਦੁਆਰਾ ਇਹ ਸਿਧਾਂਤ ਪ੍ਰਮਾਣਿਤ ਹੈ, ਕਿ ਗੁਰੂ ਦੀ ਪੀੜ੍ਹੀ ਜੁਗੋ ਜੁਗ ਚਲੀ ਰਹਿੰਦੀ ਹੈ। ਸਤਿਜੁਗ ਤੋਂ ਲੈ ਕੇ ਦੁਆਪਰ, ਤ੍ਰੇਤਾ ਅਤੇ ਕਲਿਜੁਗ ਦੇ ਉਸ ਸਮੇਂ ਤਕ ਜਦ ਸ੍ਰੀ ਗੁਰੂ ਨਾਨਕ ਦੇਵ ਦਾ ਅਵਤਾਰ ਹੋਇਆ, ਗੁਰੂਆਂ ਦਾ ਹੋਣਾ ਗੁਰਬਾਣੀ ਅਤੇ ਇਤਿਹਾਸ ਦੁਆਰਾ ਸਿਧ ਹੈ। ਗੁਰੂ ਨਾਨਕ ਦੇਵ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਸਾਡੇ ਸਿੰਘ ਸਭੀਏ ਭਰਾਵਾਂ ਦੇ ਮਤ ਅਨੁਸਾਰ ਵੀ ਦੇਹ ਧਾਰੀ ਗੁਰੂਆਂ ਨੇ ਹੀ ਜਗਿਆਸੂਆਂ ਦਾ ਉਧਾਰ ਕੀਤਾ। ਸ੍ਰੀ ਗੁਰੂ ਕਲਗੀਧਰ ਜੀ ਤੋਂ ਉਪਰੰਤ ਸਿੰਘ ਸਭਾ ਤੋਂ ਬਿਨਾਂ ਗੁਰੂ ਘਰ ਦੀਆਂ ਸਮੂਹ ਸੰਪਰਦਾਵਾਂ ਵੀ ਦੇਹਧਾਰੀ ਗੁਰੂ ਦੁਆਰਾ ਹੀ ਜਗਿਆਸੂਆਂ ਦਾ ਉਧਾਰ ਹੋਣਾ ਮੰਨਦੀਆਂ ਹਨ। ਮੁਕਦੀ ਗੱਲ ਤਾਂ ਇਹ ਹੈ ਕਿ, ਜਦ ਤਕ ਦੁਨੀਆਂ ਵਿਚ ਰੋਗ ਮੌਜੂਦ ਹਨ, ਤਦ ਤਕ ਹਕੀਮਾਂ ਦੀ ਵੀ ਲੋੜ ਹੈ, ਅਤੇ ਜਦ ਤਕ ਅਗਯਾਨ ਦਾ ਅੰਧਕਾਰ ਹੈ, ਤਦ ਤਕ ਉਸ ਦੀ ਨਵਿਰਤੀ ਲਈ ਗੁਰੂ ਦੀ ਵੀ ਲੋੜ ਬਰਾਬਰ

ਹੈ, ਤਾਂਤੇ ਭੂਤ ਵਰਤਮਾਨ ਤੇ ਭਵਿਖਤ ਤਿੰਨਾਂ ਕਾਲਾਂ ਤੇ ਚਹੁੰ ਜੁਗਾਂ ਵਿਚ ਸਤਿਗੁਰ ਦੀ ਲੋੜ ਹੈ:-

*(ੳ) "ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜੀ ਗੁਰੂ ਚਲੰਦੀ।*
*ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ ਜਿਨੀ ਗੁਰਮੁਖਿ ਨਾਮੁ ਧਿਆਇਆ।।"*
*(ਸਿਰੀ ਰਾਗ ਮ: ੪)*

*(ਅ) "ਗੁਰ ਕਰਤਾ ਗੁਰ ਕਰਣੈ ਜੋਗੁ। ਗੁਰ ਪਰਮੇਸਰੁ ਹੈਭੀ ਹੋਗੁ।।" (ਗੋਂਡ ਮ: ੫)*

*(ੲ) "ਸਤਿਜੁਗ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ। ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ। ਦੁਆਪਰ ਕ੍ਰਿਸਨ ਮੁਰਾਰਿ ਕੰਸ ਕਿਰਤਾਰਥੁ ਕੀਓ। ਉਗਰਸੈਣ ਕਉ ਰਾਜ ਅਭੈ ਭਗਤਨ ਜਨ ਦੀਓ। ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦ ਅਮਰ ਕਹਾਇਓ। ਸ੍ਰੀ ਗੁਰੂ ਰਾਜ ਅਬਿਚਲ ਅਟਲ ਆਦਿ ਪੁਰਖ ਫੁਰਮਾਇਓ।" (ਸਵਈਏ)*

**(੬) ਜੋਤੀ ਜੋਤ**

ਦਸਮ ਪਾਤਸ਼ਾਹ ਜੀ ਦੇ ਜੋਤੀ ਜੋਤ ਸਮਾਣ ਬਾਬਤ ਕਿਹਾ ਜਾਂਦਾ ਹੈ, ਕਿ ਆਪ ਸੰ: ੧੭੬੫ ਬਿ: ਨੂੰ ਸ੍ਰੀ ਅਬਿਚਲ ਨਗਰ (ਹਜ਼ੂਰ ਸਾਹਿਬ- ਦੱਖਣ) ਵਿਖੇ ਜੋਤੀ ਜੋਤ ਸਮਾ ਗਏ ਸਨ। ਪ੍ਰੰਤੂ ਜਿਨ੍ਹਾਂ ਇਤਿਹਾਸਾਂ ਦੇ ਅਧਾਰ ਤੇ ਇਹ ਗੱਲ ਮਸ਼ਹੂਰ ਕੀਤੀ ਗਈ ਹੈ, ਉਨ੍ਹਾਂ ਵਿਚ ਹੀ ਅੰਕਿਤ ਕੀਤੇ ਗਏ ਵਾਕਿਆਤ ਤੋਂ ਇਹ ਨਤੀਜਾ ਨਿਕਲਦਾ ਹੈ ਕਿ ਸੰ: ੧੭੬੫ ਨੂੰ ਹਜ਼ੂਰ ਸਾਹਿਬ ਵਿਖੇ ਗੁਰੂ ਜੀ ਜੋਤੀ-ਜੋਤ ਨਹੀਂ ਸਮਾਏ ਸਨ, ਸਗੋਂ ਆਪ ਆਪਣੀ ਇਕ ਮੁਦੱਰਬਾਨਾ ਨੀਤੀ ਦੁਆਰਾ ਉਸ ਹਕੂਮਤ ਤੋਂ ਬਚਕੇ ਨਿਕਲ ਗਏ ਸਨ, ਜੋ ਆਪ ਨੂੰ ਕਤਲ ਕਰਨ ਦੀਆਂ ਸਾਜ਼ਸ਼ਾਂ ਵਿਚ ਰੁੱਝੀ ਹੋਈ ਸੀ। ਉਸ ਸਮੇਂ ਦੇ ਸਾਰੇ ਹਾਲਾਤ ਅਤੇ ਇਤਿਹਾਸ ਤੇ ਗੰਭੀਰਤਾ ਪੂਰਬਕ ਵਿਚਾਰ ਕਰਨ ਤੋਂ ਪਤਾ ਲਗਦਾ ਹੈ, ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਾਰਾ ਆਜ਼ਮ ਦੇ ਮੁਕਾਬਲੇ ਤੇ ਬਹਾਦਰ ਸ਼ਾਹ ਦੀ ਸਹੈਤਾ ਕਰਕੇ ਉਸਨੂੰ ਤਖਤ ਤੇ ਬਿਠਾਇਆ ਸੀ। ਇਸ ਤੋਂ ਪਹਿਲੋਂ ਬਹਾਦਰ ਸ਼ਾਹ ਨੇ ਗੁਰੂ ਜੀ ਨਾਲ ਪ੍ਰਣ ਕੀਤਾ ਸੀ, ਕਿ ਜੇ ਉਸਨੂੰ ਰਾਜ ਮਿਲ ਗਿਆ, ਤਾਂ ਉਹ ਗੁਰੂ ਜੀ ਦੇ ਸਾਰੇ ਦੋਸ਼ੀਆਂ ਨੂੰ ਆਪ ਦੇ ਹਵਾਲੇ ਕਰ ਦੇਵੇਗਾ, ਪ੍ਰੰਤੂ ਉਸਦੇ ਤਖ਼ਤ ਤੇ ਬੈਠਣ ਉਪ੍ਰੰਤ ਜਦ ਗੁਰੂ ਜੀ ਨੇ ਉਸਨੂੰ ਪ੍ਰਣ ਪੂਰਾ ਕਰਨ ਲਈ ਕਿਹਾ ਤਾਂ ਉਸਨੇ ਟਾਲ ਮਟੋਲਾ ਕਰਕੇ ਵੇਲਾ ਟਪਾਣ ਦੀ ਕੋਸ਼ਿਸ਼ ਕੀਤੀ, ਜਿਸ ਕਰਕੇ ਗੁਰੂ ਮਹਾਰਾਜ ਉਸ ਤੇ ਨਰਾਜ ਹੋ ਗਏ ਤੇ ਨੰਦੇੜ ਪਹੁੰਚਕੇ ਆਪ ਨੇ ਬੰਦੇ ਬੈਰਾਗੀ ਨੂੰ ਦੁਸ਼ਟਾਂ ਦੇ ਦੰਡ ਦੇਣ ਲਈ ਨੀਯਤ ਕੀਤਾ। ਬੰਦੇ ਬਹਾਦਰ ਨੇ ਜਦ ਗੁਰੂ ਜੀ ਦੇ ਬਖ਼ਸ਼ੇ ਹੋਏ ਬਲ, ਅਤੇ ਪੰਜਾਬ ਵਿਚੋਂ ਸਿੱਖ ਸੈਨਾ ਦੀ ਸਹੈਤਾ ਨਾਲ ਦੁਸਟਾਂ ਦੋਖੀਆਂ ਨੂੰ ਸੰਘਾਰ ਕੇ ਮੁਗਲ ਰਾਜ ਵਿਚ ਤੜਫਾਟ ਘਤਿਆ ਤਾਂ ਬਹਾਦਰ ਸ਼ਾਹ ਦੇ ਕੰਨ ਖੁਲ੍ਹੇ। ਉਸ ਨੇ ਗੁਰੂ ਜੀ ਪਾਸ ਅਰਜ਼ ਕਰ ਭੇਜੀ, ਕਿ 'ਮੈਂ ਆਪ ਵਲੋਂ ਜ਼ਰਦ-ਰੂ ਹਾਂ।' ਪ੍ਰੰਤੂ ਮੈਨੂੰ ਖੁਸ਼ੀ ਹੈ, ਕਿ ਜੋ ਟਹਿਲ ਆਪ ਨੇ ਮੇਰੇ ਜ਼ਿੰਮੇਂ ਲਾਈ ਸੀ, ਤੇ ਮੈਂ ਉਸਨੂੰ ਨਹੀਂ ਕਰ ਸਕਿਆ, ਉਹ ਆਪ ਨੇ ਅਪਣੇ ਇਕ ਬੰਦੇ ਨੂੰ ਭੇਜਕੇ ਪੂਰੀ ਕਰਾ ਲਈ ਹੈ। ਹੁਣ ਆਪ ਮੇਰੇ ਤੇ ਮੇਹਰਬਾਨੀ ਕਰੋ, ਤੇ ਆਪਣੇ ਚੇਲੇ ਬੰਦੇ ਨੂੰ ਗ਼ਦਰ ਮਚਾਉਣੋਂ ਤੇ ਲੁਟ ਮਾਰ ਕਰਨੋਂ ਵਰਜ ਦਿਓ। ਉਸ ਦੇ ਅਤੇ ਸਿੱਖਾਂ ਦੇ ਗੁਜਾਰੇ ਵਾਸਤੇ ਜਿੰਨਾਂ ਇਲਾਕਾ ਆਪ ਚਾਹੋ ਉਨ੍ਹਾਂ ਨੂੰ ਦਿੱਤਾ ਜਾ ਸਕਦਾ ਹੈ।' ਗੁਰੂ ਜੀ ਨੇ ਏਸ ਬੇਨਤੀ ਪੱਤ੍ਰ ਦਾ ਕੋਈ ਉਤ੍ਰ ਨਾ ਦਿੱਤਾ, ਜਿਸ ਤੋਂ ਗੁਰੂ ਜੀ ਦੇ ਦਿਲ ਦਾ ਰੰਜ ਅਨੁਭਵ ਕਰਕੇ ਬਹਾਦਰ ਸ਼ਾਹ ਖ਼ੁਦ ਨਿਦੇੜ ਪੁਜਾ, ਤੇ ਗੁਰੂ ਜੀ ਦੇ ਚਰਨਾਂ ਵਿਚ ਬੈਠ ਬੇਨਤੀ ਕੀਤੀ ਕਿ ਬੰਦੇ ਨੂੰ ਹੁਣ ਸ਼ਾਂਤੀ ਕਰਨ ਦੀ ਆਗਜਾ ਦਿੱਤੀ ਜਾਵੇ। ਗੁਰੂ ਜੀ ਨੇ ਕੇਵਲ ਏਨਾਂ ਉਤ੍ਰ ਦਿੱਤਾ, ਕਿ 'ਜੋ ਕੁਛ ਹੋ ਰਿਹਾ ਹੈ ਅਕਾਲ ਪੁਰਖ ਦੇ ਹੁਕਮ ਨਾਲ ਹੋ ਰਿਹਾ ਹੈ। ਜਦ ਜ਼ਾਲਮਾਂ ਨੂੰ ਜ਼ੁਲਮ ਦਾ ਫਲ ਪੂਰਾ ਪੂਰਾ ਮਿਲ ਜਾਵੇਗਾ ਤਾਂ ਬੰਦਾ ਆਪ ਹੀ ਗ਼ਦਰ ਮਚੌਣੋਂ ਹਟ ਜਾਵੇਗਾ।' ਇਹ ਕਥਾ ਤਵਾਰੀਖ ਗੁਰੂ ਖਾਲਸਾ ਗਿਆਨੀ ਗਿਆਨ ਸਿੰਘ ਜਿਲਦ ੧, ਭਾਗ ੩, ਪੰਨਾ ੨੧੪੮ ਵਿਖੇ ਵਿਸਥਾਰ ਨਾਲ ਲਿਖੀ ਮੌਜੂਦ ਹੈ। ਮੁਕਦੀ ਗੱਲ ਇਹ ਕਿ ਗੁਰੂ ਜੀ ਦੇ ਬੰਦਾ ਬਹਾਦਰ ਦੀਆਂ ਕਾਰਵਾਈਆਂ ਨੂੰ ਰੋਕਣ ਤੋਂ ਨਾਹ ਕਰਨ ਦੇ ਕਾਰਨ ਬਹਾਦਰ ਸ਼ਾਹ ਔਖਾ ਹੋ ਗਿਆ, ਤੇ ਉਸਨੇ ਅਨੁਭਵ ਕੀਤਾ ਕਿ ਜਦ ਤਕ

ਗੁਰੂ ਜੀ ਦੀ ਸ਼ਖਸੀਅਤ ਕਾਇਮ ਹੈ, ਤਦ ਤਕ ਉਸਦੇ ਰਾਜ ਵਿਚ ਅਮਨ ਨਹੀਂ ਹੋ ਸਕਦਾ। ਇਸ ਲਈ ਉਸ ਨੇ ਗੁਰੂ ਜੀ ਨੂੰ ਕਤਲ ਕਰਨ ਦੀ ਗੋਂਦ ਗੁੰਦੀ ਜਿਸ ਵਾਸਤੇ ਗੁਲਖਾਂ ਤੇ ਅਤਾਉਲਾ ਖਾਂ ਨੂੰ ਖ਼ਰੀਦਿਆ ਗਿਆ। ਉਨ੍ਹਾਂ ਨੇ ਮੌਕਾ ਪਾਕੇ ਹਜ਼ੂਰ ਤੇ ਖ਼ੰਜਰ ਨਾਲ ਵਾਰ ਕੀਤਾ, ਪਰ ਗੁਰੂ ਜੀ ਬਚ ਗਏ, ਅਤੇ ਪਠਾਣ ਗੁਰੂ ਸਾਹਿਬ ਅਤੇ ਉਨ੍ਹਾਂ ਦੇ ਸਿੱਖਾਂ ਦੁਆਰਾ ਓਥੇ ਹੀ ਕਤਲ ਹੋ ਗਏ। ਪੂਰਵੋਕਤ ਸਤਰਾਂ ਦੀ ਪੁਸ਼ਟੀ ਵਾਸਤੇ ਦੇਖੋ ਸ੍ਰ: ਕਰਤਾਰ ਸਿੰਘ ਜੀ ਐਮ.ਏ. ਖਾਲਸਾ ਕਾਲਜ ਅੰਮ੍ਰਿਤਸਰ ਦੀ ਪੁਸਤਕ "ਜੀਵਨ ਕਥਾ ਗੁਰੂ ਗੋਬਿੰਦ ਸਿੰਘ ਜੀ" ਦੇ ਸਫਾ ੪੨੦ ਦਾ ਫੁੱਟ ਨੋਟ। ਆਪ ਲਿਖਦੇ ਹਨ– "ਲਾਲਾ ਦੌਲਤ ਰਾਏ ਜੀ ਉਹਨਾਂ ਸਭ ਰਵਾਇਤਾਂ ਦੀ ਪੜਤਾਲ ਕਰਨ ਪਿਛੋਂ ਜਿਹੜੀਆਂ ਕਿ ਗੁਰੂ ਸਾਹਿਬ ਪਰ ਕਾਤਲਾਨਾ ਹਮਲਾ ਹੋਣ ਦੇ ਕਾਰਨਾਂ ਬਾਬਤ ਪ੍ਰਚੱਲਤ ਹਨ, ਇਸ ਸਿਟੇ ਤੇ ਪੁਜਦੇ ਹਨ, ਕਿ ਪਠਾਣ ਨੂੰ ਬਹਾਦਰ ਸ਼ਾਹ ਨੇ ਘੱਲਿਆ। ਬਹਾਦਰ ਸ਼ਾਹ ਜਾਣਦਾ ਸੀ, ਕਿ ਉਸਦੇ ਵਜ਼ੀਰ ਖਾਂ ਆਦਿਕ ਅਪ੍ਰਾਧੀਆਂ ਨੂੰ ਸਜ਼ਾ ਦੇਣ ਬਾਬਤ ਢਿਲ ਮਠ ਕਰਕੇ ਗੁਰੂ ਸਾਹਿਬ ਨਰਾਜ ਜਿਹੇ ਹੋਕੇ ਉਸ ਨਾਲੋਂ ਵਿਛੜੇ ਸਨ। ਗੁਰੂ ਸਾਹਿਬ ਦੀ ਫੌਜੀ ਲਿਆਕਤ, ਫੌਜਾਂ ਇੱਕਠੀਆਂ ਕਰ ਲੈਣ, ਅਤੇ ਗ਼ਜ਼ਬ ਦਾ ਜੰਗ ਕਰਨ ਦੀ ਸ਼ਕਤੀ ਨੂੰ ਉਹ ਚੰਗੀ ਤ੍ਰਾਂ ਸਮਝਦਾ ਸੀ, ਇਸ ਕਰਕੇ ਉਹਨਾਂ ਦੇ ਜੀਉਂਦੇ ਜੀ ਉਸਨੂੰ ਚੈਨ ਨਹੀਂ ਸੀ ਆ ਸਕਦਾ।" ਇਤਿਹਾਸ ਦੀਆਂ ਏਹਨਾਂ ਗਵਾਹੀਆਂ ਤੋਂ ਸਪਸ਼ਟ ਹੈ, ਕਿ ਉਸ ਵੇਲੇ ਹਕੂਮਤ ਵਲੋਂ ਗੁਰੂ ਮਹਾਰਾਜ ਨੂੰ ਕਤਲ ਕਰਨ ਦੀ ਗੋਂਦ ਗੁੰਦੀ ਗਈ ਜਿਸਨੂੰ ਨੇਪਰੇ ਚਾੜ੍ਹਨ ਦਾ ਜਤਨ ਕੀਤਾ ਗਿਆ, ਜੋ ਅਸਫਲ ਰਿਹਾ। ਅਜੇਹੇ ਹਾਲਾਤ ਵਿਚ ਗੁਰੂ ਗੋਬਿੰਦ ਸਿੰਘ ਜੀ ਜੈਸੀ ਨੀਤੀ ਨਿਪੁੰਨ ਵਿਅਕਤੀ ਦਾ ਦੁਸ਼ਮਣ ਦੇ ਇਲਾਕੇ ਵਿਚ ਹੱਥ ਤੇ ਹੱਥ ਧਰਕੇ ਬਹਿ ਰਹਿਣਾ ਕਿਸੇ ਤ੍ਰਾਂ ਵੀ ਸੰਭਵ ਨਹੀਂ ਸੀ। ਇਸ ਲਈ ਆਪ ਨੇ ਇਕ ਅਚਰਜ ਚੋਜ ਰਚਿਆ, ਅਤੇ ਜੋਤੀ ਜੋਤ ਸਮਾਣ ਦੇ ਚਰਿੱਤ੍ਰ ਦੁਆਰਾ ਕੁਮੈਤ ਘੋੜੇ ਤੇ ਸਵਾਰ ਹੋ ਕੇ ਨਿਕਲ ਗਏ।

## ਸਬੂਤ

(੧) ਸੂਰਜ ਪ੍ਰਕਾਸ਼ ਦੇ ਉਤ੍ਰ ਐਨ, ਅੰਸੂ ੨੫-੨੬ ਵਿਚ ਲਿਖਿਆ ਹੈ ਕਿ

(ੳ) ਗੁਰੂ ਜੀ ਨੇ ਚਿਤਾ ਦੇ ਦੁਆਲੇ ਕਨਾਤ ਤਣਵਾ ਦਿੱਤੀ।

(ਅ) ਚਿਤਾ ਵਿਚ ਪ੍ਰਵੇਸ਼ ਕਰਨ ਤੋਂ ਪਹਿਲੋਂ ਘੋੜਿਆਂ ਦੇ ਸੇਵਕ ਨੂੰ ਆਗਜਾ ਕੀਤੀ, ਕਿ ਘੋੜਿਆਂ ਨੂੰ ਕਾਠੀਆਂ ਪਾਕੇ ਤਿਆਰ ਰਖਿਆ ਜਾਏ।

(ੲ) ਸਿੱਖਾਂ ਨੂੰ ਆਗਜਾ ਕੀਤੀ, ਕਿ ਜਿਸ ਸਮੇਂ ਆਪ ਚਿਤਾ ਪਰ ਬੈਠ ਜਾਣ ਤਾਂ ਸਿੱਖ ਪ੍ਰਦੱਖਣਾ ਦੇਕੇ, ਤੁਰੰਤ ਹੀ ਬਾਹਰ ਨਿਕਲ ਜਾਣ।

(ਸ) ਸਨੱਧ ਬੱਧ ਹੋ ਚਿਖਾ ਤੇ ਬੈਠ, ਸਭ ਦੇਸਾਂ ਦੇ ਸਿਖਾਂ ਨੂੰ ਰੁਖਸਤ ਹੋਣ ਦੀ ਆਗਜਾ ਦਿੱਤੀ।

(ਹ) ਜਿਸ ਵੇਲੇ ਸਿੰਘ ਕਨਾਤੋਂ ਬਾਹਰ ਨਿਕਲ ਗਏ, ਉਨ੍ਹਾਂ ਨੂੰ "ਵਾਹਿਗੁਰੂ ਜੀ ਕੀ ਫਤਹ" ਦੀ ਅਵਾਜ ਸੁਣਾਈ ਦਿੱਤੀ।

(ਕ) ਸਿਖ ਸਾਰੀ ਰਾਤ ਕਨਾਤੋਂ ਬਾਹਰ ਬੈਠ ਸ਼ੋਕਮਈ ਹਾੜੇ ਕਢਦੇ ਰਹੇ– 'ਮਹਾਰਾਜ! ਅਸੀਂ ਸਾਰੇ ਪੰਜਾਬ ਦੇ ਵਾਸੀ ਹਾਂ, ਏਥੇ ਦੱਖਣ ਵਿਚ ਸਾਡਾ ਕੀ ਆਸਰਾ ਹੈ? ਮਹਾਰਾਜ! ਅਸੀਂ ਕਿਸ ਦੇ ਚਰਨਾਂ ਵਿਚ ਬੈਠ ਕੇ ਅਪਣੇ ਮਨ ਸ਼ਾਂਤ ਕਰਿਆ ਕਰਾਂਗੇ। ਅੰਮ੍ਰਿਤ ਵੇਲੇ ਤੇ ਸੰਧਿਆ ਦੇ ਸਮੇਂ ਕਿਸ ਦੇ ਮੂੰਹੋਂ ਸੁੰਦਰ ਬਾਣੀ ਅਤੇ ਪਵਿਤ੍ਰ ਉਪਦੇਸ਼ ਸੁਣਿਆ ਕਰਾਂਗੇ।

(ਖ) ਸਿੱਖ ਪ੍ਰਾਤਾਕਾਲ ਤਕ ਕਨਾਤ ਦੇ ਨੇੜੇ ਬੈਠੇ ਵਿਰਲਾਪ ਕਰਦੇ ਰਹੇ।

(ਗ) ਘੋੜਿਆਂ ਦੇ ਸੇਵਕ ਨੇ ਸਿੱਖਾਂ ਨੂੰ ਇਤਲਾਅ ਦਿੱਤੀ ਕਿ ਤਬੇਲੇ ਵਿਚੋਂ ਕੁਮੈਤ ਘੋੜਾ ਪਤਾ ਨਹੀਂ ਕੌਣ ਲੈ ਗਿਆ ਹੈ। ਅਨੁਮਾਨ ਹੈ ਕਿ ਮਹਾਰਾਜ ਜੀ ਆਪ ਲੈ ਗਏ ਹਨ।

(ਘ) ਸਿੱਖ ਅਚਰਜ ਹੋਕੇ ਵਿਚਾਰ ਵਿਚ ਡੁਬ ਗਏ ਕਿ ਇਹ ਕੀ ਕੌਤਕ ਹੈ।

(ਙ) ਦੋ ਘੜੀਆਂ ਦਿਨ ਚੜੇ ਬਾਲਣ ਲਿਔਣ ਵਾਲੇ ਇਕ ਸਿੱਖ ਨੇ ਇਹ ਵਾਰਤਾ ਸੁਨਾਈ ਕਿ ਗੁਰੂ ਜੀ ਉਸ ਨੂੰ ਕੁਮੈਤ ਘੋੜੇ ਤੇ ਸਵਾਰ ਹੋਏ ਬਨ ਵਿਚ ਮਿਲੇ ਸਨ, ਤੇ ਉਹਨਾਂ ਨੇ ਸੁਨੇਹਾ ਦਿੱਤਾ ਹੈ ਕਿ ਕੁਮੈਤ ਘੋੜਾ ਹਜ਼ੂਰ ਆਪ ਲੈ ਗਏ ਹਨ, ਚਿੰਤਾ ਨਹੀਂ ਕਰਨੀ।

(ਚ) ਪਹਿਰ ਦਿਨ ਚੜ੍ਹੇ ਇਕ ਸਾਧ ਨੇ ਆਕੇ ਸਿੰਘਾਂ ਨੂੰ ਦਸਿਆ ਕਿ ਗੁਰੂ ਜੀ ਉਸਨੂੰ ਕੁਮੈਤ ਘੋੜੇ ਤੇ ਚੜ੍ਹੇ ਜਾਂਦੇ ਮਿਲੇ ਸਨ।

(ਛ) ਅੰਗੀਠਾ ਫੋਲਿਆ ਗਿਆ, ਪਰ ਨਾ ਕੋਈ ਅਸਥੀ ਮਿਲੀ ਤੇ ਨਾ ਹੀ ਉਹ ਸ਼ਸਤ੍ਰ ਮਿਲੇ, ਜਿਨ੍ਹਾਂ ਨੂੰ ਧਾਰਨ ਕਰਕੇ ਆਪ ਨੇ ਚਿਤਾ ਵਿਚ ਪ੍ਰਵੇਸ਼ ਕੀਤਾ ਸੀ।

(ਜ) ਇਹ ਦੇਖ ਕੇ ਸਿੰਘਾਂ ਨੂੰ ਨਿਸਚਾ ਹੋ ਗਿਆ ਕਿ ਗੁਰੂ ਜੀ ਠੀਕ ਹੀ ਦੇਹ ਸਮੇਤ ਚਲੇ ਗਏ ਹਨ ਅਰ ਬਾਲਣ ਵਾਲੇ ਸਿੱਖ ਤੇ ਸਾਧੂ ਦੇ ਬਿਆਨ ਸੱਚੇ ਹਨ।

(ਝ) ਮਰਹੱਟੇ ਸ੍ਰਦਾਰਾਂ ਰੁਸਤਮ ਰਾਏ ਅਤੇ ਬਾਲਾ ਰਾਉ ਨੂੰ ਸਿਤਾਰੇ ਦੇ ਕਿਲੇ ਵਿਚੋਂ ਕੁਮੈਤ ਘੋੜੇ ਦੀਆਂ ਰਕਾਬ ਦੁਆਲੀਂ ਨਾਲ ਖੜਿਆਂ ਕਰਕੇ ਬਾਹਰ ਕੱਢਿਆ।

(੨) ਗੁਰਬਿਲਾਸ ਪਾਤਸ਼ਾਹੀ ੧੦ ਦੇ ਅਧਜਾਇ ੩੦ ਵਿਚ ਲਿਖਿਆ ਹੈ ਕਿ 'ਇਕ ਸਾਧੂ ਹਰ ਰੋਜ ਗੁਰੂ ਜੀ ਦੇ ਦਰਸ਼ਨ ਕਰਨ ਜਾਂਦਾ ਹੁੰਦਾ ਸੀ। ਇਸ ਅਚਰਜ ਘਟਨਾਂ ਤੋਂ ਉਪ੍ਰੰਤ ਜਦ ਉਹ ਸਿੱਖਾਂ ਕੋਲ ਪੁਜਾ ਤਾਂ ਉਨ੍ਹਾਂ ਨੂੰ ਵੈਰਾਗ ਦੀ ਦਸ਼ਾ ਵਿਚ ਵੇਖ ਕੇ ਕਾਰਨ ਪੁਛਿਆ। ਸਿੱਖਾਂ ਨੇ ਕਿਹਾ ਗੁਰੂ ਜੀ ਪ੍ਰਲੋਕ ਗਮਨ ਕਰ ਗਏ ਨੇ। ਸਾਧੂ ਨੇ ਹੈਰਾਨ ਹੋ ਕੇ ਕਿਹਾ– "ਮੈਂ ਤਾਂ ਗੁਰੂ ਜੀ ਨੂੰ ਓਸੇ ਸਰੂਪ ਵਿਚ ਘੋੜੇ ਤੇ ਚੜ੍ਹੇ ਜਾਂਦਿਆਂ ਵੇਖ ਕੇ ਆਇਆ ਹਾਂ। ਸਿੱਖ ਆਖਣ ਲਗੇ ਹੱਦ ਹੋ ਗਈ। "ਮੂਰਖ ਲੋਗ ਅਜਾਨ ਮਹਾ ਇਹ ਨਾਥ ਚਰਿਤ੍ਰਹ ਭੇਦ ਨ ਜਾਨੈ।" ਇਸ ਤੋਂ ਉਪ੍ਰੰਤ ਭਾਈ ਸੁਖਾ ਸਿੰਘ ਜੀ ਨੇ ਅਧਜਾਇ ੩੧ ਵਿਚ ਰੁਸਤਮ ਰਾਏ ਤੇ ਬਾਲਾ ਰਾਉ ਦਾ ਕਿਲੇ ਵਿਚੋਂ ਕੱਢਣਾਂ ਵੀ ਲਿਖਿਆ ਹੈ।

(੩) ਗਿਆਨੀ ਗਿਆਨ ਸਿੰਘ ਜੀ ਨੇ ਅਪਣੇ ਪੰਥ ਪ੍ਰਕਾਸ਼ ਬਿਸ੍ਰਾਮ ੪੦, ਪੰਨਾ ੩੪੧-੪੨ ਤੇ ਲਿਖਿਆ ਹੈ, ਕਿ ਜਦ ਸਿੰਘ ਰੁਦਨ ਕਰ ਰਹੇ ਸਨ, ਤਾਂ ਪੰਜਾਬ ਤੋਂ ੪ ਸਾਧੂ ਆਏ। ਉਨ੍ਹਾਂ ਨੇ ਸਿੰਘਾਂ ਨੂੰ ਬਿਆਕੁਲ ਅਵਸਥਾ ਵਿਚ ਦੇਖਕੇ ਕਾਰਨ ਪੁਛਿਆ, ਤਾਂ ਉਤ੍ਰ ਮਿਲਿਆ ਕਿ ਗੁਰੂ ਜੀ ਪ੍ਰਲੋਕ ਗਮਨ ਕਰ ਗਏ ਹਨ। ਸੰਤਾਂ ਨੇ ਕਿਹਾ ਤੁਸੀਂ ਝੂਠ ਆਖ ਰਹੇ ਹੋ– "ਫਿਰ ਕਹਿਓ ਸੰਤਹਿ ਕੂਰ ਕਹਿਹੌ ਮਿਲੇ ਹਮਕੋ ਸੋ ਅਬੈ। ਅਸ ਵਾਰ ਬਾਜ ਕੁਮੈਤ ਪੈ ਸਿਤ ਬਾਜ ਕਰ ਪਰ ਥਾ ਫਬੈ।" ਸਿੰਘਾਂ ਨੇ ਅਚਰਜ ਹੋਕੇ ਤਬੇਲੇ ਵਿਚ ਜਾਕੇ ਵੇਖਿਆ ਤਾਂ ਘੋੜਾ ਕਾਠੀ ਆਦਿਕ ਨਾਂ ਮਿਲੇ, ਤਾਂ ਸਿੰਘਾਂ ਨੂੰ **ਇਹ ਨਿਸਚਾ ਹੋ ਗਿਆ ਕਿ ਗੁਰੂ ਜੀ ਇਸ (ਜੋਤੀ ਜੋਤ ਸਮਾਉਣ ਦੇ) ਚਰਿਤ੍ਰ ਦੁਆਰਾ ਉਨ੍ਹਾਂ ਨੂੰ ਇਕੱਲਿਆਂ ਛਡਕੇ ਤੁਰ ਗਏ ਹਨ:–**

*"ਸੁਨ ਸਿੰਘਨ ਅਚਰਜ ਮਾਨ ਹੇਰਿਓ ਜਬ ਤਬੇਲਾ ਜਾਇ ਹੈ।*
*ਨਹਿ ਅਸ੍ਵ ਕਾਠੀ ਸ੍ਵਾਨ ਬਗਲਾ ਬਾਜ ਸਿਤ ਤਿਸ ਥਾਇ ਹੈ।*
*ਤਬ ਧਾਰ ਨਿਸਚੈ ਕਹਯੋ ਸਿੰਘੈ ਚਰਿਤ ਗੁਰ ਇਹ ਕਿਆ ਕੀਓ।*
*ਹਮ ਤਾਈਂ ਏਕਲ ਛੋੜ ਧੋਖਾ ਦੇ ਸੁ ਪੰਥਾ ਅਨ ਲੀਓ।"*

(੪) ਸਿੰਘ ਸਭਾ ਤੇ ਭਾਈ ਵੀਰ ਸਿੰਘ ਜੀ ਦੀ ਰਚੀ ਹੋਈ ਖਾਲਸਾ ਟ੍ਰੈਕਟ ਸੁਸਾਇਟੀ ਦੀ ਆਗਜਾ ਨਾਲ ਮੈਨੇਜਰ ਖਾਲਸਾ ਨੈਸ਼ਨਲ ਏਜੰਸੀ ਨੇ ਜੋ ਗਿਆਨੀ ਗਿਆਨ ਸਿੰਘ ਜੀ ਰਚਿਤ 'ਤਵਾਰੀਖ ਗੁਰੂ ਖਾਲਸਾ' ਸ੍ਰੀ ਮਾਨ ਭਾਈ ਵੀਰ ਸਿੰਘ ਹੋਰਾਂ ਦੇ ਵਜ਼ੀਰ ਹਿੰਦ ਪ੍ਰੈਸ ਵਿਚ ਛਪਵਾਈ ਹੈ, ਉਸਦੇ ਪੰਨਾ ੨੧੬੯ ਵਿਚੋਂ ਤਾਂ ਇਹ ਗੱਲ ਅਸਲੋਂ ਹੀ ਪ੍ਰਗਟ ਹੋ ਜਾਂਦੀ ਹੈ ਕਿ ਗੁਰੂ ਜੀ ਕਨਾਤ ਵਿਚੋਂ ਨਿਕਲਕੇ ਕੁਮੈਤ ਘੋੜਾ ਸੋਨੇ ਦੀ ਕਾਠੀ ਸਮੇਤ ਲੈ ਕੇ ਚਲੇ ਗਏ ਸਨ। ਲਿਖਿਆ ਹੈ – "ਤਵੇਲੇ ਵਿਚੋਂ ਇਕ ਸਿੰਘ ਨੇ ਆਕੇ ਆਖਿਆ, ਖਵਰ ਨਹੀਂ ਕੀ ਭਾਵੀ ਵਰਤੀ, ਕਿ ਕੁਮੈਤ ਘੋੜਾ ਕਾਠੀ ਸਮੇਤ ਤਵੇਲੇ ਵਿਚ ਨਹੀਂ ਰਿਹਾ, ਇਹ ਗੱਲ ਸੁਣ ਕੇ ਸਭ ਨੂੰ ਵਧੇਰੀ ਹੈਰਾਨੀ ਹੋ ਗਈ। ਤੇ ਜਿਤਨੇ ਮੂੰਹ ਸੇ ਓਤਨੀਆਂ

ਭਾਖਾ ਹੋ ਕੇ ਨੇਅਕ ਪ੍ਰਕਾਰ ਦੀਆਂ ਕਲਪਨਾਂ ਕਰਨ ਲਗੇ। ਏਤਨੇ ਨੂੰ ਇਕ ਹਿੰਦੂ ਫਕੀਰ ਨੇ ਸਿੰਘਾਂ ਨੂੰ ਆਖਿਆ, ਤੁਸੀਂ ਕਿਸ ਚੀਜ਼ ਦਾ ਸ਼ਕ ਕਰ ਰਹੇ ਹੋ। ਗੁਰੂ ਜੀ ਤਾਂ ਕੁਮੈਤ ਘੋੜੇ ਪਰ ਸਵਾਰ ਹੋਏ ਜਾਂਦੇ ਹੁਣੇ ਮੈਨੂੰ ਮਿਲੇ ਹਨ। ਤੇ ਮੈਂ ਦਰਸ਼ਨ ਕਰਕੇ ਮਥਾ ਟੇਕ ਕੇ ਆਇਆ ਹਾਂ ਤੇ ਓਹਨਾਂ ਮੈਨੂੰ ਏਹ ਸੁਨੇਹਾ ਵੀ ਦਿੱਤਾ ਹੈ ਕਿ **ਤੂੰ ਸਭਨਾਂ ਸਿੰਘਾਂ ਨੂੰ ਆਖ ਦੇਵੀਂ, ਜ਼ਰਾ ਭਰ ਸ਼ੰਕਾ ਸੋਚ ਨਾ ਕਰਨ ਤੇ ਕੁਮੈਤ ਘੋੜਾ ਸੋਨੇ ਦੀ ਕਾਠੀ ਸਮੇਤ ਅਸੀਂ ਆਪ ਲੈ ਚਲੇ ਹਾਂ**।"

(੫) ਪੰਥ ਪ੍ਰਕਾਸ਼ ਭਾਈ ਰਤਨ ਸਿੰਘ ਜੀ ਭੰਗੂ ਜੋ ਵਜ਼ੀਰ ਹਿੰਦ ਪ੍ਰੈਸ ਵਿਚ ਛਾਪਿਆ ਗਿਆ, ਤੇ ਚੀਫ਼ ਖਾਲਸਾ ਦੀਵਾਨ ਦੇ ਰੁਕਨ ਜਿਸ ਨੂੰ ਮਹਾਨ ਪ੍ਰਮਾਣੀਕ ਮੰਨਦੇ ਹਨ, ਉਸ ਵਿਚ ਗੁਰੂ ਜੀ ਦੇ ਜੋਤੀ ਜੋਤ ਸਮਾਣ ਦੀ ਕਥਾ ਉਕੀ ਨਹੀਂ ਲਿਖੀ ਗਈ।

(੬) ਹਜ਼ੂਰ ਸਾਹਿਬ ਵਿਖੇ ਉਸ ਸਮੇਂ ਤੋਂ ਹੀ ਗੁਰੂ ਜੀ ਦੇ ਨਿਮਿਤ ਕੋਤਲ (ਘੋੜੇ) ਰਖੇ ਜਾਣ ਦਾ ਰਿਵਾਜ ਵਰਤਮਾਨ ਕਾਲ ਤਕ ਪ੍ਰਚੱਲਤ ਹੈ। ਹੋਲੇ ਮਹੱਲੇ ਵਾਲੇ ਦਿਨ ਉਹ ਕੋਤਲ ਚੰਗੇ ਕੀਮਤੀ ਸਾਮਾਨ ਨਾਲ ਸ਼ਿੰਗਾਰ ਕੇ ਜਲੂਸ ਨਾਲ ਸ਼ਾਮਿਲ ਕੀਤੇ ਜਾਂਦੇ ਹਨ, ਜਿਨ੍ਹਾਂ ਦੇ ਉਤੇ ਅਸਵਾਰੀ ਕਰਨ ਦੀ ਕਿਸੇ ਨੂੰ ਵੀ ਆਗਜਾ ਨਹੀਂ ਹੁੰਦੀ। ਹੋਰ ਕਿਸੇ ਗੁਰੂ ਦੇ ਸਰੀਰ ਤਿਆਗਣ ਤੋਂ ਪਿਛੋਂ ਉਹਨਾਂ ਦੇ ਨਿਮਿਤ ਘੋੜੇ ਨਹੀਂ ਰਖੇ ਗਏ।

(੭) ਮਈ ੧੯੧੯ ਈ: ਨੂੰ 'ਪੰਜਾਬੀ ਭੈਣ' (ਮਾਸਕ ਪੱਤ੍ਰ ਫੀਰੋਜ਼ਪੁਰ) ਵਿਚ ਇਕ ਲੇਖ ਪ੍ਰਕਾਸ਼ਿਤ ਹੋਇਆ ਸੀ, ਜੋ ਇਸ ਗੱਲ ਦੀ ਪੁਸ਼ਟੀ ਕਰਦਾ ਹੈ, ਕਿ ਗੁਰੂ ਜੀ ਹਜ਼ੂਰ ਸਾਹਿਬ ਵਿਖੇ ਜੋਤੀ ਜੋਤ ਨਹੀਂ ਸਮਾਏ ਸਨ। ਉਸ ਵਿਚ ਇਹ ਲਿਖਿਆ ਹੈ, ਕਿ ਗੁਰੂ ਜੀ ਬਾਬਾ ਅਜਾਪਾਲ ਸਿੰਘ ਦੇ ਰੂਪ ਵਿਖੇ ਨਾਭੇ ਦੀ ਝਿੜੀ ਵਿਚ ਰਹੇ; 'ਪੰਜਾਬੀ ਭੈਣ' ਦੇ ਐਡੀਟਰ ਸਾਹਿਬ ਇਸ ਸਬੰਧੀ ਆਪਣੀ ਰਾਏ ਕਾਇਮ ਕਰਦੇ ਹੋਏ ਲਿਖਦੇ ਹਨ, ਕਿ – "ਇਹ ਪ੍ਰਸੰਗ ਸੱਚਾ ਹੋਣ ਬਾਬਤ ਏਨਾਂ ਹੀ ਦੱਸ ਦੇਣਾ ਕਾਫ਼ੀ ਹੋਵੇਗਾ, ਕਿ ਇਹਦੇ ਨੋਟ ਪ੍ਰਾਪਤ ਕਰਕੇ ਪੰਥ ਦੇ ਇਕ ਵਿਦਯਾ ਮੁਕਟਮਣੀ, ਮੰਨੇ ਪ੍ਰਮੰਨੇ ਤੇ ਗੁਰਮਤ ਤੇ ਗੁਰ ਇਤਿਹਾਸ ਦੇ ਪੂਰਨ ਗਿਆਤਾ ਵੀਰ ਜੀ ਨੂੰ ਦਿਖਾਏ ਗਏ ਹਨ.....ਜੋ ਵੀਰ ਭੈਣਾਂ ਇਸ ਨੂੰ ਅੱਖਰਾਂ ਤੋਂ ਪਰੇ ਨੀਝ ਲਾਕੇ ਡੂੰਘੀ ਦ੍ਰਿਸ਼ਟੀ ਨਾਲ ਵਿਚਾਰਨਗੇ, ਉਹਨਾਂ ਨੂੰ ਸਚੇ ਪਾਤਸ਼ਾਹ ਪਿਤਾ ਕਲਗੀਧਰ ਜੀ ਦੇ ਸ੍ਰੀ ਅਬਿਚਲ ਨਗਰ ਵਿਚ ਭਾਣਾ ਵਰਤਾ ਦੇਣ ਨਾਲ ਲਗਦੇ ਹੀ ਪਿਛਲੇ ਸਮੇਂ ਦੀ ਅਲੌਕਿਕ ਝਾਕੀ ਦਿਸੇਗੀ। ਤੇ ਇਸ ਪ੍ਰਸੰਗ ਦੇ ਨਾਇਕ (ਬਾਬਾ ਅਜਾਪਾਲ ਸਿੰਘ ਜੀ) ਵਿਚ ਪਿਤਾ ਕਲਗੀਧਰ ਜੀ ਦੀ ਅਕਾਲੀ ਜੋਤ ਦਾ ਪ੍ਰਕਾਸ਼ ਭਾਸੇਗਾ। ਬਸ ਕਿਸੇ ਹੋਰ ਸੈਨਤ ਯਾ ਸੁਣਾਵੇ ਦੀ ਲੋੜ ਨਹੀਂ ਹੈ।" ਸੰਪਾਦਕ 'ਪੰਜਾਬੀ ਭੈਣ' ਦੇ ਪੂਰਵੋਕਤ ਸ਼ਬਦਾਂ ਤੋਂ ਇਹ ਸਪਸ਼ਟ ਹੁੰਦਾ ਹੈ, ਕਿ ਆਪਦੀ ਇਹ ਪੱਕੀ ਰਾਏ ਸੀ, ਕਿ ਬਾਬਾ ਅਜਾਪਾਲ ਸਿੰਘ ਜੀ ਦੇ ਰੂਪ ਵਿਚ ਸ੍ਰੀ ਕਲਗੀਧਰ ਜੀ ਹੀ ਮੌਜੂਦ ਸਨ।

(੮) "ਪੰਜਾਬੀ ਭੈਣ" ਵਾਲਾ ਪੂਰਵੋਕਤ ਲੇਖ ਦੂਜੀ ਵਾਰ ਪੰਜਾਬੀ ਦੇ ਪ੍ਰਸਿੱਧ ਮਾਸਕ ਪੱਤ੍ਰ 'ਫੁਲਵਾੜੀ' ਵਿਖੇ ਫੱਗਣ-ਚੇਤ੍ਰ ਤੇ ਚੇਤ੍ਰ-ਵੈਸਾਖ ਸੰਮਤ ੧੯੮੩-੮੪ ਦੇ ਪਰਚਿਆਂ ਵਿਚ ਸ੍ਰ: ਬ. ਸ੍ਰ. ਕਾਹਨ ਸਿੰਘ ਜੀ ਨਾਭਾ ਦੇ ਨਾਮ ਹੇਠ ਪ੍ਰਕਾਸ਼ਿਤ ਹੋਇਆ। ਜਿਸ ਵਿੱਚ ਅੰਕਿਤ ਹੋਏ ਆਸ਼ੇ ਤੋਂ ਇਸ ਗੱਲ ਦੀ ਸਾਖੀ ਮਿਲਦੀ ਹੈ, ਕਿ ਸ੍ਰੀ ਕਲਗੀਧਰ ਜੀ ਬਾਬਾ ਅਜਾਪਾਲ ਸਿੰਘ ਦੇ ਰੂਪ ਵਿਚ ਰਹੇ ਹਨ। ਸ੍ਰਦਾਰ ਬਹਾਦਰ ਲਿਖਦੇ ਹਨ- "ਬਾਬਾ ਅਜਾਪਾਲ ਸਿੰਘ ਜੀ ਦੇ ਨਿਕਟ ਵਰਤੀ ਸਿਖਾਂ ਦਾ ਇਹ ਨਿਸਚਾ ਸੀ, ਕਿ ਬਾਬਾ ਅਜਾਪਾਲ ਸਿੰਘ ਗੁਰੂ ਗੋਬਿੰਦ ਸਿੰਘ ਜੀ ਹੀ ਸਨ, ਕਿਉਂਕਿ ਪ੍ਰਤੱਖ ਵਿਚ ਸਾਹਿਬ ਸ੍ਰੀ ਕਲਗੀਧਰ ਜੀ ਹਜ਼ੂਰ ਸਾਹਿਬ ਵਿਖੇ ਜੋਤੀ ਜੋਤ ਨਹੀਂ ਸਮਾਏ ਸਨ।"

(੯) ਗਿਆਨੀ ਗਿਆਨ ਸਿੰਘ ਜੀ ਅਪਣੇ ਪੰਥ ਪ੍ਰਕਾਸ਼ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰੂ ਬਾਲਕ ਸਿੰਘ ਜੀ ਨਾਲ ਮਿਲਾਪ ਹੋਇਆ ਲਿਖਦੇ ਹਨ- "ਬਾਲਕ ਮ੍ਰਿਗੇਸ਼ ਤੇ ਵਿਸ਼ੇਸ਼ ਉਪਦੇਸ਼ ਨਾਮ ਯਦੀ ਨਰ ਨਾਰੀ ਲੈ ਅਪਾਰੀ ਭਵ ਤੇ ਤਰੇ। ਔਰ ਇਲਹਾਮ ਕਈ ਬਾਰ ਕਰਤਾਰ ਦੀਨੋ ਨਾਮ ਦੈ ਉਧਾਰ ਕਰ ਜੀਵਨ ਕਾ ਤੂੰ ਖਰੇ। ਐਪੈ ਗੁਰੂ ਦਸਮ ਦਰਸ ਦੈ ਜੋ ਕਹਯੋ ਤਾਹਿ ਮੇਰੋ ਅਵਤਾਰ ਅੰਸ ਰਾਮ ਸਿੰਘ ਹ੍ਵੈ ਭਰੇ। ਯਾਹਿ ਹਿਤ ਤਾਹਿ ਨਾਹਿ ਔਰ ਕਾਹਿ ਮਾਹਿ ਨਿਜ ਸ਼ਕਤਿ ਰਖਾਈ ਗੁਰਵਾਕ ਦਿਢ ਥੇ ਧਰੇ।" ਏਸ ਪ੍ਰਮਾਣ ਤੋਂ ਸਿੱਧ ਹੈ, ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗੁਰੂ ਬਾਲਕ ਸਿੰਘ ਦੇ

ਸਮੇਂ ਤਕ ਦੇਹ ਕਰਕੇ ਮੌਜੂਦ ਸਨ। ਅਤੇ ਉਨ੍ਹਾਂ ਨੇ ਉਨ੍ਹਾਂ ਨੂੰ ਦਰਸ਼ਨ ਦੇਕੇ ਆਪਣੀ ਕਾਰ ਸੌਂਪੀ।

(੧੦) ਫ਼ਰੰਟੀਅਰ ਦੇ ਹਜ਼ਾਰਹਾਂ ਸਿੱਖ ਇਸ ਗੱਲ ਦੇ ਕਾਇਲ ਹਨ, ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹਰੋ ਨਦੀ ਦੇ ਕਿਨਾਰੇ ਅਟਕ ਦੇ ਪਾਸ ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ ਦਰਸ਼ਨ ਦੇ ਕੇ ਗੁਰਿਆਈ ਅਰਪਨ ਕੀਤੀ। ਕੈਂਬਲ ਪੁਰ ਦੇ ਪਰਮ ਪ੍ਰਸਿੱਧ ਰਈਸ ਸ੍ਰੀ ਮਾਨ ਸ੍ਰਦਾਰ* ਤੁਲਾ ਰਾਮ ਸਿੰਘ ਜੀ ਨੇ ਜੋ ਕਿ ਚੀਫ ਖਾਲਸਾ ਦੀਵਾਨ ਦੇ ਮੈਂਬਰ ਵੀ ਰਹਿ ਚੁਕੇ ਹਨ, ਕਈ ਸਿੱਖਾਂ ਦੇ – ਸਾਹਮਣੇ ਅਪਨੀ ਜ਼ੁਬਾਨੀ ਮੈਨੂੰ ਦੱਸਿਆ ਸੀ ਕਿ ਆਪ ਨੇ ਸ੍ਰਦਾਰ ਮੁਹੱਮਦ ਖ਼ਾਨ ਖੱਟੜ ਇਲਾਕੇਦਾਰ ਤੇ ਜ਼ੈਲਦਾਰ ਦੀ ਜ਼ਬਾਨੀ ਸੁਣਿਆਂ ਸੀ ਕਿ ਸਿੱਖ ਰਾਜ ਦੇ ਜ਼ਮਾਨੇ ਵਿਚ ਇਕ ਮਹਾਪੁਰਖ ਛੋਈ ਦੀ ਪਹਾੜੀ ਤੇ ਕੁਛ ਦਿਨਾਂ ਤਕ ਆਕੇ ਟਿਕੇ ਸਨ। ਉਨ੍ਹਾਂ ਦਾ ਤੇਜ ਬੇ ਮਿਸਾਲ ਸੀ। ਉਨ੍ਹਾਂ ਦੇ ਨਾਲ ਪੰਜ ਸਿੱਖ ਸਨ। ਅਤੇ ਆਪ ਨੂੰ ਕਈ ਵਾਰ ਪਹਾੜੀ ਤੋਂ ਹੇਠਾਂ ਉਤ੍ਰ ਕੇ ਅਟਕ ਵਿਚ ਗ਼ੁਸਲ ਕਰਦਿਆਂ ਦੇਖਿਆ ਗਿਆ। ਪਹਾੜੀ ਉਤੇ ਰਹਿਣ ਵਾਲੇ ਮਹਾਪੁਰਖ ਨੂੰ ਉਸ ਇਲਾਕੇ ਦੇ ਇਕ ਪ੍ਰਸਿੱਧ ਫਕੀਰ ਸ਼ਾਹ ਸੁਫੈਦ ਨੇ ਵੀ ਦੇਖਿਆ ਸੀ। ਕੱਕੂ ਮੁਹਾਣੇ ਨੇ ਵੀ ਉਨ੍ਹਾਂ ਦੇ ਦਰਸ਼ਨ ਕੀਤੇ ਸਨ। ਉਨ੍ਹਾਂ ਨੇ ਹੀ ਗੁਰੂ ਬਾਲਕ ਸਿੰਘ ਜੀ ਨੂੰ ਮਿਲ ਕੇ ਗੁਰਤਾ ਅਰਪਣ ਕੀਤੀ ਸੀ। ਪੂਰਵੋਕਤ ਵਾਕਿਆਤ ਦੀ ਪੁਸ਼ਟੀ ਕਰਨ ਵਾਲੇ ਫਰੰਟੀਅਰ ਵਿਖੇ ਰਹਿਣ ਵਾਲੇ ਹਜ਼ਾਰਾਂ ਸਿੱਖ ਹਨ, ਜੋ ਸ੍ਰੀ ਗੁਰੂ ਬਾਲਕ ਸਿੰਘ ਜੀ ਮਹਾਰਾਜ ਨੂੰ ਯਾਰ੍ਹਵਾਂ ਗੁਰੂ ਮੰਨਦੇ ਹਨ।

## (੭) ਗੁਰਿਆਈ ਵਾਲੀ ਬੀੜ

ਸਿੱਖ ਇਤਿਹਾਸ ਦੇ ਚਾਨਣੇ ਹੇਠ ਇਹ ਗੱਲ ਸੂਰਜ ਵਤ ਰੌਸ਼ਨ ਹੋ ਜਾਂਦੀ ਹੈ ਕਿ ਸ੍ਰੀ ਹਜ਼ੂਰ ਸਾਹਿਬ ਵਿਖੇ ਸ੍ਰੀ ਗੁਰੂ ਕਲਗੀਧਰ ਜੀ ਪਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕੋਈ ਬੀੜ ਵੀ ਨਹੀਂ ਸੀ। ਕਿਉਂਕਿ:-

(੧) ਇਤਿਹਾਸ ਦੀ ਕਿਸੇ ਪੋਥੀ ਵਿਚ ਅਜੇਹਾ ਇਕ ਪ੍ਰਮਾਣ ਵੀ ਨਹੀਂ ਮਿਲਦਾ, ਜਿਸ ਤੋਂ ਇਹ ਸਿਧ ਹੋ ਸਕੇ ਕਿ ਗੁਰੂ ਜੀ ਦੱਖਣ ਨੂੰ ਜਾਣ ਲਗੇ ਕੋਈ ਬੀੜ ਨਾਲ ਲੈ ਗਏ ਸਨ।

(੨) "ਖਾਲਸਾ ਟ੍ਰੈਕਟ ਸੁਸਾਇਟੀ" ਸਿੰਘ ਸਭਾ ਦੀ ਇਕ ਪ੍ਰਕਾਸ਼ਣ ਸੰਸਥਾ ਹੈ, ਜਿਸ ਦੀ ਸਥਾਪਨਾ ਸ੍ਰੀ ਮਾਨ ਭਾਈ ਵੀਰ ਸਿੰਘ ਸਾਹਿਬ ਨੇ ਸੰ: ੧੮੯੪ ਈ: ਨੂੰ ਕੀਤੀ। ਇਸਦਾ ਟ੍ਰੈਕਟ ਨੰ: ੧੩੯ "ਬਾਣੀ ਬਿਉਰਾ" ਭਾਈ ਵੀਰ ਸਿੰਘ ਸਾਹਿਬ ਦੇ ਪਿਤਾ ਡਾਕਟਰ ਚਰਨ ਸਿੰਘ ਜੀ ਦੀ ਰਚਨਾ ਹੈ, ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ (ਆਦਿ) ਦੀਆਂ ਬੀੜਾਂ ਦਾ ਖੋਜ ਪੂਰਤ ਨਿਰਨਾਂ ਪ੍ਰਕਾਸ਼ਿਆ ਗਿਆ ਹੈ। ਪ੍ਰੰਤੂ ਪਾਠਕ ਹੈਰਾਨ ਹੋਣਗੇ, ਕਿ ਉਸ ਵਿਚ ਵੀ ਕੋਈ ਬੀੜ ਅਜੇਹੀ ਨਹੀਂ ਦਿਖਾਈ ਗਈ, ਕਿ ਜਿਸਨੂੰ ਸ੍ਰੀ ਕਲਗੀਧਰ ਜੀ ਅਪਣੇ ਨਾਲ ਦੱਖਣ ਨੂੰ ਲੈ ਗਏ, ਅਤੇ ਹਜ਼ੂਰ ਸਾਹਿਬ ਵਿਖੇ ਗੁਰਿਆਈ ਅਰਪਣ ਕੀਤੀ, ਅਥਵਾ ਕੋਈ ਬੀੜ ਅਜੇਹੀ ਨਹੀਂ ਦੱਸੀ ਗਈ, ਜੋ ਯਾਂ ਤਾਂ ਗੁਰੂ ਜੀ ਦੇ ਹਜ਼ੂਰ ਸਾਹਿਬ ਪੁਜਣ ਤੋਂ ਪਹਿਲਾਂ ਹੀ ਓਥੇ ਮੌਜੂਦ ਹੋਵੇ, ਯਾ ਗੁਰੂ ਜੀ ਨੇ ਗੁਰਿਆਈ ਦੇਣ ਖਾਤਿਰ ਨਵੀਂ ਰਚ ਲਈ ਹੋਵੇ।

(੩) ਸ੍ਰੀ ਹਜ਼ੂਰ ਸਾਹਿਬ, ਅਕਾਲ ਤਖਤ ਯਾ ਹੋਰ ਕਿਸੇ ਗੁਰਧਾਮ ਅਥਵਾ ਸਥਾਨ ਤੇ ਉਹ ਬੀੜ ਅਜ ਤਕ ਨਾ ਹੀ ਦੇਖੀ ਅਰ ਨਾ ਹੀ ਦਿਖਾਈ ਗਈ ਹੈ, ਜਿਸਨੂੰ ਗੁਰੂ ਜੀ ਨੇ ਗੁਰਿਆਈ ਦਿੱਤੀ।

ਇਹ ਸਬੂਤ ਹਨ ਇਸ ਗੱਲ ਦੇ, ਕਿ ਸ੍ਰੀ ਗੁਰੂ ਕਲਗੀਧਰ ਜੀ ਪਾਸ ੧੭੬੫ ਦਾ ਹਜ਼ੂਰ ਸਾਹਿਬ ਵਾਲਾ ਕੌਤਕ ਵਰਤਾਣ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕੋਈ ਬੀੜ ਵੀ ਹੈ ਨਹੀਂ ਸੀ। ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਮਿਲਨ ਸਬੰਧੀ ਸਿੱਖ ਇਤਿਹਾਸ ਬਿਲਕੁਲ ਖਾਮੋਸ਼ ਹੈ। ਏਥੇ ਉਨ੍ਹਾਂ ਪੁਸਤਕਾਂ ਦੀ ਸੂਚੀ ਪੇਸ਼ ਕੀਤੀ ਜਾਂਦੀ ਹੈ, ਜਿਨ੍ਹਾਂ ਨੂੰ ਸਿੱਖ ਜੰਤਾ ਵਿਚ ਇਤਿਹਾਸ ਮੰਨਿਆਂ ਜਾਂਦਾ ਹੈ, ਪਰ ਉਨ੍ਹਾਂ ਵਿਚ ਗ੍ਰੰਥ ਸਾਹਿਬ ਨੂੰ ਗੁਰਿਆਈ ਦਾ ਮਿਲਨਾਂ ਨਹੀਂ ਲਿਖਿਆ ਗਿਆ:-

(੧) **ਗੁਰ ਸੋਭਾ**–ਏਹ ਪੁਸਤਕ ਕਵੀ ਸੈਨਾਪਤ ਦੀ ਰਚੀ ਹੋਈ ਹੈ। ਆਪ ਸ੍ਰੀ ਕਲਗੀਧਰ ਜੀ ਦੇ ੫੨ ਕਵੀਆਂ ਵਿਚੋਂ ਸਨ। ਪੁਸਤਕ ੧੭੫੮ ਵਿਚ ਅਰੰਭੀ ਗਈ ਅਤੇ ੧੭੬੬ ਵਿਚ ਸਮਾਪਤ ਹੋਈ।

* ਆਪ ੮੦ ਸਾਲਾਂ ਦੀ ਆਯੂ ਭੋਗ ਕੇ ੨੫ ਅਪ੍ਰੈਲ, ੧੯੪੨ ਨੂੰ ਪ੍ਰਲੋਕ ਗਮਨ ਕਰ ਗਏ ਹਨ।

(੨) **ਪਰਚੀਆਂ ਭਾਈ ਰਾਮ ਕੁਇਰ ਜੀ**–ਏਨਾਂ ਪਰਚੀਆਂ ਦੀ ਸਹੈਤਾ ਨਾਲ ਸੂਰਜ ਪ੍ਰਕਾਸ਼ ਰਚਿਆ ਗਿਆ। ਸ੍ਰੀ ਰਾਮ ਕੁਇਰ ਜੀ ਗੁਰੂ ਜੀ ਦੇ ਸਤਕਾਰ ਪਾਤ੍ਰ ਸਿਖਾਂ ਵਿਚੋਂ ਇਕ ਸਨ। ਆਪ ਬਾਬਤ ਗੁਰੂ ਜੀ ਕਿਹਾ ਕਰਦੇ ਕਿ 'ਜਿਸਨੇ ਮੇਰਾ ਦਰਸ਼ਨ ਕਰਨਾ ਹੋਵੇ ਉਹ ਸ੍ਰੀ ਰਾਮ ਕੁਇਰ ਜੀ ਦਾ ਕਰ ਲਵੇ।'

(੩) **ਗੁਰ ਬਿਲਾਸ**–ਕ੍ਰਿਤ ਕਵੀ ਸੁਖਾ ਸਿੰਘ ਜੀ, ਸੰਮਤ ੧੮੫੪ ਵਿਚ ਲਿਖਿਆ ਗਿਆ।

(੪) **ਸੂਰਜ ਪ੍ਰਕਾਸ਼**–ਕ੍ਰਿਤ ਭਾਈ ਸੰਤੋਖ ਸਿੰਘ ਜੀ। ਲਿਖਣ ਦਾ ਸੰਮਤ ੧੯੦੦।

(੫) **ਪੰਥ ਪ੍ਰਕਾਸ਼**–ਭੰਗੂ ਰਤਨ ਸਿੰਘ ਜੀ। ਜਿਸਦੀ ਪ੍ਰਮਾਣੀਕਤਾ ਚੀਫ ਖਾਲਸਾ ਦੀਵਾਨ ਦੇ ਰੁਕਨ ਅਤੇ ਸ੍ਰੀ ਮਾਨ ਭਾਈ ਵੀਰ ਸਿੰਘ ਜੀ ਦੇ ਭਾਈ ਸ੍ਰ: ਵਜ਼ੀਰ ਸਿੰਘ ਜੀ ਨੇ ਅਪਣੀ ਲੇਖਣੀ ਨਾਲ ਮੰਨੀ ਹੈ।

(੬) **ਪੰਥ ਪ੍ਰਕਾਸ਼**–ਨਿਰਮਲ ਪੰਥ ਭੂਸ਼ਨ ਗਿਆਨੀ ਗਿਆਨ ਸਿੰਘ ਜੀ ਰਚਿਤ। ਸੰ: ੧੯੩੬। ਪੂਰਵੋਕਤ ਇਤਿਹਾਸਾਂ ਵਿਚ ਗ੍ਰੰਥ ਸਾਹਿਬ ਦੀ ਗੁਰਤਾ ਦਾ ਨਾ ਲਿਖਿਆ ਜਾਣਾ ਇਸ ਗੱਲ ਦੇ ਸਮਝਣ ਲਈ ਕਾਫੀ ਹੈ ਕਿ ਗ੍ਰੰਥ ਸਾਹਿਬ ਨੂੰ ਗੁਰਤਾ ਪ੍ਰਾਪਤ ਨਹੀਂ ਹੋਈ।

## (੮) ਆਗਜਾ ਭਈ ਅਕਾਲ ਕੀ

"ਆਗਜਾ ਭਈ ਅਕਾਲ" ਵਾਲੇ ਦੋਹਰੇ ਜਿਨ੍ਹਾਂ ਦਾ ਸਿੰਘ ਸਭਾਵਾਂ ਵਿਚ ਅਧਿਕ ਤੋਂ ਅਧਿਕ ਪਰਚਾਰ ਹੈ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਨਹੀਂ ਹਨ। ਇਸ ਦਾ ਸਭ ਤੋਂ ਵਡਾ ਸਬੂਤ ਇਹ ਹੈ, ਕਿ ਇਹ ਦੋਹਰੇ ਦਸਵੇਂ ਪਾਤਸ਼ਾਹ ਦੇ ਦਸਮ ਗੁਰੂ ਗ੍ਰੰਥ ਸਾਹਿਬ ਵਿਖੇ ਹੀ ਦਰਜ ਨਹੀਂ ਹਨ, ਜੋ ਕਿ ਹਜ਼ੂਰ ਦੀ ਸਮੱਗ੍ਰ ਬਾਣੀ ਦਾ ਸੰਗ੍ਰਹਿ ਰੂਪ ਹੈ। ਇਸ ਤੋਂ ਛੁਟ (੧) ਸ੍ਰੀ ਗੁਰ ਸੋਭਾ, (੨) ਗੁਰ ਬਿਲਾਸ ਪਾ: ੬, (੩) ਗੁਰ ਬਿਲਾਸ ਪਾ: ੧੦, (੪) ਪਰਚੀਆਂ ਭਾਈ ਰਾਮ ਕੁਇਰ, (੫) ਮਹਿਮਾ ਪ੍ਰਕਾਸ਼। (੬) ਗੁਰ ਪ੍ਰਤਾਪ ਸੂਰਜ, (੭) ਪੰਥ ਪ੍ਰਕਾਸ਼ ਰਤਨ ਸਿੰਘ ਭੰਗੂ, (੮) ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਜੀ ਆਦਿਕ ਇਤਿਹਾਸਕ ਗ੍ਰੰਥਾਂ ਵਿੱਚ ਵੀ ਇਹ ਨਹੀਂ ਲਿਖੇ ਗਏ।

## (੯) ਪੰਥ ਗੁਰੂ

ਸਾਡੇ ਵੀਰ ਗ੍ਰੰਥ ਸਾਹਿਬ ਦੇ ਨਾਲ ਹੀ ਪੰਥ ਨੂੰ ਵੀ ਗੁਰੂ ਮੰਨਦੇ ਹਨ। ਇਹ ਗੱਲ ਕਿਵੇਂ ਮੰਨੀ ਜਾ ਸਕਦੀ ਹੈ ਕਿ ਇਕ ਹੀ ਵਕਤ ਵਿਚ ਦੋ ਗੁਰੂ ਤਖਤ ਤੇ ਬੈਠੇ ਹੋਣ। ਗੱਲ ਸਿਧੀ ਹੈ ਕਿ ਜੇ ਗ੍ਰੰਥ ਗੁਰੂ ਹੈ ਤਾਂ ਪੰਥ ਨਹੀਂ, ਤੇ ਜੇ ਪੰਥ ਹੈ ਤਾਂ ਗ੍ਰੰਥ ਨਹੀਂ, ਗੁਰੂ ਤਾਂ ਇਕ ਸਮੇਂ ਵਿਚ ਇਕ ਹੀ ਮੰਨਣ ਦਾ ਸਿਧਾਂਤ ਪ੍ਰੰਪਰਾ ਤੋਂ ਚਲਾ ਆਇਆ ਹੈ। ਦਰਅਸਲ ਪੰਥ ਨੂੰ ਗੁਰੂ ਮੰਨਣਾਂ ਇਸ ਗੱਲ ਦਾ ਸਬੂਤ ਹੈ, ਕਿ ਸਾਡੇ ਭਾਈ ਗ੍ਰੰਥ ਨੂੰ ਗੁਰੂ ਕੇਵਲ ਕਹਿਣ ਮਾਤ੍ਰ ਮੰਨਦੇ ਹਨ। ਜਿਥੋਂ ਤਕ ਪੰਥ ਗੁਰੂ ਦਾ ਤਅੱਲੁਕ ਹੈ, ਉਹ ਕਦਾਚਿਤ ਗੁਰੂ ਨਹੀਂ ਮੰਨਿਆ ਜਾ ਸਕਦਾ। ਕਿਉਂਕਿ "ਪੰਥ" ਦਾ ਅਰਥ ਹੈ ਰਸਤਾ ਯਾ ਮ੍ਰਯਾਦਾ, ਪ੍ਰੰਤੂ ਰਸਤਾ ਦਿਖਾਣ ਵਾਲਾ ਰਹਿਨੁਮਾ ਯਾ ਮ੍ਰਯਾਦਾ ਦਾ ਸਥਾਪਕ ਉਸ ਤੋਂ ਭਿੰਨ ਹੁੰਦਾ ਹੈ। ਅਜ ਤਕ ਏਸ ਗੱਲ ਦਾ ਕੋਈ ਪ੍ਰਮਾਣ ਨਹੀਂ ਮਿਲਦਾ ਕਿ ਕੋਈ ਸਮਝ ਵਾਲਾ ਪੁਰਸ਼ ਰਾਹ ਨੂੰ ਹੀ ਰਹਿਨੁਮਾ ਦੇ ਨਾਮ ਨਾਲ ਪੁਕਾਰਦਾ ਹੋਵੇ। ਸੋ ਰਾਹ ਕਦੇ ਰਹਿਨੁਮਾ ਨਹੀਂ ਹੋ ਸਕਦਾ ਤੇ ਮਰਯਾਦਾ ਕਦੇ ਸਥਾਪਕ ਨਹੀਂ ਹੋ ਸਕਦੀ। ਅਸੀਂ ਕਹਿੰਦੇ ਹਾਂ ਕਿ ਪੰਥ ਗੁਰੂ ਮਹਾਰਾਜ ਦੀ ਸਿੱਖ ਫੁਲਵਾੜੀ ਦਾ ਨਾਮ ਹੈ। ਗੁਰੂ ਇਸ ਦਾ ਮਾਲਿਕ ਹੈ ਤੇ ਸਿੱਖੀ ਗੁਰੂ ਦੀ ਮਲਕੀਯਤ। ਸੋ ਜਿਵੇਂ ਮਲਕੀਯਤ ਮਾਲਿਕ ਨਹੀਂ ਹੋ ਸਕਦੀ ਤਿਵੇਂ ਹੀ ਪੰਥ ਗੁਰੂ ਨਹੀਂ ਹੋ ਸਕਦਾ। ਜੇ ਥੋੜੀ ਦੇਰ ਲਈ ਇਹ ਗੱਲ ਮੰਨ ਵੀ ਲਈ ਜਾਏ ਕਿ ਗੁਰ ਸਿੱਖਾਂ ਦਾ ਸਮੂਹ ਰੂਪ ਪੰਥ ਗੁਰੂ ਹੈ, ਤਾਂ ਇਕ ਤਾਂ ਗੁਰੂ ਗ੍ਰੰਥ ਸਾਹਿਬ ਦੀ ਪੁਜ਼ੀਸ਼ਨ ਕਮਜ਼ੋਰ ਹੋ ਜਾਵੇਗੀ ਤੇ ਦੂਜੇ ਗੁਰਿਆਈ ਬੱਚਿਆਂ ਦੀ ਇਕ ਖੇਡ ਬਣ ਜਾਏਗੀ। ਕਿਉਂਕਿ ਗੁਰੂ ਘਰ ਅੰਦਰ ਅਡੋ ਅਡ ਖਿਆਲਾਂ ਦੇ ਅਨੇਕ ਹੀ ਜਥੇ, ਸਭਾਵਾਂ ਅਤੇ ਸੁਸੈਟੀਆਂ ਹਨ। ਜੋ ਸਾਰੇ ਆਪਣੇ ਆਪਣੇ ਗਰੁਪ ਨੂੰ ਹੀ ਪੰਥ ਸਮਝਦੇ ਹਨ, ਅਤੇ ਬਾਕੀ ਸਾਰਿਆਂ ਨੂੰ ਟਿੱਚ। ਮਿਸਾਲ ਦੇ ਤੌਰ ਤੇ ਚੀਫ ਖਾਲਸਾ ਦੀਵਾਨ,

ਸੈਂਟਰਲ ਮਾਝਾ ਦੀਵਾਨ, ਮਾਲਵਾ ਦੀਵਾਨ, ਪੰਚ ਖੰਡ ਖਾਲਸਾ ਪਾਰਲੀਮੈਂਟ ਭਸੌੜ, ਸ੍ਰੋਮਣੀ ਅਕਾਲੀ ਦਲ, ਸੈਂਟਰਲ ਅਕਾਲੀ ਦਲ ਆਦਿਕ ਸੁਸੈਟੀਆਂ ਆਪਣੇ ਆਪਣੇ ਘੜੇ ਹੋਏ ਨਿਯਮਾਂ ਦੇ ਅਨੁਸਾਰ ਆਪਣੇ ਆਪ ਨੂੰ ਪੰਥ ਮੰਨਦੀਆਂ ਹਨ ਅਤੇ ਜੇਹੜਾ ਮਤਾ ਬਹੁ ਸੰਮਤੀ ਯਾ ਸਰਬ ਸੰਮਤੀ ਨਾਲ ਪਾਸ ਕਰਨ ਉਸਨੂੰ ਪੰਥ ਦਾ ਫੈਸਲਾ ਕਹਿ ਕੇ ਪ੍ਰਕਾਸ਼ਿਤ ਕਰਦੀਆਂ ਹਨ, ਪਰ ਓਵੇਂ ਹੀ ਕੋਈ ਦੂਜੀ ਸੁਸਾਇਟੀ, ਉਸਦਾ ਵਿਰੋਧ ਕਰਦੀ ਹੋਈ ਫੈਸਲਾਂ ਦੇ ਦੇਂਦੀ ਹੈ, ਕਿ ਪੰਥ ਅਜਿਹੇ ਫੈਸਲੇ ਨੂੰ ਗੁਰਮਤ ਦੇ ਸਖਤ ਵਿਰੁੱਧ ਸਮਝਦਾ ਹੈ। ਪੰਚ ਖੰਡ ਭਸੌੜ ਵਾਲੇ ਕਹਿੰਦੇ ਹਨ, ਕਿ ਸਾਡੇ ਫੈਸਲੇ ਹੀ ਪੰਥਕ ਫੈਸਲੇ ਹਨ, ਕਿਉਂਕਿ ਸਾਡੇ ਦੀਵਾਨ ਦਾ ਨਾਮ– "ਖਾਲਸਾ ਪਾਰਲੀਮੈਂਟ" ਹੈ। ਚੀਫ਼ ਖਾਲਸਾ ਦੀਵਾਨ ਕਹਿੰਦਾ ਹੈ ਕਿ – "ਖਾਲਸਾ ਪਾਰਲੀਮੈਂਟ" ਦੇ ਫੈਸਲੇ ਗੁਰਮਤ ਦੇ ਵਿਰੁਧ ਹਨ, ਇਸ ਲਈ ਉਹਨਾਂ ਦਾ ਡਟਕੇ ਮੁਕਾਬਲਾ ਕਰਨਾ ਚਾਹੀਦਾ ਹੈ। ਅਗਾਂਹ ਵਧੂ ਖਿਆਲਾਂ ਦੇ ਅਕਾਲੀ ਬੀਰ ਸ੍ਰੋਮਣੀ ਗੁਰਦਆਰਾ ਪ੍ਰਬੰਧਕ ਕਮੇਟੀ ਤੇ ਸ੍ਰੋਮਣੀ ਅਕਾਲੀ ਦਲ ਨੂੰ ਹੀ ਪੰਥਕ ਜਥੇਬੰਦੀਆਂ ਮੰਨਦੇ ਹੋਏ, ਕਿਸੇ ਵੀ ਗਰੁਪ ਦਾ ਫੈਸਲਾ ਮੰਨਣ ਨੂੰ ਤਿਆਰ ਨਹੀਂ ਹਨ। ਏਸੇ ਹਾਲਿਤ ਵਿਚ ਇਹ ਫੈਸਲਾ ਕਰਨਾ ਔਖਾ ਹੈ, ਕਿ ਪੰਥ ਕੇਹੜੀ ਸੁਸਾਇਟੀ ਦਾ ਨਾਉਂ ਹੈ। ਛੇਕੜ ਦੀ ਗੱਲ ਜੇਹੜੀ ਇਸ ਵਿਸ਼ਯ ਵਿਚ ਵਿਚਾਰ ਯੋਗ ਹੈ, ਇਹ ਹੈ ਕਿ ਉਦਾਸੀ, ਨਿਰਮਲੇ, ਨਿਰੰਕਾਰੀ ਅਤੇ ਨਾਮਧਾਰੀ ਆਦਿ ਗੁਰੂ ਨਾਨਕ ਪੰਥੀ ਦੇਹਧਾਰੀ ਮਹਾ ਪੁਰਖ ਨੂੰ ਹੀ ਗੁਰੂ ਮੰਨਦੇ ਹਨ, ਜਿਸ ਕਰਕੇ ਉਨ੍ਹਾਂ ਲਈ ਤਾਂ ਪੰਥ–ਗੁਰੂ ਦਾ ਸਵਾਲ ਪੈਦਾ ਹੀ ਨਹੀਂ ਹੋ ਸਕਦਾ, ਪ੍ਰੰਤੂ ਭਾਈ ਸੇਵਾ ਸਿੰਘ ਜੀ ਜੋ ਦੇਹਧਾਰੀ ਗੁਰੂ ਦੇ ਕਾਇਲ ਨਹੀਂ ਹਨ, ਉਨ੍ਹਾਂ ਦੇ ਵਾਸਤੇ ਗੁਰਿਆਈ ਇਕ ਝਮੇਲਾ ਅਤੇ ਉਲਝਣ ਸਾਬਿਤ ਹੋ ਰਹੀ ਹੈ, ਜਿਸਨੂੰ ਸਲਝਾਣਾਂ ਉਨ੍ਹਾਂ ਵਾਸਤੇ ਅਸੰਭਵ ਹੋ ਰਿਹਾ ਹੈ। ਕਿਧਰੇ ਤਾਂ ਵਿਚਾਰੇ ਕਹਿੰਦੇ ਹਨ ਕਿ ਗੁਰੂ ਮਹਾਰਾਜ ਚਮਕੌਰ ਸਾਹਿਬ ਵਿਚੋਂ ਨਿਕਲਨ ਲਗੇ ਪੰਜਾਂ ਪਿਆਰਿਆਂ ਨੂੰ ਗੁਰੂ ਬਣਾ ਗਏ ਸਨ। ਕਿਧਰੇ ਆਖਦੇ ਹਨ ਕਿ ਹਜ਼ੂਰ ਸਾਹਿਬ ਜੋਤੀ ਜੋਤ ਸਮਾਣ ਲਗੇ ਗ੍ਰੰਥ ਸਾਹਿਬ ਨੂੰ ਗੁਰੂ ਥਾਪ ਗਏ ਸਨ। ਪਰ ਸਵਾਲ ਪੈਦਾ ਹੁੰਦਾ ਹੈ, ਕਿ ਜੇ ਚਮਕੌਰ ਸਾਹਿਬ ਵਿਚ ਪੰਜਾਂ ਪਿਆਰਿਆਂ ਨੂੰ ਗੁਰਿਆਈ ਦਿੱਤੀ ਗਈ ਤਾਂ ਹਜ਼ੂਰ ਸਾਹਿਬ ਵਿਚ ਦੋਬਾਰਾ ਕੇਹੜੀ ਗੁਰਿਆਈ ਸੀ ਜੋ ਗ੍ਰੰਥ ਸਾਹਿਬ ਨੂੰ ਦਿੱਤੀ ਗਈ? ਗ੍ਰੰਥ ਸਾਹਿਬ ਨੂੰ ਗੁਰਿਆਈ ਦਿੱਤੀ ਗਈ, ਤਾਂ ਪੰਥ ਨੂੰ ਕੇਹੜੀ ਗੁਰਤਾ ਅਰਪਣ ਕੀਤੀ ਗਈ? ਇਹ ਇਕ ਝਮੇਲਾ ਹੈ ਜੋ ਕੇਵਲ ਦੇਹਧਾਰੀ ਗੁਰੂ ਤੋਂ ਮੁਨਕਰ ਹੋਣ ਦੇ ਕਾਰਨ ਭਾਈ ਸਾਹਿਬ ਦੇ ਗਲ ਪੈ ਗਿਆ ਹੈ। ਬਹਰ ਹਾਲ ਪੰਥ–ਗੁਰੂ ਵਾਲੀ ਥੀਊਰੀ ਗ਼ਲਿਤ ਨਿਰਮੂਲ ਅਤੇ ਅਯੁਕਤ ਹੈ।

## (੧੦) ਪੰਜ ਪਿਆਰੇ ਗੁਰੂ

ਪੰਜ ਪਿਆਰੇ ਗੁਰੂ ਨਹੀਂ ਬਲਕੇ ਗੁਰੂ ਦੁਆਰਾ ਸਨਮਾਨੇ ਹੋਏ ਪੰਜ ਬੀਰ ਹਨ। ਗੁਰਬਾਣੀ ਵਿਚ ਅਜੇਹਾ ਕੋਈ ਪ੍ਰਮਾਣ ਨਹੀਂ ਮਿਲਦਾ ਜਿਸ ਦੁਆਰਾ ਗੁਰੂ ਦਾ ਲੱਖਣ ਪੰਜਾਂ ਵਿਅਕਤੀਆਂ ਲਈ ਪ੍ਰਯੁਕਤ ਕੀਤਾ ਗਿਆ ਹੋਏ। ਵਿਸ਼ੇਸ਼ ਚਾਨਣਾ ਅਗੇ ਚਲਕੇ ਪਾਇਆ ਜਾਊ।

# ਉੱਤ੍ਰ ਪੱਖ

ਗੁਰੂ ਪਦ ਨਿਰਣਜ ਪੁਸਤਕ ਉੱਤ੍ਰ ਪੱਖ ਦੀ ਵਕਾਲਤ ਕਰਦੀ ਹੈ। ਇਸ ਦੇ ਕਰਤਾ ਜੀ ਕਹਿੰਦੇ ਹਨ:–

(੧) ਗੁਰ ਬਾਣੀ ਗੁਰੂ ਹੈ।
(੨) ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ ਜੋਤ ਸਮੌਣ ਸਮੇਂ ਸ੍ਰੀ ਗੁਰੂ ਗਰੰਥ ਸਾਹਿਬ ਨੂੰ ਗੁਰੂ ਥਾਪਿਆ।
(੩) ਪੰਥ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਗੁਰੂ ਥਾਪਿਆ।
(੪) ਪੰਜ ਪਿਆਰੇ ਗੁਰੂ ਥਾਪੇ।
(੫) ਦਸਮ ਪਾਤਸ਼ਾਹ ਤੋਂ ਪਿਛੋਂ ਕੋਈ ਸ਼ਖਸੀਯਤ ਗੁਰੂ ਨਹੀਂ ਹੋ ਸਕਦੀ।

**ਵਿਆਖਿਆ—**

"ਵਾਹਿਗੁਰੂ ਜੀ ਦੇ ਅਨੰਤ ਗੁਣ ਹਨ, ਇਕ ਗੁਣ ਸਿਖਜਾ ਦਾਤਾ ਹੈ, ਕਿਉਂਕਿ ਵਾਹਿਗੁਰੂ ਜੀ ਹੀ ਮੂਲ ਹਨ ਸਾਰੀ ਸ਼ੁਭ ਸਿਖਜਾ ਤੇ ਇਨਸਾਨ ਦੇ ਪਾਰ ਉਤਾਰੇ ਦੇ ਸਾਮਾਨ ਦੇ। ਇਹ ਗੁਣ ਉਹਨਾਂ ਦਾ ਗੁਰੂ ਕਹਿਲਾਉਂਦਾ ਹੈ, ਇਸ ਕਰਕੇ ਆਦਿ ਕਾਲ ਤੋਂ ਆਦਿ ਸ਼ਾਸਤ੍ਰਕਾਰਾਂ ਨੇ ਅਕਾਲ ਪੁਰਖ ਨੂੰ ਗੁਰੂ ਤੇ 'ਗੁਰੂਨਾਂ ਗੁਰੂ' ਕਿਹਾ ਹੈ। ਅਕਾਲ ਪੁਰਖ ਦੀ ਉਹ ਸਿਖਿਆ ਦਾਤਾ, ਪਾਰ ਉਤਾਰਨਹਾਰ ਸੱਤਯਾ 'ਗੁਰੂ' ਹੈ। ਉਹ 'ਗੁਰੂ ਸ਼ਕਤੀ' ਜਗਤ ਦੇ ਪੈਗ਼ੰਬਰਾਂ, ਅਵਤਾਰਾਂ ਨੂੰ ਰੌਸ਼ਨੀ ਦਿੰਦੀ ਹੈ। ਕਲਿਜੁਗ ਵਿਚ ਉਹ ਸ਼ਕਤੀ ਗੁਰੂ-ਨਾਨਕ ਕਹਿਲਾਈ। ਗੁਰੂ ਨਾਨਕ ਵਿਚ ਉਹ ਰੱਬੀ ਗਿਆਨ ਜਿਉਂ ਕਾ ਤਿਉਂ ਹੈ। ਹਾਂ, ਉਹ ਗਿਆਨ ਗੁਰੂ ਨਾਨਕ ਜੀ ਵਿਚ ਨਿਵਾਸ ਪਾਉਂਦਾ ਹੈ, ਆਪ ਅਵਤਾਰ ਸ਼ਰੋਮਣੀ ਹੋਣ ਕਰਕੇ ਸ਼ੁਧ ਸਤੋ ਅੰਸ ਤੋਂ ਬਣੇ ਹਨ, (ਜਿਸ ਤੋਂ ਕਿ ਆਮ ਲੋਕੀ ਯਾ ਸੰਤ ਯਾ ਹੋਰ ਉੱਚੇ ਲੋਕ ਨਹੀਂ ਬਣੇ ਹੋਏ ਹੁੰਦੇ).........

ਜੋ ਗਿਆਨ ਕਿ ਅਕਾਲ ਪੁਰਖ ਦਾ ਗੁਣ ਹੈ, ਤੇ ਉਹਨਾਂ ਨੂੰ 'ਗੁਰੂ' ਲਫ਼ਜ਼ ਦੇਂਦਾ ਹੈ,ਉਹ ਇਲਾਹੀ ਗਿਆਨ ਸ਼ੁਧ ਸਤੋ ਅੰਸ਼ ਤੋਂ ਬਣੇ ਪਰਮ ਨਿਰਮਲ ਹਿਰਦੇ ਵਾਲੇ ਗੁਰ ਅਵਤਾਰ ਤੇ ਕਾਰਕ ਸ੍ਰੀ ਗੁਰੂ ਨਾਨਕ ਦੇਵ ਜੀ ਵਿਚ ਨਿਵਾਸ ਰਖਦਾ ਹੈ, ਉਹ ਗੁਰੂ ਕਹਿਲਾਉਂਦੇ ਹਨ। ਜੈਸਾ ਕਿ ਸਭ ਤੋਂ ਪੁਰਾਤਨ ਜਨਮ ਸਾਖੀ ਦਸਦੀ ਹੈ ਕਿ ਅਕਾਲ ਪੁਰਖ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਆਖਿਆ:– 'ਮੇਰਾ ਨਾਉਂ ਪਾਰ ਬ੍ਰਹਮੁ ਪ੍ਰਮੇਸਰੁ' ਅਰ ਤੇਰਾ ਨਾਉਂ 'ਗੁਰੂ ਪਰਮੇਸਰ'। ਇਸੇ ਤੋਂ ਸ੍ਰੀ ਗੁਰੂ ਨਾਨਕ ਦੇਵ ਗੁਰੂ ਕਹਿਲਾਉਂਦੇ ਹਨ। ਅਰਥਾਤ 'ਦੈਵੀ ਗੁਰੂ'। ਜਦੋਂ ਉਹ ਗਿਆਨ ਹਜ਼ੂਰ ਨੇ ਲਿਖ ਦਿੱਤਾ, ਤਾਂ ਉਹ ਗਿਆਨ ਸਬਦ ਰੂਪ ਵਿਚ ਰੂਪਧਾਰੀ ਹੋ ਗਿਆ। ਰੱਬੀ ਗਿਆਨ ਹੋਣ ਕਰਕੇ ਉਹ ਰੱਬ ਸਥਾਨੀ ਹੋ ਗਿਆ ਕਿਉਂਕਿ ਰਬ ਜੀ ਗੁਰੂ ਤੇ 'ਗੁਰੂਨਾਂ ਗੁਰੂ' ਹਨ, ਇਸ ਕਰਕੇ ਉਹਨਾਂ ਦਾ ਗਿਆਨ ਇਹ ਸਰੂਪ ਧਾਰਕੇ ਇਸ ਵਿਦਿਤ ਸਰੂਪ ਵਿਚ ਬੀ ਗੁਰੂ ਹੋਇਆ। ਤਾਂਤੇ ਗੁਰੂ ਗਰੰਥ ਸਾਹਿਬ ਜੀ 'ਸਬਦ ਬ੍ਰਹਮ' ਹਨ, ਪ੍ਰਮੇਸਰ ਸਥਾਨੀ ਹਨ ਤੇ 'ਗੁਰੂ' ਹਨ।

*(ੳ) 'ਬਾਣੀ ਗੁਰੂ ਗੁਰੂ ਹੈ ਬਾਣੀ'। (ਨਟ ਮ: ੪)*

(ਅ) – 'ਸਤਿਗੁਰ ਬਚਨ, ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ।' ਇਸੇ ਕਰਕੇ ਦਸਮੇਂ ਪਾਤਸ਼ਾਹ ਨੇ ਜਦ ਅਰਸ਼ਾਂ ਤੋਂ 'ਗੁਰੂ ਅਵਤਾਰ' ਦਾ ਆਉਣਾ ਬੰਦ ਹੁੰਦਾ ਡਿਠਾ ਤਦੋਂ ਅਕਾਲ ਆਗਜਾ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਦੀ ਗੱਦੀ ਦਿੱਤੀ।

'ਬਾਣੀ ਗੁਰੂ' ਦਾ ਸਿਧਾਂਤ ਆਦਿ ਪਾਤਸ਼ਾਹੀ ਦੇ ਸਮੇਂ ਤੋਂ ਹੀ ਪ੍ਰਕਾਸ਼ਮਾਨ ਰਿਹਾ ਹੈ; ਚੌਥੀ ਪਾਤਸ਼ਾਹੀ ਦੀ ਬਾਣੀ ਵਿਚ ਇਸ ਸਿਧਾਂਤ ਦੀ ਪੁਸ਼ਟੀ ਦੇ ਅਨੇਕਾਂ ਪ੍ਰਮਾਣ ਮਿਲਦੇ ਹਨ। ਪੰਚਮ ਪਾਤਸ਼ਾਹ ਨੇ ਜਿਸ ਅਦਬ ਸਤਿਕਾਰ ਨਾਲ ਗੁਰੂ ਬਾਣੀ ਦੀਆਂ ਸੈਂਚੀਆਂ ਆਂਦੀਆਂ, ਫਿਰ ਆਪ ਗੁਰੂ ਜੀ ਦੀ ਬੀੜ ਤਿਆਰ ਕਰਾਈ, ਹਰਿ ਮੰਦਰ ਵਿਚ ਸਥਾਪਨ ਕੀਤੀ, ਵਿਦਿਤ ਹੀ ਹੈ। ਛੇਵੀਂ ਤੇ ਸਤਵੀਂ ਆਦਿ ਪਾਤਸ਼ਾਹੀਆਂ ਵੇਲੇ ਜੋ ਸਨਮਾਨ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਹੁੰਦਾ ਰਿਹਾ, ਉਹ ਸਾਰੇ ਵਾਕਿਆਤ ਇਸ ਗੱਲ ਦੇ ਨਾ ਰਦ ਹੋ ਸਕਣ ਦੇ ਸਬੂਤ ਹਨ, ਕਿ ਬਾਣੀ ਦੀ ਗੁਰਿਆਈ ਦਾ ਪਹਿਲੇ ਜਾਮੇ ਤੋਂ ਹੀ ਖਿਆਲ ਸੀ, ਜੋ ਦਸਮੇਂ ਜਾਮੇ ਵਿਚ ਅਸਲੀ ਰੂਪ ਵਿਚ ਫਲੀ ਭੂਤ ਹੋਇਆ। ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ:- 'ਸਬਦੁ ਗੁਰ ਪੀਰਾ ਗਹਿਰ ਗੰਭੀਰਾ' ਬਿਨੁ ਸਬਦੈ ਜਗੁ ਬਉਰਾਨੰ। (ਸੋਰਠ ਮ: ੧)

*(ਅ) "ਤੇਰਾ ਕਵਣੁ ਗੁਰੂ ਜਿਸਕਾ ਤੂ ਚੇਲਾ।*
*ਸਬਦੁ ਗੁਰੂ ਸੁਰਤਿ ਧੁਨਿ ਚੇਲਾ। (ਸਿਧ ਗੋਸ਼ਟ ਮ: ੧)*

*(ੲ) "ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰ ਮੁਕਤਿ ਜਨਾਵੈਗੋ।'*
*(ਕਾਨੜਾ ਮਹਲਾ ੪)*

*(ਸ) ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤ ਸਾਰੇ।*
*ਗੁਰ ਬਾਣੀ ਕਹੈ ਸੇਵਕੁ ਜਨ ਮਾਨੈ ਪਰਤਖਿ ਗੁਰੂ ਨਿਸਤਾਰੇ।।(ਨਟ ਅਸਟ: ਮ: ੪)*

*(ਹ) "ਮੈਂ ਸਤਿਗੁਰ ਸੇਤੀ ਪਿਰਹੜੀ ਕਿਉ ਗੁਰ ਬਿਨੁ ਜੀਵਾ ਮਾਉ।*
*ਮੈਂ ਗੁਰ ਬਾਣੀ ਆਧਾਰ ਹੈ ਗੁਰ ਬਾਣੀ ਲਾਗਿ ਰਹਾਉ। (ਸੂਹੀ ਮ: ੪)*

*(ਕ) "ਗੁਰ ਬਾਣੀ ਇਸੁ ਜਗ ਮਹਿ ਚਾਨਣੁ" (ਸਿਰੀ ਰਾਗ ਮ: ੧)*

*(ਖ) "ਇਹ ਬਾਣੀ ਜੋ ਜੀਅਹੁ ਜਾਣੈ ਤਿਨੁ ਅੰਤਰਿ ਰਵੈ ਹਰਿ ਨਾਮਾ। (ਬਿਲਾਵਲ ਮ: ੩)*
*"ਪੋਥੀ ਪ੍ਰਮੇਸਰ ਕਾ ਥਾਨੁ"*

ਭਾਈ ਗੁਰਦਾਸ ਜੀ ਫੁਰਮਾਉਂਦੇ ਹਨ:-

*ੳ- "ਸ਼ਬਦ ਗੁਰੂ ਗੁਰ ਜਾਣੀਐ ਗੁਰਮੁਖ ਹੋਇ ਸੁਰਤਿ ਧੁਨਿ ਚੇਲਾ। (ਵਾਰ ੭-੨੦)*

*(ਅ) - "ਪਾਰ ਬ੍ਰਹਮ ਗੁਰ ਸਬਦ ਹੈ ਨਿਝਰ ਧਾਰ ਵਰ੍ਹੈ ਗੁਣ ਗੁਝੈ।। (ਵਾਰ ੭-੯)*

*(ੲ) -ਗੁਰੁ ਮੂਰਤਿ ਗੁਰੁ ਸਬਦ ਹੈ ਸਾਧ ਸੰਗਤਿ ਵਿਚ ਪ੍ਰਗਟੀ ਆਇਆ।"*
*(ਵਾਰ ੨੪-੨੫)*

*(ਸ) ਗੁਰ ਦਰਸ਼ਨ ਗੁਰ ਸਬਦ ਹੈ (ਵਾਰ ੩੯-੧੭)*

੨.

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੁਰੂ ਹੋਣ ਦਾ ਹੁਕਮ ਜਦ ਸਪਸ਼ਟ ਤੇ ਸਾਫ ਗੁਰੂ ਸਾਹਿਬਾਨ ਜੀ ਦੀ ਜ਼ਬਾਨੀ 'ਧੁਰ ਕੀ ਬਾਣੀ' ਵਿਚੋਂ ਹੀ ਮਿਲ ਜਾਏ, ਤੇ ਭਾਈ ਗੁਰਦਾਸ ਜੀ ਦੀ ਬਾਣੀ ਵਿਚੋਂ ਉਸਦੀ ਪੁਸ਼ਟੀ ਹੋ ਜਾਏ, ਤਦ ਇਹ ਗੱਲ ਇਕ ਸਿੱਖ ਦੀ ਨਿਸ਼ਾ ਲਈ ਕਾਫੀ ਹੈ, ਫਿਰ ਉਸਨੂੰ ਕੋਈ ਲੋੜ ਨਹੀਂ ਰਹਿੰਦੀ ਕਿ ਕਿਸੇ ਇਤਿਹਾਸਕਾਰ ਦੀ ਗਵਾਹੀ ਦੀ ਢੂਢ ਭਾਲ ਕਰੇ।" (ਗੁਰੂ ਪਦ ਨਿਰਣਜ ਭਾਗ ੧ ਪੰਨਾ ੨੦ ਤੋਂ ੨੪ ਤਕ)

## ਦੋ ਰੁਕਨ

"ਸਿਖੀ ਦੇ ਧਾਰਮਕ ਪਹਿਲੂ ਤੋਂ ਦਸਮੇਂ ਪਿਤਾ ਜੀ ਦਾ ਸਥਾਪਨ ਕੀਤਾ ਗੁਰੂ ਦੀਖਿਆ ਦਾ ਮਾਰਗ ਇਸ ਤਰ੍ਹਾਂ ਪਰ ਵਰਣਨ ਹੁੰਦਾ ਹੈ:- ਪਹਿਲਾ ਰੁਕਨ- ਪਹਿਲਾ ਰੁਕਨ ਰਬੀਅਤ ਦਾ ਰੱਬੀ ਗਿਆਨ ਹੈ, ਜੋ ਪੂਰਨ ਸੁਧਤਾ ਵਿਚ ਦਸਾਂ ਗੁਰੂ ਸਾਹਿਬਾਂ ਪਰ ਪ੍ਰਗਟ ਹੁੰਦਾ ਰਿਹਾ। ਉਸ ਗਿਆਨ ਨੂੰ ਆਪਦੇ ਸ਼ੁਧ ਹਿਰਦੇ ਤੋਂ ਨਿਹਾਇਤ ਸੁੱਚਤਾ ਤੇ ਸਫ਼ਾਈ ਨਾਲ ਬਾਣੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਪਰਗਟ ਕੀਤਾ। ਯਥਾ- ਸਤਿਗੁਰ ਕੀ ਬਾਣੀ ਸਤਿ ਸਤਿ ਕਰ ਜਾਣਹੁ ਗੁਰ ਸਿਖਹੁ ਹਰਿ ਕਰਤਾ ਆਪ ਮੁਹਹੁ ਕਢਾਏ।"

ਵਾਹਿਗੁਰੂ ਦਾ ਗੁਰਤੂੰ ਗਿਆਨ ਸਰੂਪ ਸੁਧ ਸਰੂਪ ਵਿਚ ਬਾਣੀ ਦਾ ਜਾਮਾ ਪਹਿਨਕੇ ਸ੍ਰੀ ਗੁਰੂ ਗ੍ਰੰਥ ਰੂਪ ਵਿਚ ਆ ਗਿਆ, ਜਿਸਨੂੰ 'ਸ਼ਬਦ ਬ੍ਰਹਮ' ਕਿਹਾ ਜਾਏ, 'ਗੁਰੂ' ਕਿਹਾ ਜਾਏ, ਸਭ ਤਰ੍ਹਾਂ ਠੀਕ ਹੈ। ਇਸੇ ਕਰਕੇ ਗੁਰੂ ਸਾਹਿਬ ਜੀ ਨੇ ਫੁਰਮਾਇਆ:- 'ਬਾਣੀ ਗੁਰੂ ਗੁਰੂ ਹੈ ਬਾਣੀ।' ਬਾਣੀ ਵਿਚ ਰੱਬੀ ਗਿਆਨ ਗੁਰੂ ਹੈ, ਕਿਉਂ ਕਿ ਰੱਬ ਆਪ ਗੁਰੂ ਹੈ, ਇਸ ਲਈ ਗੁਰੂ ਦਸਮੇਸ਼ ਜੀ ਨੇ ਇਸ ਰੱਬੀ ਗਿਆਨ' ਨੂੰ 'ਗੁਰੂ' ਪਦ ਤੇ ਇਸਥਿਤ ਕੀਤਾ।

ਦੂਸਰਾ ਰੁਕਨ- ਗੁਰ ਸਿੱਖੀ ਦਾ ਅਸੂਲ ਇਕ ਇਹ ਚਲਾ ਆਇਆ ਹੈ:- 'ਇਕ ਸਿਖ ਦੁਇ ਸਾਧ ਸੰਗ ਪੰਜੀ ਪਰਮੇਸਰ।' (ਭਾਈ ਗੁ:) ਪੰਜਾਂ ਗੁਰਮੁਖਾਂ ਗੁਰ ਸਿਖਾਂ ਵਿਚ ਪਰਮੇਸਰ ਦਾ ਨਿਵਾਸ ਹੈ। ਪਹਿਲੇ ਰੁਕਨ ਨਾਲ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਇਹ ਦੂਸਰਾ ਰੁਕਨ ਮੇਲਿਆ। ਪੰਜ ਕੌਣ? ਖਾਲਸੇ ਤੇ ਖਾਲਸੇ ਦਾ ਆਦਰਸ਼ 'ਜਾਗਤ ਜੋਤ ਜਪੈ ਨਿਸ ਬਾਸਰ' ਵਿਚ ਦਸ ਦਿੱਤਾ। ਏਹ ਪੰਜ ਖਾਲਸੇ ਥਾਪੇ, ਤੇ ਕਿਹਾ ਕਿ ਏਹ ਗੁਰੂ ਰੂਪ ਹਨ, ਗੁਰੂ ਗ੍ਰੰਥ ਜੀ ਰੱਬੀ ਗਿਆਨ।' ਹਦਾਇਤ ਦੇਣ ਵਾਲੇ, ਸਭ ਭੁਲਾਂ ਤੋਂ ਰਸਤੇ ਪਾ ਕੇ ਸੱਚ ਤੇ ਟਿਕਾਉਣ ਵਾਲੇ, ਇਸ ਰੱਬੀ ਗਿਆਨ ਦੀ ਰੌਸ਼ਨੀ ਹੇਠਾਂ ਇਹ ਪੰਜ ਥਾਪੇ ਜਾਕੇ 'ਰੱਬੀ ਗਿਆਨ' ਤੇ 'ਰਬੀ ਉਨਤ' ਗੁਰਮੁਖਾਂ ਦਾ ਸਮੁਦਾਇ ਬਮੰਜ਼ਲਾ 'ਰੱਬੀ ਗੁਰੂ' ਦੇ ਹੋ ਗਿਆ। ਇਹ 'ਗੁਰ ਅਵਤਾਰ' ਦਾ ਕਾਇਮ ਮੁਕਾਮ ਹੋ ਗਿਆ। ਸੋ ਅਗੋਂ ਲਈ 'ਗੁਰ ਦੀਖਯਾ' ਦਾ ਕੰਮ ਇਸ ਦੇ ਸਪੁਰਦ ਕੀਤਾ ਗਿਆ। (ਗੁਰੂ ਪਦ ਨਿਰਣਯ ਭਾ: ੧ ਪੰਨਾ ੧੪-੧੫) ਦਸਵੇਂ ਪਾਤਸ਼ਾਹ ਸੰ: ੧੭੬੫ ਨੂੰ ਹਜ਼ੂਰ ਸਾਹਿਬ ਵਿਖੇ ਜੋਤੀ ਜੋਤ ਸਮਾਏ, ਬਾਬਾ ਅਜਾਪਾਲ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਨਹੀਂ ਸਨ, ਗੁਰੂ ਬਾਲਕ ਸਿੰਘ ਜੀ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰੂ ਕਹਿਣਾਂ ਗੁਰਮਤ ਦੇ ਵਿਰੁਧ ਹੈ ਆਦਿਕ ਹੋਰ ਕਈ ਵਿਸ਼ਜ ਹਨ ਜੋ ਕਿ ਗੁਰੂ ਗ੍ਰੰਥ ਅਤੇ ਪੰਥ ਦੀਆਂ ਗੁਰਿਆਈਆਂ ਨੂੰ ਸਿਧ ਕਰਨ ਵਾਸਤੇ, ਤੇ ਪੂਰਬ ਪੱਖ ਦਾ ਖੰਡਨ ਕਰਨ ਵਾਸਤੇ ਗੁਰੂ ਪਦ ਨਿਰਣਜ ਵਿਚ ਆਏ ਹਨ, ਪ੍ਰੰਤੂ ਉਤ੍ਰ ਪੱਖ ਦੇ ਮੂਲਕ ਸਿਧਾਂਤ ਏਹੀ ਹਨ:-

(੧) ਬਾਣੀ ਗੁਰੂ ਹੈ,

(੨) ਦਸਵੇਂ ਪਾਤਸ਼ਾਹ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਥਾਪਿਆ,

(੩) ਪੰਥ ਨੂੰ ਗੁਰੂ ਗ੍ਰੰਥ ਦੀ ਤਾਬਿਆ ਗੁਰੂ ਥਾਪਿਆ,

(੪) ਪੰਜਾਂ ਪਿਆਰਿਆਂ ਨੂੰ ਗੁਰੂ ਥਾਪਿਆ,

(੫) ਗੁਰੂ ਗੋਬਿੰਦ ਸਿੰਘ ਜੀ ਤੋਂ ਪਿਛੋਂ ਕੋਈ ਸ਼ਖਸੀਅਤ ਗੁਰੂ ਨਹੀਂ ਹੋ ਸਕਦੀ।

## ਪ੍ਰਸਪਰ ਵਿਚਾਰ

ਸ੍ਰੀ ਮਾਨ ਭਾਈ ਸੇਵਾ ਸਿੰਘ ਜੀ ਨੇ ਆਪਣੇ ਮੂਲਕ ਸਿਧਾਂਤਾਂ ਨੂੰ ਸਿੱਧ ਕਰਨ ਅਰਥ ਖਾਲਸਾ ਸਮਾਚਾਰ ੨੮ ਅੱਸੂ, ੧੯੮੯ ਦੇ ਪੰਨਾਂ ੧-੨ ਤੇ ਇਕ ਲੇਖ ਲਿਖਿਆ ਸੀ, ਜਿਸ ਵਿਚ ਆਪ ਨੇ ਇਹ ਦਰਸਾਣ ਦੀ ਪੂਰੀ ਪੂਰੀ ਚੇਸ਼ਟਾ ਕੀਤੀ ਸੀ, ਕਿ ਕਿਵੇਂ ਗੁਰੂ ਤਤ ਗੁਰੂ ਨਾਨਕ ਦੇਵ ਜੀ ਦੀ ਦੇਹ ਵਿਚ ਆਇਆ, ਤੇ ਕਿਵੇਂ ਬਾਣੀ ਦੇ ਰੂਪ ਵਿਚ ਰੂਪ ਧਾਰੀ ਹੋਇਆ? ਅਸਾਂ ਉਸਦਾ ਮੁਕੰਮਲ ਅਤੇ ਲਾਜਵਾਬ ਉਤ੍ਰ ਗੁਰੂ ਪਦ ਪ੍ਰਕਾਸ਼ ਭਾਗ ੧ ਦੇ ਪੰਨਾਂ ੪੭ ਤੋਂ ੬੨ ਤਕ ਦਿੱਤਾ। ਭਾਈ ਸੇਵਾ ਸਿੰਘ ਜੀ ਨੇ ਓਹੀ ਪਹਿਲਾ ਲੇਖ ਚੰਦ ਇਕ ਲਫ਼ਜ਼ਾਂ ਦੀ ਹੇਰਾ ਫੇਰੀ ਨਾਲ ਸਾਡੀ ਵਿਚਾਰ ਦਾ ਜਵਾਬ ਦੇਣ ਤੋਂ ਬਿਨਾਂ ਗੁਰੂ ਪਦ ਨਿਰਣਜ ਭਾਗ ੧ ਵਿਚ ਦੋਬਾਰਾ ਪ੍ਰਕਾਸ਼ਿਤ ਕਰ ਦਿੱਤਾ, ਜਿਸ ਦੇ ਉਤ੍ਰ ਵਿਚ ਅਸਾਂ ਗੁਰੂ ਪਦ ਪ੍ਰਕਾਸ਼ ਭਾਗ ੨ ਦੇ ਪੰਨਾ ੨੩ ਤੋਂ ੩੦ ਤਕ ਇਕ ਵਿਸ਼ੇਸ਼ ਲੇਖ ਲਿਖਿਆ। ਚਾਹੀਦਾ ਸੀ ਕਿ ਭਾਈ ਸਾਹਿਬ ਗੁਰੂ ਪਦ ਨਿਰਣਜ ਭਾਗ ੨ ਵਿਚ ਹੀ ਉਸਦਾ ਉਤ੍ਰ ਦੇਂਦੇ, ਪਰ ਆਪ ਦੀ ਫਿਲਾਸਫੀ ਨੇ ਆਪ ਨੂੰ ਅਜਿਹਾ ਪ੍ਰੇਸ਼ਾਨ ਕੀਤਾ ਅਤੇ ਸਾਡੀਆਂ ਯੁਕਤੀਆਂ ਤੇ ਪ੍ਰਸ਼ਨਾਂ ਨੇ ਆਪ ਨੂੰ ਅਜੇਹਾ ਪ੍ਰਭਾਵਿਤ ਕੀਤਾ ਕਿ ਆਪ ਨੇ ਆਪਣੀ ਦੂਜੀ ਪੁਸਤਕ ਵਿਚ ਵੀ ਇਸ ਵਿਸ਼ਜ ਵਿਚ ਚੁਪ ਸਾਧਣੀ ਹੀ ਪ੍ਰਵਾਨ ਕੀਤੀ। ਆਪ ਦਾ ਉਹ ਮੰਤਕਾਨਾ ਲੇਖ ਅਸੀਂ ਉੱਤ੍ਰ ਪੱਖ ਦੇ ਅਰੰਭ ਵਿਚ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰ ਚੁਕੇ ਹਾਂ। ਨਾਲ ਹੀ ਅਸੀਂ ਆਪਣਾ ਉੱਤ੍ਰੀ ਲੇਖ ਵੀ ਪਾਠਕਾਂ ਦੇ ਸਉਹੇਂ

ਰਖਦੇ ਹਾਂ, ਤਾਕਿ ਸਭ ਨੂੰ ਪਤਾ ਲਗ ਸਕੇ, ਕਿ ਅਪਣੇ ਉੱਚ ਕੋਟੀ ਦੇ ਫਿਲਸਫੀਆਨਾ ਲੇਖ ਦੇ ਜਵਾਬ ਵਿਚ ਭਾਈ ਸੇਵਾ ਸਿੰਘ ਜੀ ਨੂੰ ਕਿਵੇਂ ਨਿਰੁੱਤ੍ਰ ਹੋਣਾਂ ਪਿਆ ਹੈ। ਸਾਡਾ ਉਤ੍ਰ ਏਸਤ੍ਰਾਂ ਸ਼ੁਰੂ ਹੋਂਦਾ ਹੈ:-

"ਏਸ ਸਾਰੇ ਲੇਖ ਨੂੰ ਗਹੁ ਨਾਲ ਵਾਚਿਆ ਜਾਵੇ, ਤਾਂ ਇਸ ਦੇ ਅਨੁਸਾਰ ਹੇਠ ਲਿਖੀਆਂ ਗੱਲਾਂ ਨਿਸਚਿਤ ਹੁੰਦੀਆਂ ਹਨ:-

(ੳ) ਅਕਾਲ ਪੁਰਖ ਗੁਰੂਆਂ ਦਾ ਗੁਰੂ ਹੈ।

(ਅ) ਅਕਾਲ ਪੁਰਖ ਦੀ ਉਹ ਸੱਤਾ ਯਾ ਗੁਣ ਜਿਸਦਾ ਨਾਉਂ ਸਿਖ੍ਯਾ ਦਾਨ ਹੈ 'ਗੁਰੂ' ਹੈ।

(ੲ) ਕਲਿਜੁਗ ਵਿਚ ਉਹ ਸਿਖ੍ਯਾ ਦਾਤਾ ਸ਼ਕਤੀ ਦੇਹ ਧਾਰ ਕੇ ਗੁਰੂ ਨਾਨਕ ਕਹਿਲਾਈ, ਕਿਉਂ ਕਿ ਉਹ ਗਿਆਨ ਗੁਰੂ ਨਾਨਕ ਵਿਚ ਨਿਵਾਸ ਪਾਉਂਦਾ ਹੈ, ਜਿਸਦਾ ਨਾਉਂ 'ਗੁਰਤ੍ਵ' ਹੈ।

(ਸ) ਜਦੋਂ ਉਹ ਗਿਆਨ ਗੁਰੂ ਨਾਨਕ ਨੇ ਲਿਖਤ ਵਿਚ ਲੈ ਆਂਦਾ ਤਾਂ ਉਹ ਹੋਰ ਰੂਪ ਵਿਚ ਰੂਪਧਾਰੀ ਹੋਕੇ ਪ੍ਰਮੇਸਰ ਦਾ ਥਾਨ ਹੋਣ ਤੇ 'ਗੁਰੂ' ਹੋ ਗਿਆ।

(ਹ) ਦਸਵੇਂ ਪਾਤਸ਼ਾਹ ਨੇ ਅਰਸ਼ਾਂ ਤੋਂ ਗੁਰੂ ਅਵਤਾਰ ਦਾ ਔਣਾ ਬੰਦ ਹੁੰਦਾ ਵੇਖ ਕੇ ਗੁਰਿਆਈ ਨੂੰ ਸ਼ਖਸੀ ਟਿਕਾਣੇ ਦੀ ਥਾਉਂ ਸਮੁਦਾਇ ਯਾ ਪੰਥ ਦੀ ਭੇਟਾ ਕੀਤਾ।

(ਕ) ਦਸਮ ਪਾਤਸ਼ਾਹ ਨੇ ਖਾਲਸੇ ਦਾ ਆਦਰਸ਼ ਤੇ ਰੂਪ ਬੰਨ੍ਹ ਕੇ ਉਸ ਨੂੰ ਪ੍ਰਮੇਸ਼ਰ ਰੂਪ ਤੇ ਗੁਰੂ ਰੂਪ ਇਲਹਾਮ ਦੇ ਤਾਬੇ ਕੀਤਾ, ਅਤੇ ਕਿਹਾ, ਕਿ ਗੁਰੂ ਗ੍ਰੰਥ ਹੈ, ਤੇ ਪੰਥ ਉਸ ਦੀ ਤਾਬਿਆ ਗੁਰੂ ਹੈ।

(ਖ) ਗੁਰੂ ਗ੍ਰੰਥ ਸਾਹਿਬ ਦੀ ਅਗਵਾਨੀ ਵਿਚ ਪੰਜਾਂ ਪਿਆਰਿਆਂ ਨੂੰ ਗੁਰੂ ਦੀਖਿਆ ਦੇਣ ਦਾ ਕੰਮ ਸਪੁਰਦ ਕੀਤਾ।

**ਵਿਚਾਰ** (ੳ) ਏਸ ਗੱਲ ਨਾਲ ਸਾਡਾ ਕੋਈ ਵਿਰੋਧ ਨਹੀਂ ਹੈ ਕਿ- "ਅਕਾਲ ਪੁਰਖ ਗੁਰੂਆਂ ਦਾ ਗੁਰੂ ਹੈ।"

(ਅ) ਅਕਾਲ ਪੁਰਖ ਦੇ ਗੁਣਾਂ ਵਿਚੋਂ 'ਸਿਖ੍ਯਾ ਦਾਤਾ' ਅਤੇ 'ਗ੍ਯਾਨ' ਹੀ ਗੁਰੂ ਹੈ, ਏਹ ਗੱਲ ਵੀ ਅਸੀਂ ਇਸ ਤਰਮੀਮ ਨਾਲ ਮੰਨਦੇ ਹਾਂ, ਕਿ ਗੁਰਤ੍ਵ ਵਾਲਾ ਗੁਣ ਦੇਹਧਾਰੀ ਦੇ ਅੰਤਹ ਕਰਣ ਵਿਚ ਪ੍ਰਵਿਸ਼ਟ ਹੋਣ ਤੋਂ ਬਗ਼ੈਰ ਜਗਤ ਨੂੰ ਕੋਈ ਲਾਭ ਨਹੀਂ ਪੁਚਾ ਸਕਦਾ।

(ੲ) ਆਪ ਦੇ ਹੀ ਅਕੀਦੇ ਅਨੁਸਾਰ ਇਹ ਸਿੱਧ ਹੈ, ਕਿ ਕਲਿਜੁਗ ਵਿਚ ਉਹ ਸਿਖ੍ਯਾ ਸ਼ਕਤੀ ਦੇਹ ਧਾਰ ਕੇ ਗੁਰੂ ਨਾਨਕ ਕਹਿਲਾਉਂਦੀ ਹੈ, ਤਾਂ ਵਿਚਾਰ ਯੋਗ ਗੱਲ ਏਹ ਹੈ, ਕਿ ਜੇ ਗੁਰੂ ਸ਼ਕਤੀ ਨਿਰਗੁਣ ਸਰੂਪ ਵਿਚ ਹੀ ਜਗਤ ਨੂੰ ਰੂਹਾਨੀ ਪ੍ਰਕਾਸ਼ ਨਾਲ ਜਗ ਮਗਾ ਸਕਦੀ, ਤਾਂ ਉਸ ਨੂੰ ਗੁਰੂ ਨਾਨਕ ਦੀ ਦੇਹ ਵਿਚ ਔਣ ਦੀ ਕਿਉਂ ਲੋੜ ਪਈ? ਜੇ ਇਸ ਦੇ ਉਤ੍ਰ ਵਿਚ ਇਹ ਕਿਹਾ ਜਾਵੇ, ਕਿ 'ਸਿਖ੍ਯਾ ਦਾਤਾ' ਗੁਰੂ ਸ਼ਕਤੀ ਨੂੰ ਗੁਰੂ ਨਾਨਕ ਦੀ ਦੇਹ ਵਿਚ ਏਸ ਵਾਸਤੇ ਔਣਾ ਪਿਆ, ਕਿ ਉਹ ਇਸ ਗਿਆਨ ਨੂੰ ਲਿਖਤ ਵਿਚ ਲਿਆ ਕੇ ਬਾਣੀ ਗੁਰੂ ਦੇ ਸਿਧਾਂਤ ਦੀ ਨੀਂਹ ਧਰੇ, ਤਾਂ ਇਸ ਦਾ ਭਾਵ ਵੀ ਇਹ ਹੀ ਨਿਕਲੇਗਾ, ਕਿ ਗੁਰੂ ਸ਼ਕਤੀ ਦੇਹ ਵਿਚ ਦਾਖਿਲ ਹੋਣ ਤੋਂ ਬਗ਼ੈਰ, ਜਗਤ ਨੂੰ ਲਿਖਤ ਯਾ ਅਣਲਿਖਤ ਕਿਸੇ ਰੂਪ ਵਿਚ ਵੀ ਕੋਈ ਲਾਭ ਨਹੀਂ ਪੁਚਾ ਸਕਦੀ, ਅਰ ਜਿਵੇਂ ਉਸ ਸ਼ਕਤੀ ਨੂੰ ਅਪਣਾ ਪ੍ਰਕਾਸ਼ ਲਿਖਤ ਵਿਚ ਪ੍ਰਗਟ ਕਰਨ ਵਾਸਤੇ ਦੇਹ ਵਿਚ ਔਣ ਦੀ ਜ਼ਰੂਰਤ ਪੈਂਦੀ ਹੈ, ਤਿਵੇਂ ਉਸ ਲਿਖਤੀ ਗਿਆਨ ਦੀਆਂ ਖਾਸ ਖਾਸ ਘੁੰਡੀਆਂ ਸੁਲਝਾਕੇ ਜਗਜਾਸੂ ਦੇ ਰਿਦੇ ਨੂੰ ਸ਼ੰਕਾ ਰਹਿਤ ਕਰਨ ਦੀ ਕ੍ਰਿਆ ਵੀ ਮਨੁਖ ਦੇਹ ਦੁਆਰਾ ਹੀ ਸੰਪੂਰਣ ਕੀਤੀ ਜਾ ਸਕਦੀ ਹੈ। ਇਸਦੀ ਪੁਸ਼ਟੀ ਵਿਚ ਭਾਈ ਗੁਰਦਾਸ ਜੀ ਦੀ ਇਹ ਜ਼ਬਰਦਸਤ ਗਵਾਹੀ ਮੌਜੂਦ ਹੈ- "ਬੇਦ ਗ੍ਰੰਥ ਗੁਰ ਹਟ ਹੈ ਜਿਸ ਲਗ ਭਵ ਜਲ ਪਾਰ ਉਤਾਰਾ। ਸਤਿਗੁਰ ਬਾਝ ਨ ਬੁਝੀਐ ਜਿਚਰ ਧਰੈ ਨ ਗੁਰ ਅਵਤਾਰਾ। (ਵਾਰ ੧-੧੭) ਤਾਂ ਤੇ ਸਿੱਧ ਹੈ, ਕਿ ਗੁਰੂ ਸ਼ਕਤੀ ਹਰ ਹਾਲਿਤ ਵਿਚ ਅਪਣਾ ਕੰਮ ਸਾਧਣ ਵਾਸਤੇ ਦੇਹ ਨੂੰ ਧਾਰਣ ਕਰਦੀ ਹੈ। (ਗ: ਪ: ਪ੍ਰ: ਭਾ: ੧ ਪੰਨਾ ੪੭-੪੮-੪੯)

ਆਪਦੇ ਦਾਵੇ ਦਾ ਇਕ ਹੋਰ ਪਹਿਲੂ ਏਹ ਹੈ ਕਿ ਗੁਰੂ ਸ਼ਕਤੀ ਸਭ ਤੋਂ ਪਹਿਲੋਂ ਗੁਰੂ ਨਾਨਕ ਵਿਚ ਆਈ। ਗੁਰੂ ਨਾਨਕ ਦੇਵ ਸਾਡੇ ਪਰਮੇਸ਼ਰ ਹਨ.....ਪ੍ਰੰਤੂ ਅਸੀਂ ਏਸ ਅਸਲੀਅਤ ਤੋਂ ਕਦੇ ਨਾਂਹ ਨਹੀਂ ਕਰ ਸਕਦੇ ਕਿ 'ਗੁਰੂ ਸ਼ਕਤੀ' ਹਜ਼ੂਰ ਦੇ ਪ੍ਰਕਾਸ਼ ਤੋਂ ਪਹਿਲਿਆਂ ਜ਼ਮਾਨਿਆਂ ਵਿਚ ਵੀ ਕਈਆਂ ਵਜਕਤੀਆਂ ਵਿਚ ਪ੍ਰਕਾਸ਼ ਕਰਦੀ ਰਹੀ। ਜੇ ਏਹ ਸਚ ਨਾ ਹੁੰਦਾ ਤਾਂ ਭਗਤ ਨਾਮ ਦੇਵ ਤੇ ਕਬੀਰ ਦੇ ਗੁਰੂ ਰਾਮਾ ਨੰਦ ਜੀ ਨੂੰ ਕਦੇ ਵੀ 'ਪੂਰੇ ਗੁਰੂ' ਨਾ ਲਿਖਿਆ ਜਾਂਦਾ। – 'ਨਾਮਾ ਛੀਬਾ ਕਬੀਰ ਜੋਲਾਹਾ ਪੂਰੇ ਗੁਰ ਤੇ ਗਤਿ ਪਾਈ।' ਨਾ ਹੀ ਭਗਤ ਧੰਨੇ ਅਤੇ ਬੇਣੀ ਜੀ ਦੀ ਬਾਬਤ ਇਹ ਗੁਰਵਾਕ ਪ੍ਰਕਾਸ਼ ਵਿਚ ਔਂਦੇ– 'ਧੰਨੈ ਸੇਵਿਆ ਬਾਲ ਬਧਿ। ਤ੍ਰਿਲੋਚਨ ਗੁਰ ਮਿਲਿ ਭਈ ਸੁਧਿ। ਬੇਣੀ ਕਉ ਗੁਰ ਕੀਓ ਪਰਗਾਸ। ਰੇ ਮਨ ਤੂ ਭੀ ਹੋਹੁ ਦਾਸ।'...ਤਾਂਤੇ ਆਪ ਦਾ ਇਹ ਫਿਲਸਫਾ ਜੋ ਕਿ ਗੁਰੂ ਸ਼ਕਤੀ ਨੂੰ ਬਾਣੀ ਵਿਚ ਸਿਧ ਕਰਨ ਲਈ ਛਾਂਟਿਆਂ ਗਿਆ ਹੈ, ਆਪਣੇ ਆਪ ਵਿਚ ਹੀ ਨਿਹੈਤ ਕਮਜ਼ੋਰ ਅਤੇ ਬੇ ਦਲੀਲਾ ਹੈ।' (ਪੰਨਾ ੫੧)

## ਪੰਥ ਗੁਰੂ

ਗੁਰੂ ਨਾਨਕ ਨੇ ਤਾਂ ਗੁਰੂ ਅਵਤਾਰ ਦਾ ਸਿਲਸਿਲਾ ਜੁਗੋ ਜੁਗ ਮੰਨਿਆ ਹੈ, ਪ੍ਰੰਤੂ ਆਪਦੇ ਕਹੇ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੂੰ ਉਹ ੨੪੧ ਸਾਲਾਂ ਤਕ ਹੀ ਖਤਮ ਹੁੰਦਾ ਦਿਸ ਰਿਹਾ ਹੈ। ਖਾਲਸਾ ਸਮਾਚਾਰ ਦੇ ਸੰਪਾਦਕ ਜ਼ਰਾ ਗਹੁ ਨਾਲ ਵਿਚਾਰ ਕਰਨ, ਕਿ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਗੁਰੂ ਸਿਸਟਮ ਬਾਬਤ ਇਹ ਧਰਤੀ ਤੇ ਅਕਾਸ਼ ਦਾ ਫਰਕ ਕਿਉਂ?

ਹੁਣ ਦੂਸਰਾ ਪ੍ਰਸ਼ਨ ਏਹ ਹੈ, ਕਿ ਅੱਵਲ ਤਾਂ ਗੁਰਿਆਈ ਪਹਿਲੇ ਗੁਰੂ ਦੇ ਸਮੇਂ ਤੋਂ ਹੀ ਗੁਰਬਾਣੀ ਵਿਚ ਟਿਕ ਜਾਣ ਦੇ ਕਾਰਨ ਦਸਮ ਪਾਤਸ਼ਾਹ ਨੂੰ ਹੀ ਸਿਧ ਨਹੀਂ ਹੋਣ ਦੇਂਦੀ, ਪਰ ਜੇ ਭਾਈ ਜੀ ਦੇ ਅਯੁਕਤ ਤੇ ਮਨ ਘੜਤ ਤ੍ਰੀਕੇ ਵ ਸਿਧਾਂਤ ਨੂੰ ਅਖਾਂ ਤੋਂ ਓਝਲੇ ਕਰਕੇ ਅਪਣੇ ਅਕੀਦੇ ਅਨੁਸਾਰ ਅਸੀਂ ਦਸਮ ਪਾਤਸ਼ਾਹ ਦੀ ਗੁਰਿਆਈ ਨੂੰ ਮੰਨੀ ਜਾਈਏ, ਤਾਂ ਸਵਾਲ ਉਠਦਾ ਹੈ, ਕਿ ਉਹ ਕੇਹੜੀ ਗੁਰਿਆਈ ਸੀ, ਜੋ ਦਸਮ ਪਾਤਸ਼ਾਹ ਨੇ ਸ਼ਖਸੀ ਟਿਕਾਣੇ ਦੀ ਥਾਂ ਪੰਥ ਨੂੰ ਸੌਂਪੀ? (ਕਿਉਂਕਿ) ਬਾਣੀ ਗੁਰੂ ਦੇ ਸਿਧਾਂਤ ਅਨੁਸਾਰ ਤਾਂ ਦਸਮ ਪਾਤਸ਼ਾਹ ਹੀ ਸਾਬਿਤ ਨਹੀਂ ਹੁੰਦੇ, ਜੇ ਹੋਣ ਵੀ ਤਾਂ ਉਨ੍ਹਾਂ ਦੀ ਬਾਬਤ ਵੀ ਭਾਈ ਹੋਰਾਂ ਦਾ ਨਿਸਚਾ ਹੈ, ਕਿ ਗੁਰਿਆਈ ਗ੍ਰੰਥ ਸਾਹਿਬ ਨੂੰ ਦਿੱਤੀ, ਤਾਂ ਦਸੋ ਪੰਥ ਨੂੰ ਕੀ ਦਿੱਤਾ ਗਿਆ?'......

## ਤਾਬਿਆ ਗੁਰੂ

ਤਾਬਿਆ ਗੁਰੂ ਦੀ ਘਾੜਤ 'ਗ੍ਰੰਥ ਗੁਰੂ' ਦੇ ਸਿਧਾਂਤ ਨੂੰ ਨਿਹੈਤ ਹੀ ਕਮਜ਼ੋਰ ਤੇ ਅਯੁਕਤ ਸਾਬਿਤ ਕਰਦੀ ਹੈ......(ਕਿਉਂਕਿ) ਜੇ ਗ੍ਰੰਥ ਗੁਰੂ ਨੂੰ ਗੁਰੂ ਦੇ ਸੰਪੂਰਨ ਲਖਣਾਂ ਕਰਕੇ ਭਰਪੂਰ ਮੰਨਿਆ ਜਾਵੇ ਤਾਂ ਏਹ ਗੱਲ ਲਾਜ਼ਮੀ ਹੋ ਜਾਂਦੀ ਹੈ, ਕਿ ਉਹ ਵੀ ਦਸਾਂ ਗੁਰੂਆਂ ਦੇ ਸਮਾਨ ਹਰ ਇਕ ਅਜੇਹੇ ਕਰਤਬ ਦਾ ਪਾਲਨ ਕਰਨ ਜੋ ਗੁਰੂਆਂ ਦੇ ਇਤਿਹਾਸ ਤੋਂ ਉਨ੍ਹਾਂ ਦੀ ਜਗ ਤਾਰਨ ਡਿਊਟੀ ਦੇ ਅਨੇਕਾਂ ਹੀ ਕਰਤਬ ਹਨ। (ਮਸਲਨ).......(੧) ਨਾਮ ਜਪਣਾਂ ਤੇ ਜਪਾਣਾਂ, (੨) ਦੇਸ ਪ੍ਰਦੇਸ ਵਿਚ ਵਿਚਰਕੇ ਆਪਣੇ ਜਨਾਂ ਨੂੰ ਬਾਹੋਂ ਫੜ ਕੇ ਸੰਸਾਰ ਸਾਗਰ ਵਿਚੋਂ ਕਢਣਾਂ, (੩) ਧਰਮ ਦੀ ਇਸਥਿਤੀ ਵਾਸਤੇ ਲੋੜ ਪਵੇ ਤਾਂ ਸ਼ਮਸ਼ੇਰ ਫੜਕੇ ਦੁਸ਼ਟਾਂ ਦਾ ਦਮਨ ਕਰਨਾਂ, (੪) ਲੋੜਵੰਦ ਨੂੰ ਗੁਰ ਮੰਤ੍ਰ ਦੇਣਾਂ। (੫) ਵਰ ਦੇਣੇ, (੬) ਸਰਾਫ ਦੇਣੇ, ਇਤਿਆਦਿਕ ਅਨੇਕਾਂ ਕਰਤਬ....ਪ੍ਰੰਤੂ ਏਨ੍ਹਾਂ ਵਿਚੋਂ ਕੋਈ ਇਕ ਵੀ ਅਜੇਹਾ ਨਹੀਂ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਸਾਹਿਬ ਤੋਂ ਪਾਲਨ ਕੀਤਾ ਜਾ ਸਕੇ। ਇਸ ਵਾਸਤੇ ਗ੍ਰੰਥ ਗੁਰੂ ਦੀ ਤਾਬੇ 'ਤਾਬਿਆ ਗੁਰੂ' ਦੀ ਘਾੜਤ ਘੜਕੇ ਹੀ ਏਸ ਆਪੱਤੀ ਤੋਂ ਛੁਟਕਾਰਾ ਹੋ ਸਕਦਾ ਸੀ।"......

ਜਿਥੋਂ ਤਕ ਗੁਰੂ ਗ੍ਰੰਥ ਸਾਹਿਬ ਦਾ ਸਬੰਧ ਹੈ, ਉਨ੍ਹਾਂ ਨੂੰ ਤਾਂ ਪ੍ਰਕਾਸ਼ਣਾਂ, ਸੰਤੋਖਣਾ, ਸਥਾਪਨ ਕਰਨਾਂ, ਅਰ ਇਕ ਜਗਾ ਤੋਂ ਦੂਜੀ ਜਗਾ ਤਕ ਲੈ ਜਾਣਾ ਵੀ ਸਿੱਖਾਂ ਦੇ ਅਧੀਨ ਹੈ। ਕੋਈ ਕੇਡਾ ਵੀ ਨਜਾਇਜ਼ ਕੰਮ ਕਰੇ, ਤੇ ਤਾਬਿਆ ਆਣ ਬੈਠੇ, ਗੁਰੂ ਗ੍ਰੰਥ ਸਾਹਿਬ ਦਾ ਉਸਨੂੰ ਕੋਈ ਡਰ ਨਹੀਂ, ਕਿਉਂਕਿ ਉਹ

ਜਾਣਦਾ ਹੈ ਕਿ ਗੁਰੂ ਜੀ ਨੇ ਮੈਨੂੰ ਨਾ ਝਿੜਕਣਾਂ ਹੈ ਨਾ ਵਰਜਣਾਂ ਹੈ, ਤੇ ਨਾ ਹੀ ਏਹ ਕਹਿਣਾਂ ਹੈ, ਕਿ ਖਬਰਦਾਰ! ਮੇਰੀ ਤਾਬਿਆ ਨਾਂ ਬੈਠ, ਤੂੰ ਬੜਾ ਗੁਨਾਹੀ ਹੈਂ, ਮੈਂ ਤੈਨੂੰ ਮਸੰਦਾਂ ਵਾਂਗ ਤੇਲ ਵਿਚ ਪਾ ਕੇ ਸਾੜ ਦਿਆਂਗਾ ਆਦਿ। ਸੋ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਵਿਚ ਤਾਂ ਸਭ ਤੋਂ ਵਡਾ ਸੁਖ ਪੈਰੋਕਾਰਾਂ ਨੂੰ ਏਹ ਹੋ ਸਕਦਾ ਹੈ, ਕਿ ਜੋ ਉਹਨਾਂ ਦੇ ਜੀ ਵਿਚ ਆਵੇ ਸੋ ਕਰਨ, ਕੋਈ ਹੋੜਨ ਵਾਲਾ ਨਹੀਂ, ਮੋੜਨ ਵਾਲਾ ਨਹੀਂ। ਭਾਵੇਂ ਕੋਈ......ਬੇ ਅਦਬੀ ਨਾਲ ਕਿਤੇ ਰਖ ਛਡੇ....ਪਰ ਗੁਰੂ ਗ੍ਰੰਥ ਸਾਹਿਬ ਵਲੋਂ ਉਸਨੂੰ ਕਦੇ ਵੀ ਕਿਸੇ ਡੰਨ ਦਾ ਵਹਿਮ ਯਾ ਡਰ ਨਹੀਂ ਹੋ ਸਕਦਾ।

## ਰਹੀ ਗੱਲ ਪੰਥ ਗੁਰੂ ਦੀ

ਸੋ ਉਸਦਾ ਕਦੀ ਕੋਈ ਮਿਲਵਾਂ ਫੈਸਲਾ ਹੋਣਾਂ ਹੀ ਨਹੀਂ......ਵਰਤਮਾਨ ਸਮੇਂ ਵਿਚ ਪਾਠਕ ਖੁਦ ਵੇਖ ਸਕਦੇ ਹਨ, ਕਿ ਪੰਥ ਕਿੰਨਿਆਂ ਧੜਿਆਂ ਵਿਚ ਵੰਡਿਆ ਹੋਇਆ ਹੈ? ਸਿੰਘ ਸਭਾਵਾਂ, ਅਕਾਲੀ ਜਥੇ, ਚੀਫ ਖਾਲਸੀਏ, ਭਸੌੜੀਏ, ਤੇ ਸੈਂਟਰਲ ਮਾਝੀਏ, ਕਾਂਗਰੈਸੀਏ, ਤੇ ਗੁਰਦੁਆਰਾ ਸੁਧਾਰੀ ਆਦਿਕ ਏਹ ਜਿੰਨੇ ਵੀ ਹਨ ਸਭ ਆਪਣੇ ਆਪਣੇ ਥਾਂ ਪੰਥ ਬਣੇ ਬੈਠੇ ਹਨ। ਜੇਹੜੀ ਗੱਲ ਇਕ ਦੀ ਦੂਜੇ ਦੇ ਅਨੁਕੂਲ ਹੋਵੇ ਉਹ ਮੰਨ ਲੈਂਦੇ ਹਨ, ਪਰ ਜੇਹੜੀ ਉਲਟ ਹੋਵੇ ਉਸਦਾ ਵਿਰੋਧ ਸ਼ੁਰੂ ਕਰ ਦੇਂਦੇ ਹਨ.....।" (ਪੰਨਾ ੫੨-੫੩-੫੪)

## ਪਿਆਰੇ ਗੁਰੂ

"ਗੁਰ ਬਾਣੀ ਵਿਚ ਕੋਈ ਤੁਕ ਵੀ ਅਜੇਹੀ ਨਹੀਂ ਹੈ, ਜਿਸ ਵਿਚ ਸਾਧ, ਸੰਤ, ਯਾ ਸਤਿਗੁਰ ਦੀ ਇਕੱਲੀ ਵਿਅਕਤੀ ਤੋਂ ਭਜਨ ਲੈਣ ਤੋਂ ਬਿਨਾਂ ਪੰਜਾਂ ਕੋਲੋਂ ਗੁਰ ਦੀਖਯਾ ਲੈਣ ਦੀ ਆਗਯਾ ਹੋਵੇ। ਸ੍ਰਿਸ਼ਟੀ ਦੇ ਧਾਰਮਕ ਇਤਿਹਾਸ ਵਿਚ ਵੀ ਕਿਸੇ ਅਸਥਾਨ ਤੇ ਪੰਜਾਂ ਦੇ ਸਮੁਦਾਇ ਨੂੰ ਗੁਰੂ ਨਹੀਂ ਆਖਿਆ ਗਿਆ। ਪੰਜਾਂ ਪਿਆਰਿਆਂ ਨੂੰ ਗੁਰੂ ਮੰਨਣ ਵਾਲੇ ਅਕੀਦੇ ਤੇ ਇਹ ਪ੍ਰਸ਼ਨ ਵੀ ਉਠਣਗੇ:-(ਪੰਨਾ ੫੫...)

ਪ੍ਰਸ਼ਨ—

(੧) 'ਕੀ ਏਹ ਦੱਸਿਆ ਜਾ ਸਕਦਾ ਹੈ, ਕਿ ਉਹ ਪੰਜ ਪਿਆਰੇ ਕੇਹੜੇ ਸਨ, ਜਿਨ੍ਹਾਂ ਨੂੰ ਗੁਰੂ ਜੀ ਨੇ ਗੁਰੂ ਥਾਪਿਆ ਸੀ?

(੨) ਕੀ ਉਹਨਾਂ ਪੰਜਾਂ ਪਿਆਰਿਆਂ ਨੂੰ ਗੁਰਿਆਈ ਦਿੱਤੀ ਸੀ, ਜੇਹੜੇ ਪੰਥ ਸਾਜਨ ਸਮੇਂ ਸੀਸ ਭੇਟ ਲੈ ਚਰਣਾਂ ਵਿਚ ਹਾਜ਼ਰ ਹੋਏ ਸਨ? ਯਾ ਚਮਕੌਰ ਸਾਹਿਬ ਵਾਲਿਆਂ ਨੂੰ?

(੩) ਜੇ ਏਹਨਾਂ ਪ੍ਰਸ਼ਨਾਂ ਦਾ ਉਤ੍ਰ ਹਾਂ ਵਿਚ ਹੋਵੇ, ਤਾਂ ਕੀ ਇਹ ਦਸਿਆ ਜਾ ਸਕਦਾ ਹੈ, ਕਿ ਇਹਨਾਂ ਨੂੰ ਗੁਰਤਾ ਅਰਪਨ ਕਰਨ ਦੇ ਪਿਛੋਂ ਜਦ ਤਕ ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤ ਨਹੀਂ ਸਮਾਏ, ਹਜ਼ੂਰ ਦੀ ਆਪਣੀ ਪੋਜ਼ੀਸ਼ਨ ਕੀ ਰਹੀ? ਹਜ਼ੂਰ ਨੇ ਇਸ ਤੋਂ ਪਿਛੋਂ ਗੁਰਿਆਈ ਦੇ ਸਾਰੇ ਕੰਮ ਆਪ ਇੰਜਾਮ ਦਿੱਤੇ, ਕਿ ਪੰਜਾਂ ਪਿਆਰਿਆਂ ਨੇ? ਜੇ ਸਾਰੀ ਡੀਊਟੀ ਹਜ਼ੂਰ ਖੁਦ ਨਿਬਾਹੁੰਦੇ ਰਹੇ, ਤਾਂ ਪੰਜਾਂ ਪਿਆਰਿਆਂ ਦੀ ਗੁਰੂ ਹੈਸਯਤ ਕਿਵੇਂ ਰਹੀ? ਅਰ ਜੇ ਪੰਜ ਪਿਆਰੇ ਡਿਊਟੀ ਅਦਾ ਕਰਦੇ ਰਹੇ, ਤਾਂ ਦਸਮ ਪਾਤਸ਼ਾਹ ਜੀ ਦੀ ਪੋਜ਼ੀਸ਼ਨ ਕੀ ਰਹੀ?

(੪) ਪੰਜਾਂ ਪਿਆਰਿਆਂ ਤੋਂ ਬਾਦ ਯਕੇ ਬਾਦ ਦੀਗਰੇ, ਕੇਹੜੇ ਕੇਹੜੇ ਪੰਜਾਂ ਦੇ ਸਮੁਦਾਇ ਨੂੰ ਅਜ ਤਕ ਸਿਲਸਿਲੇ ਵਾਰ ਗੱਦੀ ਮਿਲਦੀ ਰਹੀ?

(੫) ਅਜ ਅਸੀਂ ਪਿੰਡ ਪਿੰਡ ਤੇ ਸ਼ਹਿਰ ਸ਼ਹਿਰ ਵਿਚ ਨਵੇਂ ਤੋਂ ਨਵੇਂ ਚਤੁਰ ਤੋਂ ਚਤਰ ਅਤੇ ਉਹਨਾਂ ਵਿਚੋਂ ਕਈ ਗਿਰੇ ਹੋਏ ਆਚਰਣ ਵਾਲੇ ਪਿਆਰੇ ਦੇਖਦੇ ਹਾਂ, ਅਤੇ ਇਕ ਇਕ ਜਥੇ ਦੇ ਪਿਆਰਿਆਂ ਦੀ ਅਡ ਅਡ ਸਾਜਨਾ ਨਜ਼ਰ ਔਂਦੀ ਹੈ, ਕੀ ਏਹ ਸਾਰੇ ਪੰਜ ਪੰਜ ਮਿਲਕੇ ਇਕ ਇਕ ਗੁਰੂ ਮੰਨੇ ਜਾਣਗੇ? ਯਾ ਗੁਰੂ ਸਾਹਿਬ ਦੇ ਪਿਆਰਿਆਂ ਦੇ ਸਮੇਂ ਤੋਂ ਸਾਰੇ ਪੰਥ ਵਿਚ ਸਿਲਸਿਲੇ ਵਾਰ ਇਕ ਜਥਾ ਹੀ ਗੁਰੂਆਂ ਦੀ ਗੱਦੀ ਦੇ ਸਿਲਸਿਲੇ ਵਾਂਗ ਗੁਰੂ ਹੁੰਦਾ ਰਿਹਾ ਹੈ?

(੬) ਕੀ ਏਹ ਦਸਿਆ ਜਾ ਸਕਦਾ ਹੈ, ਕਿ ਦਸਮ ਪਾਤਸ਼ਾਹ ਦੇ ਪਿਆਰਿਆਂ ਤੋਂ ਲੈਕੇ, ਅਜ ਤਕ ਪਿਆਰਿਆਂ ਦੀ ਕਿਤਵੀਂ ਗੱਦੀ ਹੈ, ਤੇ ਉਸ ਉੱਤੇ ਕੇਹੜੇ ਪਿਆਰੇ ਬਿਰਾਜਮਾਨ ਹਨ?

(੭) ਜੇਹੜੇ ਆਪਦੇ ਖਿਆਲ ਵਿਚ ਪੰਜ ਪਿਆਰੇ ਹਨ, ਜੇ ਉਨ੍ਹਾਂ ਵਿਚੋਂ ਕਿਸੇ ਦੀ ਬਦ ਚਲਨੀ ਸਾਬਿਤ ਹੋ ਜਾਏ, ਤਾਂ ਉਸਨੂੰ ਇਸ ਦੋਸ਼ ਵਿਚ ਅਧਿਕਾਰ ਬੰਚਿਤ ਕਰ ਦਿੱਤਾ ਜਾਵੇਗਾ? ਕੀ ਏਸ ਤਰ੍ਹਾਂ ਪੰਜਾਂ ਪਿਆਰਿਆਂ ਦੀ ਗੁਰਿਆਈ ਇਕ ਬੱਚਿਆਂ ਦਾ ਖੇਲ ਨ ਸਮਝਿਆ ਜਾਏਗਾ?

(੮) ਜਿਥੇ ਗੁਰੂ ਗ੍ਰੰਥ ਸਾਹਿਬ ਹੋਵੇ ਪਰ ਪੰਜ ਪਿਆਰੇ ਨਾ ਹੋਣ, ਅਰ ਪੰਜ ਪਿਆਰੇ ਹੋਣ ਤੇ ਗੁਰੂ ਗ੍ਰੰਥ ਸਾਹਿਬ ਨਾ ਹੋਵੇ, ਓਥੇ ਦੋਹਾਂ ਦੀ ਵਖਰੀ ਵਖਰੀ ਕੀ ਪੁਜ਼ੀਸ਼ਨ ਸਮਝੀ ਜਾਵੇਗੀ? ਕੀ ਗੁਰੂ ਗ੍ਰੰਥ ਸਾਹਿਬ ਨੂੰ ਛੇਵਾਂ ਹਿਸਾ ਗੁਰੂ ਮੰਨਿਆਂ ਜਾਵੇਗਾ ਤੇ ਪੰਜਾਂ ਪਿਆਰਿਆਂ ਨੂੰ ਇਕ ਹਿੱਸਾ ਘੱਟ ਗੁਰੂ? (ਗੁ: ਪ: ਪ੍ਰ: ਭਾ: ੧ ਪੰਨਾ ੪੭ ਤੋਂ ੫੬)

## ਪਾਠ ਵਾਸਤੇ ਗੁਰੂ ਦੀ ਲੋੜ

ਅਗੇ ਚਲਕੇ ਪੰਨਾ ੫੮ ਵਿਖੇ ਅਸਾਂ ਲਿਖਿਆ ਸੀ, ਕਿ ਬਾਣੀ ਦੇ ਅਦਬ ਅਰ ਸਤਕਾਰ ਦੀ ਜਾਚ ਤਾਂ ਗੁਰੂ ਬਿਨਾਂ ਨਹੀਂ ਆ ਸਕਦੀ, ਸਗੋਂ ਪਾਠ ਦੀ ਸੁਧਾਈ ਵਾਸਤੇ ਵੀ ਗੁਰੂ ਦੀ ਲੋੜ ਹੈ। ਇਸਦੀ ਪੁਸ਼ਟੀ ਲਈ ਸੂਰਜ ਪ੍ਰਕਾਸ਼ ਰੁਤ ੩, ਅੰਸੂ: ੪ ਦਾ ਉਹ ਇਤਿਹਾਸਕ ਵਾਕਿਆ ਪੇਸ਼ ਕੀਤਾ ਗਿਆ ਸੀ, ਜਿਸ ਵਿਚ ਸ੍ਰੀ ਕਲਗੀਧਰ ਜੀ ਨੇ ਇਕ ਸਿੱਖ ਨੂੰ – "ਕੈ ਜਾਣੈ ਗੁਰ ਸੂਰਾ" ਦੀ ਥਾਂ "ਕੇ ਜਾਣੈ ਗੁਰ ਸੂਰਾ" ਪੜ੍ਹਨ ਦੇ ਕਾਰਨ ਸੋਟਾ ਮਰਵਾਇਆ ਸੀ, ਤੇ ਸਿਖਿਆ ਦੇਂਦਿਆਂ ਹੋਇਆਂ ਕਿਹਾ ਸੀ– "ਸਿਖ ਸੁਨੋ ਸੀਖ ਏਹ ਮੇਰੀ। ਬਾਣੀ ਪੜ੍ਹੋ ਸ਼ੁਧ ਗੁਰ ਕੇਰੀ।'

## ਉੱਤ੍ਰ ਹੈ ਨਹੀਂ

ਨਿਰਪੱਖ ਸੱਜਨਾਂ ਦੀ ਸੇਵਾ ਵਿਚ ਬੇਨਤੀ ਹੈ, ਕਿ ਉਹ ਪੂਰਵੋਕਤ ਪ੍ਰਸ਼ਨਾਂ, ਯੁਕਤੀਆਂ ਤੇ ਹਵਾਲਿਆਂ ਨਾਲ ਭਰਪੂਰ ਲੇਖ ਨੂੰ ਪਹਿਲੋਂ ਗੁਰੂ ਪਦ ਪ੍ਰਕਾਸ਼ ਭਾਗ ੧ ਦੇ ਪੰਨਾਂ ੪੬ ਅਨਵਾਨ– **'ਅਜੀਬ ਫਿਲਸਫਾ'** ਤੋਂ ਲੈਕੇ ਪੰਨਾਂ ੫੯ ਤਕ ਪੜ੍ਹਨ ਦੀ ਖੇਚਲ ਕਰਨ। ਉਪ੍ਰੰਤ ਗੁਰੂ ਪਦ ਨਿਰਨਾਂ ਭਾਗ ੧ ਤੇ ੨ ਨੂੰ ਵਾਚਣ, ਤਾਂ ਉਹਨਾਂ ਨੂੰ ਮੰਨਣਾ ਪਊ ਕਿ ਭਾਈ ਸਾਹਿਬ ਸੇਵਾ ਸਿੰਘ ਜੀ ਦਾ ਉਹ ਮੰਤਕਾਨਾ ਲੇਖ ਬੁਰੀ ਤਰ੍ਹਾਂ ਨਾਲ ਫੇਲ ਹੋਇਆ ਹੈ, ਜੋ ਕਿ ਉਹਨਾਂ ਨੇ ਆਪਣੇ ਮੁਢਲੇ ਸਿਧਾਂਤਾਂ ਤੇ ਪ੍ਰਕਾਸ਼ ਪਾਣ ਦੇ ਵਿਚਾਰ ਨਾਲ ਦੋ ਵਾਰ ਲਿਖਕੇ ਸਾਡੇ ਸਾਹਮਣੇ ਰਖਿਆ ਹੈ। ਭਾਈ ਸਾਹਿਬ ਦਾ ਫਰਜ਼ ਸੀ ਕਿ ਜਦ ਗੁਰੂ ਪਦ ਪ੍ਰਕਾਸ਼ ਹਿੱਸਾ ੧ ਵਿਖੇ ਸਾਡੀਆਂ ਦਲੀਲਾਂ ਅਗੇ ਨਿਰੁੱਤ੍ਰ ਹੋ ਗਏ ਸਨ, ਤਾਂ ਦੂਜੀ ਵਾਰ ਇਸ ਲੇਖ ਨੂੰ– "ਗੁਰੂ ਪਦ ਨਿਰਣਯ" ਵਿਚ ਦਰਜ ਨਾ ਕਰਦੇ। ਜੇ ਕੀਤਾ ਸੀ ਤਾਂ ਉਤਰ ਦੇਂਦੇ, ਪਰ ਆਪ ਨੇ ਅਜੇਹਾ ਨਹੀਂ ਕੀਤਾ। ਏਸ ਕਰਕੇ ਸਾਨੂੰ ਗੁਰੂ ਪਦ ਪ੍ਰਕਾਸ਼ ਹਿੱਸਾ ੨ ਵਿਖੇ ਇਸ ਸਬੰਧੀ ਫੇਰ ਲਿਖਣਾਂ ਪਿਆ। ਦੇਖੋ ਸਾਡਾ ਦੂਜਾ ਪੁਸਤਕ ਪੰਨਾ ੨੩ ਤੋਂ ੨੬ ਤਕ। ਸ਼ੁਕਰ ਹੈ ਅਕਾਲ ਪੁਰਖ ਦਾ ਕਿ ਭਾਈ ਸਾਹਿਬ ਨੇ ਆਪਣੀ ਦੂਜੀ ਪੁਸਤਕ ਵਿਚ ਉਸ ਇਕੋ ਹੀ ਲੇਖ ਦੇ ਬਾਰ ਬਾਰ ਲਿਖਣ ਦੇ ਸੁਭਾਉ ਦਾ ਤਿਆਗ ਕਰ ਦਿੱਤਾ ਹੈ। ਪਰ ਐਤਕੀਂ ਆਪ ਨੇ ਹੋਰ ਹਿਕਮਤ ਤੋਂ ਕੰਮ ਲੈਣ ਦਾ ਜਤਨ ਕੀਤਾ ਹੈ। ਉਹ ਇਹ ਕਿ ਗੁ: ਪ: ਪ੍ਰਕਾਸ਼ ਭਾ: ੨ ਦੇ ਪੰਨਾ ੨੪–੨੫ ਤੇ ੨੬ ਦੇ ਸਮੂਹ ਲੇਖ ਨੂੰ ਛਡਕੇ ਗੁਰੂਆਂ ਦੇ ਅਰਸ਼ੀ ਤੇ ਫਰਸ਼ੀ ਦੇ ਪ੍ਰਸ਼ਨ ਨੂੰ ਹੀ ਬਹਿਸ ਦਾ ਵਿਸ਼ਯ ਬਣਾ ਲਿਆ ਹੈ। ਅਸਾਂ ਲਿਖਿਆ ਸੀ ਕਿ ਭਾਈ ਸਾਹਿਬ ਦੇ ਮਤ ਅਨੁਸਾਰ ਗੁਰੂ ਨਾਨਕ ਦੇਵ ਅਕਾਲ ਪੁਰਖ ਦੇ ਅਨੰਤ ਗੁਣਾਂ ਵਿਚੋਂ ਕੇਵਲ ਇਕ ਗੁਣ ਦਾ ਹੀ ਵਿਕਾਸ਼ ਨਹੀਂ ਸਨ, ਸਗੋਂ– "ਆਪ ਨਰਾਇਣ ਕਲਾ ਧਾਰ ਜਗ ਮਹਿ ਪਰਵਰਿਅਉ" ਮਹਾਵਾਕ ਅਨੁਸਾਰ ਆਪ ਹੀ ਪ੍ਰਮੇਸ਼ਰ ਸਨ। ਉਪ੍ਰੰਤ ਅਸਾਂ ਲਿਖਿਆ ਸੀ ਕਿ ਜੇ ਗੁਰੂ ਨਾਨਕ ਨੇ "ਬਾਣੀ" ਵਿਚ ਗੁਰੂ ਸ਼ਕਤੀ ਰਖ ਦਿੱਤੀ ਸੀ ਤਾਂ ਗੁਰੂ ਅੰਗਦ ਦੇਹਧਾਰੀ ਨੂੰ ਆਪਣਾ ਜਾਨਸ਼ੀਨ ਕਿਉਂ ਮੁਕਰਰ ਕੀਤਾ। ਇਸ ਦਾ ਮਤਲਬ ਏਹੀ ਹੋ ਸਕਦਾ ਹੈ ਕਿ ਆਪ ਸ਼ਬਦ ਦੀ ਸੱਤਾ ਨੂੰ ਸੁਤੰਤ੍ਰ

ਨਹੀਂ ਸਨ ਮੰਨਦੇ, ਬਲਕੇ ਦੇਹਧਾਰੀ ਮਹਾ ਪੁਰਖ ਦੇ ਅਧੀਨ ਮੰਨਦੇ ਸਨ। ਏਸ ਕਰਕੇ ਹੀ ਆਪ ਨੇ ਦੇਹਧਾਰੀ ਗੁਰੂਆਂ ਦੀ ਗੱਦੀ ਦਾ ਸਿਲਸਿਲਾ ਜਾਰੀ ਕੀਤਾ। ਅਸਾਂ ਭਾਈ ਸਾਹਿਬ ਨੂੰ ਪੁਛਿਆ ਸੀ ਕਿ ਗੁਰੂ ਪਦ ਨਿਰਣਜ ਪੰਨਾ ੨੨ ਵਿਚ ਜੋ ਆਪ ਨੇ ਲਿਖਿਆ ਹੈ, ਕਿ "ਦਸਵੇਂ ਪਾਤਸ਼ਾਹ ਨੇ ਜਦੋਂ ਅਰਸ਼ਾਂ ਤੋਂ ਗੁਰੂ ਅਵਤਾਰ ਦਾ ਔਣਾਂ ਬੰਦ ਹੁੰਦਾ ਡਿਠਾ, ਤਦੋਂ ਅਕਾਲ ਆਗਜਾ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਦੀ ਗੱਦੀ ਦਿੱਤੀ।" ਇਸ ਨੂੰ ਸਿੱਧ ਕਰਨ ਲਈ ਆਪ ਕੋਈ ਯੁਕਤੀ ਪ੍ਰਮਾਣ ਅਰ ਗੁਰੂ ਬਾਣੀ ਦਾ ਹਵਾਲਾ ਕਿਉਂ ਨਹੀਂ ਦੇਂਦੇ? ਕਿਉਂਕਿ ਜਦ ਤਕ ਗੁਰੂ ਗੋਬਿੰਦ ਸਿੰਘ ਜੀ ਨੂੰ ਅਰਸ਼ਾਂ ਤੋਂ ਗੁਰੂ ਅਵਤਾਰ ਦਾ ਔਣਾਂ ਬੰਦ ਹੁੰਦਾ ਦਿਸਿਆ ਤਦ ਤਕ ਨਿਰਾ ਭਾਈ ਸਾਹਿਬ ਦੇ ਕਹਿਣ ਤੇ ਹੀ ਏਹ ਗੱਲ ਪ੍ਰਮਾਣਿਕ ਨਹੀਂ ਮੰਨੀ ਜਾ ਸਕਦੀ। ਤਾਂ ਇਸ ਅਸਲੀ ਪ੍ਰਸ਼ਨ ਨੂੰ ਅੱਖਾਂ ਤੋਂ ਓਹਲੇ ਕਰਕੇ ਆਪ ਨੇ ਸਾਡੇ ਇਸ ਗੌਣ ਪ੍ਰਸ਼ਨ ਦਾ ਉਤ੍ਰ ਦੇਣ ਤੇ ਹੀ ਜ਼ੋਰ ਲਾ ਦਿੱਤਾ ਕਿ– "ਗੁਰੂ ਅੰਗਦ ਤੋਂ ਲੈ ਕੇ ਦਸਵੇਂ ਪਾਤਸ਼ਾਹ ਤਕ ਜੋ ਗੁਰੂ ਅਵਤਾਰਾਂ ਦਾ ਸਿਲਸਿਲਾ ਆਇਆ, ਉਹ ਅਰਸ਼ੀ ਗੁਰੂ 'ਗੁਰੂ ਸ਼ਕਤੀ' ਦਾ ਰੂਪ ਸੀ ਕਿ ਨਹੀਂ? ਜੇ ਕਿਹਾ ਜਾਏ ਕਿ ਉਹ ਅਰਸ਼ੀ ਸਨ, ਤਾਂ ਗੁਰੂ ਅੰਗਦ, ਗੁਰੂ ਅਮਰਦਾਸ, ਅਤੇ ਗੁਰੂ ਰਾਮ ਦਾਸ ਆਦਿ ਵਿਅਕਤੀਆਂ ਵਿਚ ਆਪਣੇ ਪੂਰਵਜ ਗੁਰੂਆਂ ਨੂੰ ਮਿਲਨ ਤੋਂ ਪਹਿਲੋਂ ਭੁਲੇਖੇ ਕਿਉਂ ਸਨ? ਉਦਾਹਰਨ ਅਰਥ ਗੁਰੂ ਅੰਗਦ ਜੀ ਦਾ ਦੇਵੀ ਪੂਜਨ ਅਤੇ ਸ੍ਰੀ ਗੁਰੂ ਅਮਰਦਾਸ ਜੀ ਦੀ ਗੰਗਾ ਯਾਤਰਾ ਆਦਿ ਦੇ ਪ੍ਰਸੰਗ ਇਤਿਹਾਸ ਪ੍ਰਸਿਧ ਹਨ ਅਤੇ ਜੇ ਕਿਹਾ ਜਾਏ ਕਿ ਉਹ ਬਰਾਹਿ ਰਾਸਤ ਅਰਸ਼ਾਂ ਤੋਂ ਨਹੀਂ ਆਏ ਸਨ, ਤਾਂ ਇਹ ਗੱਲ ਲਾਜ਼ਮੀ ਨਹੀਂ ਰਹਿ ਜਾਏਗੀ, ਕਿ ਗੁਰੂ ਬਰਾਹਿ ਰਾਸਤ ਅਰਸ਼ਾਂ ਤੋਂ ਹੀ ਨਾਜ਼ਲ ਹੋਇਆ ਕਰਦੇ ਹਨ ਅਤੇ ਜੇ ਭਾਈ ਸੇਵਾ ਸਿੰਘ ਜੀ ਦੇ ਕਥਨ ਅਨੁਸਾਰ ਇਹ ਦਰੁਸਤ ਹੈ, ਕਿ ਅਰਸ਼ੀ 'ਸਿਖਜਾ ਦਾਤਾ ਗੁਰੂ ਸ਼ਕਤੀ' ਗੁਰੂ ਨਾਨਕ ਦੇਵ ਤੇ ਸ੍ਰੀ ਕਲਗੀਧਰ ਦੇ ਰੂਪ ਵਿਚ ਜਗਤ ਵਿਖੇ ਪਹਿਲੋਂ ਹੀ ਵਿਦਮਾਨ ਸੀ, ਭਾਵ ਉਹ ਅਰਸ਼ ਤੋਂ ਆਕੇ ਫਰਸ਼ ਤੇ ਟਿਕੀ ਹੋਈ ਸੀ, ਤਾਂ ਭਾਈ ਸੇਵਾ ਸਿੰਘ ਜੀ ਦਸਣ ਕਿ ਗੁਰੂ ਜੀ ਨੇ ਕੇਹੜੀ ਸ਼ਕਤੀ ਦਾ ਅਰਸ਼ਾਂ ਤੋਂ ਸੰਸਾਰ ਵਿੱਚ ਨਾਜ਼ਲ ਹੋਣਾ ਬੰਦ ਵੇਖਿਆ?" (ਗੁ:ਪ: ਪ੍ਰ: ਭਾ: ੨. ਪੰ: ੨੭–੨੮)

ਭਾਈ ਸੇਵਾ ਸਿੰਘ ਜੀ ਅਸਲੀ ਪ੍ਰਸ਼ਨ ਨੂੰ ਲਾਂਭੇ ਰਖਦੇ ਹੋਏ ਕਹਿੰਦੇ ਹਨ– 'ਜੀ ਹਾਂ ਗੁਰਿਆਈ ਅਰਸ਼ੀ ਦਾਤ ਹੈ......ਇਹ ਗੁਰਤਾ ਰੂਪੀ ਜੋਤ ਅਰਸ਼ਾਂ ਤੋਂ ਆਈ, ਜਿਸ ਵਿਚ ਰਖੀ ਜਾਂਦੀ ਉਹ 'ਗੁਰੂ' ਸ਼ਬਦ ਨਾਲ ਸਤਕਾਰੇ ਗਏ....ਜਦ ਤਕ ਈਸ਼੍ਵਰ ਇਸ ਕੰਮ ਲਈ ਕਿਸੇ ਨੂੰ ਭੇਜਦਾ ਰਿਹਾ, ਉਸਨੂੰ ਗੁਰਤਾ ਪ੍ਰਾਪਤ ਹੋ ਜਾਂਦੀ ਰਹੀ, ਤੇ ਉਹ ਗੁਰੂ ਪਦ ਨਾਲ ਸੁਸ਼ੋਭਤ ਹੁੰਦੇ ਰਹੇ। ਜਦ ਇਸਤ੍ਰਾਂ ਦੀਆਂ ਵਿਅਕਤੀਆਂ ਦਾ ਆਉਣਾ ਬੰਦ ਹੋ ਗਿਆ, ਤਦ ਗ੍ਰੰਥ ਤੇ ਪੰਥ ਵਿਚ ਇਹ ਜੋਤ ਰਖੀ ਗਈ (ਵਜਕਤੀ ਗਤ ਸਿਲਸਿਲਾ ਬੰਦ ਕਰਕੇ) ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਸਮੁਦਾਇ ਦੇ ਰੂਪ ਵਿਚ ਟਿਕਾਈ ਗਈ।

ਸ੍ਰੀ ਗੁਰੂ ਅੰਗਦ ਦੇਵ ਜੀ ਪਹਿਲਾਂ ਕੀ ਸਨ, ਤੇ ਸ੍ਰੀ ਗੁਰੂ ਅਮਰ ਦਾਸ ਜੀ ਦੇ ਵਿਸ਼ਵਾਸ ਪਹਿਲਾਂ ਕੀ ਸਨ? ਇਹ ਤਾਂ ਸਵਾਲ ਬਣਦਾ ਹੀ ਨਹੀਂ, ਸਵਾਲ ਤਾਂ ਇਹ ਹੈ ਕਿ 'ਜਦ ਈਸ਼੍ਵਰ ਨੇ ਇਨ੍ਹਾਂ ਨੂੰ ਗੁਰੂ ਜੀ ਵਲ ਭੇਜਿਆ, ਤਾਂ ਗੁਰੂ ਜੀ ਦੇ ਸ਼ਰਣਾਗਤ ਹੋਣ ਤੇ ਗੁਰਤਾ ਦੀ ਜੋਤ ਉਨ੍ਹਾਂ ਦੇ ਵਿਚ ਟਿਕਾਈ ਗਈ ਤੇ ਉਹ ਗੁਰੂ ਹੋ ਗਏ।' (ਗੁ: ਪ: ਨਿ: ਭਾਗ ੨, ਪੰਨਾ ੧੯੬–੯੭)

**ਵਿਚਾਰ**—ਇਸ ਗੌਣ ਪ੍ਰਸ਼ਨ ਦੇ ਸਹਾਰੇ ਅਸਲੀ ਪ੍ਰਸ਼ਨ ਦੇ ਉੱਤਰ ਤੋਂ ਬਚਣ ਦੀ ਕੋਸ਼ਸ਼ ਕੀਤੀ ਗਈ ਹੈ ਪਰ ਫੇਰ ਵੀ ਆਪ ਨੂੰ ਸਫ਼ਲਤਾ ਪ੍ਰਾਪਤ ਨਹੀਂ ਹੋ ਸਕੀ। ਕਿਉਂਕਿ ਸਵਾਲ ਏਹ ਨਹੀਂ ਕਿ 'ਗੁਰਿਆਈ ਅਰਸ਼ੀ ਦਾਤ ਹੈ ਕਿ ਨਹੀਂ?' ਪ੍ਰਸ਼ਨ ਤਾਂ ਏਹ ਹੈ ਕਿ "ਜਦ 'ਗੁਰੂ ਸ਼ਕਤੀ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਰੂਪ ਵਿਚ ਪਹਿਲੋਂ ਹੀ ਅਰਸ਼ ਤੋਂ ਆਕੇ ਫ਼ਰਸ਼ ਤੇ ਟਿਕੀ ਹੋਈ ਸੀ, ਤਾਂ ਗੁਰੂ ਜੀ ਨੇ ਅਰਸ਼ਾਂ ਤੋਂ 'ਗੁਰੂ ਸ਼ਕਤੀ' ਦਾ ਨਾਜ਼ਲ ਹੋਣਾਂ ਬੰਦ ਦੇਖਿਆ ਇਸਦਾ ਅਰਥ ਕੀ ਹੋਯਾ? ਅਸੀਂ ਤਾਂ ਕਹਿੰਦੇ ਹਾਂ ਕਿ ਗੁਰੱਤ੍ਵ ਬੇਸ਼ਕ ਅਰਸ਼ੀ ਦਾਤ ਹੈ ਅਤੇ ਜਦ ਤਕ ਸੰਸਾਰ ਕਾਇਮ ਹੈ, ਤੇ ਉਸ ਵਿਚ ਹਨੇਰਾ ਮੌਜੂਦ ਹੈ, ਤਦ ਤਕ ਉਹ ਨਾਜ਼ਲ ਹੋ ਕੇ ਦੇਹਧਾਰੀ ਮਹਾਂ ਪੁਰਖਾਂ ਦੁਆਰਾ ਅਪਣੇ ਪ੍ਰਕਾਸ਼ ਨਾਲ ਸੰਸਾਰ ਦਾ ਹਨੇਰਾ ਦੂਰ ਕਰਦੀ ਰਹੇਗੀ। ਸਤਿਜੁਗ ਤੋਂ ਲੈਕੇ ਗੁਰੂ ਨਾਨਕ ਦੇਵ ਤਕ, ਗੁਰੂ ਨਾਨਕ ਤੋਂ ਲੈਕੇ ਅਜ ਤਕ ਤੇ ਅਜ ਤੋਂ ਲੈਕੇ ਤਦ ਤਕ, ਜਦ ਤਕ ਬ੍ਰਹਿਮੰਡ ਮੌਜੂਦ ਹੈ, ਇਹ ਇਕੋ ਹੀ ਆਲਮਗੀਰ

ਅਸੂਲ ਜਗਤ ਦੇ ਕਲਿਆਨ ਦਾ ਹੇਤੂ ਹੈ। - 'ਗੁਰ ਕਰਤਾ ਗੁਰ ਕਰਨੈ ਜੋਗੁ। ਗੁਰ ਪਰਮੇਸਰ ਹੈਭੀ ਹੋਗੁ।' ਅਰਥਾਤ ਗੁਰੂ ਪ੍ਰਮੇਸ਼ਰ ਵਰਤਮਾਨ ਵਿਚ ਵੀ ਹੈ, ਤੇ ਭਵਿਸ਼ਤ ਵਿਚ ਵੀ ਹੁੰਦਾ ਰਹੇਗਾ।

ਭਾਈ ਸੇਵਾ ਸਿੰਘ ਜੀ ਕਹਿੰਦੇ ਹਨ ਕਿ "ਜਦ ਈਸ਼੍ਵਰ ਨੇ ਏਨ੍ਹਾਂ (ਗੁਰੂ ਅੰਗਦ ਜੀ ਤੇ ਗੁਰੂ ਅਮਰਦਾਸ ਜੀ) ਨੂੰ ਗੁਰੂ ਜੀ ਵਲ ਭੇਜਿਆ, ਤਾਂ ਗੁਰੂ ਜੀ ਦੇ ਸ਼ਰਣਾਗਤ ਹੋਣ ਤੇ ਗੁਰਤਾ ਦੀ ਜੋਤ ਉਨ੍ਹਾਂ ਦੇ ਵਿਚ ਟਿਕਾਈ ਗਈ ਤੇ ਉਹ ਗੁਰੂ ਹੋ ਗਏ" ਭਾਈ ਜੀ ਦੇ ਏਨ੍ਹਾਂ ਸ਼ਬਦਾਂ ਵਿਚ ਇਕ ਅਸੂਲ - "ਸ਼੍ਰਣਾਗਤ ਹੋਣ" ਦਾ ਸਪੱਸ਼ਟ ਹੈ, ਜਿਸਦਾ ਮਤਲਬ ਏਹ ਹੈ, ਕਿ ਗੁਰਿਆਈ ਦੀ ਅਰਸ਼ੀ ਦਾਤ ਪ੍ਰਾਪਤ ਕਰਨ ਵਾਸਤੇ ਗੁਰੂ ਜੀ ਦਾ ਸ਼ਰਣਾਗਤ ਹੋਣਾਂ ਜ਼ਰੂਰੀ ਹੈ, ਜੋ ਕਿ ਦੇਹਧਾਰੀ ਦਾ ਧਰਮ ਹੈ। ਇਸ ਲਈ ਭਾਈ ਸਾਹਿਬ ਜੀ ਦਾ ਇਹ ਕਹਿਣਾ ਊਠ ਲਕੜੀ ਨਿਆਇ ਦੀ ਤ੍ਰਾਂ ਸਮਝਣਾ ਚਾਹੀਦਾ ਹੈ, ਕਿ ਗੁਰੂ ਗੋਬਿੰਦ ਸਿੰਘ ਜੀ ਨੇ ਵਿਅਕਤੀਗਤ ਸਿਲਸਿਲਾ ਬੰਦ ਕਰਕੇ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦਿੱਤੀ। ਕਿਉਂਕਿ ਗੁਰੂ ਗ੍ਰੰਥ ਸਾਹਿਬ "ਸ਼੍ਰਣਾਗਤ" ਧਰਮ ਤੋਂ ਰਹਿਤ ਹੈਨ। ਬਹਰ ਹਾਲ ਇਹ ਸਪਸ਼ਟ ਹੈ ਕਿ ਭਾਈ ਸੇਵਾ ਸਿੰਘ ਜੀ ਸਾਡੇ ਪੂਰਵੋਕਤ ਪ੍ਰਸ਼ਨਾਂ ਦੇ ਉਤ੍ਰਾਂ ਵਿਚ ਲਾ ਜਵਾਬ ਹਨ। ਮੰਨਣਾਂ ਯਾ ਨਾ ਮੰਨਣਾਂ ਉਨ੍ਹਾਂ ਦੀ ਰਜ਼ਾ ਤੇ ਨਿਰਭਰ ਹੈ।

## ਬਾਣੀ ਗੁਰੂ ਬਾਬਤ ੧੧ ਪ੍ਰਸ਼ਨ

ਗੁਰਬਾਣੀ ਦੀ ਗੁਰਿਆਈ ਨੂੰ ਸਿੱਧ ਕਰਨ ਵਾਸਤੇ ਭਾਈ ਸੇਵਾ ਸਿੰਘ ਜੀ ਨੇ ਜੋ- "ਬਾਣੀ ਗੁਰੂ ਗੁਰੂ ਹੈ ਬਾਣੀ" ਅਤੇ - "ਸਤਿਗੁਰ ਬਚਨ ਬਚਨ ਹੈ ਸਤਿਗੁਰ" ਆਦਿਕ ਪ੍ਰਮਾਣ ਬਾਰ ਬਾਰ ਦਿੱਤੇ ਹਨ, ਉਨ੍ਹਾਂ ਦੀ ਬਾਬਤ ਪਹਿਲੋਂ ਅਸਾਂ ਗੁਰੂ ਪਦ ਪ੍ਰਕਾਸ਼ ਭਾਗ ੧ ਦੇ ਪੰਨਾਂ ੨੮ ਤੋਂ ਲੈਕੇ ੪੧ ਤਕ ਵਿਚਾਰ ਕਰਦਿਆਂ ਹੋਇਆਂ ਅਖੀਰ ਵਿਚ ੧੧ ਪ੍ਰਸ਼ਨ ਕੀਤੇ ਸਨ, ਜਿਨ੍ਹਾਂ ਦਾ ਉਤ੍ਰ ਭਾਈ ਸਾਹਿਬ ਨੇ ਗੁਰੂ ਪਦ ਨਿਰਣਜ ਦੇ ਕਿਸੇ ਹਿੱਸੇ ਵਿਚ ਵੀ ਨਹੀਂ ਦਿੱਤਾ। ਉਹ ਪ੍ਰਸ਼ਨ ਇਹ ਹਨ:-

(੧) ਜੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅਨੁਸਾਰ 'ਬਾਣੀ' ਗੁਰੂ ਨਾਨਕ ਤੋਂ ਪਹਿਲੋਂ ਵੀ ਮੌਜੂਦ ਸੀ, ਅਤੇ ਉਹ ਗੁਰੂ ਦਾ ਕਰਤਬ ਪਾਲਨ ਕਰਨ ਵਿਖੇ ਸਮ੍ਰਥ ਤੇ ਬੇਮੁਥਾਜ ਸੀ, ਤਾਂ ਦੇਹਧਾਰੀ ਸਤਿਗੁਰ ਸ੍ਰੀ ਗੁਰੂ ਨਾਨਕ ਦੇਵ ਦੀ ਕੀ ਲੋੜ ਸੀ?

(੨) ਜੇ ਸੰਪ੍ਰਦਾਇਕ ਪਹਿਲੂ ਦੇ ਵਿਚਾਰ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਨੂੰ ਏਸ ਬਹਿਸ ਨਾਲੋਂ ਵਖਰਾ ਵੀ ਕਰ ਦਿੱਤਾ ਜਾਵੇ, ਅਰ ਗੁਰੂ ਨਾਨਕ ਦੀ ਬਾਣੀ ਨੂੰ ਗੁਰਬਾਣੀ ਪ੍ਰਵਾਨ ਕੀਤਾ ਜਾਵੇ, ਤਾਂ ਉਸ (ਗੁਰਬਾਣੀ) ਦੀ ਮੌਜੂਦਗੀ ਵਿਚ ਸ੍ਰੀ ਲਹਿਣਾ ਜੀ ਦੇਹਧਾਰੀ ਨੂੰ ਗੁਰੂ ਥਾਪਣ ਦੀ ਕੀ ਲੋੜ ਸੀ?

(੩) ਕੀ ਗੁਰੂ ਨਾਨਕ ਦੇ ਸਮੇਂ ਸਿੱਖ ਗੁਰਬਾਣੀ ਨੂੰ ਗੁਰੂ ਨਹੀਂ ਮੰਨਦੇ ਸਨ? ਜੇ ਮੰਨਦੇ ਸਨ, ਤਾਂ ਉਨ੍ਹਾਂ ਨੇ ਨਾਲ ਹੀ ਨਾਲ ਗੁਰੂ ਅੰਗਦ ਨੂੰ ਬਾਣੀ ਦੀ ਮੌਜੂਦਗੀ ਵਿਚ ਗੁਰੂ ਕਿਉਂ ਮੰਨਿਆਂ?

(੪) ਜੇ 'ਗੁਰੂ ਨਾਨਕ-ਬਾਣੀ' ਦੀ ਮੌਜੂਦਗੀ ਵਿਚ ਦੇਹਧਾਰੀ ਗੁਰੂ ਅੰਗਦ ਦੀ ਲੋੜ ਪਈ, ਤਾਂ 'ਬਾਣੀ ਗੁਰੂ' ਵਾਲੇ ਸਿਧਾਂਤ ਨੂੰ ਕਿਵੇਂ ਮੰਨਿਆ ਜਾ ਸਕਦਾ ਹੈ?

(੫) ਕੀ ਏਹੋ ਪ੍ਰਸ਼ਨ ਸਮੂਹ ਗੁਰੂਆਂ ਤਕ ਹਰ ਇਕ ਦੇ ਸਬੰਧ ਵਿਚ ਨਹੀਂ ਉਠ ਸਕਦਾ?

(੬) ਸ੍ਰੀ ਗੁਰੂ ਰਾਮਦਾਸ ਜੀ ਨੇ ਜਦ ਵਾਕ ਕੀਤਾ, ਕਿ - 'ਬਾਣੀ ਗੁਰੂ ਗੁਰੂ ਹੈ ਬਾਣੀ' ਤਾਂ ਉਸਦੇ ਪਿਛੋਂ ਗੁਰਿਆਈ ਦੀ ਗੱਦੀ ਦੇਹਧਾਰੀ ਮਹਾਪੁਰਖ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਦੇਣ ਦਾ ਕੀ ਪ੍ਰਯੋਜਨ?

(੭) "ਪੋਥੀ ਪ੍ਰਮੇਸਰ ਕਾ ਥਾਨ" ਗੁਰਵਾਕ ਅਨੁਸਾਰ (ਜੋ ਪੰਚਮ ਪਾਤਸ਼ਾਹ ਦਾ ਹੈ) ਜੇ ਪੋਥੀ ਨੂੰ ਗੁਰੂ ਮੰਨ ਲਿਆ ਜਾਵੇ, ਤਾਂ ਮੋਹਨ ਜੀ ਤੋਂ ਪੋਥੀਆਂ ਲਿਔਣ ਅਤੇ ਪਸਚਾਤ ਬੀੜ ਬੰਨ੍ਹਣ ਦੇ ਬਾਦ ਦੇਹਧਾਰੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਗੱਦੀ ਤੇ ਕਿਸ ਅਸੂਲ ਅਨੁਸਾਰ ਬਿਠਾਇਆ ਗਿਆ?

(੮) ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦੇ ਜੋਤੀ ਜੋਤ ਸਮਾਣ ਦੇ ਸਮੇਂ 'ਗ੍ਰੰਥ ਗੁਰੂ' ਤੇ 'ਦੇਹਧਾਰੀ ਗੁਰੂ' ਦੀ ਬਾਬਤ ਸਿੱਖਾਂ ਨਾਲ ਜੋ ਗੁਰੂ ਜੀ ਦਾ ਖਾਸ ਸੰਬਾਦ ਹੋਇਆ ਸੀ, ਕੀ ਉਸਦਾ ਫੈਸਲਾ 'ਗ੍ਰੰਥ ਗੁਰੂ' ਦੀ ਮੌਜੂਦਗੀ ਵਿਚ ਹੀ ਏਹ ਨਹੀਂ ਸੀ ਹੋਇਆ ਕਿ ਬਾਬਾ ਬਕਾਲੇ?

**ਨੋਟ**: ਇਸ ਪ੍ਰਸ਼ਨ ਤੇ ਵਧੀਕ ਚਾਨਣਾਂ ਪਾਣ ਅਰਥ ਅਸਾਂ ਉਹ ਸਾਰੀ ਕਥਾ ਦਰਜ ਕੀਤੀ ਸੀ ਜੋ ਕਿ ਸ੍ਰੀ ਗੁਰ ਪ੍ਰਤਾਪ ਸੂਰਜ ਸੰਪਾਦਿਤ ਭਾਈ ਸਾਹਿਬ ਭਾਈ ਵੀਰ ਸਿੰਘ ਜੀ, ਰਾਸ ੧੦, ਅੰਸੂ ੫੧, ਪੰਨਾਂ ੧੯੭੮-੭੯ ਵਿਖੇ ਦਰਜ ਹੈ। ਜਿਸਦਾ ਸੰਖੇਪ ਸਾਰ ਏਹ ਹੈ ਕਿ ਜਦ ਗੁਰੂ ਹਰਿ ਕ੍ਰਿਸ਼ਨ ਸਾਹਿਬ ਦੇ ਜੋਤੀ ਜੋਤ ਸਮਾਣ ਸਮੇਂ ਸਿੱਖਾਂ ਨੇ ਪੁਛਿਆ, ਕਿ ਸਾਨੂੰ ਕਿਸਦੇ ਲੜ ਲਾ ਚਲੇ ਹੋ, ਤਾਂ ਗੁਰੂ ਜੀ ਨੇ ਕਿਹਾ ਸਭ ਦਾ ਗੁਰੂ ਗ੍ਰੰਥ ਸਾਹਿਬ ਹੈ। ਭਾਈ ਗੁਰਬਖਸ਼ ਜੀ ਨੇ ਸਭ ਸੰਗਤ ਵਲੋਂ ਬੇਨਤੀ ਕੀਤੀ ਕਿ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਵਿਚ ਬਹੁਤ ਸਾਰੇ ਨੁਕਸ ਹਨ- 'ਯਾਂ ਤੇ ਸੰਗਤ ਕਿਸ ਲੜ ਲਾਵਹੁ। ਗੁਰਤਾ ਉਚਿਤ ਜਾਹਿ ਲਖ ਪਾਵਹੁ' ਤਾਂ ਗੁਰੂ ਜੀ ਨੇ ਗ੍ਰੰਥ ਗੁਰੂ ਦੀ ਗੁਰਿਆਈ ਵਾਲਾ ਹੁਕਮ ਵਾਪਸ ਲੈਂਦਿਆਂ ਹੋਇਆਂ ਦੇਹਧਾਰੀ ਸਤਿਪੁਰਖ ਗੁਰੂ ਤੇਗ਼ ਬਹਾਦਰ ਜੀ ਵਲ ਇਸ਼ਾਰਾ ਕਰਦਿਆਂ ਹੋਇਆਂ ਆਗਜਾ ਕੀਤੀ ਕਿ - "**ਬਾਬਾ ਬਕਾਲੇ**।"

(੯) ਜੇ ਪਹਿਲੇ ਗੁਰੂਆਂ ਨੇ ਗੁਰਬਾਣੀ ਦੀ ਮੌਜੂਦਗੀ ਵਿਚ ਦੇਹਧਾਰੀਆਂ ਨੂੰ ਹੀ ਗੱਦੀਆਂ ਅਰਪਨ ਕੀਤੀਆਂ, ਤਾਂ ਦਸਵੇਂ ਪਾਤਸ਼ਾਹ ਨੇ ਉਨ੍ਹਾਂ ਦੇ ਉਲਟ ਕਿਸ ਸਿਧਾਂਤ ਅਤੇ ਕਿਸ ਗੁਰੂ ਪਦ ਲੱਖਣ ਦੇ ਅਨੁਸਾਰ ਗੁਰੂ ਗ੍ਰੰਥ ਸਾਹਿਬ ਨੂੰ ਗੱਦੀ ਦਿਤੀ?

(੧੦) ਜੇ ਸਭ ਪਾਤਸ਼ਾਹੀਆਂ ਗੁਰਬਾਣੀ ਦੀ ਮੌਜੂਦਗੀ ਵਿਚ ਦੇਹਧਾਰੀਆਂ ਨੂੰ ਹੀ ਗੁਰੂ ਮੰਨਦੀਆਂ ਆਈਆਂ, ਅਤੇ ਸਿੱਖਾਂ ਨੇ ਵੀ ਏਸੇ ਸਿਧਾਂਤ ਨੂੰ ਅਪਨਾਇਆ, ਤਾਂ ਦਸਮ ਪਾਤਸ਼ਾਹ ਤੋਂ ਬਾਦ ਗੁਰੂ ਬਾਲਕ ਸਿੰਘ ਜੀ ਨੂੰ ਗੁਰੂ ਮੰਨਣਾਂ ਕਿਵੇਂ ਅਯੁਕਤ ਹੋ ਸਕਦਾ ਹੈ?

(੧੧) ਜੇ ਦਸਾਂ ਪਾਤਸ਼ਾਹੀਆਂ ਦੇ ਸਮੇਂ ਦੇਹਧਾਰੀ ਗੁਰੂਆਂ ਦੀ ਮਨੌਤ ਗੁਰਬਾਣੀ ਦੇ ਯੋਗ ਅਦਬ ਤੇ ਸਤਕਾਰ ਵਿਚ ਕੋਈ ਵਿਘਨ ਨਹੀਂ ਪਾ ਸਕੀ, ਤਾਂ ਗੁਰੂ ਬਾਲਕ ਸਿੰਘ ਜੀ ਨੂੰ ਗੁਰੂ ਮੰਨ ਲੈਣ ਨਾਲ ਗੁਰਬਾਣੀ ਦੀ ਸ਼ਾਨ ਵਿਚ ਕੀ ਤ੍ਰੁਟੀ ਆ ਵਿਆਪਦੀ ਹੈ? (ਗੁ: ਪ: ਪ੍ਰ: ਭਾਗ ੧ ਪੰਨਾਂ ੪੨ ਤੋਂ ੪੬) ਪਾਠਕ ਦੇਖ ਸਕਦੇ ਹਨ, ਕਿ ਬਾਣੀ ਗੁਰੂ ਬਾਬਤ ਸਾਡੇ ਪੂਰਵੋਕਤ ੧੧ ਪ੍ਰਸ਼ਨਾਂ ਦਾ ਉਤ੍ਰ ਭਾਈ ਸੇਵਾ ਸਿੰਘ ਜੀ ਨੇ ਨਾ ਤਾਂ ਗੁਰੂ ਪਦ ਨਿਰਣਜ ਦੇ ਪਹਿਲੇ ਹਿੱਸੇ ਵਿਚ ਦਿੱਤਾ ਹੈ ਤੇ ਨਾ ਹੀ ਦੂਜੇ ਵਿਚ। ਯਾਦ ਰਹੇ ਕਿ ਏਹੀ ਪ੍ਰਮਾਣ ਆਪ ਨੇ ਖਾਲਸਾ ਸਮਾਚਾਰ ਦੇ ਕਾਲਮਾਂ ਵਿਚ ਦਿੱਤੇ ਸਨ, ਜਿਨ੍ਹਾਂ ਦਾ ਉਤ੍ਰ ੧੧ ਪ੍ਰਸ਼ਨਾਂ ਦੇ ਸਮੇਤ ਅਸਾਂ ਗੁਰੂ ਪਦ ਪ੍ਰਕਾਸ਼ ਭਾਗ ੧ ਵਿਚ ਦਿੱਤਾ। ਉਪ੍ਰੰਤ ਏਹੀ ਪ੍ਰਮਾਣ ਦੂਜੀ ਵਾਰ ਗੁਰੂ ਪਦ ਨਿਰਣਜ ਭਾਗ ੧ ਵਿਖੇ ਦਿੱਤੇ ਗਏ ਜਿਨ੍ਹਾਂ ਬਾਬਤ ਅਸਾਂ ਗੁਰੂ ਪਦ ਪ੍ਰਕਾਸ਼ ਭਾਗ ੨ ਦੇ ਪੰਨਾਂ ੨੯ ਤੇ ੩੦ ਤੇ ਵਿਚਾਰ ਕਰਦਿਆਂ ਹੋਇਆਂ ਲਿਖਿਆ ਕਿ :-

- "ਪੂਰਵੋਕਤ ਜਿੰਨੇ ਪ੍ਰਮਾਣ ਵੀ ਗੁਰੂ ਗ੍ਰੰਥ ਸਾਹਿਬ ਦੀ ਗੁਰਤਾ ਨੂੰ ਸਿਧ ਕਰਨ ਅਰਥ ਅੰਕਿਤ ਕੀਤੇ ਗਏ ਹਨ, ਉਹ ਪਹਿਲੀ ਪਾਤਸ਼ਾਹੀ ਤੋਂ ਲੈ ਕੇ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਤਕ ਦੇ ਉਚਾਰਣ ਕੀਤੇ ਹੋਏ ਹਨ, ਜਿਨ੍ਹਾਂ ਦੇ ਉਚਾਰਣ ਦਾ ਸਮਾਂ ਵੀ (ਸ੍ਰੀ ਗੁਰੂ ਅਰਜਨ ਦੇਵ ਦੇ ਸ਼ਬਦਾਂ ਤੋਂ ਬਿਨਾਂ) ਲਗ ਭਗ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਬੰਨ੍ਹਣ ਤੋਂ ਪਹਿਲੋਂ ਦਾ ਹੀ ਨਿਸਚਿਤ ਹੁੰਦਾ ਹੈ, ਏਸ ਲਈ ਏਨ੍ਹਾਂ ਤੁਕਾਂ ਨੂੰ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਸਿੱਧ ਕਰਨ ਅਰਥ ਵਰਤਣਾਂ ਵਿਦਵਾਨ ਪੁਰਸ਼ਾਂ ਨੂੰ ਕਦਾਚਿਤ ਨਹੀਂ ਸੋਭਦਾ। ਭਲਾ ਜੇ ਏਨ੍ਹਾਂ ਤੁਕਾਂ ਨੂੰ ਪ੍ਰਮਾਣ ਰੂਪ ਵਿਚ ਪ੍ਰਵਾਨ ਵੀ ਕਰ ਲਿਆ ਜਾਵੇ ਤਦ ਵੀ ਏਨ੍ਹਾਂ ਤੋਂ ਲੇਖਕ ਦਾ ਆਸ਼ਾ ਸਿਧ ਨਹੀਂ ਹੋ ਸਕਦਾ। ਕਿਉਂਕਿ ਏਨ੍ਹਾਂ ਪ੍ਰਮਾਣਾਂ ਵਿਚੋਂ ਭਾਈ ਸਾਹਿਬ ਖਿਚਾ ਖਿਚੀ ਨਾਲ ਏਹੀ ਸਿੱਧ ਕਰਨ ਗੇ ਕਿ 'ਸਬਦ' ਯਾ 'ਬਾਣੀ' ਗੁਰੂ ਹੈ, ਤਾਂ 'ਸਬਦ ਗੁਰੂ' ਯਾ 'ਬਾਣੀ ਗੁਰੂ' ਦੇ ਸਿਧਾਂਤ ਅਨੁਸਾਰ ਭਾਈ ਸੇਵਾ ਸਿੰਘ ਜੀ ਲਈ ਵੀ ਦਸਾਂ ਪਾਤਸ਼ਾਹੀਆਂ ਨੂੰ ਵਿਅਕਤੀਗਤ ਯਾ ਸਮੁਚੇ ਰੂਪ ਵਿਚ ਗੁਰੂ ਮੰਨਣ ਅਤੇ ਕਹਿਣ ਦਾ ਰਾਹ ਬੰਦ ਹੋ ਜਾਵੇਗਾ। (ਪੰ: ੨੯) ਤੇ **ਜੇ 'ਸ਼ਬਦ ਗੁਰੂ' ਸਿਧਾਂਤ ਦੇ ਮੰਨਦਿਆਂ ਹੋਇਆਂ ਵੀ ਭਾਈ ਸੇਵਾ ਸਿੰਘ ਜੀ ਨੂੰ ਹੱਕ**

**ਹਾਸਿਲ ਹੈ ਕਿ ਦਸ ਦੇਹਧਾਰੀ ਗੁਰੂਆਂ ਨੂੰ ਗੁਰੂ ਮੰਨ ਸਕਣ ਤਾਂ (ਏਹੀ) ਅਸੂਲ ਆਗਜਾ ਦੇਂਦਾ ਹੈ, ਕਿ ਨਾਮਧਾਰੀ ਵੀ ਯਾਰਾਂ ਅਤੇ ਬਾਰਾਂ ਨੂੰ ਗੁਰੂ ਮੰਨ ਸਕਦੇ ਹਨ। ਕਿਉਂਕਿ ਜੇ ੧੦ ਦੇਹਧਾਰੀਆਂ ਨੂੰ ਗੁਰੂ ਮੰਨਣ ਨਾਲ ਸ਼ਬਦ ਗੁਰੂ ਦੇ ਸਿਧਾਂਤ ਨੂੰ ਕੋਈ ਕਮਜ਼ੋਰੀ ਨਹੀਂ ਪੁਜਦੀ, ਤਾਂ ਦਸਾਂ ਤੋਂ ਅਗੇ ਮੰਨ ਲੈਣ ਨਾਲ ਵੀ ਇਹ ਸਿਧਾਂਤ ਕਮਜ਼ੋਰ ਨਹੀਂ ਹੋ ਸਕਦਾ।** ਹਰ ਹਾਲਤ ਵਿਚ ਇਹ ਸਿਧ ਹੈ, ਕਿ ਪੂਰਵੋਕਤ ਪ੍ਰਮਾਣ ਨਾ ਤਾਂ ਗੁਰੂ ਗ੍ਰੰਥ ਸਾਹਿਬ ਦੇ ਗੁਰੱਤ੍ਵ ਨੂੰ ਹੀ ਸਿੱਧ ਕਰਦੇ ਹਨ, ਅਤੇ ਨਾ ਹੀ ਦੇਹਧਾਰੀ ਗੁਰੂ ਦਾ ਖੰਡਨ ਕਰਦੇ ਹਨ। ਉਹਨਾਂ ਵਿਚ ਕੇਵਲ 'ਸ਼ਬਦ' ਅਤੇ ਬਾਣੀ ਦੀ ਮਹਿਮਾ ਦਰਸਾਈ ਗਈ ਹੈ। ਜੈਸਾ ਕਿ– "ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ। ਬਾਣੀ ਤ ਗਾਵਹੁ ਗੁਰੂ ਕੇਰੀ **ਬਾਣੀਆ ਸਿਰ ਬਾਣੀ।**" (ਅਨੰਦ ਸਾਹਿਬ) ਸੋ ਬਾਣੀ ਗੁਰੂ ਕੀ ਉਚਰੀ ਹੋਈ ਹੋਣ ਦੇ ਕਾਰਨ ਸਚੀ ਭਾਵ ਸਤਿ ਪਦਾਰਥ ਦੀ ਪ੍ਰਤਿਪਾਦਕ ਅਤੇ ਹੋਰ ਸਮਗ੍ਰ ਬਾਣੀਆਂ ਦੀ 'ਸਿਰ ਬਾਣੀ' ਭਾਵ ਸ੍ਰੋਮਣੀ ਹੈ।" (ਪੰਨਾਂ ੩੦)

ਨੋਟ:– ਅਨੰਦ ਸਾਹਿਬ ਦੇ ਪੂਰਵੋਕਤ ਵਾਕ ਵਿਚ ਬਾਣੀ ਨੂੰ **"ਗੁਰੂ–ਕੇਰੀ"** ਕਹਿਕੇ ਇਹ ਸਪਸ਼ਟ ਕਰ ਦਿਤਾ ਗਿਆ ਹੈ, ਕਿ ਬਾਣੀ ਗੁਰੂ ਨਹੀਂ, ਬਲਕੇ– 'ਗੁਰੂ ਕੇਰੀ' ਅਰਥਾਤ ਗੁਰੂ ਕੀ (ਰਚਨਾ) ਹੋਣ ਦੇ ਕਾਰਨ 'ਬਾਣੀਆਂ' ਦੀ 'ਸਿਰ ਬਾਣੀ' ਹੈ।

## ਉੱਤ੍ਰ ਕਿਤੇ ਨਹੀਂ?

ਸਾਡੇ ਪੂਰਵੋਕਤ ਵਿਚਾਰ ਦੇ ਵਿਸ਼ਯ ਵਿਚ ਭਾਈ ਸਾਹਿਬ ਨੇ ਗੁਰੂ ਪਦ ਨਿਰਣਜ ਪੁਸਤਕ ੨ ਵਿਚ ਇੱਕ ਅੱਖਰ ਵੀ ਨਹੀਂ ਲਿਖਿਆ, ਪਰ ਪੰਨਾਂ ੭੩ ਤੇ ੭੪ ਤੇ ਫੇਰ ਓਹੀ ਪ੍ਰਮਾਣ ਦਰਜ ਕਰਕੇ ਗੌਣ ਬਹਿਸ ਛੇੜ ਦਿੱਤੀ ਹੈ, ਜਿਸ ਦੀ ਬਾਬਤ ਅਸੀਂ ਡੰਕੇ ਦੀ ਚੋਟ ਨਾਲ ਕਹਿੰਦੇ ਹਾਂ ਕਿ ਭਾਵੇਂ ਏਹਨਾਂ ਪ੍ਰਮਾਣਾਂ ਦਾ ਅਰਥ ਭਾਈ ਸਾਹਿਬ ਕੁਛ ਵੀ ਕਰਨ, ਪਰ ਜਦ ਤਕ ਸਾਡੇ ਪਹਿਲੇ ਪੁਸਤਕ ਵਾਲੇ ੧੧ ਪ੍ਰਸ਼ਨਾਂ ਅਤੇ ਦੂਜੇ ਪੁਸਤਕ ਵਾਲੀ ਪੂਰਵੋਕਤ ਵਿਚਾਰ ਦੇ ਉੱਤ੍ਰ ਤੋਂ ਕੰਨੀਂ ਕਤਰਾਉਂਦੇ ਹਨ, ਤਦ ਤਕ ਏਸ ਵਿਸ਼ਯ ਵਿਚ ਆਪ ਨਿਰੁਤ੍ਰ ਹੀ ਸਮਝੇ ਜਾਣਗੇ।

# ਵਧੀਕ ਬਹਿਸ ਦਾ ਮਜ਼ਮੂਨ

ਭਾਈ ਸਾਹਿਬ ਨੇ ਜੇਹੜੇ ਪ੍ਰਮਾਣ 'ਬਾਣੀ' ਨੂੰ ਗੁਰੂ ਸਿੱਧ ਕਰਨ ਅਰਥ 'ਖਾਲਸਾ ਸਮਾਚਾਰ' ਵਿਚ ਅੰਕਿਤ ਕੀਤੇ ਸਨ, ਅਤੇ ਜਿਨ੍ਹਾਂ ਨੂੰ ਗਿਣਤੀ ਵਿਚ ਕੁਛ ਹੇਰ ਫੇਰ ਕਰਕੇ ਗੁਰੂ ਪਦ ਨਿਰਣਜ ਭਾਗ ੧ ਅਤੇ ਫੇਰ ੨ ਵਿਖੇ ਅੰਕਿਤ ਕੀਤਾ ਗਿਆ, ਅਸੀਂ ਪਿਛੇ ਦੱਸ ਚੁਕੇ ਹਾਂ ਕਿ ਗੁਰੂ ਪਦ ਪ੍ਰਕਾਸ਼ ਭਾਗ ੧ ਅਤੇ ੨ ਵਿਚ, ਜੋ ਉਨ੍ਹਾਂ ਤੇ ਵਿਚਾਰ ਕੀਤੀ ਗਈ ਉਸਦੇ ਜਵਾਬ ਵਿਚ ਭਾਈ ਸਾਹਿਬ ਕੁਛ ਵੀ ਲਿਖਣ ਦੀ ਦਲੇਰੀ ਨਹੀਂ ਕਰ ਸਕੇ। ਗੁਰੂ ਪਦ ਪ੍ਰਕਾਸ਼ ਭਾਗ ੧ ਵਿਚ ਅਸਾਂ ਹੇਠ ਲਿਖੇ ਅਨੁਸਾਰ ਪ੍ਰਮਾਣਾਂ ਤੇ ਵਿਚਾਰ ਕੀਤੀ ਸੀ:-

(੧) "ਬਾਣੀ ਗੁਰੂ ਗੁਰੂ ਹੈ ਬਾਣੀ" ਪੰਨਾ ੨੯ ਤੋਂ ੩੨ ਤਕ।
(੨) "ਪੋਥੀ ਪ੍ਰਮੇਸਰ ਕਾ ਥਾਨ" ਪੰਨਾ ੩੨ ਤੋਂ ੩੪ ਤਕ।
(੩) "ਸਤਿਗੁਰ ਬਚਨ ਬਚਨ ਹੈ ਸਤਿਗੁਰ" ਪੰਨਾ ੩੪ ਤੋਂ ੩੬ ਤਕ।
(੪) "ਮੈ ਗੁਰਬਾਣੀ ਆਧਾਰ ਹੈ" ਪੰਨਾ ੩੭ ਤੋਂ ੩੯ ਤਕ, ਅਤੇ
(੫) "ਗੁਰਬਾਣੀ ਇਸ ਜਗ ਮੈ ਚਾਨਣ" ਪੰਨਾ ੩੯ ਤੋਂ ੪੬ ਤਕ।

ਪ੍ਰੰਤੂ ਭਾਈ ਸੇਵਾ ਸਿੰਘ ਜੀ ਨੇ ਗੁਰੂ ਪਦ ਨਿਰਣਜ ਭਾਗ ੧ ਵਿਖੇ ਲਿਖਿਆ ਸੀ, ਕਿ "ਗੁਰਬਾਣੀ ਵਿਚੋਂ ਗੁਰਬਾਣੀ ਦੇ ਗੁਰੂ ਹੋਣ ਦੀ ਖੋਜ ਕਰਨ ਲਗਿਆਂ ਜੇਹੜਾ ਸ਼ਬਦ ਸਾਰਿਆਂ ਤੋਂ ਵਧੀਕ ਬਹਿਸ ਦਾ ਮਜ਼ਮੂਨ ਆਲਿਮ ਜੀ ਵਲੋਂ ਬਣਿਆ ਰਿਹਾ, ਉਹ ਇਹ ਹੈ:- "ਰਾਮ ਗੁਰ ਸਰਨ ਪ੍ਰਭੂ ਰਖਵਾਰੇ.....।" (ਪੰਨਾਂ ੭੭) ਪ੍ਰੰਤੂ ਸਾਡੇ ਉੱਤੇ ਦਿੱਤੇ ਪ੍ਰਮਾਣ ਬਿਉਰੇ ਤੋਂ ਪਾਠਕ ਦੇਖ ਸਕਦੇ ਹਨ, ਕਿ- "ਰਾਮ ਗੁਰ ਸਰਨ' ਵਾਲੇ ਸ਼ਬਦ ਤੋਂ (ਜਿਸ ਵਿਖੇ- "ਬਾਣੀ ਗੁਰੂ ਗੁਰੂ ਹੈ ਬਾਣੀ" ਵਾਲਾ ਪ੍ਰਮਾਣ ਹੈ) ਵਧੀਕ ਅਸਾਂ 'ਗੁਰਬਾਣੀ ਇਸ ਜਗ ਮਹਿ ਚਾਨਣ' ਵਾਲੇ ਪ੍ਰਮਾਣ ਤੇ ਬਹਿਸ ਕੀਤੀ ਸੀ। ਜਿਥੇ ਪਹਿਲੇ ਤੇ ਅਸਾਂ ੨੯ ਤੋਂ ੩੨ ਸਫੇ ਵਿਚਾਰ ਦੀ ਭੇਟਾ ਕੀਤੇ ਹਨ, ਓਥੇ ਦੂਜੇ ਤੇ ੩੯ ਤੋਂ ੪੬ (ਪੂਰੇ ੮) ਸਫੇ ਲਿਖੇ ਸਨ। ਅਰਥਾਤ "ਗੁਰਬਾਣੀ ਇਸ ਜਗ ਮਹਿ ਚਾਨਣ" ਉੱਤੇ "ਰਾਮ ਗੁਰ ਸਰਨ ਪ੍ਰਭੂ ਰਖਵਾਰੇ" ਨਾਲੋਂ ਦੂਣੀ ਵਿਚਾਰ ਕੀਤੀ ਗਈ ਹੈ, ਜਿਸ ਵਿਖੇ ਪਿਛੇ ਦਰਜ ਕੀਤੇ ਅਨੁਸਾਰ ਗੁਰਬਾਣੀ ਵਿਸ਼ਜਕ ੧੧ ਪ੍ਰਸ਼ਨ ਸਨ, ਜਿਨ੍ਹਾਂ ਦਾ ਭਾਈ ਸੇਵਾ ਸਿੰਘ ਜੀ ਨੇ ਅਜ ਤਕ ਉੱਤ੍ਰ ਲਿਖਣ ਲਈ ਕਲਮ ਨੂੰ ਕਲਮ ਦਾਨ ਵਿਚੋਂ ਉਠਾਣ ਦੀ ਖੇਚਲ ਨਹੀਂ ਕੀਤੀ। ਯਾਦ ਰਹੇ ਕਿ "ਪੋਥੀ ਪ੍ਰਮੇਸਰ ਕਾ ਥਾਨ" ਅਤੇ "ਗੁਰਬਾਣੀ ਇਸ ਜਗ ਮਹਿ ਚਾਨਣ" ਏਨ੍ਹਾਂ ਦੋਹਾਂ ਪ੍ਰਮਾਣਾਂ ਦੇ ਵਿਸ਼ਜ ਵਿਚ ਅਸਾਂ ਜੋ ੧੧ ਸਫੇ ਲਿਖੇ ਸਨ, ਉਨ੍ਹਾਂ ਦੇ ਉਤ੍ਰ ਵਿਚ ਭਾਈ ਸੇਵਾ ਸਿੰਘ ਜੀ ਵਲੋਂ ਗੁਰੂ ਪਦ ਨਿਰਣਜ ਭਾਗ ੧ ਵਿਖੇ ਇਕ ਅੱਖਰ ਨਹੀਂ ਲਿਖਿਆ ਗਿਆ। ਬਾਕੀ ਪ੍ਰਮਾਣਾਂ ਦੀ ਕੇਵਲ ਲਫਜ਼ੀ ਬਹਿਸ ਨੂੰ ਵਿਸਥਾਰ ਦੇ ਕੇ ਗੁਰੂ ਪਦ ਨਿਰਣਜ਼ ਭਾਗ ੨ ਵਿਖੇ ਲਿਖਦੇ ਹਨ ਕਿ:- "ਆਲਿਮ ਜੀ ਨੇ ਆਪਣੀ ਪੁਸਤਕ 'ਗੁਰੂ ਪਦ ਪ੍ਰਕਾਸ਼ ਭਾਗ ਪਹਿਲੇ ਵਿਚ ਇਨ੍ਹਾ ਸਾਰੇ ਮਹਾਂ ਵਾਕਾਂ ਤੇ ਆਪਣੇ ਨੁਕਤਾ ਨਿਗਾਹ ਨਾਲ ਵਿਚਾਰ ਕੀਤੀ ਸੀ, ਜਿਸ ਵਿਚ ਅਸੀਂ ਗੁਰੂ ਪਦ ਨਿਰਣਜ ਭਾਗ ਪਹਿਲੇ ਵਿਚ ਉਨ੍ਹਾਂ ਦੇ ਕਢੇ ਭਾਵਾਂ ਦੀਆਂ ਊਣਤਾਈਆਂ ਵਿਖਾਈਆਂ ਸਨ। ਹੁਣ ਆਪ ਨੇ ਸਾਡੇ ਪੇਸ਼ ਕੀਤੇ ਬਾਕੀ ਦੇ ਪ੍ਰਮਾਣਾਂ ਨੂੰ (ਆਪਣੀਆਂ ਕਮਜ਼ੋਰੀਆਂ ਵੇਖ) ਛਡਕੇ ਕੇਵਲ ਇਕ ਮਹਾਂਵਾਕ ਨੂੰ ਹੀ ਵਿਸ਼ੇਸ਼ ਵਿਚਾਰ ਕਰਨ ਲਈ ਚੁਣਿਆ ਹੈ। ਉਹ ਮਹਾਂਵਾਕ ਇਹ ਹੈ:-

"ਬਾਣੀ ਗੁਰੂ ਗੁਰੂ ਹੈ ਬਾਣੀ ਵਿਚ ਬਾਣੀ ਅੰਮ੍ਰਿਤ ਸਾਰੇ। ਗੁਰਬਾਣੀ ਕਹੈ ਸੇਵਕ ਜਨ ਮਾਨੈ ਪ੍ਰਤਖ ਗੁਰੂ ਨਿਸਤਾਰੇ।"

ਇਸ ਸ਼ਬਦ ਦੇ ਅਰਥ ਹਨ:- ਬਾਣੀ ਗੁਰੂ ਹੈ, ਗੁਰੂ ਬਾਣੀ ਹੈ। ਬਾਣੀ ਵਿਚ ਸਾਰੇ ਅੰਮ੍ਰਿਤ ਹਨ। ਗੁਰਬਾਣੀ ਦੇ ਕਹੇ ਨੂੰ ਸੇਵਕ ਜਨ ਮੰਨੇ ਤਾਂ ਜ਼ਰੂਰ ਗੁਰੂ ਨਿਸਤਾਰਦਾ ਹੈ।

ਆਲਿਮ ਜੀ ਸਾਡੇ ਏਨ੍ਹਾਂ ਕੀਤੇ ਅਰਥਾਂ ਤੋਂ ਨਾਂਹ ਕਰਦੇ ਹਨ, ਪਰ ਇਨ੍ਹਾਂ ਅਰਥਾਂ ਦੇ ਮੰਨਣ ਤੋਂ ਇਨਕਾਰ ਦਾ ਕਾਰਨ ਕੋਈ ਨਹੀਂ ਦਸਦੇ।' (ਪੰਨਾਂ ੭੪-੭੫)

## ਪਾਠਕਾਂ ਨਾਲ ੪੨੦

ਭਾਈ ਸਾਹਿਬ ਨੇ ਇਹ ਸਭ ਝੂਠ ਕਿਹਾ ਹੈ, ਕਿਉਂਕਿ ਆਪ ਦੇ ਪੇਸ਼ ਕੀਤੇ ਹੋਏ ਪੰਜਾਂ ਪ੍ਰਮਾਣਾਂ ਤੇ ਅਸਾਂ ਜੇਹੜੀ ਬਹਿਸ ਕੀਤੀ ਹੈ, ਉਸ ਵਿਚੋਂ ਦੋਹਾਂ ਸਬੰਧੀ* ੧੧ ਸਫਿਆਂ ਵਿਚੋਂ ਆਪ ਨੇ ਇਕ ਸਤਰ ਦਾ ਵੀ ਉਤ੍ਰ ਨਹੀਂ ਦਿੱਤਾ। "ਬਾਣੀ ਗੁਰੂ ਗੁਰੂ ਹੈ ਬਾਣੀ" ਸਬੰਧੀ ਜੋ ਅਸਾਂ ਆਪ ਦੇ ✣ ਅਖਬਾਰੀ ਅਰਥਾਂ ਦੀ ਪੜਤਾਲ ਕੀਤੀ ਹੈ, ਉਸ ਵਲੋਂ ਵੀ ਆਪ ਨੇ ਚਸ਼ਮ ਪੋਸ਼ੀ ਤੋਂ ਹੀ ਕੰਮ ਲੈਣ ਵਿਚ ਅਪਣਾਂ ਛੁਟਕਾਰਾ ਸਮਝਿਆ ਹੈ। ਹਾਂ ਇਸ ਪ੍ਰਮਾਣ ਵਿਚੋਂ ਆਪ ਨੇ ਕੇਵਲ 'ਪ੍ਰਤੱਖ' ਸ਼ਬਦ ਦੀ ਲਫਜ਼ੀ ਬਹਿਸ ਦੇ ਆਸਰੇ ਤੇ ਹੀ ਆਪਣਾਂ ਪਿਛਾ ਛੁਡਾਣ ਦੀ ਕੋਸ਼ਿਸ਼ ਕੀਤੀ ਹੈ। ਜਦ ਆਪ ਨੇ ਸਾਡੀ ੧੧ ਸਫਿਆਂ ਦੀ (੨ ਪ੍ਰਮਾਣਾਂ ਸਬੰਧੀ) ਵਿਚਾਰ ਦੇ ਉਤ੍ਰ ਵਿਚ ਤਾਂ ਲਫਜ਼ ਤਕ ਨਹੀਂ ਲਿਖਿਆ, ਤੇ ਪ੍ਰਮਾਣ ਨੰ: ੧ ਦੇ ਅਰਥਾਂ ਦੀ ਪੜਤਾਲ ਦੇ ਸਉਹੇਂ ਦੜ ਹੀ ਵਟ ਛਡੀ ਤਾਂ ਏਹ ਲਿਖ ਕੇ ਆਪ ਪਾਠਕਾਂ ਨੂੰ ਅਪਣੇ ਟਪਲੇ ਦਾ ਸ਼ਿਕਾਰ ਤਾਂ ਨਹੀਂ ਕਰ ਰਹੇ ਕਿ- "ਅਸਾਂ ਗੁਰੂ ਪਦ ਨਿਰਣਜ ਭਾਗ ੧ ਵਿਚ ਉਨ੍ਹਾਂ ਦੇ ਕਢੇ ਭਾਵਾਂ ਦੀਆਂ ਊਣਤਾਈਆਂ ਵਖਾਈਆਂ ਸਨ?" ਕਿਥੇ ਇਹ ਗੱਲ ਕਿ ਉੱਕਾ ਜਵਾਬ ਹੀ ਨਾ ਦੇਣਾਂ, ਤੇ ਕਿਥੇ ਊਣਤਾਈਆਂ ਵਖਾਣੀਆਂ।

## ਚੜ੍ਹਦੀ ਤੇ ਚੜ੍ਹਾ

ਗੁਰੂ ਪਦ ਨਿਰਣਜ ਭਾਗ ੨ ਵਿਖੇ ਆਪ ਦਾ ਇਹ ਲਿਖਣਾ- "ਚੜ੍ਹਦੀ ਤੇ ਚੜ੍ਹਾ" ਵਾਲੀ ਗੱਲ ਹੈ ਕਿ ਗੁਰੂ ਪਦ ਪ੍ਰਕਾਸ਼ ਭਾਗ ੨ ਵਿਖੇ ਅਸਾਂ ਆਪ ਦੇ ਪੇਸ਼ ਕੀਤੇ ਬਾਕੀ ਦੇ ਪ੍ਰਮਾਣਾਂ ਨੂੰ ਛਡ ਕੇ ਕੇਵਲ ਪ੍ਰਮਾਣ ਨੰ: ੧ ਹੀ ਵਿਚਾਰ ਕਰਨ ਲਈ ਚੁਣਿਆ ਹੈ। ਪ੍ਰੰਤੂ ਅਸੀਂ ਆਪਣੇ ਪੁਸਤਕਾਂ ਦੇ ਪੰਨਾਂ ੨੯ ਤੇ ੩੦ ਵਿਖੇ ਇਨ੍ਹਾਂ ਪ੍ਰਮਾਣਾਂ ਤੇ ਸਮੁੱਚੀ ਵਿਚਾਰ ਕਰ ਚੁਕੇ ਹਾਂ, ਜਿਸ ਦੇ ਉਤ੍ਰ ਵਿਚ ਆਪ ਨੇ ਹੋਰ ਕੁਛ ਨਾਂ ਲਿਖਦਿਆਂ ਹੋਇਆਂ ਕੇਵਲ ਪੁਰਾਣੀ ਲਫਜ਼ੀ ਬਹਿਸ ਨੂੰ ਹੀ ਦੁਹਰਾ ਦਿੱਤਾ ਹੈ।

## ਬੇਜਾ ਸ਼ਕੈਤ

ਭਾਈ ਸਾਹਿਬ ਸ਼ਕਾਇਤ ਕਰਦੇ ਹਨ, ਕਿ- "ਆਲਿਮ ਜੀ ਸਾਡੇ ਕੀਤੇ ਏਨ੍ਹਾ ਅਰਥਾਂ ਦੇ ਮੰਨਣ ਤੋਂ ਇਨਕਾਰ ਕਰਨ ਦਾ ਕੋਈ ਕਾਰਨ ਨਹੀਂ ਦਸਦੇ।" ਆਪ ਦੇ ਅਰਥ ਇਹ ਹੈਨ:- "ਬਾਣੀ ਗੁਰੂ ਹੈ, ਗੁਰੂ ਬਾਣੀ ਹੈ, ਬਾਣੀ ਵਿੱਚ ਸਾਰੇ ਅੰਮ੍ਰਿਤ ਹੈਨ। ਗੁਰ ਬਾਣੀ ਦੇ ਕਹੇ ਨੂੰ ਸੇਵਕ ਜਨ ਮੰਨੇ ਤਾਂ ਜ਼ਰੂਰ ਗੁਰੂ ਨਿਸਤਾਰਦਾ ਹੈ।" (ਗੁ: ਪ: ਨਿ: ਭਾ: ੨ ਪੰਨਾ ੭੪-੭੫)

ਆਪ ਦੀ ਇਹ ਸ਼ਕਾਇਤ ਬਿਲਕੁਲ ਬੇਜਾ ਹੈ, ਕਿਉਂਕਿ ਗੁਰੂ ਪਦ ਪ੍ਰਕਾਸ਼ ਭਾਗ ੧ ਪੰਨਾ ੧੬੨ ਤੋਂ ੧੬੩ ਤਕ ਅਸਾਂ ਆਪਦਿਆਂ ਅਰਥਾਂ ਦੀ ਪੜਤਾਲ ਕਰਦਿਆਂ ਹੋਇਆਂ ਮੁਫੱਸਲ ਵਿਚਾਰ ਕੀਤੀ ਸੀ, ਜਿਸ ਵਿਚ ਉਹਨਾਂ ਸਾਰਿਆਂ ਕਾਰਨਾਂ ਦਾ ਵਰਨਨ ਕੀਤਾ ਗਿਆ ਸੀ, ਜਿਨ੍ਹਾਂ ਦੇ ਕਾਰਨ ਅਸੀਂ ਆਪ ਦੁਆਰਾ ਕੀਤੇ ਗਏ ਅਰਥਾਂ ਤੋਂ ਇਨਕਾਰੀ ਹਾਂ। ਅਸੀਂ ਇਸ ਸਚਾਈ ਨੂੰ ਪ੍ਰਗਟ ਕਰਨ ਵਾਸਤੇ, ਉਹ ਵਿਚਾਰ ਪਾਠਕਾਂ ਦੇ ਸਾਹਮਣੇ ਰਖਦੇ ਹਾਂ, ਜਿਸ ਵਿਚ ਅਸਾਂ ਭਾਈ ਸਾਹਿਬ ਦੁਆਰਾ ਕੀਤੇ ਗਏ ਅਰਥਾਂ ਦੀਆਂ ਊਣਤਾਈਆਂ ਤੇ ਦੋਸ਼ ਦਰਸਾਏ ਸਨ, ਅਰ ਜਿਨ੍ਹਾਂ ਵਲੋਂ ਸ੍ਰੀਮਾਨ ਜੀ ਨੇ ਜਾਣ ਬੁਝਕੇ ਚਸ਼ਮਪੋਸ਼ੀ ਕਰਦਿਆਂ ਹੋਇਆਂ ਸ਼ਕਾਇਤੀ ਦਰਖ਼ਾਸਤ ਕਰ ਦਿੱਤੀ ਹੈ, ਜੋ ਕਿ ਆਪ ਦੇ 'ਨਿਗ੍ਰਹ

---

* ਦੇਖੋ ਗੁਰੂ ਪਦ ਪ੍ਰਕਾਸ਼ ਭਾਗ ੧ ਦਾ ਪੰਨਾਂ ੩੨ ਤੋਂ ੩੪, ਤੇ ੩੯ ਤੋਂ ੪੬ ਤਕ।

✣ ਦੇਖੋ ਗੁ: ਪ:ਪ੍ਰ: ਭਾਗ ੧ ਪੰਨਾਂ ੧੬੨ ਤੋਂ ੧੬੩

ਅਸਥਾਨ' ਅਰਥਾਤ ਲਾਜਵਾਬ ਹੋਣ ਦਾ ਪ੍ਰਤੱਖ ਪ੍ਰਮਾਣ ਹੈ। ਖਿਆਲ ਰਹੇ, ਕਿ ਜਿਨ੍ਹਾਂ ਅਰਥਾਂ ਤੇ ਅਸਾਂ ਇਹ ਵਿਚਾਰ ਕੀਤਾ ਹੈ, ਉਹ ਆਪ ਦੇ ਸਭ ਤੋਂ ਪਹਿਲੇ ਅਰਥ ਹਨ, ਜੋ ਕਿ ਆਪ ਨੇ ਆਪਣੇ ਅਖਬਾਰ – "ਖਾਲਸਾ ਸਮਾਚਾਰ" ਵਿਖੇ ਪ੍ਰਕਾਸ਼ਿਤ ਕੀਤੇ ਸਨ। ਆਪ ਨੇ ਇਸ ਤੁਕ ਦੇ ਅਰਥ ਇਉਂ ਲਿਖੇ ਸਨ– ੧– ਬਾਣੀ ਗੁਰੂ ਹੈ, ੨ ਗੁਰੂ ਬਾਣੀ ਹੈ, ੩ ਬਾਣੀ ਵਿਚ ਹੀ ਅੰਮ੍ਰਿਤ ਦਾ ਸਾਰ ਹੈ।" ਦੂਜੀ ਤੁਕ ਦਾ ਅਰਥ– "੪ ਬਾਣੀ ਦੇ ਕਹੇ ਨੂੰ ਜੇ ਸੇਵਕ ਜਨ ਮੰਨੇ ਤਾਂ ਇਹ ਬਾਣੀ ਹੀ ਪ੍ਰਤੱਖ ਗੁਰੂ ਹੋ ਕੇ ਨਿਸਤਾਰਾ ਕਰ ਦੇਂਦੀ ਹੈ।"

## ਸਾਡਾ ਉੱਤ੍ਰ

ਵਿਚਾਰ– ੧, ਜੇ "ਬਾਣੀ ਗੁਰੂ ਗੁਰੂ ਹੈ ਬਾਣੀ" ਦਾ ਏਹ ਅਰਥ ਮੰਨ ਲਿਆ ਜਾਵੇ ਕਿ ਬਾਣੀ ਗੁਰੂ ਹੈ, ਤਾਂ ਹੇਠ ਲਿਖੀਆਂ ਗੱਲਾਂ ਵੀ ਮੰਨਣੀਆਂ ਪੈਣਗੀਆਂ:–

(ੳ) ਗੁਰੂ ਪਰਤੰਤ੍ਰ ਹੈ, (ਅ) ਮੁਥਾਜ ਹੈ, (ੲ) ਅਚੇਤਨ ਹੈ, (ਸ) ਕਰਮ ਹੈ, (ਹ) ਕਾਰਜ ਹੈ, (ਕ) ਰਚਨਾ ਹੈ ਅਤੇ (ਖ) ਗੁਰੂ ਰਾਮਦਾਸ ਤੋਂ ਅਗੇ ੬ ਪਾਤਸ਼ਾਹੀਆਂ ਵੀ ਗੁਰੂ ਨਹੀਂ ਹੋਈਆਂ।

## ਕਾਰਣ

ਕਾਰਨ ਏਹ ਕਿ ਬਾਣੀ ਨੂੰ ਦੇਹਧਾਰੀ ਉਚਾਰਨ ਕਰਦਾ ਹੈ, ਏਸ ਲਈ ਉਹ ਦੇਹਧਾਰੀ ਸਤਿਗੁਰੂ ਦੀ ਮੁਥਾਜੀ ਤੇ ਨਿਰਭਰ ਹੈ। ਗੁਰੂ ਜਦੋਂ ਚਾਹੇ ਉਸਨੂੰ ਉਚਰਦਾ ਹੈ, ਜਦੋਂ ਚਾਹੇ ਉਚਰੀ ਹੋਈ ਦਾ ਸੰਗ੍ਰਹਿ ਕਰਦਾ ਹੈ, ਜਦੋਂ ਚਾਹੇ ਉਸਨੂੰ ਬੀੜ ਦੇ ਰੂਪ ਵਿਚ ਵਿਦਮਾਨ ਕਰ ਦੇਂਦਾ ਹੈ, ਜਦੋਂ ਚਾਹੇ ਉਸਦਾ ਪ੍ਰਕਾਸ਼ ਕਰ ਦਿੰਦਾ ਹੈ। ਫੇਰ ਬਾਣੀ ਦੀ ਜਿਸ ਬੀੜ ਨੂੰ ਚਾਹੇ '**ਮਿਠੀ ਬੀੜ**' ਕਹਿ ਕੇ ਉਸਨੂੰ ਸੰਪੂਰਣ ਰੂਪ ਵਿਚ ਪ੍ਰਵਾਨ ਕਰ ਲੈਂਦਾ ਹੈ, ਜਿਸਨੂੰ ਚਾਹੇ ਖਾਰੀ ਬੀੜ ਆਖਕੇ ਉਸਦਾ ਦਰਜਾ ਘਟਾ ਦਿੰਦਾ ਹੈ। ਬਾਣੀ ਅਕਾਸ਼ ਦਾ ਗੁਣ ਹੋਣ ਦੇ ਕਾਰਨ ਅਚੇਤਨ ਅਤੇ ਅਨਾਤਮ ਹੈ, ਕਿਉਂਕਿ ਅਕਾਸ਼ ਤਤ ਚੇਤਨਤਾ ਰਹਿਤ ਹੈ, ਪ੍ਰੰਤੂ ਗੁਰੂ ਸਚੇਤਨ (ਸਹਿਤ ਆਤਮਾ) ਦੇ ਹੈ। ਬਾਣੀ ਉਚਰੀ ਹੋਈ, ਰਚੀ ਹੋਈ ਅਰ ਕੀਤੀ ਹੋਈ ਹੋਣ ਦੇ ਕਾਰਨ, ਕਰਮ ਕਾਰਜ ਅਤੇ ਰਚਨਾ ਹੈ। ਪ੍ਰੰਤੂ ਗੁਰੂ ਕਰਤਾ, ਕਾਰਨ ਅਤੇ ਰਚਨਹਾਰ ਹੈ।'

੨. ਦੂਜੇ ਹਿੱਸੇ ਦੇ ਅਰਥ ਵੀ ਅੰਕ ੧ ਅਨੁਸਾਰ ਹੀ ਸਮਝੋ।

੩. ਤੀਜੇ ਹਿੱਸੇ ਦਾ ਅਰਥ ਕੀਤਾ ਨੇ ਕਿ ਬਾਣੀ ਵਿਚ ਹੀ ਅੰਮ੍ਰਿਤ ਦਾ ਸਾਰ ਹੈ। ਪ੍ਰੰਤੂ ਅੰਮ੍ਰਿਤ ਦਾ ਸਾਰ ਕੇਹੜਾ ਪਦਾਰਥ ਹੈ? ਏਹ ਨਹੀਂ ਦਰਸਾਇਆ ਗਿਆ। ਪਾਠਕਾਂ ਨੂੰ ਖਿਆਲ ਰਹੇ ਕਿ ਪਾਠ* 'ਸਾਰੇ' ਹੈ–, 'ਸਾਰ' ਨਹੀਂ।

੪. ਚੌਥੇ ਹਿਸੇ ਦਾ ਅਰਥ ਕੀਤਾ ਹੈ ਕਿ– 'ਬਾਣੀ ਦੇ ਕਹੇ ਨੂੰ ਸੇਵਕ ਜਨ ਮੰਨੇ, ਤਾਂ ਇਹ ਬਾਣੀ ਹੀ ਪ੍ਰਤੱਖ ਗੁਰੂ ਹੋਕੇ ਨਿਸਤਾਰਾ ਕਰ ਦੇਂਦੀ ਹੈ।'

ਏਹ ਅਰਥ ਵੀ ਉਤੇ ਵਾਕਰ ਅਯੁਕਤ ਤੇ ਅਸੰਗਤ ਹੈ, ਕਿਉਂਕਿ ਇਸ ਵਿਚ ਇਹ ਗੱਲਾਂ ਮੰਨੀਆਂ ਗਈਆਂ ਹਨ:–

(ੳ) ਬਾਣੀ ਵਿਚ ਕਹਿਣ ਦੀ ਸ਼ਕਤੀ ਹੈ।

(ਅ) ਜਦ ਤਕ ਬਾਣੀ ਨੂੰ ਸੇਵਕ ਨਹੀਂ ਮੰਨਦਾ ਤਦ ਤਕ ਉਹ ਗੁਰੂ ਨਹੀਂ, ਅਤੇ

(ੲ) ਜਦ ਸੇਵਕ ਮੰਨ ਲਏ, ਤਾਂ ਪ੍ਰਤੱਖ ਗੁਰੂ ਦਾ ਰੂਪ ਧਾਰਕੇ ਨਿਸਤਾਰਾ ਕਰਦੀ ਹੈ। ਏਨ੍ਹਾਂ ਤਿੰਨਾਂ ਗੱਲਾਂ ਦਾ ਵਿਚਾਰ ਇਸ ਪ੍ਰਕਾਰ ਹੈ:–

---

*** ਭਾਈ ਸੇਵਾ ਸਿੰਘ ਜੀ ਨੂੰ ਜਦੋਂ ਦਾ ਅਸਾਂ ਸਮਝਾਇਆ ਹੈ ਕਿ ਪਾਠ 'ਸਾਰ' ਨਹੀਂ 'ਸਾਰੇ' ਹੈ ਅਤੇ 'ਬਾਣੀ ਕਹੇ' ਦੇ ਥਾਂ ਗੁਰ ਬਾਣੀ ਕਹੇ' ਪਾਠ ਹੈ, ਓਦੋਂ ਦੇ ਸਹੀ ਲਿਖਣ ਲਗੇ ਹਨ, ਤੇ ਹੁਣ ਅਰਥ ਵੀ 'ਸਾਰ' ਦੀ ਥਾਂ 'ਸਾਰੇ ਅੰਮ੍ਰਿਤ' ਕਰਦੇ ਨੇ।**

(ੳ) ਬਾਣੀ 'ਅਵਚੇਤਨ' ਅਰ 'ਅਨਾਤਮ' ਹੋਣ ਦੇ ਕਾਰਨ ਕਹਿਣ ਦੇ ਧਰਮ ਤੋਂ ਰਹਿਤ ਹੈ।

(ਅ) ਉਹ ਸੇਵਕ ਨੂੰ, ਨਾਂ ਮੰਨਣ ਦੀ ਸੂਰਤ ਵਿਚ ਕੋਈ ਡੰਨ ਨਹੀਂ ਦੇ ਸਕਦੀ, ਅਰ ਨਾਂ ਹੀ ਕੋਈ ਤਾੜਨਾਂ ਕਰ ਸਕਦੀ ਹੈ। ਅਤੇ

(ੲ) ਕਦੀ ਬਾਣੀ ਨੇ ਪ੍ਰਤੱਖ ਗੁਰੂ ਦਾ ਰੂਪ ਧਾਰਕੇ ਕਿਸੇ ਜਗਿਆਸੂ ਦਾ ਅਜ ਤਕ ਨਿਸਤਾਰਾ ਕੀਤਾ ! ਕਿਉਂਕਿ ਰੂਪ ਧਾਰਨ ਦਾ ਧਰਮ ਅਚੇਤਨ ਅਰ ਅਨਾਤਮ ਪਦਾਰਥ ਵਿਚ ਕਦਾਚਿਤ ਨਹੀਂ ਘਟਦਾ। ਸੋ ਸਿਧ ਹੈ ਕਿ ਖਾਲਸਾ ਸਮਾਚਾਰ ਵਿਚ ਏਨ੍ਹਾਂ ਤੁਕਾਂ ਵਾਸਤੇ ਅੰਕਿਤ ਕੀਤਾ ਗਿਆ ਅਰਥ ਸਰਬ ਅੰਸ ਵਿਚ ਅਯੋਗ ਤੇ ਅਯੁਕਤ ਹੈ।

## ਅਸਲੀ ਅਰਥ

ਅਪਣੇ ਪਹਿਲੇ ਪੁਸਤਕ ਦੇ ਪੰਨਾਂ ੧੬੪ ਤੇ ਅਸਾਂ ਲਿਖਿਆ ਸੀ ਕਿ– "ਅਸਲੀ ਅਰਥ ਕੋਈ ਗੁੰਝਲਦਾਰ ਨਹੀਂ ਹੈ। ਸਪਸ਼ਟ ਹੀ ਹੈ ਕਿ – "ਬਾਣੀ ਗੁਰੂ–ਗੁਰੂ ਕੀ ਬਾਣੀ।" ੨. ਗੁਰੂ ਹੈ ਬਾਣੀ– ਬਾਣੀਆਂ ਵਿਚੋਂ ਗੁਰੂ ਕਹੀਏ ਸ਼੍ਰੋਮਣੀ ਅਰ ਅਦਬ ਯੋਗ ਹੈ, ੩. ਵਿਚ ਬਾਣੀ ਅੰਮ੍ਰਿਤ ਸਾਰੇ– ਬਾਣੀ ਵਿਚ ਹੀ ਵਿਵੇਕ ਤੇ ਵੈਰਾਗ ਆਦਿਕ ਸਾਰੇ ਅੰਮ੍ਰਿਤਾਂ ਦਾ ਪ੍ਰਤਿਪਾਦਨ ਕੀਤਾ ਗਿਆ ਹੈ, ਪ੍ਰੰਤੂ ਉਸਦਾ ਭੇਦ ਸਮਝਾਣ ਵਾਸਤੇ ਜਦੋਂ– ਗੁਰੂ ਬਾਣੀ ਕਹੇ= ਗੁਰੂ ਜੀ ਬਾਣੀ ਉਚਾਰਨ ਅਰਥਾਤ ਤਤ ਦਰਸ਼ਕ ਉਪਦੇਸ਼ ਕਹਿਣ, ਤਦ ਸੇਵਕ ਜਨਾਂ ਦੇ ਮੰਨਣ ਵਿਚ ਔਂਦੀ ਹੈ (ਵਰਨਾ ਕੁਛ ਪਤਾ ਨਹੀਂ ਲਗਦਾ) ਤਦ ਪ੍ਰਤੱਖ ਸਤਿਗੁਰੂ (ਜੋ ਬਾਣੀ ਉਚਾਰਕੇ ਭੇਦ ਭਰਮ ਨਿਵਿਰਤ ਕਰਨ ਵਾਲੇ ਸਾਖਿਆਤ ਹਨ) ਸੇਵਕ ਦਾ ਨਿਸਤਾਰਾ ਕਰਦੇ ਹਨ। ਅਸਾਂ ਪੰਨਾ ੧੬੨–੬੩ ਤੇ ਭਾਈ ਸਾਹਿਬ ਦੁਆਰਾ ਕੀਤੇ ਗਏ ਅਰਥ ਵਿਖੇ ਦੋਸ਼ ਦਰਸਾਕੇ ਇਹ ਅਰਥ ਕਰਦਿਆਂ ਹੋਇਆਂ ਲਿਖਿਆ ਸੀ ਕਿ– 'ਏਹ ਅਰਥ ਸਾਰੇ ਦੋਸ਼ਾਂ ਤੋਂ ਰਹਿਤ ਵੀ ਹੈ, ਅਤੇ ਏਨ੍ਹਾਂ ਤੁਕਾਂ ਦੇ ਅਗਲੇ ਪਿਛਲੇ ਪ੍ਰਕਰਣ ਨਾਲ ਟਾਕਰਾ ਵੀ ਖਾਂਦਾ ਹੈ।" ਭਾਈ ਸੇਵਾ ਸਿੰਘ ਜੀ ਨੇ ਪੰਨਾ ੧੬੨–੬੩ ਤੇ ਦਰਸਾਏ ਗਏ ਦੋਸ਼ਾਂ ਵਲੋਂ ਅਖੀਂ ਮੀਟਕੇ ਪੰਨਾ ੧੬੪ ਵਿਖੇ ਕੀਤੇ ਗਏ ਅਰਥਾਂ ਨੂੰ ਜਾ ਜੱਫਾ ਮਾਰਿਆ ਹੈ। ਦੇਖੋ ਗੁਰੂ ਪਦ ਨਿਰਣਜ ਭਾਗ ੨ ਪੰਨਾ ੭੫।

## ਮੁਕਾਬਲਾ

ਅਪਣੇ ਅਰਥ ਅਤੇ ਸਾਡੇ ਅਰਥਾਂ ਦਾ ਹਵਾਲਾ ਦੇਕੇ ਭਾਈ ਸਾਹਿਬ ਮੁਕਾਬਲਾ ਕਰਦੇ ਹੋਏ ਲਿਖਦੇ ਹਨ:– "ਪਾਠਕ ਸਾਡੇ ਤੇ ਆਲਿਮ ਜੀ ਦੇ ਕੀਤੇ ਅਰਥਾਂ ਨੂੰ ਇਕ ਨਜ਼ਰ ਵਿਚ ਹੀ ਜਾਚ ਸਕਣਗੇ, ਕਿ ਸਾਡੇ ਕੀਤੇ ਅਰਥ ਜਿਥੇ ਸਿੱਧੇ, ਸਾਫ਼, ਸਪਸ਼ਟ ਤੇ ਮੂਲ ਪਾਠ ਦੇ ਹੀ ਅਖਰੀ ਅਰਥ ਹਨ, ਤੇ ਉਨ੍ਹਾਂ ਵਿਚ ਬਾਹਰੋਂ ਕੁਛ ਮਿਲਾਣ ਦੀ ਕੋਸ਼ਸ਼ ਨਹੀਂ ਕੀਤੀ ਗਈ, ਉਥੇ ਆਲਿਮ ਜੀ ਨੇ ਮੂਲ ਪਾਠ ਤੋਂ ਵਧੀਕ ਆਪਣੇ ਪਾਸੋਂ ਮਿਲਾਕੇ ਆਪਣੇ ਅਰਥ ਖਿਚਾ ਖਿਚੀ ਨਾਲ ਬਣਾਏ ਹਨ।

**ਵਿਚਾਰ–** ਇਨ੍ਹਾਂ ਸ਼ਬਦਾਂ ਦਾ ਭਾਵ ਏਹ ਹੈ ਕਿ ਅਸਾਂ ਅਰਥ ਕਰਨ ਲਗਿਆਂ ਬਾਹਰੋਂ ਮਿਲਾਵਟ ਕੀਤੀ ਹੈ, ਪਰ ਭਾਈ ਸਾਹਿਬ ਨੇ ਨਹੀਂ। ਜੇ ਭਾਈ ਸਾਹਿਬ ਦੀ ਏਸ ਲਿਖਤ ਅਨੁਸਾਰ ਏਸ ਗੱਲ ਨੂੰ ਇਕ ਅਸੂਲ ਮੰਨ ਲਿਆ ਜਾਵੇ, ਕਿ ਅਰਥ ਕਰਨ ਲਗਿਆਂ ਬਾਹਰੋਂ ਕੋਈ ਲਫ਼ਜ਼ ਨਹੀਂ ਵਰਤਣਾਂ, ਤਾਂ ਅਰਥ ਕਰਨ ਦਾ ਰਿਵਾਜ ਉੱਕਾ ਹੀ ਬੰਦ ਕਰਨਾ ਪਵੇਗਾ, ਕਿਉਂਕਿ ਪਾਠ ਵਿਚ ਆਏ ਸ਼ਬਦਾਂ ਨੂੰ ਸਮਝਾਣ ਵਾਸਤੇ ਹੀ ਅਰਥ ਕਰਨ ਦੀ ਲੋੜ ਅਨੁਭਵ ਹੁੰਦੀ ਹੈ। ਉਦਾਹਰਣ ਰੂਪ ਵਿਚ ਸਿਰੀਰਾਗ ਦੀਆਂ ਨਿਮਿਨ ਲਿਖਿਤ ਤੁਕਾਂ ਨੂੰ ਹੀ ਲੈ ਲੌ:– –"ਗੁਰੁ ਪਉੜੀ, ਬੇੜੀ ਗੁਰੂ ਗੁਰੁ ਤੁਲਹਾ ਹਰਿ ਨਾਉ। ਗੁਰੁ ਸਰੁ ਸਾਗਰੁ ਬੋਹਿਥੋ ਗੁਰੁ ਤੀਰਥੁ ਦਰੀਆਉ।" (ਸਿਰੀ ਰਾਗੁ ਮ:੧)

ਹੁਣ ਜੇ ਏਨ੍ਹਾਂ ਤੁਕਾਂ ਦੇ ਅਰਥ ਭਾਈ ਸੇਵਾ ਸਿੰਘ ਜੀ ਦੀ ਰੀਤੀ ਨਾਲ ਕੀਤੇ ਜਾਣ ਤਾਂ ਇਉਂ ਹੋਣਗੇ– "ਗੁਰੂ ਪਉੜੀ, ਬੇੜੀ ਗੁਰੂ, ਗੁਰੂ ਤੁਲਹਾ, ਗੁਰੂ ਸਰ, ਗੁਰੂ ਤੀਰਥ ਦਰੀਆਉ।" ਏਸ ਅਰਥ ਦੇ ਫਲ ਸਰੂਪ ਵਿਚ ਹੋ ਸਕਦਾ ਹੈ, ਕਿ ਕੋਈ ਅਞਾਣ ਕੋਠੇ ਦੀ ਪਉੜੀ ਨੂੰ ਹੀ ਗੁਰੂ ਮੰਨਕੇ ਪੂਜਾ ਕਰਨ ਲਗ ਪਵੇ, ਬੇੜੀ ਤੇ ਤੁਲਹੇ ਨੂੰ ਹੀ ਮੱਥਾ ਟੇਕਣ ਲਗ ਪਵੇ, ਅਤੇ ਦਰੀਆਵਾਂ ਨੂੰ ਹੀ ਨਮਸ਼ਕਾਰਾਂ

ਕਰ ਕਰ ਕੇ ਕਹੇ ਕਿ ਗੁਰੂ ਜੀ ਬਖਸ਼ ਲੈਣਾਂ। ਪ੍ਰੰਤੂ ਜੇ ਵਿਦਵਾਨਾਂ ਦੇ ਤ੍ਰੀਕੇ ਨਾਲ ਅਰਥ ਕੀਤਾ ਜਾਵੇ ਤਾਂ ਏਸ ਤ੍ਰਾਂ ਹੋਵੇਗਾ:- 'ਗੁਰੂ ਪਉੜੀ ਦੇ ਸਮਾਨ ਹੈ। ਅਰਥਾਤ ਜਿਵੇਂ ਪਉੜੀ ਤੋਂ ਬਿਨਾਂ ਕੋਠੇ ਤੇ ਚੜ੍ਹਨਾ ਅਸੰਭਵ ਹੈ, ਤਿਵੇਂ ਹੀ ਗੁਰੂ ਤੋਂ ਬਿਨਾਂ ਪ੍ਰਮਾਤਮਾਂ ਦਾ ਦਰਸ਼ਨ ਅਸੰਭਵ ਹੈ। ਗੁਰੂ ਬੇੜੀ ਦੇ ਸਮਾਨ ਹੈ। ਜਿਸ ਤ੍ਰਾਂ ਬੇੜੀ ਤੋਂ ਬਿਨਾਂ ਦਰਿਆ ਤੋਂ ਪਾਰ ਨਹੀਂ ਹੋ ਸਕੀਦਾ, ਤਿਵੇਂ ਹੀ ਗੁਰੂ ਤੋਂ ਬਿਨਾਂ ਸੰਸਾਰ ਸਾਗਰ ਨਹੀਂ ਲੰਘਿਆ ਜਾ ਸਕਦਾ। ਅਗਲੇ ਪਦਾਂ ਦੇ ਅਰਥ ਵੀ ਏਸੇਤ੍ਰਾਂ ਜਾਣ ਲੈਣੇ। ਅਰਥ ਕਰਨ ਦਾ ਏਹੀ ਤ੍ਰੀਕਾ ਵਿਦਵਾਨਾਂ ਵਾਲਾ ਹੈ, ਜਿਸ ਨਾਲ ਸ਼ਬਦ ਦਾ ਭਾਵ ਚੰਗੀ ਤਰ੍ਹਾਂ ਸਮਝ ਵਿਚ ਆ ਸਕਦਾ ਹੈ, ਪਰ ਪਾਠਕ ਦੇਖ ਸਕਦੇ ਹਨ, ਕਿ ਕਿੰਨੇ ਸ਼ਬਦ ਬਾਹਰੋਂ ਆਖਣੇ ਪਏ ਹਨ। ਸੋ ਭਾਈ ਸਾਹਿਬ ਦਾ ਏਹ ਖਿਆਲ ਕਿ ਬਾਹਰੋਂ ਕੁਛ ਕਹਿਣ ਤੋਂ ਬਿਨਾਂ ਹੀ ਅਰਥ ਠੀਕ ਹੋ ਸਕਦਾ ਹੈ, ਕੇਵਲ ਸਾਡੇ ਤੇ ਦੋਸ਼ ਅਰੋਪਣ ਵਾਸਤੇ ਹੀ ਹੈ, ਸਗੋਂ ਆਪ ਖੁਦ ਵੀ ਅਰਥ ਕਰਨ ਵਿਚ ਉਸ ਅਸੂਲ ਦੇ ਪਾਬੰਦ ਨਹੀਂ ਹਨ, ਜਿਸ ਦੀ ਸਾਡੇ ਤੇ ਪਾਬੰਦੀ ਲਾਣਾ ਚਾਹੁੰਦੇ ਹਨ। ਅਸੀਂ ਪਾਠਕਾਂ ਨੂੰ ਦਸਣਾਂ ਚਾਹੁੰਦੇ ਹਾਂ ਕਿ ਆਪ ਨੇ ਜ਼ੇਰ ਬਹਿਸ ਤੁਕਾਂ ਦਾ ਅਰਥ ਕਰਨ ਵਿਚ ਬਾਹਰ ਦੇ ਸ਼ਬਦ ਮਿਲਾਣ ਤੋਂ ਇਲਾਵਾ ਗੁਰਬਾਣੀ ਦੀ ਲਿਖਤ ਵਿਚ ਅਦਲਾ ਬਦਲੀ ਕਰਨ ਤੋਂ ਵੀ ਸੰਕੋਚ ਨਹੀਂ ਕੀਤਾ। ਸਬੂਤ ਵਾਸਤੇ ਦੇਖੋ ਖਾਲਸਾ ਸਮਾਚਾਰ ਜਿਲਦ ੩੪, ਨੰਬਰ ੫੫ ਪੰਨਾ ੬ ਕਾਲਮ ੧-੨-੩ ਤੇ ਪ੍ਰਤੱਖ ਅਪ੍ਰਤੱਖ ਦੀ ਬਹਿਸ। ਆਪ ਲਿਖਦੇ ਹਨ:-

"ਬਾਣੀ ਗੁਰੂ ਗੁਰੂ ਹੈ ਬਾਣੀ ਵਿਚ ਬਾਣੀ ਅੰਮ੍ਰਿਤ ਸਾਰੇ। ਬਾਣੀ ਕਹੇ ਸੇਵਕ ਜਨ ਮਾਨੇ ਪ੍ਰਤਖ ਗੁਰੂ ਨਿਸਤਾਰੇ।" ਅਸਾਂ ਇਸ ਦੇ ਉਤ੍ਰ ਵਿਚ ਲਿਖਿਆ ਸੀ ਕਿ ਏਨ੍ਹਾਂ ਤੁਕਾਂ ਵਿਚੋਂ ਆਪ ਇਕ ਐਸਾ ਪਦ ਛਡ ਗਏ ਹਨ ਜੇਹੜਾ ਏਨ੍ਹਾਂ ਦੋਹਾਂ ਤੁਕਾਂ ਦਾ ਨਹੀਂ, ਬਲਕੇ ਸਾਰੀ ਅਸਟਪਦੀ ਦਾ ਤੱਤ ਹੈ ਅਤੇ **ਉਹ ਪਦ ਹੈ "ਗੁਰ........।**

ਹੁਣ ਪਾਠਕਾਂ ਨੂੰ ਚੰਗੀ ਤ੍ਰਾਂ ਪਤਾ ਲਗ ਗਿਆ ਹੋਵੇਗਾ ਕਿ ਸਾਡੇ ਉਤੇ ਅਸੱਤ ਦੋਸ਼ ਅਰੋਪਣ ਵਾਲੇ ਹਜ਼ਰਤ ਅਪਣੀ ਅਰਥ ਸੁਤੰਤ੍ਰਤਾ ਦੇ ਨਿਮਿਤ ਬਾਣੀ ਵਿਚ ਅਪਣੀ ਮਨਮੰਨੀ ਤਬਦੀਲੀ ਕਰਨ ਤੋਂ ਵੀ ਨਹੀਂ ਝਿਝਕਦੇ। (ਗੁ: ਪ: ਪ੍ਰ: ਭਾ: ੧ ਪੰਨਾਂ ੧੬੧)

## ਅਰਥ ਵਿਚ ਮਿਲਾਵਟ

ਹੁਣ ਅਸੀਂ ਭਾਈ ਸਾਹਿਬ ਦੀ ਅਰਥ ਮਿਲਾਵਟ ਦਾ ਪ੍ਰਮਾਣ ਪਾਠਕਾਂ ਦੇ ਸਾਹਮਣੇ ਰਖਦੇ ਹਾਂ। ਆਪ ਨੇ ਜੋ ਪਹਿਲਾ ਅਰਥ ਏਨ੍ਹਾਂ ਤੁਕਾਂ ਦਾ ਕੀਤਾ ਸੀ ਇਉਂ ਸੀ:- ੧ ਬਾਣੀ ਗੁਰੂ ਹੈ ੨- ਗੁਰੂ ਬਾਣੀ ਹੈ। ੩. ਬਾਣੀ ਵਿਚ **ਹੀ** ਅਮ੍ਰਿਤ **ਦਾ ਸਾਰ ਹੈ।** ੪. ਬਾਣੀ **ਦੇ** ਕਹੇ **ਨੂੰ ਜੇ** ਸੇਵਕ ਜਨ ਮੰਨੇ **ਤਾਂ ਏਹ ਬਾਣੀ ਹੀ** ਪ੍ਰਤੱਖ ਗੁਰੂ **ਹੋਕੇ ਨਿਸਤਾਰਾ ਕਰ ਦੇਂਦੀ ਹੈ।' ਏਸ ਤੁਕ ਵਿਚ ਤਿੰਨ ਵਾਰ ਬਾਣੀ ਦਾ ਗੁਰੂ ਹੋਣਾਂ ਪ੍ਰਗਟ ਕੀਤਾ ਹੈ। ਏਸ ਵਾਸਤੇ ਪ੍ਰਤਖ ਗੁਰੂ ਤਾਰਨ ਵਾਲਾ ਗੁਰਬਾਣੀ ਹੀ ਹੈ।'**

ਜੇਹੜੇ ਅੱਖਰ ਅਸਾਂ ਮੋਟੇ ਕੀਤੇ ਹਨ, ਇਹ ਭਾਈ ਸਾਹਿਬ ਨੇ ਬਾਹਰੋਂ ਮਿਲਾਏ ਹਨ। ਸੋ ਪਾਠਕ ਵੇਖ ਚੁਕੇ ਹਨ, ਕਿ ਭਾਈ ਸੇਵਾ ਸਿੰਘ ਜੀ ਆਪਣੇ ਕਹੇ ਅਸੂਲ ਦਾ ਆਪ ਹੀ ਵਿਰੋਧ ਕਰ ਰਹੇ ਹਨ, ਪਰ ਸ਼ਕੈਤ ਕਰ ਰਹੇ ਹਨ ਸਾਡੇ ਤੇ, ਜੋ ਏਸ ਅਸੂਲ ਨੂੰ ਅਰਥ ਦੇ ਵਿਸ਼ਯ ਵਿਚ ਬੱਚਿਆਂ ਦੀ ਕਲਪਨਾਂ ਸਮਝਦੇ ਹਾਂ।

## ਸ੍ਰਵੋਪਰੀ ਸ਼ਬਦ

ਸਾਡੇ ਕੀਤੇ ਹੋਏ ਅਰਥ ਵਿਚ ਉਕਾਈਆਂ ਵਿਖਾਂਦੇ ਹੋਏ ਆਪ ਲਿਖਦੇ ਹਨ ਕਿ - 'ਗੁਰ' ਪਦ ਭਾਰੇ ਅਰਥ ਵਿਚ ਹੈ, ਪਰ 'ਗੁਰੂ' ਪਦ 'ਸ੍ਰਵੋਪਰੀ' ਅਰਥਾਂ ਵਿਚ ਦੇਖਣ ਵਿਚ ਨਹੀਂ ਆਇਆ, ਜੇ ਮੰਨ ਵੀ ਲਿਆ ਜਾਵੇ ਤਾਂ ਕੀ ਆਪਣੇ ਮਤਲਬ ਦੇ ਅਰਥ ਖਿਚਣ ਵਾਸਤੇ ਖੁਲ੍ਹ ਲਈ ਜਾ ਸਕਦੀ ਹੈ? ਕਦੇ ਨਹੀਂ"। (੭੬) ਆਪ ਨੇ ਇਨ੍ਹਾਂ ਅਰਥਾਂ ਵਿਚ ਗੁਰਬਾਣੀ ਦੇ ਗੁਰੂ ਹੋਣ ਤੋਂ ਇਨਕਾਰ ਕੀਤਾ ਹੈ, ਤੇ ਆਪ ਦਾ ਭਾਵ ਏਹ ਹੈ 'ਗੁਰਬਾਣੀ' ਗੁਰੂ ਦੇ ਮੁਖ ਤੋਂ ਸੁਣੀ ਬਾਣੀ ਹੀ ਕਲਿਆਣ ਕਾਰੀ ਹੈ,

ਗੋਯਾ ਕਿ ਜਿਸ ਵੇਲੇ ਇਹ ਬਾਣੀ ਲਿਖਤ ਵਿਚ ਆ ਜਾਏ ਤਦ ਇਸ ਦੀ ਉਹ ਪੁਜ਼ੀਸ਼ਨ ਨਹੀਂ ਰਹਿੰਦੀ, ਜੇਹੜੀ ਕਿ ਗੁਰੂ ਦੇ ਮੁਖ ਤੋਂ ਸੁਣਨ ਦੇ ਵੇਲੇ ਹੁੰਦੀ ਹੈ। ਜੇ ਕਦੀ ਆਲਿਮ ਜੀ ਦੇ ਇਹ ਅਰਥ ਠੀਕ ਮੰਨ ਲਏ ਜਾਣ ਤਦ ਨਾਮਧਾਰੀਆਂ ਦੇ ਸਾਰੇ ਜਪ, ਵਰਨੀਆਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਕੀ ਅਰਥ ਰਖਣਗੇ? ਕਿਉਂਕਿ ਇਹ ਬਾਣੀ ਲਿਖਤ ਵਿਚ ਹੈ। ਜੇ ਇਹ ਪਾਠ ਨਿਸਤਾਰਾ ਕਰਦੇ ਹਨ, ਤਦ ਗੁਰਬਾਣੀ 'ਗੁਰੂ' ਸਿਧ ਹੋ ਗਈ।" (ਪੰਨਾ ੭੭)

**ਵਿਚਾਰ**–ਆਪ ਦਾ ਇਹ ਕਹਿਣਾ ਹੈ ਕਿ 'ਗੁਰੂ' ਪਦ **ਭਾਰੇ** ਅਰਥਾਂ ਵਿਚ ਹੈ– "**ਸ੍ਰਵੋਪਰੀ** "ਅਰਥਾਂ ਵਿਚ ਦੇਖਣ ਵਿਚ ਨਹੀਂ ਆਇਆ ਬਿਲਕੁਲ ਗ਼ਲਿਤ ਹੈ, ਤੇ ਆਪਦੀ ਲਿਖਤ ਦੇ ਵਿਰੁੱਧ ਹੈ। ਦੇਖੋ ਗੁਰੂ ਪਦ ਨਿਰਣਜ ਭਾਗ ੧ ਦਾ ਪੰਨਾਂ ਪ੮, ਜਿਸ ਵਿਚ ਆਪ ਨੇ ਲਿਖਿਆ ਹੈ– "ਗੁਰੂ" ਸ਼ਬਦ 'ਗ੍ਰੀ' ਧਾਤੂ ਤੋਂ ਬਣਿਆ ਹੈ, ਜਿਸਦੇ ਅਰਥ ਹਨ "ਨਿਗਲਨਾਂ" ਤੇ –'ਸਮਝਾਣਾ' ਆਦਿ ਭਾਵ ਇਹ ਹੈ ਕਿ ਜੋ ਸੰਸ਼ੇ ਤੇ ਸ਼ੱਕ ਸ਼ੁਭੇ ਦੂਰ ਕਰ ਦੇਵੇ ਉਹ ਗੁਰੂ ਹੈ। ਵੇਦਾਂ ਵਿਚ ਗੁਰੂ ਪਦ ਆਇਆ ਹੈ, ਏਹਦੇ ਅਰਥ 'ਅਕਾਲ ਪੁਰਖ' ਦੇ ਹਨ। ਫਿਰ ਇਹ ਪਦ ਆਚਾਰਜ ਵਾਸਤੇ ਵਰਤਿਆ ਜਾਣ ਲਗਾ।" ਪਤਾ ਲਗਾ ਕਿ 'ਗੁਰੂ' ਪਦ ਜੇਹਾ ਕਿ ਭਾਈ ਸਾਹਿਬ ਕਹਿੰਦੇ ਹਨ, ਭਾਰੇ ਅਰਥਾਂ ਵਿਚ ਹੀ ਨਹੀਂ ਬਲਕੇ 'ਨਿਗਲਨਾ' 'ਸਮਝਣਾ' 'ਸ਼ੰਕੇ ਦੂਰ ਕਰਨਾ' ਆਚਾਰਜ ਅਤੇ ਅਕਾਲ ਪੁਰਖ ਆਦਿ ਕਈਆਂ ਅਰਥਾਂ ਦਾ ਬੋਧਕ ਹੈ। ਇਸ ਤੋਂ ਇਲਾਵਾ 'ਗੁਰ' ਹਿਸਾਬ ਦੇ ਕਾਇਦਿਆਂ ਨੂੰ ਵੀ ਕਹਿੰਦੇ ਹਨ, ਤੇ ਰਾਗ ਵਿਚ ਵੀ ਮੁਕਾ ਦੀ ਟਕੋਰ ਨੂੰ 'ਗੁਰ' ਕਹਿੰਦੇ ਹਨ। ਹੁਣ ਦੇਖਣਾਂ ਇਹ ਹੈ ਕਿ ਇਕ ਬੰਨੇ ਤਾਂ ਆਪ ਕਹਿੰਦੇ ਹਨ ਕਿ 'ਗੁਰ' ਪਦ 'ਸਰਵੋਪਰੀ' ਅਰਥਾਂ ਵਿਚ ਕਦੇ ਨਹੀਂ ਦੇਖਿਆ ਪਰ ਆਪੇ ਮੰਨਦੇ ਹਨ ਕਿ ਇਹ ਪਦ 'ਅਕਾਲ ਪੁਰਖ' ਤੇ 'ਆਚਾਰਜ' ਦਾ ਵਾਚਕ ਹੈ। ਕੀ ਆਪ ਇਸ ਗੱਲ ਤੋਂ ਇਨਕਾਰ ਕਰ ਸਕਦੇ ਹਨ, ਕਿ– 'ਅਕਾਲ ਪੁਰਖ' ਸ੍ਰਵੋਪਰੀ ਤੇ ਸਰਬ ਸ੍ਰੋਮਣੀ ਹੈ, ਅਰ ਬ੍ਰਹਮ ਵਿਦਿਆ ਦਾ ਆਚਾਰਯ ਵੀ ਆਪਣੇ ਮੰਡਲ ਵਿਚ ਸ੍ਰਵੋਪਰੀ ਤੇ ਸ਼ਰੋਮਣੀ ਹੈ। ਇਸ ਤੋਂ ਛੁਟ ਗੁਰੂ ਦੇ ਸਰਵੋਪਰੀ ਤੇ ਸਰਵ ਸ਼ਰੋਮਣੀ ਹੋਣ ਤੋਂ ਵੀ ਆਪਨੂੰ ਕਿਸੇ ਤਰਾਂ ਇਨਕਾਰ ਨਹੀਂ ਹੋ ਸਕਦਾ। ਏਸ ਲਈ 'ਗੁਰੂ' ਪਦ ਦਾ ਸਰਵੋਪਰੀ ਅਰਥਾਂ ਵਿਚ ਵਰਤੇ ਜਾਣਾ ਆਪਦੀ ਹੀ ਲਿਖਤ ਅਤੇ ਮਨੌਤ ਦੇ ਅਨੁਸਾਰ ਦਰੁਸਤ ਹੈ। ਹੈਰਾਨੀ ਦੀ ਗੱਲ ਹੈ ਕਿ ਸਾਨੂੰ ਤਾਂ ਆਪ ਕਹਿੰਦੇ ਹਨ ਕਿ ਆਪਣੇ ਮਤਲਬ ਦੇ ਅਰਥ ਖਿਚਣ ਵਾਸਤੇ ਸਾਨੂੰ ਆਗਜਾ ਨਹੀਂ ਹੋ ਸਕਦੀ, ਪਰ ਸਾਡਾ ਅਰਥ ਤਾਂ ਆਪ ਦੀ ਹੀ ਲਿਖਤ ਤੇ ਮਨੌਤ ਅਨੁਸਾਰ ਦਰੁਸਤ ਸਾਬਿਤ ਹੋ ਗਿਆ। ਆਪ ਦੁਆਰਾ ਕੀਤੇ ਗਏ ਅਰਥ ਦੋਸ਼ ਯੁਕਤ ਹਨ, ਜਿਸ ਕਰਕੇ ਏਹ ਪ੍ਰਸ਼ਨ ਵੀ ਆਪ ਦੀ ਹੀ ਜ਼ਾਤ ਪਾਕ ਤੇ ਘਟਦਾ ਹੈ।

(ਅ) ਸਾਡੇ ਅਰਥ ਵਿਚ ਜੋ ਆਪਨੇ ਭਾਵ ਦਸਿਆ ਹੈ, ਉਹ ਆਪ ਦਾ ਮਨਕਲਪਤ ਹੈ। ਸਾਡੇ ਜਪ, ਵਰਨੀਆਂ ਤੇ ਪਾਠ ਸਭ ਦੇਹਧਾਰੀ ਸਤਿਗੁਰੂ ਜੀ ਦੀ ਆਗਜਾ ਅਨੁਸਾਰ ਹੋ ਰਹੇ ਹਨ। ਕਈ ਸਿਖ ਸਾਧੂ ਐਸੇ ਵੀ ਹਨ, ਜੋ ਉਨ੍ਹਾਂ ਦੀ ਆਗਯਾ ਅਨੁਸਾਰ ਦਿਨੇ ਰਾਤ ਸੇਵਾ ਵਿਚ ਹੀ ਜੁਟੇ ਰਹਿੰਦੇ ਹਨ, ਤੇ ਨਿਰਅਖਰ ਹੋਣ ਦੇ ਕਾਰਨ ਬਾਣੀ ਨਹੀਂ ਪੜ ਸਕਦੇ। ਕੇਵਲ ਗੁਰ ਮੰਤ੍ਰ (ਨਾਮ) ਦਾ ਹੀ ਅਭਜਾਸ ਕਰਦੇ ਹਨ, ਪ੍ਰੰਤੂ 'ਸੇਵਕ ਦਰਗਹ ਸੁਰਖ਼ਰੂ' ਅਤੇ– 'ਜੋ ਪ੍ਰਾਣੀ ਗੋਬਿੰਦ ਧਿਆਵੈ। ਪੜਿਆ ਅਨਪੜਿਆ ਪਰਮ ਗਤਿ ਪਾਵੈ।' ਪ੍ਰਮਾਣਾਂ ਅਨੁਸਾਰ ਉਹ ਦਰਗਾਹ ਵਿਚ ਸੁਰਖਰੂ ਹੋਣਗੇ ਤੇ ਪਰਮ ਗਤੀ ਪ੍ਰਾਪਤ ਕਰਨਗੇ। ਸੋ ਹਰ ਸੂਰਤ ਵਿਚ ਦੇਹਧਾਰੀ ਗੁਰੂ ਦੀ ਆਗਿਆ ਦਾ ਪਾਲਨ ਹੀ ਕਲਿਆਨ ਦਾ ਹੇਤੂ ਹੈ।

## ਹੁਕਮ ਨਾਮੇ

ਭਾਈ ਸੇਵਾ ਸਿੰਘ ਜੀ ਨੇ ਕਈ ਥਾਈਂ ਹੁਕਮਨਾਮਿਆਂ ਦੇ ਹਵਾਲੇ ਦੇਕੇ ਸਾਬਿਤ ਕਰਨਾਂ ਚਾਹਿਆ ਹੈ, ਕਿ ਉਨ੍ਹਾਂ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਗ੍ਰੰਥ ਸਾਹਿਬ ਦਾ ਗੁਰੂ ਹੋਣਾ ਪ੍ਰਵਾਨ ਕੀਤਾ ਹੈ। ਏਥੇ ਇਸ ਗੱਲ ਦੀ ਲੋੜ ਭਾਸਦੀ ਹੈ, ਕਿ ਹੁਕਮਨਾਮਿਆਂ ਬਾਬਤ ਕੁਛ ਚਾਨਣਾਂ ਪਾਇਆ ਜਾਵੇ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜਦ ਰੰਗੂਨ ਅਤੇ ਮਰਗੋਈ ਵਿਚ ਨਜ਼ਰ ਬੰਦ ਸਨ, ਤਾਂ ਉਨ੍ਹਾਂ ਦੇ ਖਾਸ

ਖਾਸ ਪ੍ਰੇਮੀ ਸਿਖਾਂ ਨੇ ਭੇਸ ਬਦਲ ਕੇ ਉਨ੍ਹਾਂ ਦੇ ਦਰਸ਼ਨ ਕਰਨ ਦਾ ਸੌਭਾਗਜ ਪ੍ਰਾਪਤ ਕੀਤਾ। ਉਨ੍ਹਾਂ ਦੀ ਰਾਹੀਂ ਜੋ ਪਤ੍ਰ ਸਤਿਗੁਰੂ ਸਚੇ ਪਾਤਸ਼ਾਹ ਨੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਅਥਵਾ ਆਪਣੇ ਮੁਖੀ ਸਿਖਾਂ ਵਲ ਲਿਖਕੇ ਭੇਜੇ, ਉਨ੍ਹਾ ਨੂੰ ਨਾਮਧਾਰੀ ਇਸਤਲਾਹ ਵਿਚ ਹੁਕਮਨਾਮਿਆਂ ਦੇ ਨਾਮ ਨਾਲ ਸਨਮਾਨਿਆ ਜਾਂਦਾ ਹੈ। ਜਦ ਸਰਕਾਰ ਨੂੰ ਅਪਣੀ ਸੀ.ਆਈ.ਡੀ. ਦੀ ਮਾਰਫਤ ਏਸ ਗੱਲ ਦਾ ਪਤਾ ਲਗਾ ਤਾਂ ਇਕ ਬੰਨੇ ਤਾਂ ਨਿਗਰਾਨੀ ਵਿਚ ਕਰੜਾਈ ਕਰ ਦਿੱਤੀ ਗਈ ਅਤੇ ਦੂਜੇ ਬੰਨੇ ਕੁਛ ਬਨਾਵਟੀ ਚਿੱਠੀਆਂ ਲਿਖਕੇ ਨਾਮਧਾਰੀਆਂ ਨੂੰ ਆਪਣੇ ਸਤਿਗੁਰੂ ਵਲੋਂ ਗੁਮਰਾਹ ਕਰਨ ਦੀ ਕੋਸ਼ਸ਼ ਕੀਤੀ ਗਈ। ਮਤਲਬ ਏਹ ਸੀ ਕਿ ਨਾਮਧਾਰੀ ਸਿਖ ਏਨ੍ਹਾ ਚਿੱਠੀਆਂ ਨੂੰ ਵੀ ਹੁਕਮਨਾਮੇ ਸਮਝਕੇ ਆਪਣੇ ਗੁਰੂ ਦਾ ਖਿਆਲ ਛਡ ਦੇਣ, ਅਤੇ ਉਨ੍ਹਾਂ ਦੇ ਦਿਲਾਂ ਵਿਚ ਇਹ ਨਵਾਂ ਖਿਆਲ ਅੰਕਿਤ ਕਰ ਦਿੱਤਾ ਜਾਵੇ ਕਿ ਗ੍ਰੰਥ ਗੁਰੂ ਹੈ, ਉਹਨਾਂ ਬਨਾਵਟੀ ਚਿੱਠੀਆਂ ਵਿਚੋਂ ਬਾਜੀਆਂ ਅਜੇਹੀਆਂ ਹਨ, ਜਿਨ੍ਹਾਂ ਨੂੰ ਪੜ੍ਹਕੇ ਗੁਮਰਾਹ ਕਰਨ ਵਾਲਿਆਂ ਦੀ ਨੀਯਤ ਦਾ ਪੂਰਾ ਪੂਰਾ ਗਿਆਨ ਹੋ ਜਾਂਦਾ ਹੈ। ਟਹਿਲ ਸਿੰਘ ਫੱਕਰ ਨੇ ਕੁਛ ਅਸਲੀ ਚਿੱਠੀਆਂ ਵਿਚ ਏਹਨਾਂ ਬਨਾਵਟੀ ਚਿੱਠੀਆਂ ਨੂੰ ਮਿਲਾਕੇ ਇਕ ਟ੍ਰੈਕਟ ਦੀ ਸ਼ਕਲ ਵਿਚ ਛਾਪ ਦਿੱਤਾ ਹੈ, ਜਿਸਦਾ ਨਾਮਧਾਰੀ ਦਰਬਾਰ ਨਿਸ਼ੇਧ ਕਰ ਚੁਕਾ ਹੈ।

## ਟਹਿਲ ਸਿੰਘ ਕੌਣ ਹੈ?

ਇਸਦੀ ਖਾਨਦਾਨੀ ਦਾਸਤਾਨ ਨੂੰ ਨਾ ਛੇੜਦਿਆਂ ਹੋਇਆਂ ਕੇਵਲ ਸਬੰਧਿਤ ਕਥਾ ਹੀ ਪਾਠਕਾਂ ਦੀ ਭੇਟਾ ਕੀਤੀ ਜਾਂਦੀ ਹੈ। ਸੰਨ ੧੯੨੪ ਈ: ਵਿਚ ਇਸਨੂੰ ਮੈਂ ਅੰਮ੍ਰਿਤ ਛਕਾਕੇ ਨਾਮਧਾਰੀ ਬਣਾਇਆ। ਪੰਜ ਛੇ ਸਾਲਾਂ ਤਕ ਇਹ ਮੇਰੀ ਸੇਵਾ ਵਿਚ ਰਿਹਾ ਅਤੇ ਇਸਨੇ ਮੇਰੀ ਰਹਿਨੁਮਾਈ ਵਿਚ ਪ੍ਰਚਾਰ ਕਰਨ ਦੀ ਯੋਗਤਾ ਪ੍ਰਾਪਤ ਕੀਤੀ। ਸੰਮਤ ੧੯੮੪ ਬਿ: ਵਿਚ ਵਲਟੋਹਾ ਜ਼ਿਲਾ ਲਾਹੌਰ ਦੇ ਨਾਮਧਾਰੀ ਹੋਲੇ ਵਿਚ ਇਸਨੇ ਤਕਰੀਰ ਕੀਤੀ ਕਿ ਨਦੇੜ (ਹਜ਼ੂਰ ਸਾਹਿਬ) ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਸ ਗ੍ਰੰਥ ਸਾਹਿਬ ਦੀ ਕੋਈ ਬੀੜ ਨਹੀਂ ਸੀ, ਅਤੇ ਗੁਰੂ ਜੀ ਹਜ਼ੂਰ ਸਾਹਿਬ ਵਿਚ ਜੋਤੀ ਜੋਤ ਨਹੀਂ ਸਮਾਏ ਸਨ, ਬਲਕੇ ਗੁਪਤ ਹੋ ਗਏ ਸਨ। ਇਸ ਦੀ ਇਹ ਤਕਰੀਰ ਉਸ ਤਸਵੀਰ ਦੇ ਸਬੰਧ ਵਿਚ ਸੀ ਜੋ ਗੁਰੂ ਬਾਲਕ ਸਿੰਘ ਜੀ ਦੀ ਗੁਰ ਗੱਦੀ ਬਾਬਤ ਪ੍ਰਕਾਸ਼ਿਤ ਹੋਈ ਸੀ, ਤੇ ਸਾਡੇ ਵਿਪੱਖੀ ਭਰਾਵਾਂ ਨੇ ਕੋਸ਼ਸ਼ ਕਰਕੇ ਜ਼ਬਤ ਕਰਵਾਈ ਸੀ।

ਜਦ ਸ਼ਰਾਬ ਪਿਕਟਿੰਗ ਦੀ ਲਹਿਰ ਵਿਚ ਮਹਾਰਾਜ ਨਿਹਾਲ ਸਿੰਘ ਜੀ ਸਪੈਸ਼ਲ ਜੇਲ ਲਾਹੌਰ ਵਿਚ ਕੈਦ ਸਨ ਤਾਂ ਆਪਨੇ ਮੈਨੂੰ ਆਗਜਾ ਕੀਤੀ ਕਿ ਮੈਂ ਲਾਹੌਰ ਆਕੇ ਕਾਂਗਰਸ ਦਾ ਕੰਮ ਕਰਾਂ। ਓਦੋਂ ਟਹਿਲ ਸਿੰਘ ਮੇਰੇ ਨਾਲ ਸੀ। ਸਾਡੇ ਜਥੇ ਨੇ ਕਾਂਗਰਸ ਦੇ ਕੰਮ ਵਿਚ ਖੂਬ ਸਰਗਰਮੀ ਦਿਖਾਈ। ਪ੍ਰੈਸ ਤੇ ਪਲੈਟਫਾਰਮ ਦੀ ਰਾਹੀਂ ਕਾਂਗਰਸ ਦਾ ਪ੍ਰਚਾਰ ਜੋਰ ਸ਼ੋਰ ਨਾਲ ਕੀਤਾ ਗਿਆ। ਮੈਂ ਓਦੋਂ ਪ੍ਰਾਵਿੰਸ਼ਲ ਕਾਂਗਰਸ ਕਮੇਟੀ ਪੰਜਾਬ ਦਾ ਮੀਤ ਪ੍ਰਧਾਨ ਸਾਂ, ਅਤੇ ਬ੍ਰੈਡਲਾ ਹਾਲ ਵਿਚ ਦਫਤਰ ਸੂਬਾ ਕਾਂਗਰਸ ਕਮੇਟੀ ਦਾ ਇਨਚਾਰਜ ਸਾਂ। ਇਕ ਰਾਤ ਸੁਤਿਆਂ ਪਿਆਂ ਪੁਲਸ ਨੇ ਸਾਡੇ ਗਿਰਦ ਘੇਰਾ ਘਤ ਲਿਆ, ਇਨਸਪੈਕਟਰ ਪੋਲੀਸ ਨੇ ਮੈਨੂੰ ਕਿਹਾ ਕਿ ਦਫਤਰ ਦੀ ਤਲਾਸ਼ੀ ਦੇ ਵਾਰੰਟ ਹਨ। ਮੈਨੂੰ ਤਾਂ ਪੁਲਿਸ ਦਫਤਰ ਦੇ ਕਮਰਿਆਂ ਵਲ ਲੈ ਗਈ, ਤੇ ਟਹਿਲ ਸਿੰਘ ਜੀ ਫਰਾਰ ਹੋ ਗਏ, ਜਦ ਮੈਂ ਫ਼ਾਰਗ ਹੋਕੇ ਆਇਆ, ਤੇ ਨਾਲਦਿਆਂ ਤੋਂ ਟਹਿਲ ਸਿੰਘ ਬਾਬਤ ਪੁਛ ਕੀਤੀ ਤਾਂ ਉਹਨਾਂ ਕਿਹਾ, ਉਹ ਗ੍ਰਿਫਤਾਰੀ ਤੋਂ ਡਰਦਾ ਦੌੜ ਗਿਆ ਹੈ। ਉਪਰੰਤ ਮੈਨੂੰ ਗ੍ਰਿਫਤਾਰ ਕਰ ਲਿਆ ਗਿਆ। ੮ ਮਹੀਨੇ ਮੁਕੱਦਮਾ ਚੱਲਿਆ ਜੋ ਬਾਦ ਵਿੱਚ ਗਾਂਧੀ ਇਰਵਨ ਸਮਝੌਤੇ ਦੇ ਅਧਾਰ ਤੇ ਦੇਸ਼ ਭਰ ਦੇ ਰਾਜਨੀਤਕ ਮੁਕੱਦਮਿਆਂ ਦੇ ਨਾਲ ਹੀ ਵਾਪਸ ਲੈ ਲਿਆ ਗਿਆ। ਉਪ੍ਰੰਤ ਜਦ ਮੈਨੂੰ ਟਹਿਲ ਸਿੰਘ ਮਿਲਿਆ ਤਾਂ ਮੈਂ ਇਸ ਨੂੰ ਨਸ ਜਾਣ ਬਾਬਤ ਲਾਨਤਾਨ ਕੀਤੀ ਜਿਸਤੋਂ ਇਹ ਬਿਗੜਕੇ ਫਰੰਟ ਹੋ ਗਿਆ। ਉਪ੍ਰੰਤ ਨਨਕਾਣੇ ਸਾਹਿਬ ਵਿਖੇ ਜ਼ਿਲਾ ਅਕਾਲੀ ਦਲ ਲਹੌਰ ਦੇ ਪਲੇਟ ਫਾਰਮ ਤੇ ਇਸਨੇ ਅਜੇਹੀ ਤਕਰੀਰ ਕੀਤੀ, ਜਿਸ ਵਿਚ ਇਕ ਬੰਨੇ ਤਾਂ ਨਾਮਧਾਰੀ ਪੰਥ ਦੀ ਸਖ਼ਤ ਨਿੰਦਾ ਕੀਤੀ, ਦੂਜੇ ਬੰਨੇ ਕਾਂਗਰਸ ਦਾ ਵਿਰੋਧ ਕੀਤਾ ਤੇ ਤੀਜੇ ਬੰਨੇ ਗੁਰੂ ਗੋਬਿੰਦ ਸਿੰਘ ਜੀ ਦੇ ਅੰਮ੍ਰਿਤ ਨੂੰ ਸ਼ਰਬਤ ਕਿਹਾ। ਅਕਾਲੀਆਂ ਨੇ ਕ੍ਰਿਪਾਨਾਂ ਖਿਚੀਆਂ। ਮੈਂ ਵੀ ਸਟੇਜ ਤੇ ਮੌਜੂਦ ਸੀ। ਇਹ ਓਥੋਂ ਬੜੀ ਮੁਸ਼ਕਲ

ਨਾਲ ਬਚਕੇ ਨਿਕਲਿਆ। ਨਾਮਧਾਰੀਆਂ ਦੇ ਬੁੰਗੇ ਵਿਚ ਚਲਾ ਗਿਆ। ਨਾਮਧਾਰੀ ਸਿਖ ਜੋ ਆਪਣੇ ਪੰਥ ਅਤੇ ਗੁਰੂ ਦੀ ਨਿੰਦਾ ਇਸਦੀ ਜ਼ਬਾਨੀ ਸੁਣਕੇ ਜੋਸ਼ ਵਿਚ ਸਨ, ਇਸਨੂੰ ਕਿਹਾ ਕਿ ਤੂੰ ਪੰਥ ਦਾ ਨਿੰਦਕ ਹੈਂ, ਇਸ ਲਈ ਏਥੋਂ ਚਲਾ ਜਾ। ਪਰ ਇਸਨੇ ਸਗੋਂ ਅਜੇਹੀਆਂ ਗੱਲਾਂ ਕਹੀਆਂ, ਜਿਸਨੂੰ ਸਿਖ ਉਕਾ ਹੀ ਬ੍ਰਦਾਸ਼ਤ ਨਾ ਕਰ ਸਕੇ, ਤੇ ਹਥੋਪਾਈ ਤਾਈਂ ਨੌਬਤ ਪਹੁੰਚੀ। ਟਹਿਲ ਸਿੰਘ ਨੇ ਗੱਲਾਂ ਹੀ ਗੱਲਾਂ ਵਿਚ ਇਕ ਸਿਖ ਤੇ ਟਕੂਏ ਦਾ ਵਾਰ ਕਰ ਦਿੱਤਾ ਜੋ ਰੋਕ ਲਿਆ ਗਿਆ ਤੇ ਇਸਨੂੰ ਚੰਗੀ ਤ੍ਰਾਂ ਫੈਂਟਿਆ ਗਿਆ, ਰਾਤ ਦੇ ਸਤ ਕੁ ਵਜੇ ਦਾ ਵਕਤ ਸੀ। ਫਿਰ ਇਸਨੇ ਵਾਸਤਾ ਪਾਇਆ ਕਿ ਸਤਿਗੁਰੂ ਪ੍ਰਤਾਪ ਸਿੰਘ ਦਾ ਹਾੜ੍ਹਾ ਜੇ ਮੈਨੂੰ ਛਡ ਦੇਵੋ। ਸੂਬਾ ਹਰੀ ਸਿੰਘ ਜੀ ਨੇ ਇਸਨੂੰ ਛੁਡਵਾਕੇ ਬੁੰਗੇ ਤੋਂ ਬਾਹਰ ਕਰ ਦਿਤਾ ਤੇ ਇਹ ਤਤੇ ਘਾ ਮੰਡੀ ਵਿਚ ਆਪਣੀ ਮਾਸੀ ਦੇ ਘਰ ਜਿਥੇ ਇਸਦਾ ਡੇਰਾ ਸੀ ਪੁਜ ਗਿਆ। ਪਤਾ ਲਗਣ ਤੇ ਮੈਂ ਇਸਦੇ ਪਾਸ ਪੁਜਾ ਤੇ ਸਾਰੀ ਰਾਤ ਸੱਟਾਂ ਤੇ ਟਕੋਰ ਕਰਦਾ ਰਿਹਾ। ਸਵੇਰੇ ਜਦ ਇਹ ਜੰਗਲ ਹੋਕੇ ਹਥ ਧੋਣ ਲਗਾ ਤਾਂ ਬਾਂਹੀਂ ਸੁਜੀਆਂ ਹੋਣਦੇ ਕਾਰਨ ਏਹ ਆਪਣੀ ਮਲ ਸਾਫ ਨਾ ਕਰ ਸਕਿਆ, ਜੋ ਮੈਂ ਆਪਣੇ ਹਥਾਂ ਨਾਲ ਸਾਫ ਕੀਤੀ। ਉਪ੍ਰੰਤ ਹਸਪਤਾਲ ਵਿਚ ਦਾਖਲ ਕਰਾਕੇ ਦੋ ਤਿੰਨ ਦਿਨ ਸੇਵਾ ਕਰਦਾ ਰਿਹਾ। ਜਦ ਇਹ ਤੁਰਨ ਫਿਰਨ ਦੇ ਯੋਗ ਹੋ ਗਿਆ ਤਾਂ ਮੈਂ ਨਨਕਾਣੇ ਸਾਹਿਬ ਤੋਂ ਵਾਪਸ ਔਣ ਲਗੇ ਨੇ ਇਸਨੂੰ ਕਿਹਾ ਕਿ ਤੂੰ ਜਦ ਬਿਲਕੁਲ ਰਾਜੀ ਹੋ ਜਾਵੇਂ ਤਾਂ ਮੇਰੇ ਪਾਸ ਆ ਜਾਈਂ। ਪਰ ਇਹ ਇਕਰਾਰ ਕਰਨ ਦੇ ਬਾਵਜੂਦ ਨਾ ਪੁਜਾ। ਉਪ੍ਰੰਤ ਜਦ ਮਿਲੇ ਤਾਂ ਮੈਂ ਇਸ ਨੂੰ ਸਮਝਾਇਆ ਕਿ ਜ਼ਬਾਨ ਨੂੰ ਅਪਣੇ ਵਸ ਵਿਚ ਰਖਣਾ ਚਾਹੀਦਾ ਹੈ, ਤੇ ਇਸ ਵਿਚ ਸਾਰਾ ਦੋਸ਼ ਤੇਰਾ ਹੈ, ਤੂੰ ਮਾਫੀ ਮੰਗਲੈ। ਇਸਨੇ ਕੁਛ ਅੜੀ ਕੀਤੀ ਪਰ ਛੇਕੜ ਇਹ ਭੈਣੀ ਸਾਹਿਬ ਚਲਕੇ ਮਾਫੀ ਲੈਣ ਤੇ ਰਜ਼ਾਮੰਦ ਹੋ ਗਿਆ। ਮੈਂ ਸਤ੍ਰਿਗਰਾਂ ਕੋਲ ਅਰਜ਼ ਕੀਤੀ ਤੇ ਉਨ੍ਹਾਂ ਨੇ ਉਦਾਰਤਾ ਨਾਲ ਇਸਨੂੰ ਬਖਸ਼ ਦਿੱਤਾ। ਸੰ: ੧੯੩੪ ਨੂੰ ਸ੍ਰੀ ਭੈਣੀ ਸਾਹਿਬ ਵਿਚ ਜਦ ਸਰਬ ਸੰਪ੍ਰਦਾਇ ਕਾਨਫਰੰਸ ਹੋਈ, ਓਥੇ ਇਹ ਸੇਵਕ ਦਲ ਵਿਚ ਭਰਤੀ ਸੀ। ਓਥੇ ਆਪਣੀ ਆਦਤ ਅਨੁਸਾਰ ਇਸਨੇ ਰਾਧਾ ਸੁਆਮੀ ਆਚਾਰਯ ਸ੍ਰੀ ਮਾਨਯੋਗ ਬਾਬਾ ਸਾਵਣ ਸਿੰਘ ਜੀ ਦੀ ਸ਼ਾਨ ਵਿਰੁਧ ਕੁਛ ਬਚਨ ਕਰ ਦਿੱਤੇ, ਜੋ ਉਨ੍ਹਾਂ ਦੇ ਸੇਵਕਾਂ ਨੇ ਆਪਣੇ ਕੰਨਾਂ ਨਾਲ ਸੁਣੇ। ਸਤਿਗੁਰਾਂ ਨੇ ਜਵਾਬ ਤਲਬ ਕੀਤਾ ਤਾਂ ਟਹਿਲ ਸਿੰਘ ਨੇ ਜੁਰਮ ਦਾ ਇਕਬਾਲ ਕਰ ਲਿਆ। ਸਤਿਗੁਰਾਂ ਨੇ ਇਸਨੂੰ ਹੋਰ ਡੰਨ ਲੌਂਣ ਦੀ ਥਾਂ ਆਗਜਾ ਕੀਤੀ ਕਿ ਬਿਆਸ ਜਾਕੇ ਉਨ੍ਹਾਂ ਮਹਾਂਪੁਰਖਾਂ ਤੋਂ ਖਿਮਾਂ ਦੀ ਜਾਚਨਾਂ ਕਰੇ। ਇਸਨੇ ਪ੍ਰਵਾਨ ਕੀਤਾ ਪਰ ਓਥੇ ਗਿਆ ਨਹੀਂ। ਸਤਿਗੁਰੂ ਇਸਤੇ ਓਸੇ ਤ੍ਰਾਂ ਨਰਾਜ਼ ਰਹੇ। ਉਨ੍ਹਾਂ ਦਿਨਾਂ ਵਿਚ ਇਹ ਸ੍ਰ: ਸ਼ਿਵਦੇਵ ਸਿੰਘ ਦੀ ਕੋਠੀ ਡਸਕੇ ਰਹਿੰਦਾ ਸੀ। ਗੁਜਰਾਂਵਾਲੇ ਦੁਸਹਿਰੇ ਦਾ ਮੇਲਾ ਸੀ। ਮੈਨੂੰ ਇਸ ਗੱਲ ਦਾ ਬੜਾ ਖਿਆਲ ਸੀ ਕਿ ਕਿਵੇਂ ਟਹਿਲ ਸਿੰਘ ਨੂੰ ਸਤਿਗੁਰੂ ਜੀ ਦੀ ਖੁਸ਼ੀ ਲੈ ਦਿੱਤੀ ਜਾਵੇ। ਹਜ਼ੂਰ ਗੁਜਰਾਂਵਾਲੇ ਆਏ ਸਨ, ਮੈਂ ਇਸਨੂੰ ਡਸਕੇ ਤੋਂ ਬੁਲਾਇਆ ਤੇ ਗੁਨਾਹ ਦੀ ਮਾਫੀ ਮੰਗਣ ਲਈ ਪ੍ਰੇਰਨਾ ਕੀਤੀ। ਓਦੋਂ ਇਸਨੇ ਨੀਲੀ ਪੱਗ ਬੰਨ੍ਹੀ ਹੋਈ ਸੀ। ਇਹ ਰਜ਼ਾਮੰਦ ਹੋ ਗਿਆ ਤੇ ਮੈਂ ਇਸਨੂੰ ਨਾਲ ਲੈਕੇ ਪਾਤਸ਼ਾਹਾਂ ਦੇ ਚਰਨਾਂ ਵਿਚ ਪੁਜਾ। ਬੇਨਤੀ ਕੀਤੀ, ਬਖਸ਼ ਲਓ। ਸਚੇ ਪਾਤਸ਼ਾਹ ਨੇ ਕਿਹਾ ਇਸਦਾ ਕੇਹੜਾ ਕੇਹੜਾ ਕਸੂਰ ਮਾਫ਼ ਕੀਤਾ ਜਾਵੇ। ਮੈਂ ਪੁਛਿਆ ਜੀ ਕੋਈ ਨਵਾਂ ਚਾਨਸ ਹੋਰ ਹੈ? ਤਾਂ ਆਪ ਨੇ ਕਿਹਾ ਕਿ ਇਸਦੀ ਇਕ ਚਿਠੀ ਪ੍ਰੈਸ ਵਿਚੋਂ ਸਾਡੇ ਪਾਸ ਪੁਜੀ ਹੈ, ਜਿਸ ਵਿਚ ਲਾਹੌਰ ਦੀ ਮਯੂਨਸਪਲ ਚੋਣ ਬਾਬਤ ਸ੍ਰਦਾਰ ਕਰਤਾਰ ਸਿੰਘ ਪੱਥਰਾਂ ਵਾਲੇ ਦੇ ਵਿਰੁਧ ਸਿਖ ਵੋਟਰਾਂ ਨੂੰ ਉਕਸਾਇਆ ਗਿਆ ਹੈ ਅਤੇ ਨਾਲ ਹੀ ਉਸ ਵਿਚ ਨਾਮਧਾਰੀ ਪੰਥ ਦੇ ਵਿਰੁਧ ਬਹੁਤ ਊਲ ਜਲੂਲ ਲਿਖਿਆ ਗਿਆ ਹੈ, ਉਹ ਚਿਠੀ ਇਕ ਅਖਬਾਰ ਵਿਚ ਪ੍ਰਕਾਸ਼ਿਤ ਕਰਨ ਲਈ ਇਸਨੇ ਦਿੱਤੀ ਸੀ ਜੋ ਸਾਡੇ ਪਾਸ ਪੁਚਾ ਦਿੱਤੀ ਗਈ। ਹਜ਼ੂਰ ਨੇ ਕਿਹਾ ਉਹ ਚਿਠੀ ਲਹੌਰ ਹੈ। ਟਹਿਲ ਸਿੰਘ ਨੇ ਕਿਹਾ ਕਿ ਮੈਂ ਅਜੇਹੀ ਚਿਠੀ ਕੋਈ ਨਹੀਂ ਲਿਖੀ। ਸਤਿਗੁਰਾਂ ਨੇ ਕਿਹਾ ਕਿ ਅਜ ਤੋਂ ਅਠਾਂ ਦਿਨਾਂ ਨੂੰ ਮੈਂ ਟਹਿਲ ਸਿੰਘ ਨੂੰ ਲੈਕੇ ਲਹੌਰ ਪੁਜ ਜਾਵਾਂ ਤੇ ਚਿਠੀ ਦੀ ਸ਼ਿਨਾਖਤ ਕੀਤੀ ਜਾਵੇ। ਕਿਉਂਕਿ ਮੈਂ ਟਹਿਲ ਸਿੰਘ ਦੀ ਲਿਖਤ ਤੋਂ ਜਾਣੂੰ ਸਾਂ ਇਸ ਲਈ ਮੇਰੇ ਤੇ ਹੀ ਫੈਸਲਾ ਸੁਟਿਆ ਗਿਆ। ਟਹਿਲ ਸਿੰਘ ਨੇ ਕਿਹਾ ਕਿ ਉਹ ਮੇਰੇ ਨਾਲ ਲਹੌਰ ਚਲੇਗਾ। ਬਿਆਸਾ ਵਾਲੇ ਮਹਾਂਪੁਰਸ਼ਾਂ ਦੇ ਵਿਰੁਧ ਜੋ ਟਹਿਲ ਸਿੰਘ ਨੇ ਅਪਸ਼ਬਦ ਕਹੇ ਸੀ, ਉਨ੍ਹਾਂ ਬਾਬਤ ਹਜ਼ੂਰ ਨੇ ਕਿਹਾ ਕਿ ਇਹ ਤਿੰਨਾਂ ਮਹੀਨਿਆਂ ਤਕ ਸ੍ਰੀ ਭੈਣੀ ਸਾਹਿਬ ਜਾ ਕੇ ਸੇਵਾ ਕਰੇ। ਉਹ ਦਿਨ ਅਸੈਂਬਲੀ ਚੋਣਾਂ ਦੇ

ਸਨ। ਟਹਿਲ ਸਿੰਘ ਅਕਾਲੀ ਪਾਰਟੀ ਦੇ ਵਿਰੁਧ ਸ੍ਰਕਾਰ ਪ੍ਰਸਤ ਸਿਖਾਂ ਦੀ ਨੈਸ਼ਨਲ ਪਾਰਟੀ ਨਾਲ ਗਾਂਢਾ ਸਾਂਢਾ ਕਰ ਚੁਕਾ ਸੀ। ਇਸ ਲਈ ਉਸਨੂੰ ਭੈਣੀ ਸਾਹਿਬ ਪਹੁੰਚਣਾ ਔਖਾ ਹੋ ਗਿਆ। ਸੋ ਨਾ ਹੀ ਉਹ ਲਹੌਰ ਪੁਜਾ ਤੇ ਨਾ ਹੀ ਭੈਣੀ ਸਾਹਿਬ। ਗੱਲ ਵਧਦੀ ਵਧਦੀ ਵਧ ਗਈ ਤੇ ਇਸਨੂੰ ਪੂਰਵੋਕਤ ਜੁਰਮਾਂ ਦੇ ਅਧਾਰ ਤੇ ਪੰਥ ਚੋਂ ਖਾਰਜ ਕਰ ਦਿੱਤਾ ਗਿਆ। ਇਸ ਤੋਂ ਇਲਾਵਾ ਨਾਮਧਾਰੀ ਪੰਥ ਦੇ ਫੈਸਲੇ ਦੇ ਵਿਰੁਧ ਅਕਾਲੀਆਂ ਨੂੰ ਛਡ ਕੇ। ਇਸਨੇ ਸ੍ਰਕਾਰ ਪ੍ਰਸਤ ਪਾਰਟੀ ਦੇ ਹੱਕ ਵਿਚ ਪ੍ਰਾਪੇਗੰਡਾ ਕੀਤਾ। ਹੁਣ ਬਜਾਏ ਏਸਦੇ ਕਿ ਇਹ ਆਪਣੇ ਗੁਨਾਹਾਂ ਦੀ ਤਲਾਫੀ ਕਰਨ ਦਾ ਕੋਈ ਸਾਧਨ ਗ੍ਰਹਿਣ ਕਰਦਾ, ਇਸਨੇ ਦੁਮਾਲੇ ਸਜਾਕੇ ਨਾਮਧਾਰੀ ਪੰਥ ਅਰ ਨਾਮਧਾਰੀ ਆਗੂਆਂ ਦੇ ਵਿਰੁਧ ਪ੍ਰਚਾਰ ਕਰਨਾਂ ਸ਼ੁਰੂ ਕਰ ਦਿੱਤਾ। ਤੇ ਆਪਣੀ ਮਾਰ ਦਾ ਦੁਖ ਕੱਢਣ ਵਾਸਤੇ ਉਹ ਕਿਤਾਬ ਛਪਵਾ ਦਿੱਤੀ ਜਿਸਨੂੰ ਉਹ 'ਮਹਾਰਾਜ ਰਾਮ ਸਿੰਘ ਦੇ ਹੁਕਮਨਾਮਿਆਂ' ਦਾ ਨਾਉਂ ਦੇਂਦਾ ਹੈ। ਹੁਣ ਸੋਚਣਾਂ ਚਾਹੀਦਾ ਹੈ, ਕਿ ਜੇਹੜੀ ਕਿਤਾਬ ਟਹਿਲ ਸਿੰਘ ਨੇ ਆਪਣੀ ਮਾਰ ਤੇ ਪੰਥ ਵਿਚੋਂ ਖਾਰਜ ਹੋਣ ਦਾ ਗੁੱਸਾ ਕਢਣ ਦੇ ਵਾਸਤੇ ਕੇਵਲ ਇਸ ਨੀਯਤ ਨਾਲ ਪ੍ਰਕਾਸ਼ਿਤ ਕੀਤੀ ਹੈ ਕਿ ਨਾਮਧਾਰੀ ਪੰਥ ਨੂੰ ਹਾਨੀ ਪੁਜੇ, ਕਿਸ ਹਦ ਤਕ ਪ੍ਰਮਾਣੀਕ ਕੋਟੀ ਵਿਚ ਮੰਨੀ ਜਾਣ ਦੇ ਯੋਗ ਹੈ। ਸੋ ਭਾਈ ਸੇਵਾ ਸਿੰਘ ਜੀ ਦੇ ਉਹ ਹਵਾਲੇ ਜੋ ਇਸ ਕਿਤਾਬ ਵਿਚੋਂ ਪੇਸ਼ ਕੀਤੇ ਗਏ ਹਨ ਅਪ੍ਰਮਾਣੀਕ ਕਿਤਾਬੜੀ ਵਿਚੋਂ ਉਧ੍ਰਿਤ ਕੀਤੇ ਗਏ ਹਨ, ਜਿਨ੍ਹਾਂ ਤੇ ਹੋਰ ਟੀਕਾ ਟਿਪਣੀ ਕਰਨ ਦੀ ਕੋਈ ਲੋੜ ਨਹੀਂ।

## ਸਤਿਗੁਰ ਬਚਨ

ਦੂਜਾ ਪ੍ਰਮਾਣ ਜਿਸ ਤੇ ਆਪ ਨੇ ਆਪਣੀਆਂ ਦੋਹਾਂ ਪੁਸਤਕਾਂ ਵਿਚ ਅਡੀ ਚੋਟੀ ਦਾ ਜ਼ੋਰ ਲਾਇਆ ਹੈ– "ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰ ਮੁਕਤਿ ਜਨਾਵੈਗੋ" ਹੈ। ਅਸਾਂ ਗੁਰੂ ਪਦ ਪ੍ਰਕਾਸ਼ ਭਾਗ ਪਹਿਲੇ ਦੇ ਪੰਨਾਂ ੩੪–੩੫ ਤੇ ੩੬ ਤੇ ਇਸਨੂੰ ਵਿਚਾਰਿਆ ਸੀ ਅਤੇ ਅਰਥ ਕੀਤਾ ਸੀ ਕਿ "ਸਤਿਗੁਰਾਂ ਦਾ ਬਚਨ ਹੀ ਬਚਨਾਂ ਵਿਚੋਂ ਉਤਮ ਬਚਨ ਹੈ, ਤੇ ਸਤਿਗੁਰ ਹੀ ਮੁਕਤੀ ਮਾਰਗ ਦੀ ਜਿਣਾਈ ਕਰਾਣ ਵਾਲੇ ਹਨ (ਪੰਨਾ ੩੫) ਇਸਦੀ ਪੁਸ਼ਟੀ ਵਿਚ ਇਹ ਪ੍ਰਮਾਣ ਦਿੱਤਾ ਸੀ, "**ਸਤਿਗੁਰ ਮਹਾ ਪੁਰਖ ਹੈ** ਪਾਰਸ ਜੋ ਲਾਗੈ ਸੋ ਫਲੁ ਪਾਵੈਗੋ। ਜਿਉ ਗੁਰ ਉਪਦੇਸ ਤਰੇ ਪ੍ਰਹਿਲਾਦਾ ਗੁਰ ਸੇਵਕ ਪੈਜ ਰਖਾਵੈਗੋ।੧। ਸਤਿਗੁਰ ਬਚਨ ਬਚਨ ਹੈ ਨੀਕੋ ਗੁਰ ਬਚਨੀ ਅੰਮ੍ਰਿਤ ਪਾਵੈਗੋ।" ਸ੍ਰੀ ਗੁਰੂ ਰਾਮਦਾਸ ਜੀ ਨੇ ਏਸ ਸ਼ਬਦ ਵਿਚ 'ਸਤਿਗੁਰ' ਪਦ ਅਤੇ 'ਸਤਿਗੁਰ ਦੇ ਬਚਨ' ਦਾ ਵਖ ਵਖ ਸਪਸ਼ਟੀਕਰਣ ਕਰ ਦਿੱਤਾ ਹੈ। ਸਤਿਗੁਰ ਮਹਾ ਪੁਰਖ ਨੂੰ ਰੂਹਾਨੀ ਪਾਰਸ ਦਸਿਆ ਹੈ, ਅਤੇ ਸਤਿਗੁਰ ਦੇ 'ਬਚਨ' ਨੂੰ '**ਬਚਨ ਹੈ ਨੀਕੋ**' ਦਰਸਾਇਆ ਹੈ। (੩੫) ਅਗੇ ਪੰਨਾਂ ੩੬ ਤੇ ਸਾਰੀ ਅਸ਼ਟਪਦੀ ਦਾ ਪਾਠ ਦੇਂਦਿਆਂ ਹੋਇਆਂ ਇਹ ਤੁਕ ਅਸਾਂ ਮੋਟੇ ਅਖਰਾਂ ਵਿਚ ਦਿਖਾਈ ਸੀ ਕਿ– "ਬਿਦਰ ਦਾਸੀ ਸੁਤ ਛੋਕ ਛੋਹਰਾ ਕ੍ਰਿਸ਼ਨ ਅੰਕ ਗਲਿ ਲਾਵੈਗੋ।" ਏਹਨਾਂ ਸ਼ਬਦਾਂ ਵਿਚ **ਸਤਿਗੁਰ ਮਹਾਪੁਰਖ** ਅਤੇ **ਬਿਦਰ ਦਾਸੀ ਸੁਤ** ਵਾਲੀਆਂ ਪੰਗਤੀਆਂ ਸਪਸ਼ਟ ਕਰਦੀਆਂ ਹਨ, ਕਿ ਏਨ੍ਹਾਂ ਅਸ਼ਟਪਦੀਆਂ ਵਿਚ ਦੇਹਧਾਰੀ ਸਤਿਗੁਰ ਦੀ ਹੀ ਉਪਮਾ ਕੀਤੀ ਗਈ ਹੈ। ਆਪਣੇ ਭਾਵ ਨੂੰ ਅਸਾਂ ਏਹਨਾਂ ਅਖਰਾਂ ਵਿਚ ਵੀ ਸਪਸ਼ਟ ਕੀਤਾ ਸੀ ਕਿ "ਬਚਨਾਂ ਦਾ ਸੋਮਾਂ ਹੋਣ ਦੇ ਸਬੱਬ 'ਸਤਿਗੁਰ' ਪਦ ਕਾਰਣ ਰੂਪ ਹੈ, ਵ 'ਬਚਨ' ਕਾਰਜ ਰੂਪ ਹੈ। ਅਤੇ ਇਹ ਸਿਧਾਂਤ ਹੈ, ਕਿ ਕਾਰਜ ਸਦਾ ਕਾਰਣ ਦੇ ਅਧੀਨ ਹੁੰਦਾ ਹੈ, ਭਾਵ ਕਾਰਜ ਕਾਰਣ ਦਾ ਮੁਥਾਜ ਹੈ। ਇਸ ਲਈ ਕਾਰਜ ਰੂਪ ਬਾਣੀ ਦੀ ਨਿਸਬਤ ਕਾਰਣ ਰੂਪ ਸਤਿਗੁਰ ਦੀ ਹੀ ਪ੍ਰਧਾਨਤਾ ਮੰਨਣ ਯੋਗ ਹੈ। ਕਿਉਂਕਿ ਦੇਹਧਾਰੀ ਸਤਿਗੁਰ ਬਚਨ ਦਾ ਵਸੀਲਾ ਹੈ, ਅਤੇ ਉਹ ਆਪ ਹੀ ਆਪਣੇ ਉਪਦੇਸ਼ਾਂ ਨਾਲ ਮੁਮੁਖ਼ੂਆਂ ਦੀ ਅਗਵਾਨੀ ਕਰਨ ਵਾਲਾ ਸਚਾ ਆਗੂ ਹੈ।

## ਲਾਈਟ ਤੇ ਲਾਈਟ ਹਾਊਸ

"ਸਤਿਗੁਰ" ਅਤੇ "ਬਾਣੀ" ਦੀ ਪੁਜ਼ੀਸ਼ਨ ਬਾਬਤ ਅਸਾਂ ਇਕ ਬੜਾ ਸੋਹਣਾਂ ਦ੍ਰਿਸ਼ਟਾਂਤ ਦੇਕੇ ਸਮਝਾਣ ਦੀ ਕੋਸ਼ਸ਼ ਕੀਤੀ ਸੀ:– 'ਗੁਰੂ ਅਤੇ ਬਾਣੀ ਨੂੰ ਅਸੀਂ ਬਿਜਲੀ (ਲਾਈਟ) ਅਤੇ ਬਿਜਲੀ ਘਰ

(ਪਾਵਰ ਹਾਊਸ) ਦੇ ਦ੍ਰਿਸ਼ਟਾਂਤ ਅਨੁਸਾਰ ਸਮਝ ਸਕਦੇ ਹਾਂ। ਜਿਵੇਂ ਸਾਰੀ ਰੌਸ਼ਨੀ ਦਾ ਕੇਂਦਰੀ ਅਤੇ ਉਪਜਾਊ ਸਥਾਨ ਪਾਵਰ ਹਾਊਸ (ਬਿਜਲੀ ਘਰ) ਹੈ, ਜੇ ਉਹ ਨਾਂ ਹੋਵੇ ਤਾਂ ਰੋਸ਼ਨੀ ਪੈਦਾ ਨਹੀਂ ਹੋ ਸਕਦੀ। ਏਸੇ ਤਰ੍ਹਾਂ ਗੁਰਬਾਣੀ ਰੂਹਾਨੀ ਰੌਸ਼ਨੀ ਹੈ, ਜੋ ਸਾਰੇ ਜਗਤ ਨੂੰ ਪ੍ਰਕਾਸ਼ਮਾਨ ਕਰ ਸਕਦੀ ਹੈ, ਪ੍ਰੰਤੂ (ਪਾਵਰ ਹਾਊਸ) ਗੁਰੂ ਤੋਂ ਬਿਨਾਂ ਉਸਦੀ ਹਸਤੀ ਨੇਸ਼ਤ ਹੋ ਜਾਂਦੀ ਹੈ। ਸੋ ਜਿਵੇਂ ਪ੍ਰਕਾਸ਼ ਨੂੰ ਇਸਥਿਤ ਰਖਣ ਵਾਸਤੇ ਪਾਵਰ ਹਾਊਸ (ਬਿਜਲੀ ਘਰ) ਦੀ ਸਦਾ ਹੀ ਲੋੜ ਹੈ, ਤਿਵੇਂ ਹੀ ਗੁਰਬਾਣੀ ਦੇ ਰੂਹਾਨੀ ਪ੍ਰਕਾਸ਼ ਨੂੰ ਕਾਇਮ ਰਖਣ ਵਾਸਤੇ ਦੇਹਧਾਰੀ ਗੁਰੂ ਦੀ ਸਦਾ ਹੀ ਲੋੜ ਹੈ।

(ਭਾਗ ੧. ਪੰਨਾ ੪੦)

ਪੂਰਵੋਕਤ ਦ੍ਰਿਸ਼ਟਾਂਤ ਪ੍ਰਮਾਣ ਅਤੇ ਯੁਕਤੀ ਅਨੁਸਾਰ 'ਸਤਿਗੁਰ ਬਚਨ ਬਚਨ ਹੈ ਸਤਿਗੁਰੁ ਪਾਧਰੁ ਮੁਕਤਿ ਜਨਾਵੈਗੋ' ਦਾ ਸਹੀ ਅਰਥ ਸਮਝਣ ਵਿਚ ਕੋਈ ਦਿਕਤ ਨਹੀਂ ਪੈਂਦੀ। ਅਰਥਾਤ ਸਤਿਗੁਰ ਦਾ ਬਚਨ ਹੀ ਉਤਮ ਬਚਨ ਹੈ, ਤੇ ਸਤਿਗੁਰ ਹੀ ਮੁਕਤੀ ਮਾਰਗ ਦੀ ਜਨਾਈ ਕਰਾਣ ਵਾਲੇ ਹਨ। ਭਾਈ ਸੇਵਾ ਸਿੰਘ ਜੀ ਨੇ ਗੁਰੂ ਪਦ ਨਿਰਣਜ ਭਾਗ੧. ਵਿੱਚ ਲਿਖਿਆ ਸੀ ਕਿ – "ਜੋ ਤੁਕ ਪ੍ਰਮਾਣ ਵਜੋਂ ਦਿੱਤੀ ਗਈ ਹੈ ਓਸਦਾ ਅਨ੍ਵਯ ਇਉਂ ਕੀਤਾ ਹੈ:- 'ਸਤਿਗੁਰ ਬਚਨੁ ਬਚਨੁ ਹੈ ਨੀਕੋ'- 'ਗੁਰ ਬਚਨੀ ਅੰਮ੍ਰਿਤ ਪਾਵੈਗੋ।" ਆਪਦਾ ਮਤਲਬ ਹੈ ਕਿ 'ਸਤਿਗੁਰ ਬਚਨ' 'ਬਚਨ ਹੈ ਸਤਿਗੁਰ' ਦਾ ਅਨ੍ਵਯ ਪੁਸ਼ਟੀ ਕਾਰਕ ਪ੍ਰਮਾਣ ਅਨੁਸਾਰ ਹੀ ਹੋਣਾ ਜ਼ਰੂਰੀ ਸੀ। ਪਰ ਆਪਨੂੰ ਪਤਾ ਹੋਵੇ ਕਿ 'ਅਨ੍ਵਯ' ਕਰਨ ਵਾਸਤੇ ਏਸ ਗੱਲ ਦਾ ਕੋਈ ਨਿਯਮ ਨਹੀਂ ਹੈ, ਏਸ ਲਈ 'ਅਨ੍ਵਯ' ਦੀ ਅਜੋੜ ਅਰਥ ਅਤੇ ਭਾਵ ਵਿਚ ਕੋਈ ਫਰਕ ਨਹੀਂ ਪਾ ਸਕਦੀ। ਆਪਨੂੰ ਚਾਹੀਦਾ ਸੀ ਕਿ ਆਪ ਅਨ੍ਵਯ ਦੀ ਜੋੜ ਤੋੜ ਤੇ ਵਿਅਰਥ ਤਾਣ ਲਗਾਣ ਦੀ ਥਾਂ ਸਾਡੇ ਦ੍ਰਿਸ਼ਟਾਂਤ ਪ੍ਰਮਾਣ ਤੇ ਯੁਕਤੀਆਂ ਦਾ ਖੰਡਨ ਕਰਦੇ। **'ਸਤਿਗੁਰ ਮਹਾਪੁਰਖ ਹੈ ਪਾਰਸ'** ਵਿਚ ਆਏ **'ਮਹਾ ਪੁਰਖ'** ਸ਼ਬਦ ਨੂੰ 'ਬਾਣੀ' ਨਾਲ ਸਬੰਧਤ ਕਰਕੇ ਦਸਦੇ, ਅਤੇ 'ਬਿਦਰ ਦਾਸੀ ਸੁਤ ਛੋਕ ਛੋਹਰਾ ਕ੍ਰਿਸਨ ਅੰਕ ਗਲਿ ਲਾਵੈਗੋ।' ਮਹਾਂ ਵਾਕ ਨੂੰ ਦੇਹਧਾਰੀ ਗੁਰੂ ਨਾਲੋਂ ਅਡ ਕਰਕੇ ਕੇਵਲ 'ਬਚਨ' ਯਾ 'ਬਾਣੀ' ਨਾਲ ਜੋੜ ਕੇ ਵਖਾਂਦੇ, ਪ੍ਰੰਤੂ ਆਪ ਅਜੇਹਾ ਨਹੀਂ ਕਰ ਸਕੇ।

ਗੁਰੂ ਪਦ ਪ੍ਰਕਾਸ਼ ਅੰਕ ੨. ਵਿਖੇ ਅਸਾਂ ਏਹਨਾਂ ਸਾਰੇ ਪ੍ਰਮਾਣਾਂ ਤੇ ਸਮੁਚੀ ਵਿਚਾਰ ਕੀਤੀ ਸੀ ਪਰ ਭਾਈ ਸਾਹਿਬ ਨੇ ਸਮਝ ਲਿਆ ਕਿ ਇਸ ਪ੍ਰਮਾਣ ਤੇ ਵਖਰੀ ਵਿਚਾਰ ਨਾ ਕਰਨ ਦਾ ਏਹੀ ਅਰਥ ਹੈ, ਕਿ ਆਪ ਇਸ ਵਿਸ਼ਯ ਵਿਚ ਜਿਤ ਗਏ ਹਨ। ਏਸ ਲਈ ਆਪਨੇ ਦੂਜੇ ਪੁਸਤਕ ਵਿਚ ਪਹਿਲੀਆਂ ਗੱਲਾਂ ਨਾਲ ਕੁਝ ਹੋਰ ਮਿਲਾਕੇ ਏਹ ਪ੍ਰਗਟ ਕਰਨ ਦਾ ਯਤਨ ਕੀਤਾ ਹੈ ਕਿ ਇਸ ਬਾਬਤ ਸਾਡੇ ਵਲੋਂ ਕੁਛ ਨਹੀਂ ਕਿਹਾ ਗਿਆ। ਇਸ ਵਿਚ ਆਪਨੇ 'ਅਨ੍ਵਯ' ਤੇ 'ਵਿਰਾਮ' ਦਾ ਆਸਰਾ ਲਿਆ ਹੈ, ਪ੍ਰੰਤੂ ਕੋਈ ਵਿਦਵਾਨ ਵੀ ਏਹ ਮੰਨਣ ਨੂੰ ਤਿਆਰ ਨਹੀਂ ਹੋ ਸਕਦਾ, ਕਿ ਕਿਸੇ ਤੁਕ ਦਾ ਅਨ੍ਵਯ ਕਰਨ ਵਾਸਤੇ ਵਿਰਾਮ ਬਾਧਕ ਹੁੰਦਾ ਹੈ। ਜਿਥੋਂ ਤਕ ਵਿਰਾਮ ਦਾ ਸਬੰਧ ਹੈ, ਉਸਦਾ ਵੀ ਏਨ੍ਹਾਂ ਅਸ਼ਟਪਦੀਆਂ ਵਿਚ ਕੋਈ ਨੇਮ ਨਹੀਂ ਹੈ। ਉਦਾਹਰਣ ਅਰਥ ਭਾਈ ਸਾਹਿਬ ਦੁਆਰਾ ਪੇਸ਼ ਕੀਤਾ ਹੋਇਆ ਪ੍ਰਮਾਣ ਹੀ ਪਾਠਕਾਂ ਦੀ ਦ੍ਰਿਸ਼ਟੀਗੋਚਰ ਕੀਤਾ ਜਾਂਦਾ ਹੈ:-

*"ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰ ਮੁਕਤਿ ਜਨਾਵੈਗੋ।*

*੩ ੪ ੩ ੨ ੬ ੬ ੩ ੭*

*ਸਾਸ ਨਿਸਾਸ ਸਾਸ ਬਲ ਪਾਈਹੈ, ਨਿਹਸਾਸਨ ਨਾਮ ਧਿਆਵੈਗੋ।*

*ਗੁਰ ਪਰਸਾਦੀ ਹਉਮੈ ਬੂਝੈ, ਤਉ ਗੁਰਮਤਿ ਨਾਮਿ ਸਮਾਵੈਗੋ।*

ਭਾਈ ਸਾਹਿਬ ਦੇ ਕਥਨ ਅਨੁਸਾਰ ਪਹਿਲੀ ਤੁਕ ਦਾ ਪਹਿਲਾ ਵਿਰਾਮ ੧੬ ਤੇ ਅਤੇ ਦੂਜਾ ੧੪ ਤੇ ਹੈ, ਪ੍ਰੰਤੂ ਨਾਲ ਦੀਆਂ ਅਗਲੀਆਂ ਤੁਕਾਂ ਵਿਚ ਏਹ ਨਿਯਮ ਭੰਗ ਹੋ ਗਿਆ ਹੈ। ਕਿਉਂਕਿ ਦੂਜੀ ਤੁਕ ਦਾ ਪਹਿਲਾ ਵਿਰਾਮ ੧੮ ਤੇ ਅਤੇ ਦੂਜਾ ੧੬ ਤੇ ਹੈ। ਤੀਜੀ ਵਿਖੇ ਫੇਰ ਪਹਿਲਾ ਵਿਰਾਮ ੧੬ ਤੇ ਹੈ, ਪਰ ਦੂਜਾ ਵੀ ੧੬ ਤੇ ਹੈ। ਤਾਂਤੇ ਸਿੱਧ ਹੈ ਕਿ ਏਥੇ ਵਿਰਾਮ ਬਾਬਤ ਵੀ ਕੋਈ ਨੇਮ ਨਹੀਂ ਹੈ।

ਅਰਥ ਪਖ ਸਬੰਧੀ ਆਪ ਲਿਖਦੇ ਹਨ, ਕਿ "ਸਤਿਗੁਰ ਦਾ ਬਚਨ ਮੁਕਤੀ ਦਾ ਰਾਹ ਦੱਸਣ ਹਾਰ ਹੈ" (ਗੁ:ਪ: ਨਿ:ਭਾ: ੨ ਪੰਨਾਂ ੮੦) ਪ੍ਰੰਤੂ ਭਾਈ ਸਾਹਿਬ ਨੂੰ ਪਤਾ ਹੋਣਾਂ ਚਾਹੀਦਾ ਹੈ ਕਿ ਬਚਨ, ਬਚਨ

ਕਹਿਣ ਵਾਲੇ ਦੇ ਅਧੀਨ ਹੁੰਦਾ ਹੈ, ਇਸ ਲਈ ਉਸਦੀ ਸੁਤੰਤ੍ਰ ਸੱਤਾ ਨਹੀਂ ਮੰਨੀਂ ਜਾ ਸਕਦੀ। ਮਿਸਾਲ ਦੇ ਤੌਰ ਤੇ ਮੰਨ ਲੌ ਕਿ ਭਾਈ ਸੇਵਾ ਸਿੰਘ ਜੀ ਨੇ ਇਕ ਬਚਨ ਕੀਤਾ ਹੈ, ਅਤੇ ਇਕ ਪੁਰਸ਼ ਉਸ "ਬਚਨ" ਨੂੰ ਭਾਈ ਸੇਵਾ ਸਿੰਘ ਦੇ ਨਾਮ ਨਾਲ ਪੁਕਾਰ ਰਿਹਾ ਹੈ, ਪਰ ਅਕਲ ਵਾਲਾ ਬੰਦਾ ਕਹੇਗਾ, ਭਾਈ! ਇਹ ਤਾਂ ਭਾਈ ਸੇਵਾ ਸਿੰਘ ਜੀ ਦਾ ਬਚਨ ਹੈ। ਭਾਈ ਸੇਵਾ ਸਿੰਘ ਜੀ ਬਚਨ ਦੇ ਕਰਤਾ ਹਨ, ਨਾ ਕਿ ਬਚਨ। ਏਸ ਗੱਲ ਨੂੰ ਜ਼ਰਾ ਹੋਰ ਸਪਸ਼ਟ ਕਰਨ ਵਾਸਤੇ ਪਾਠਕਾਂ ਦੇ ਸਾਹਮਣੇ ਇਕ ਹੋਰ ਉਦਾਹਰਣ ਰਖਦੇ ਹਾਂ। "ਗੁਰੂ ਪਦ ਨਿਰਣਜ" ਭਾਈ ਸੇਵਾ ਸਿੰਘ ਦੇ ਅਨੇਕਾਂ ਸ਼ਬਦਾਂ ਦਾ ਸੰਗ੍ਰਹਿ ਹੈ। ਉਹ ਸਾਡੇ ਮੇਜ਼ ਤੇ ਪਿਆ ਹੈ। ਹੁਣ ਕੌਣ ਹੈ, ਜੋ ਭਾਈ ਸੇਵਾ ਸਿੰਘ ਜੀ ਦੇ ਪੁਸਤਕ ਨੂੰ ਵੇਖਕੇ ਕਹੇਗਾ ਕਿ 'ਐਹ ਦੇਖੋ ਭਾਈ ਸਾਹਿਬ ਮੇਜ਼ ਤੇ ਪਏ ਹਨ।' ਜੇ ਕੋਈ ਅਜਿਹਾ ਕਹੇ ਵੀ ਤਾਂ ਉਸ ਨੂੰ ਕੋਈ ਵੀ ਸਿਆਣਾ ਬਾਸਮਝ ਨਹੀਂ ਕਹੇਗਾ। ਬਹਰ ਹਾਲ ਪੁਸਤਕ ਦਾ ਨਾਮ ਲਿਆ ਜਾਏਗਾ, ਅਤੇ ਭਾਈ ਸਾਹਿਬ ਨੂੰ ਉਸਦਾ ਮੁਸੰਨਫ ਪ੍ਰਗਟ ਕੀਤਾ ਜਾਏਗਾ। ਏਸੇਤ੍ਰਾਂ ਸਤਿਗੁਰਾਂ ਦਾ ਇਕ ਬਚਨ– ਸਤਿਗੁਰਾਂ ਦਾ ਬਚਨ ਕਹਿਕੇ ਸਨਮਾਨਿਆਂ ਜਾਵੇਗਾ, ਅਤੇ ਉਨ੍ਹਾਂ ਦੇ ਬਚਨਾਂ ਦਾ ਸਮੂਹ ਸੰਗ੍ਰਹਿ ਜੋ ਬੀੜ ਦੀ ਸ਼ਕਲ ਵਿਚ ਮੌਜੂਦ ਹੈ (ਗੁਰਬਾਣੀ) ਉਸਨੂੰ ਗੁਰੂ ਕੀ ਬਾਣੀ ਕਿਹਾ ਜਾਏਗਾ। ਗੁਰੂ ਕਾ ਗ੍ਰੰਥ ਸਾਹਿਬ ਕਹਿਕੇ ਸਤਕਾਰਿਆ ਜਾਏਗਾ– "ਬਾਣੀਆਂ ਸਿਰ ਬਾਣੀ" ਹੋਣ ਦਾ ਮਾਨ ਦਿੱਤਾ ਜਾਏਗਾ, ਪਰ ਗੁਰੂ ਨਹੀਂ ਮੰਨਿਆਂ ਜਾਏਗਾ। ਹਾਂ ਗੁਰੂ ਜੀ ਉਸਦੀ ਸੂਝ ਕਰਾਣ ਵਾਲੇ ਹਨ– ਜੈਸੇ– "ਗੁਰ ਕੀ ਬਾਣੀ ਗੁਰ ਤੇ ਜਾਤੀ" (ਪ੍ਰਭਾਤੀ ਰਾਗ ਦੇ) ਮਹਾਵਾਕ ਅਨੁਸਾਰ ਸਪਸ਼ਟ ਹੈ, ਕਿ ਗੁਰੂ ਕੀ ਬਾਣੀ ਗੁਰੂ ਦੁਆਰਾ ਹੀ ਜਾਣੀ ਗਈ। ਭਾਈ ਗੁਰਦਾਸ ਜੀ ਦੇ ਸ੍ਰੀ ਮੁਖਵਾਕ ਅਨੁਸਾਰ ਉਹ ਗੁਰੂ–ਅਵਤਾਰ ਬਿਨਾਂ ਨਹੀਂ ਬੁਝੀ ਜਾ ਸਕੇਗੀ। ਆਸ਼ਾ ਹੈ, ਕਿ ਸਾਡੇ ਏਸ ਵਿਚਾਰ ਦੀ ਰੌਸ਼ਨੀ ਵਿਚ ਪਾਠਕ ਜਨ ਭਾਈ ਸੇਵਾ ਸਿੰਘ ਜੀ ਦੇ ਏਸ ਪ੍ਰਮਾਣ ਦਾ ਸਹੀ ਅਰਥ ਸਮਝ ਸਕਣਗੇ ਕਿ 'ਸਤਿਗੁਰ ਦਾ ਬਚਨ ਹੀ ਬਚਨਾਂ ਵਿਚੋਂ ਬਚਨ ਹੈ, ਅਤੇ ਸਤਿਗੁਰ ਹੀ ਅਪਣੇਂ ਉਪਦੇਸ਼ ਦੁਆਰਾ ਮੁਕਤੀ ਦਾ ਮਾਰਗ ਜਿਣਾਣ ਵਾਲੀ ਹਸਤੀ ਹੈਨ।'

## ਮੈਂ ਗੁਰ ਬਾਣੀ ਆਧਾਰ ਹੈ?

ਇਸ ਪ੍ਰਮਾਣ ਤੇ ਵਿਚਾਰ ਅਸਾਂ ਗੁਰੂ ਪਦ ਪ੍ਰਕਾਸ਼ ਭਾਗ ੧ ਦੇ ਪੰਨਾਂ ੩੭ ਤੇ ਕੀਤੀ ਸੀ ਕਿ 'ਗੁਰਬਾਣੀ' ਪਦ ਦਾ ਅਰਥ 'ਗੁਰੂ ਕੀ ਬਾਣੀ' ਯਾ 'ਗੁਰੂ ਕਾ ਉਪਦੇਸ਼' ਹੈ। ਅਸਾਂ ਲਿਖਿਆ ਸੀ ਕਿ "ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ ਅਮਰਦਾਸ (ਦੇਹਧਾਰੀ ਗੁਰੂ) ਅਤੇ ਆਪਦੀ ਬਾਣੀ ਨੂੰ ਆਪਣੇ ਜੀਵਨ ਦਾ ਆਸਰਾ ਪ੍ਰਗਟ ਕੀਤਾ ਹੈ।" ਇਸਦੇ ਉਤ੍ਰ ਵਿਚ ਭਾਈ ਸਾਹਿਬ ਸੇਵਾ ਸਿੰਘ ਜੀ ਨੇ ਪਹਿਲੇ ਤੇ ਹੁਣ ਦੂਜੇ ਪੁਸਤਕ ਵਿਚ ਇਹ ਇਤ੍ਰਾਜ਼ ਕੀਤਾ ਹੈ ਕਿ – 'ਦੇਹਧਾਰੀ' ਦਾ ਜ਼ਿਕਰ ਇਸ ਪਾਠ ਵਿਚ ਕਿਤੇ ਨਹੀਂ। ਆਲਿਮ ਜੀ ਦਾ ਇਹ ਆਪਣੇ ਪਾਸੋਂ ਲਾ ਲੈਣਾਂ ਕੋਈ ਅਰਥ ਨਹੀਂ ਰਖਦਾ।" (ਭਾਗ ੨ ਪੰਨਾਂ ੮੧) ਹੈਰਾਨੀ ਦੀ ਗੱਲ ਹੈ ਕਿ ਭਾਈ ਸੇਵਾ ਸਿੰਘ ਜੀ ਬਾਰ ਬਾਰ ਇਹ ਕਹਿੰਦੇ ਹਨ ਕਿ 'ਫਲਾਣੀ ਗੱਲ ਆਲਿਮ ਜੀ ਨੇ ਕੋਲੋਂ ਪਾ ਦਿੱਤੀ' ਪਰ ਏਸ ਗੱਲ ਨੂੰ ਉਕਾ ਹੀ ਭੁਲ ਜਾਂਦੇ ਹਨ ਕਿ ਆਪ ਵੀ ਕਿਸੇ ਤੁਕ ਦੇ ਅਰਥ ਕਰਨ ਵਾਸਤੇ ਆਪਣੇ ਕੋਲੋਂ ਹੀ ਸ਼ਬਦ ਵਰਤਦੇ ਹਨ ਕਿਉਂਕਿ ਅਰਥ ਪਾਠ ਦੇ ਨਾਲ ਲਿਖੇ ਨਹੀਂ ਹੁੰਦੇ। ਹਾਂ, ਮੂਲ ਪਾਠ ਵਿਚ ਕੋਈ ਲਫਜ਼ ਕੋਲੋਂ ਨਹੀਂ ਪਾਇਆ ਜਾ ਸਕਦਾ। ਇਸ ਲਈ ਇਸ ਪ੍ਰਮਾਣ ਵਿਚ ਸ੍ਰੀ ਗੁਰੂ ਅਮਰਦਾਸ ਵਾਸਤੇ 'ਦੇਹਧਾਰੀ ਗੁਰੂ' ਪਦ ਦਾ ਸਾਡੇ ਵਲੋਂ ਵਰਤਿਆ ਜਾਣਾਂ ਤੇ ਉਹ ਵੀ ਬ੍ਰੈਕਟ ਵਿਚ ਅਯੋਗ ਨਹੀਂ ਹੋ ਸਕਦਾ। ਜਦ ਭਾਈ ਸਾਹਿਬ ਗੁਰੂ ਅਮਰਦਾਸ ਜੀ ਨੂੰ ਖੁਦ ਦੇਹਧਾਰੀ ਗੁਰੂ ਮੰਨਦੇ ਹਨ ਤਾਂ ਉਨ੍ਹਾਂ ਦੀ ਸ਼ਾਨ ਵਿਚ 'ਦੇਹਧਾਰੀ ਗੁਰੂ' ਪਦ ਦਾ ਲਿਖਿਆ ਜਾਣਾਂ ਕਿਸੇ ਤ੍ਰਾਂ ਵੀ ਅਸੰਗਤ ਨਹੀਂ ਹੋ ਸਕਦਾ। ਅਗੇ ਚਲਕੇ ਆਪ ਲਿਖਦੇ ਹਨ:–

"ਜੇ ਕਦੀ ਸ੍ਰੀ ਆਲਿਮ ਜੀ ਦੇ ਦਸੇ ਸਪਸ਼ਟ ਭਾਵ ਨੂੰ ਹੀ ਲਿਆ ਜਾਵੇ ਤਦ ਵੀ ਇਹ ਸ਼ਬਦ ਗੁਰੂ ਬਾਣੀ ਦੇ ਗੁਰੂ ਹੋਣ ਦੇ ਪੱਖ ਨੂੰ ਹੀ ਸਿੱਧ ਕਰਦਾ ਹੈ। ਇਸ ਸੂਰਤ ਵਿਚ ਇਸਦਾ ਭਾਵ ਇਹ ਹੋਵੇਗਾ ਕਿ ਸ੍ਰੀ ਗੁਰੂ ਅਮਰਦਾਸ ਦੇ ਜੋਤੀ ਜੋਤ ਸਮਾਉਣ ਦੇ ਪਿਛੋਂ ਸ੍ਰੀ ਗੁਰੂ ਰਾਮਦਾਸ ਜੀ ਕਹਿੰਦੇ

ਹਨ, ਕਿ ਮੈਨੂੰ ਸ੍ਰੀ ਗੁਰੂ ਅਮਰਦਾਸ ਜੀ ਨਾਲ ਪਿਆਰ ਹੈ, ਹੁਣ ਉਨ੍ਹਾਂ ਤੋਂ ਬਿਨਾਂ ਕਿਵੇਂ ਜੀਵਾਂ? ਅਗਲੀ ਤੁਕ ਵਿਚ ਆਪ ਹੀ ਉਤ੍ਰ ਦਿੰਦੇ ਹਨ:-

ਮੇਰਾ ਆਧਾਰ ਗੁਰਬਾਣੀ ਹੈ ਤੇ ਉਸੇ ਨੂੰ ਲਗਿਆ ਰਹਾਂਗਾ। ਇਸ ਤੋਂ ਸਿੱਧ ਹੋਇਆ ਕਿ ਗੁਰੂ ਬਾਣੀ ਗੁਰੂ ਰੂਪ ਹੈ।"

**ਵਿਚਾਰ**—ਇਸ ਗੱਲ ਨੂੰ ਸਮਝਣ ਲਈ ਪਾਠਕਾਂ ਨੂੰ ਇਸ ਗੱਲ ਵਲ ਧਿਆਨ ਦੇਣਾ ਚਾਹੀਦਾ ਹੈ, ਕਿ ਗੁਰੂ ਅਮਰਦਾਸ ਜੀ ਦੇ ਜੋਤੀ ਜੋਤ ਸਮਾਣ ਤੋਂ ਪਿਛੋਂ ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰੂ ਮੰਨਿਆਂ ਜਾਂਦਾ ਸੀ, ਕਿ ਗੁਰਬਾਣੀ ਨੂੰ? ਹਰ ਇਕ ਸਿਖ ਨੂੰ ਇਹ ਮੰਨਣਾਂ ਪਵੇਗਾ ਕਿ ਸ੍ਰੀ ਗੁਰੂ ਰਾਮਦਾਸ ਜੀ ਓਦੋਂ ਗੁਰਿਆਈ ਦੇ ਤਖਤ ਤੇ ਬਿਰਾਜਮਾਨ ਸਨ। ਏਸ ਲਈ ਏਹ ਕਹਿਣਾਂ ਅਮਰ ਵਾਕਿਆ ਦੇ ਉਲਟ ਹੈ, ਕਿ ਪੂਰਵੋਕਤ ਤੁਕਾਂ ਬਾਣੀ ਨੂੰ ਗੁਰੂ ਸਿਧ ਕਰਦੀਆਂ ਹਨ। ਕੀ ਭਾਈ ਸੇਵਾ ਸਿੰਘ ਜੀ ਇਸ ਗੱਲ ਤੋਂ ਇਨਕਾਰੀ ਹਨ ਕਿ ਗੁਰੂ ਰਾਮਦਾਸ ਜੀ ਉਸ ਸਮੇਂ ਗੁਰ ਗੱਦੀ ਤੇ ਬਿਰਾਜਮਾਨ ਸਨ? ਇਸ ਦਾ ਉਤ੍ਰ ਨਫ਼ੀ ਵਿੱਚ ਹੀ ਹੋ ਸਕਦਾ ਹੈ, ਜਿਸਦੇ ਨਾਲ ਹੀ ਆਪਦਾ 'ਬਾਣੀ ਗੁਰੂ' ਵਾਲਾ ਪੱਖ ਵੀ ਉੱਡ ਜਾਇਗਾ। ਤਾਂਤੇ ਇਸ ਪ੍ਰਮਾਣ ਵਿਚ ਗੁਰੂ ਅਤੇ ਗੁਰਬਾਣੀ ਦਾ ਪਿਆਰ ਏਸ ਗੱਲ ਦਾ ਲਖਾਇਕ ਨਹੀਂ ਕਿ 'ਬਾਣੀ ਗੁਰੂ' ਹੈ।

# ਭਾਈ ਸਾਹਿਬ ਦੇ ਰੁਕਨ

ਭਾਈ ਸੇਵਾ ਸਿੰਘ ਜੀ ਨੇ ਸਿੱਖੀ ਦੇ ਧਾਰਮਕ ਪਹਿਲੂ ਤੋਂ ਦੋ ਰੁਕਨ ਦਰਸਾਏ ਸਨ। ਦੇਖੋ ਗੁਰੂ ਪਦ ਨਿਰਣਜ ਪੰਨਾਂ ੧੪-੧੫:-

"ਪਹਿਲਾ ਰੁਕਨ ਰਬੀਅਤ ਦਾ ਰੱਬੀ ਗਿਆਨ ਹੈ, ਜੋ ਪੂਰਨ ਸੁੱਧਤਾ ਵਿਚ ਦਸਾਂ ਗੁਰੂ ਸਾਹਿਬਾਂ ਪਰ ਪ੍ਰਗਟ ਹੁੰਦਾ ਰਿਹਾ। ਉਸ ਗਿਆਨ ਨੂੰ ਆਪ ਨੇ ਆਪਣੇ ਸ਼ੁੱਧ ਹਿਰਦੇ ਤੋਂ ਨਿਹਾਇਤ ਸੁੱਚਤਾ ਅਤੇ ਸਫਾਈ ਨਾਲ ਬਾਣੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਪ੍ਰਗਟ ਕੀਤਾ, ਯਥਾ:- 'ਸਤਿਗੁਰ ਕੀ ਬਾਣੀ ਸਤਿ ਸਤਿ ਕਰ ਜਾਣਹੁ ਗੁਰ ਸਿਖਹੁ ਹਰਿ ਕਰਤਾ ਆਪ ਮੁਹਹੁ ਕਢਾਏ।'........

ਏਸੇ ਕਰਕੇ ਗੁਰੂ ਜੀ ਨੇ ਫ਼ਰਮਾਇਆ ਹੈ:-

'ਬਾਣੀ ਗੁਰੂ ਗੁਰੂ ਹੈ ਬਾਣੀ।' ਬਾਣੀ ਵਿਚ ਰੱਬੀ ਗਿਆਨ ਗੁਰੂ ਹੈ। ਇਸ ਲਈ ਗੁਰੂ ਦਸਮੇਸ਼ ਜੀ ਨੇ 'ਰਬੀ ਗਿਆਨ' ਨੂੰ 'ਗੁਰੂ' ਪਦ ਤੇ ਇਸਥਿਤ ਕੀਤਾ।

ਦੂਸਰਾ ਰੁਕਨ- ਗੁਰ ਸਿੱਖੀ ਦਾ ਅਸੂਲ ਇਕ ਇਹ ਚਲਾ ਆਇਆ ਹੈ:- 'ਇਕ ਸਿਖ ਦੁਇ ਸਾਧ ਸੰਗ ਪੰਜੀ ਪਰਮੇਸਰ।' ਪੰਜਾਂ ਗੁਰਮੁਖਾਂ ਗੁਰ ਸਿਖਾਂ ਵਿਚ ਪਰਮੇਸ਼ਰ ਦਾ ਨਿਵਾਸ ਹੈ। ਪਹਿਲੇ ਰੁਕਨ ਨਾਲ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਇਹ ਦੂਸਰਾ ਰੁਕਨ ਮੇਲਿਆ।"

## ਸਾਡਾ ਉੱਤ੍ਰ

ਭਾਈ ਸੇਵਾ ਸਿੰਘ ਜੀ ਵਲੋਂ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸਥਾਪਨ ਕੀਤੇ ਹੋਏ ਪੂਰਵੋਕਤ ਦੋਹਾਂ ਰੁਕਨਾਂ ਤੇ ਵਿਚਾਰ ਕਰਦਿਆਂ ਹੋਇਆਂ ਗੁਰੂ ਪਦ ਪ੍ਰਕਾਸ਼ ਭਾਗ ੨ ਦੇ ਪੰਨਾਂ ੨-੩-੪ ਦੇ ਅਤੇ ੫ ਵਿਖੇ ਅਸਾਂ ਜੋ ਜਵਾਬ ਦਿੱਤਾ ਸੀ, ਉਸਦੇ ਅਕਟ ਅਰ ਲਾ ਜਵਾਬ ਹੋਣ ਦਾ ਇਹ ਸਬੂਤ ਹੈ ਕਿ ਸ੍ਰੀ ਮਾਨ ਭਾਈ ਸੇਵਾ ਸਿੰਘ ਜੀ ਨੇ ਗੁਰੂ ਪਦ ਨਿਰਣਜ ਭਾਗ ੨ ਵਿਖੇ ਉਸ ਸਬੰਧੀ ਇਕ ਅੱਖਰ ਲਿਖਣ ਦੀ ਵੀ ਦਲੇਰੀ ਨਹੀਂ ਕੀਤੀ। ਅਸਾਂ ਲਿਖਿਆ ਸੀ, ਕਿ ਜਿਥੋਂ ਤਕ ਪਹਿਲੇ ਰੁਕਨ ਦਾ ਸਬੰਧ ਹੈ ਉਸ ਦੁਆਰਾ ਬਜਾਏ ਗ੍ਰੰਥ ਗੁਰੂ ਦੇ ਮਾਨਸ ਰੂਪ ਧਾਰੀ ਮਹਾਪੁਰਖ ਦਾ ਗੁਰੱਤ੍ਰ ਹੀ ਸਿੱਧ ਹੁੰਦਾ ਹੈ। ਕਿਉਂਕਿ ਉਸ ਨੂੰ ਸਿੱਧ ਕਰਨ ਵਾਸਤੇ ਜੋ ਪ੍ਰਮਾਣ ਦਿੱਤਾ ਗਿਆ ਹੈ, ਉਸ ਵਿਚ ਤਿੰਨ ਪਦਾਰਥ ਵਖੋ ਵਖਰੇ ਪ੍ਰਗਟ ਹੁੰਦੇ ਹਨ:-

(੧) ਸਤਿਗੁਰ, (੨) ਸਤਿਗੁਰੂ ਦੀ ਬਾਣੀ ਅਤੇ

(੩) ਕਰਤਾ ਪੁਰਖ। ਗੁਰੂ ਜੀ ਕਹਿ ਰਹੇ ਹਨ ਕਿ ਸਤਿਗੁਰੁ ਦੀ ਬਾਣੀ ਨੂੰ ਸਤਿ ਕਰ ਕੇ ਜਾਣੋਂ, ਕਿਉਂਕਿ ਉਹ ਬਾਣੀ ਸਤਿਗੁਰੂ ਜੀ ਦੇ ਸ੍ਰੀ ਮੁਖ ਵਿਚੋਂ ਕਰਤਾ ਪੁਰਖ ਜੀ ਆਪ ਕਢਾਂਦੇ ਹਨ। ਸੋ ਸਿਧ ਹੈ, ਕਿ ਬਾਣੀ ਅਕਾਲ ਪੁਰਖ ਦਾ ਹੁਕਮ ਹੈ, ਜੋ ਸਤਿਗੁਰੂ ਜੀ ਦੇ ਸ੍ਰੀ ਮੁਖ ਦਵਾਰਾ ਉਚਾਰਿਆ ਜਾਣ ਵਾਲਾ ਪਦਾਰਥ ਹੈ। ਤਾਂਤੇ ਸਤਿਗੁਰੂ ਦੇਹਧਾਰੀ ਹੁੰਦਾ ਹੈ, ਜੋ ਕਿ ਆਪਣੇ ਸ੍ਰੀ ਮੁਖ ਦਵਾਰਾ ਅਕਾਲ ਪੁਰਖ ਦਾ ਹੁਕਮ ਸ੍ਰਿਸ਼ਟੀ ਤਕ ਪੁਚਾ ਕੇ ਜਗਤ ਦੇ ਜੀਆਂ ਦਾ ਕਲਿਆਨ ਕਰਦਾ ਹੈ। ਇਸ ਗੱਲ ਨੂੰ ਵਧੀਕ ਸਪਸ਼ਟ ਕਰਨ ਵਾਸਤੇ ਅਸਾਂ ਇਕ ਮਿਸਾਲ ਦਿੱਤੀ ਸੀ, ਕਿ ਜਿਸ ਤਰ੍ਹਾਂ ਵਲੈਤ ਵਿਚੋਂ ਹਿੰਦੁਸਤਾਨ ਦਾ ਬਾਦਸ਼ਾਹ ਹਿੰਦੁਸਤਾਨ ਵਿਖੇ ਇਸਥਿਤ ਆਪਣੇ ਕਾਇਮ ਮੁਕਾਮ ਵਾਇਸਰਾਏ ਨੂੰ ਹੁਕਮ ਭੇਜਦਾ ਹੈ, ਕਿ ਅਮੁਕਾ ਕਾਨੂੰਨ ਇਸ ਦੇਸ਼ ਦੇ ਵਸਨੀਕਾਂ ਨੂੰ ਸੁਣਾ ਕੇ ਉਹਨਾਂ ਨੂੰ ਇਸ ਤੇ ਅਮਲ ਕਰਨ ਦੀ ਹਦੈਤ ਕੀਤੀ ਜਾਵੇ, ਅਤੇ ਉਹ ਹੁਕਮ ਵਾਇਸਰਾਏ ਤੋਂ ਬਿਨਾ ਆਪਣੇ ਆਪ ਜਨਤਾ ਤਕ ਨਹੀਂ

ਪੁਜ ਸਕਦਾ। ਏਸੇ ਤਰ੍ਹਾਂ ਅਕਾਲ ਪੁਰਖ ਦਾ ਹੁਕਮ ਜੋ ਗੁਰੂ ਬਾਣੀ ਹੈ, ਗੁਰੂ ਰੂਪੀ ਵਾਇਸਰਾਏ ਤੋਂ ਬਿਨਾ ਜਗਤ ਦੇ ਜੀਆਂ ਤਕ ਪੁਜਣ ਵਿਖੇ ਸੁਤੰਤ੍ਰ ਨਹੀਂ, ਸਗੋਂ ਗੁਰੂ ਦਾ ਮੁਹਤਾਜ ਹੈ। ਏਸ ਲਈ ਭਾਈ ਸਾਹਿਬ ਦੇ ਪਹਿਲੇ ਰੁਕਨ ਨੂੰ ਸਿਧ ਕਰਨ ਵਾਲਾ ਪ੍ਰਮਾਣ, ਅਤੇ ਸਾਡੀ ਪੂਰਵੋਕਤ ਮਿਸਾਲ ਦੁਆਰਾ ਦੇਹਧਾਰੀ ਗੁਰੂ ਦੀ ਹਕੀਕਤ ਰੌਸ਼ਨ ਹੋ ਜਾਂਦੀ ਹੈ।

ਜਿਥੋਂ ਤਕ ਦੂਜੇ ਰੁਕਨ ਦਾ ਤਅਲੁੱਕ ਹੈ, ਉਹ ਪੰਜਾਂ ਪਿਆਰਿਆਂ ਦੀ ਗੁਰਿਆਈ ਨੂੰ ਸਿਧ ਕਰਨ ਦੀ ਥਾਂ, ਭਾਈ ਸੇਵਾ ਸਿੰਘ ਜੀ ਦੀ ਪੁਜੀਸ਼ਨ ਨੂੰ ਸਗੋਂ ਪੇਚੀਦਾ ਬਣਾ ਦੇਂਦਾ ਹੈ। ਕਿਉਂਕਿ ਇਸ ਦੀ ਸਿੱਧੀ ਵਾਸਤੇ ਜਿਸ ਗੁਰ ਸਿੱਖ (ਭਾਈ ਗੁਰਦਾਸ) ਦੀ ਬਾਣੀ ਦਾ ਪ੍ਰਮਾਣ ਦਿੱਤਾ ਗਿਆ ਹੈ, ਉਸ ਤੋਂ ਉਪ੍ਰੰਤ ਪੰਜ ਦੇਹਧਾਰੀ ਗੁਰੂਆਂ ਦੀ ਹੋਂਦ ਸ੍ਰੀ ਮਾਨ ਭਾਈ ਸੇਵਾ ਸਿੰਘ ਜੀ ਖੁਦ ਮੰਨਦੇ ਹਨ। ਅਸਾਂ ਕਿਹਾ ਸੀ ਕਿ "ਜੇ ਭਾਈ ਸਾਹਿਬ ਦੇ ਪੂਰਵੋਕਤ ਪੰਜਾਂ ਗੁਰੂਆਂ ਨੂੰ ਸ਼ਖਸੀ ਤੌਰ ਤੇ ਗੁਰੂ ਮੰਨਣ ਵਿਚ ਭਾਈ ਗੁਰਦਾਸ ਜੀ ਦਾ ਪੂਰਵੋਕਤ ਵਾਕ ਕੋਈ ਰੁਕਾਵਟ ਨਹੀਂ ਪਾ ਸਕਦਾ, ਤਾਂ ਦਸਵੇਂ ਪਾਤਸ਼ਾਹ ਤੋਂ ਉਪ੍ਰੰਤ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦੀ ਗੁਰਿਆਈ ਵਾਸਤੇ ਵੀ ਉਹ ਬਾਧਕ ਨਹੀਂ ਹੋ ਸਕਦਾ। (ਗੁ: ਪ: ਪ੍ਰ: ਭਾ: ੨ ਪੰਨਾਂ ੪)

## ਗੁਰੂ ਗ੍ਰੰਥ ਦੀ ਪੋਜ਼ੀਸ਼ਨ

ਇਸਥੀਂ ਅਗੇ ਅਸਾਂ ਲਿਖਿਆ ਸੀ, ਕਿ ਜੇ ਭਾਈ ਸਾਹਿਬ ਜੀ ਦੇ ਕਥਨ ਅਨੁਸਾਰ ਪੰਜਾਂ ਪਿਆਰਿਆ ਨੂੰ ਗੁਰੂ ਮੰਨ ਲਿਆ ਜਾਵੇ ਤੇ ਆਪ ਦੇ ਦ੍ਰਿਸ਼ਟੀਕੋਣ ਨਾਲ ਗੁਰੂ ਗ੍ਰੰਥ ਸਾਹਿਬ ਦੀ ਪੁਜ਼ੀਸ਼ਨ ਗੁੰਝਲਦਾਰ ਹੋ ਜਾਏਗੀ। ਗੁਰਿਆਈ ਕੋਈ ਬੱਚਿਆਂ ਦੀ ਖੇਡ ਨਹੀਂ ਹੋ ਸਕਦੀ, ਕਿ ਕਦੇ ਪੰਜਾਂ ਪਿਅਰਿਆਂ ਨੂੰ ਅਰਪਣ ਕੀਤੀ ਗਈ ਤੇ ਕਦੇ ਗੁਰੂ ਗ੍ਰੰਥ ਨੂੰ। ਅਸਾਂ ਏਥੇ ਭਾਈ ਸੇਵਾ ਸਿੰਘ ਜੀ ਤੋਂ ਇਕ ਪ੍ਰਸ਼ਨ ਪੁਛਿਆ ਸੀ ਕਿ **ਜੇ ਆਪਦੇ ਪਹਿਲੇ ਰੁਕਨ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪੂਰਣ ਲਖਸ਼ਣੀ ਗੁਰੂ ਹਨ, ਤਾਂ ਪੰਜਾਂ ਪਿਆਰਿਆਂ ਅਤੇ ਪੰਥ ਨੂੰ ਗੁਰਿਆਈ ਮਿਲਨ ਦਾ ਸਵਾਲ ਹੀ ਕਿਵੇਂ ਪੈਦਾ ਹੋ ਸਕਦਾ ਹੈ?** ਪਰ ਆਪ ਜੀ ਨੇ ਕੋਈ ਉੱਤਰ ਨਹੀਂ ਦਿੱਤਾ।

## ਗੁਰਿਆਈ ਨਹੀਂ, ਨੀਤੀ

ਕਿਹਾ ਜਾਂਦਾ ਹੈ ਕਿ ਚਮਕੌਰ ਦੀ ਗੜ੍ਹੀ ਵਿਚੋਂ ਨਿਕਲਨ ਸਮੇਂ ਸ੍ਰੀ ਗੁਰੂ ਕਲਗੀਧਰ ਜੀ ਨੇ ਪੰਜਾਂ ਪਿਆਰਿਆਂ ਨੂੰ ਗੁਰਿਆਈ ਬਖਸ਼ੀ, ਪਰ ਜੇ ਇਸ ਗੱਲ ਨੂੰ ਵਾਕਿਆਤ ਦੀ ਰੌਸ਼ਨੀ ਵਿਚ ਦੇਖਿਆ ਜਾਏ, ਤਾਂ ਮੰਨਣਾ ਪਵੇਗਾ ਕਿ ਇਹ ਗੁਰੂ ਮਹਾਰਾਜ ਤੇ ਉਨ੍ਹਾਂ ਦੇ ਸਿੱਖਾਂ ਦੀ ਇਕ ਨੀਤਕ ਚਾਲ ਸੀ। ਜਿਸ ਦੀ ਤਸਦੀਕ ਭਾਈ ਸੇਵਾ ਸਿੰਘ ਜੀ ਦੇ ਬਜ਼ੁਰਗ ਸ੍ਰੀ ਮਾਨ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਖੁਦ ਕਰਦੇ ਹਨ। ਸਬੂਤ ਲਈ ਦੇਖੋ ਭਾਈ ਵੀਰ ਸਿੰਘ ਜੀ ਦੀ ਲਿਖਤ ਜ਼ਫਰਨਾਮੇ ਦੀ ਭੂਮਿਕਾ ਪੰਨਾ ੨੮। ਇਹ ਪੁਸਤਕ ਸ੍ਰੀ ਮਾਨ ਭਾਈ ਸੇਵਾ ਸਿੰਘ ਜੀ ਨੇ ਪੋਹ ਸੰ: ੧੯੯੫ ਨੂੰ ਕਰਤਾ ਜੀ ਦੀ ਆਗਿਆ ਅਨੁਸਾਰ ਪ੍ਰਕਾਸ਼ਿਤ ਕੀਤੀ ਹੈ। ਭਾਈ ਸਾਹਿਬ ਲਿਖਦੇ ਹਨ :— 'ਸਿਖਾਂ ਨੇ ਹੁਣ ਗੁਰਮਤਾ ਸੋਧਿਆ ਤੇ ਗੁਰੂ ਜੀ ਨੂੰ ਮਜਬੂਰ ਕੀਤਾ ਕਿ ਆਪ ਇਸ ਘੇਰੇ ਵਿਚੋਂ ਨਿਕਲ ਜਾਓ। ਸੋ ਚਾਰ ਪੰਜ ਸਿਖ ਤਾਂ ਕਿਲੇ ਵਿਚ ਰਹਿ ਗਏ, ਜਿੰਨ੍ਹਾਂ ਵਿਚੋਂ ਇਕ ਨੇ ਸ੍ਰੀ ਗੁਰੂ ਜੀ ਦੀ ਜਿਗ੍ਹਾ ਕਲਗੀ ਲਾ ਲਈ ਜੋ ਦੂਏ ਦਿਨ ਜਦ ਤੁਰਕ ਮੈਨੂੰ ਮਾਰ ਲੈਣਗੇ ਤਾਂ ਸਮਝਣਗੇ ਕਿ ਕਾਰਜ ਫਤਹ ਹੋ ਗਿਆ।'

ਭਾਈ ਸਾਹਿਬ ਦੀ ਇਸ ਹਸਤ ਲਿਖਤ ਇਬਾਰਤ ਤੋਂ ਸਪਸ਼ਟ ਹੈ ਕਿ ਓਥੇ ਚਾਰ ਪੰਜ ਸਿਖ ਰਹਿ ਗਏ, ਜਿਸ ਦਾ ਮਤਲਬ ਇਹ ਹੈ ਕਿ ਭਾਈ ਵੀਰ ਸਿੰਘ ਜੀ ਨੂੰ ਇਸ ਗੱਲ ਦਾ ਪੱਕਾ ਇਲਮ ਨਹੀਂ ਹੈ, ਕਿ ਸਿਖ ਚਾਰ ਸਨ ਯਾਂ ਪੰਜ। ਉਪ੍ਰੰਤ ਉਨ੍ਹਾਂ ਸਿਖਾਂ ਵਿਚੋਂ ਜੋ ਇਕ ਦੇ ਸਿਰ ਤੇ ਜਿਗ੍ਹਾ ਕਲਗੀ ਸਜਾਈ ਗਈ। ਉਸ ਬਾਬਤ ਭਾਈ ਸਾਹਿਬ ਕਹਿੰਦੇ ਹਨ ਕਿ– 'ਇਕ ਨੇ ਸ੍ਰੀ ਗੁਰੂ ਜੀ ਦੀ ਜਿਗ੍ਹਾ ਕਲਗੀ ਲਾ ਲਈ।' ਜਿਸਦਾ ਅਰਥ ਸਪਸ਼ਟ ਰੂਪ ਵਿਚ ਇਹ ਹੈ ਕਿ ਜਿਗ੍ਹਾ ਕਲਗੀ ਗੁਰੂ ਜੀ ਨੇ ਨਹੀਂ ਬਲਕਿ ਸਿਖ ਨੇ ਆਪੋਂ ਸਜਾ ਲਈ ਅਤੇ ਉਹ ਇਸ ਲਈ, ਕਿ ਅਗਲੇ ਭਲਕ ਜਦ ਉਹ ਮਾਰਿਆ ਜਾਵੇਗਾ

ਤਾਂ ਵਿਰੋਧੀ ਦਲ ਨੂੰ ਭੁਲੇਖਾ ਲਗ ਸਕੇਗਾ ਕਿ ਉਨ੍ਹਾਂ ਨੇ ਸ੍ਰੀ ਕਲਗੀਧਰ ਨੂੰ ਸ਼ਹੀਦ ਕਰ ਦਿੱਤਾ ਹੈ। ਤਾਂਤੇ ਜਿਥੋਂ ਤਕ ਚਮਕੌਰ ਸਾਹਿਬ ਵਿਖੇ ਪੰਜਾਂ ਪਿਆਰਿਆਂ ਨੂੰ ਗੁਰਤਾ ਅਰਪਨ ਦਾ ਸਬੰਧ ਹੈ, ਭਾਈ ਵੀਰ ਸਿੰਘ ਸਾਹਿਬ ਖੁਦ ਇਸ ਤੋਂ ਇਨਕਾਰੀ ਹਨ, ਅਤੇ ਇਸ ਵਿਸ਼ੇ ਵਿਚ ਉਨ੍ਹਾਂ ਦੀ ਇਸ ਇਬਾਰਤ ਦੇ ਪ੍ਰਕਾਸ਼ਕ ਭਾਈ ਸੇਵਾ ਸਿੰਘ ਜੀ ਆਪ ਹਨ।

## ਤਾਬਿਆ ਗੁਰੂ

ਸ੍ਰੀ ਮਾਨ ਭਾਈ ਸੇਵਾ ਸਿੰਘ ਜੀ ਨੇ ਗੁਰਿਆਈ ਦੇ ਮਸਲੇ ਨੂੰ ਏਨਾਂ ਪੇਚੀਦਾ ਤੇ ਔਖਾ ਬਣਾ ਦਿੱਤਾ ਹੈ, ਕਿ ਆਪ ਵੀ ਉਸ ਦੀਆਂ ਗੁੰਝਲਾਂ ਨੂੰ ਸੁਲਝਾਣ ਵਿਚ ਸੋਲਾਂ ਆਨੇ ਅਸਫਲ ਰਹੇ ਹਨ। ਉਹਨਾਂ ਨੇ ਲਿਖਿਆ ਸੀ ਕਿ– "ਦਸਮਪਾਤਸ਼ਾਹ ਨੇ 'ਪੰਥ' ਤੇ 'ਗ੍ਰੰਥ' ਜੀ ਨੂੰ ਗੁਰਿਆਈ ਦੇਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਪੰਜ ਪਿਆਰਿਆਂ ਦੀ ਰਾਹੀਂ ਗੁਰ ਦੀਖਯਾ ਦੀ ਮਰਯਾਦਾ ਤੋਰੀ।" (ਗੁਰੂ ਪਦ ਨਿਰਣਯ ਪੰਨਾ ੬੭)

ਹੋਰ ਵੀ ਕਈ ਥਾਈਂ ਆਪ ਨੇ 'ਤਾਬਿਆ ਗੁਰੂ' ਦਾ ਜ਼ਿਕਰ ਕੀਤਾ ਹੈ, ਜਿਸ ਦੇ ਜਵਾਬ ਵਿਚ ਅਸਾਂ ਲਿਖਿਆ ਕਿ– "ਤਾਬਿਆ' ਪਦ ਅਧੀਨਤਾ ਦਾ ਵਾਚਕ ਹੈ, ਇਸ ਲਈ ਇਸ ਦਾ 'ਗੁਰੂ' ਪਦ ਨਾਲ ਜੋੜਨਾ 'ਗੁਰੂ' ਪਦ ਦੀ ਮਹਾਨਤਾ ਤੇ ਗੌਰਵਤਾ ਨੂੰ ਨਸ਼ਟ ਕਰਨ ਦੇ ਬਰਾਬਰ ਹੈ। ਜੋ 'ਤਾਬਿਆ' ਯਾ ਅਧੀਨ ਹੈ, ਉਹ ਸਿੱਖ ਤਾਂ ਅਖਵਾ ਸਕਦਾ ਹੈ, ਪਰ 'ਗੁਰੂ' ਨਹੀਂ। ਸੋ ਭਾਈ ਸੇਵਾ ਸਿੰਘ ਜੀ ਦੀ ਏਸ ਕਾਢ ਦੇ ਅਨੁਸਾਰ ਵੀ ਪੰਜ ਪਿਆਰੇ ਗੁਰੂ ਨਹੀਂ ਬਲਕੇ ਸਿੱਖ ਹੀ ਸਿੱਧ ਹੁੰਦੇ ਹਨ।" ਅਸਾਂ ਪਾਠਕਾਂ ਦਾ ਧਿਆਨ ਏਸ ਗੱਲ ਵਲ ਵੀ ਦਿਵਾਇਆ ਸੀ ਕਿ– **"ਤਾਬਿਆ ਗੁਰੂ" ਦੇ ਪਦ ਗੁਰਬਾਣੀ ਅਤੇ ਇਤਿਹਾਸ ਵਿਚ ਕਿਧਰੇ ਨਹੀਂ ਆਏ, ਏਨ੍ਹਾਂ ਦੇ ਰਚਣਹਾਰ ਭਾਈ ਸੇਵਾ ਸਿੰਘ ਸਾਹਿਬ ਅਤੇ ਏਹਨਾਂ ਦੀ ਸੁਸਾਇਟੀ ਦੇ ਲੀਡਰ ਸਾਹਿਬਾਨ ਖੁਦ ਹਨ।"** (ਗੁਰੂ ਪਦ ਪ੍ਰਕਾਸ਼ ਭਾਗ ੨ ਪੰਨਾ ੬)

## ਨਵੀਂ ਕਾਢ

ਗੁਰੂ ਪਦ ਪ੍ਰਕਾਸ਼ ਭਾਗ ੨ ਦੇ ਪੰਨਾ ੬-੭ ਤੇ ਅਸਾਂ ਦੱਸਿਆ ਸੀ ਕਿ – 'ਤਾਬਿਆ ਗੁਰੂ' ਦੀ ਕਾਢ ਇਕ ਨਵੀਂ ਕਾਢ ਹੈ, ਜੋ ਕਿ ਏਸ ਗੱਲ ਨੂੰ ਮੁਖ ਰਖਕੇ ਕਢੀ ਗਈ ਹੈ, ਕਿ ਗੁਰੂ ਦਾ ਕ੍ਰਤਵਯ ਪਾਲਨ ਕਰਨ ਵਿਚ ਗੁਰੂ ਗ੍ਰੰਥ ਸਾਹਿਬ ਤਾਂ ਸੁਖ ਆਸਣ ਹੀ ਹਨ। ਏਸ ਲਈ ਏਸ ਕੰਮ ਲਈ ਨਾਲ 'ਤਾਬਿਆ ਗੁਰੂ' ਦੀ ਯੋਜਨਾ ਜੋੜ ਲਈ ਜਾਵੇ। ਏਸ ਤਰਾਂ ਕੰਮ ਵੀ ਮਾੜਾ ਮੋਟਾ ਚਲਦਾ ਜਾਵੇਗਾ ਤੇ ਦੇਹਧਾਰੀ ਗੁਰੂ ਦੇ ਪ੍ਰਭਾਵ ਤੋਂ ਵੀ ਬਚੇ ਰਹਾਂਗੇ। ਏਸ ਲਈ– "ਭਾਈ ਸੇਵਾ ਸਿੰਘ ਜੀ ਤੇ ਉਹਨਾਂ ਦੇ ਲੀਡਰਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦੇਸ਼ ਦਿਸ਼ਾਂਤਰਾਂ ਵਿਚ ਵਿਚਰ ਕੇ ਉਪਦੇਸ਼ ਦੇਣ, ਵਰਦਾਨ ਦੇਣ ਅਤੇ ਸਿੱਖਾਂ ਦੀ ਸਮੇਂ ਸਮੇਂ ਅਨੁਸਾਰ ਅਗਵਾਨੀ ਕਰਨ ਦੇ ਸਮੂਹ ਕਰਤਬਾਂ ਤੋਂ ਰਹਿਤ ਸਮਝਕੇ 'ਤਾਬਿਆ ਗੁਰੂ' ਦੀ ਘਾੜਤ ਘੜਨ ਦੀ ਖੇਚਲ ਕੀਤੀ ਹੈ। ਪਰ **'ਤਾਬਿਆ ਕੀ ਤੇ ਗੁਰੂ ਕੀ?** ਤਾਂ ਤੇ ਸਿਧ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਪੰਜਾਂ ਪਿਆਰਿਆਂ ਨੂੰ 'ਤਾਬਿਆ ਗੁਰੂ' ਮੰਨਣ ਵਿਚ ਗੁਰੂ ਸਿਖੀ ਵਿਖੇ ਅਪਣੇ ਮਨ ਦੀ ਸੁਤੰਤ੍ਰਤਾ ਦਾ ਲਾਭ ਹੀ ਏਸ ਕਾਢ ਦਾ ਮੁਖ ਪ੍ਰਯੋਜਨ ਹੈ।

## ਗੁਰੂ ਮਾਲਿਕ ਤੇ ਪੰਥ ਮਲਕੀਅਤ

ਇਸ ਤੋਂ ਅਗੇ ਅਸਾਂ ਇਹ ਸਿੱਧ ਕੀਤਾ ਸੀ, ਕਿ ਪੰਥ ਗੁਰੂ ਨਹੀਂ ਬਲਕੇ ਗੁਰੂ ਦੀ ਮਲਕੀਅਤ ਹੈ। ਦੇਖੋ ਗੁਰੂ ਪਦ ਪ੍ਰਕਾਸ਼ ਭਾਗ ੨ ਪੰਨਾ ੮ ਤੇ ੯– "ਪੰਥ ਗੁਰੂ ਜੀ ਦਾ ਸਾਜਿਆ ਨਿਵਾਜਿਆ ਹੋਣ ਕਰਕੇ ਗੁਰੂ ਜੀ ਦੀ ਮਲਕੀਯਤ ਹੈ। ਮਾਲਿਕ ਤੇ ਮਲਕੀਯਤ ਦੋ ਭਿੰਨ ਭਿੰਨ ਪਦਾਰਥ ਹਨ। ਭਾਈ ਸੇਵਾ ਸਿੰਘ ਜੀ ਦੇ ਮਤ ਅਨੁਸਾਰ ਸ੍ਰੀ ਕਲਗੀਧਰ ਜੀ ਸੰਮਤ ੧੭੬੫ ਬਿ: ਵਿਚ ਜੋਤੀ ਜੋਤ ਸਮਾ ਗਏ ਸਨ, ਪ੍ਰੰਤੂ ਸੰਮਤ ੧੮੧੦ ਯਾਨੀ ੧੭੬੫ ਤੋਂ ਪੂਰੇ ੪੫ ਸਾਲ ਬਾਦ ਤਕ ਵੀ ਸਾਡੀ ਏਸ ਗੱਲ ਦੀ ਤਸਦੀਕ ਹੁੰਦੀ ਹੈ, ਕਿ ਪੰਥ ਗੁਰੂ ਨਹੀਂ, ਸਗੋਂ ਪੰਥ ਦਾ ਮਾਲਿਕ ਗੁਰੂ ਹੈ। ਪ੍ਰਮਾਣ ਦੇ ਵਾਸਤੇ

ਵੇਖੋ ਪੰਥ ਪ੍ਰਕਾਸ਼ ਰਚਿਤ ਗਜਾਨੀ ਗਜਾਨ ਸਿੰਘ ਜੀ ਪੰਨਾਂ ੫੪੯। ਦੀਨਾਂ ਬੇਗ ਨੇ ਪੰਥ ਪ੍ਰਤੀ ਕਿਹਾ, ਕਿ ਤੁਹਾਡਾ ਅਗਾ ਸ਼ੇਰ ਦਾ ਤੇ ਪਿੱਛਾ ਗਿੱਦੜ ਦਾ ਹੈ। ਅਗੋਂ ਜਿਤਦੇ ਜਾਂਦੇ ਹੋ ਤੇ ਪਿਛੋਂ ਸੰਭਾਲਦੇ ਨਹੀਂ। ਰਾਜਨੀਤ ਦੀ ਤੁਹਾਨੂੰ ਕੋਈ ਵਿਚਾਰ ਨਹੀਂ। ਨਾ ਕੋਈ ਰਾਜਧਾਨੀ ਬਣਾਂਦੇ ਹੋ ਤੇ ਨਾਂ ਕਿਸੇ ਨੂੰ ਰਾਜਾ ਥਾਪਦੇ ਹੋ। ਲੁਟੇਰਿਆਂ ਤੇ ਧਾੜਵੀਆਂ ਵਾਂਗੂੰ ਫਿਰ ਕੇ ਦਿਨ ਕਟੀ ਕਰਦੇ ਹੋ। ਇਤਿਆਦ। ਨਵਾਬ ਦੀਨਾ ਬੇਗ ਦੀਆਂ ਗੱਲਾਂ ਸੁਣ ਕੇ ਪੰਥ ਨੇ ਜਵਾਬ ਦਿੱਤਾ:- **"ਤੁਮ ਕੋ ਨਹਿ ਕਿਛ ਖਬਰ ਪੰਥ ਕਾ ਮਾਲਿਕ ਹੈ ਗੁਰ। ਜੈਸ ਕਰਾਵਤ ਕਰਤ ਪੰਥ ਨਟ ਪੁਤਰੀ ਜਿਉ ਫੁਰ।"**

ਤਾਂਤੇ ਨਵਾਬ ਦੀਨਾਂ ਬੇਗ ਅਤੇ ਪੰਥ ਦੀ ਇਸ ਗੁਫਤ-ਗੂ ਅਨੁਸਾਰ ਬਿਲਕੁਲ ਸਪਸ਼ਟ ਹੈ, ਕਿ ਪੰਥ ਗੁਰੂ ਜੀ ਨੂੰ ਆਪਣਾਂ ਮਾਲਿਕ, ਅਤੇ ਆਪ ਨੂੰ ਗੁਰੂ ਜੀ ਦੇ ਹੱਥ ਵਿਚ ਕਠ ਪੁਤਲੀ ਦੇ ਸਮਾਨ ਸਮਝਦਾ ਸੀ।

## ਪੰਥ ਗੁਰੂ ਦੀ ਤਸਵੀਰ

ਇਸਤੋਂ ਅਗੇ ਅਸਾਂ ਲਿਖਿਆ ਸੀ ਕਿ ਭਾਈ ਸੇਵਾ ਸਿੰਘ ਜੀ ਖ਼ੁਦ ਵੀ ਪੰਥ ਨੂੰ ਗੁਰੂ ਨਹੀਂ ਮੰਨਦੇ।- "ਪਾਠਕ ਏਹ ਵੇਖਕੇ ਹੈਰਾਨ ਹੋਣਗੇ ਕਿ ਇਕ ਬੰਨੇ ਤਾਂ ਭਾਈ ਸੇਵਾ ਸਿੰਘ ਜੀ ਪੰਥ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਜਾਨਸ਼ੀਨ ਮੰਨਦੇ ਹਨ, ਅਤੇ ਦੂਜੇ ਬੰਨੇ ਉਸਦੀ ਤਸਵੀਰ ਦਾ ਖ਼ਾਕਾ ਅਜੇਹਾ ਭਿਆਨਕ ਖਿਚਦੇ ਹਨ, ਕਿ ਪੰਥ ਨੂੰ ਗੁਰੂ ਨਾਂ ਮੰਨਣ ਵਾਲੇ ਵੀ ਪੰਥ ਦੀ ਅਜੇਹੀ ਫੋਟੋ ਬਿਆਨ ਕਰਨ ਤੋਂ ਸੰਕੋਚ ਕਰਦੇ ਹੋਏ ਮੂੰਹ ਵਿਚ ਉਂਗਲਾਂ ਪਾਵਣਗੇ। ਅਸੀਂ ਭਾਈ ਸਾਹਿਬ ਤੋਂ ਸਤਕਾਰ ਨਾਲ ਪੁਛਣ ਦੀ ਆਗਜਾ ਮੰਗਦੇ ਹਾਂ ਕਿ ਜੇ ਆਪ ਜੀ ਦੇ ਨਿਸਚੇ ਅਨੁਸਾਰ ਪੰਥ ਗੁਰੂ ਹੈ, ਤਾਂ ਉਸ ਵਿਚ ਉਹ ਕਮਜ਼ੋਰੀਆਂ ਤੇ ਭਿਆਨਕ ਅਨਸਰ ਕਿਵੇਂ ਦਾਖਿਲ ਹੋ ਗਏ, ਜੋ ਕਿ ਆਪ ਨੇ ਅਪਣੇ ਲੇਖ ਵਿਚ ਦਰਸਾਏ ਹਨ? ਜੇ ਆਪ ਪੰਥ ਰੂਪ ਗੁਰੂ ਦੇ ਸਿੱਖ ਹੋ, ਤਾਂ ਆਪਦਾ ਕੀ ਅਧਿਕਾਰ ਹੈ ਜੋ ਅਪਣੇ ਗੁਰੂ (ਪੰਥ) ਵਿਚ ਅਜੇਹੇ ਭਿਆਨਕ ਦੋਸ਼ਾਂ ਦਾ ਅਰੋਪ ਕਰੋ? (ਗੁ: ਪ: ਪ੍ਰ: ਭਾਗ ੨ ਪੰਨਾਂ ੧੧)

ਇਸ ਦੇ ਨਾਲ ਅਸਾਂ ਭਾਈ ਸੇਵਾ ਸਿੰਘ ਜੀ ਦਾ ਇਕ ਹਸਤ ਲਿਖਿਤ ਲੇਖ "ਐ ਕੌਮ ਤੇਰੀ ਸੂਰਤ" ਪੇਸ਼ ਕੀਤਾ ਸੀ ਜੋ ਖਾਲਸਾ ਸਮਾਚਾਰ ੨੧ ਨਵੰਬਰ ੧੯੩੫ ਈ: ਦੇ ਪੰਨਾ ੩ ਕਾਲਮ ੧ ਤੇ ੨ ਵਿਚ ਪ੍ਰਕਾਸ਼ਿਤ ਹੋਇਆ ਸੀ। ਇਸ ਲੇਖ ਵਿਚ ਭਾਈ ਸਾਹਿਬ ਨੇ ਪੰਥ ਨੂੰ ਈਰਖਾ, ਦ੍ਵੈਖ, ਫੁਟ ਅਤੇ ਹੰਕਾਰ ਆਦਿਕ ਦੁਰਗੁਣਾਂ ਦਾ ਭੰਡਾਰ ਮੰਨਿਆ ਹੈ। ਖਾਸ ੨ ਫਿਕਰੇ ਪਾਠਕਾਂ ਦੀ ਸਿਮ੍ਰਤੀ ਲਈ ਪੇਸ਼ ਕੀਤੇ ਜਾਂਦੇ ਹਨ। ਭਾਈ ਸਾਹਿਬ ਲਿਖਦੇ ਹਨ:- "ਹੇ ਪੰਥ! 'ਹੁਣ ਤੇਰੇ ਵਿਚੋਂ ਹੰਕਾਰ ਤੇ ਬਰਬਾਦੀ ਦੇ ਹਾਹੁਕੇ ਆਉਂਦੇ ਹਨ, ਤੇਰੇ ਗੁਲਾਬ ਦੇ ਬਗੀਚੇ ਸੁਕ ਗਏ। ਤੇਰੇ ਕੌਲ ਫੁੱਲਾਂ ਪਰ ਕੱਕਰ ਪੈ ਗਿਆ। ਤੇਰੀ ਚੰਬੇਲੀ ਨੂੰ ਤ੍ਰੇਲਾ ਖਾ ਗਿਆ। ਤੇਰੇ ਗੁਲਦਸਤੇ ਸੁਗੰਧੀ ਰਹਿਤ ਹੋ ਗਏ। ਤੇਰੀਆਂ ਸੁਗੰਧੀਆਂ ਅਰਸ਼ਾਂ ਵਿਚ ਚੜ੍ਹ ਗਈਆਂ ਅਰ ਹੁਣ ਵੈਰ ਵਿਰੋਧ ਨਾਲ ਕੁਸ਼ਟੀ ਹਿਰਦਿਆਂ ਦੀ ਦੁਰਗੰਧ ਫੈਲ ਰਹੀ ਹੈ। ਤੇਰੀ ਧਾਰਮਕ ਵਡਿਆਈ ਕਿਧਰ ਗਈ.......ਤੇਰੇ ਬਾਗਾਂ ਵਿਚ ਹੁਣ ਕੋਇਲ ਨਹੀਂ ਬੋਲਦੀ, ਮੋਰ ਪੈਲਾਂ ਨਹੀਂ ਪਾਉਂਦੇ, ਬੁਲਬੁਲ ਨਹੀਂ ਗਾਉਂਦੀ। ਕਾਂਵਾਂ ਦੇ ਝੁੰਡ, ਉਲੂਆਂ ਦੀਆਂ ਡਾਰਾਂ, ਬਾਜਾਂ ਦੇ ਜਥੇ ਤੇਰੇ ਬਾਗਾਂ ਵਿਚ ਗਜ ਰਹੇ ਹਨ..........। ਤੇਰੀਆਂ ਰਾਹਾਂ ਪੁਰੋਂ ਸਾਏਦਾਰ ਬਿਰਛ ਪੱਟੇ ਗਏ, ਛਬੀਲਾਂ ਉਜਾੜ ਹੋ ਗਈਆਂ, ਸਰਾਵਾਂ ਵਿਚ ਪਾੜ੍ਹਿਆਂ ਨੇ ਘੁਰੇ ਪਾ ਲਏ ਅਰ ਕੰਧਾਂ ਵਿਚ ਖਖਰਾਂ ਲਗ ਗਈਆਂ, ਦਰਵਾਜਿਆਂ ਵਿਚ ਸਪ ਤੇ ਬਿਛੂ ਲੁਕ ਬੈਠੇ........ਐ ਖਾਲਸਾ ਕੌਮ! ਤੇਰੀ ਸੂਰਤ ਕੈਸੀ ਡਰਾਉਣੀ ਹੋ ਰਹੀ ਹੈ। (ਗੁ: ਪ: ਪ: ਭਾਗ ੨, ਪੰਨਾ ੧੨-੧੩-੧੪)

ਪਾਠਕਾਂ ਨੂੰ ਵਿਚਾਰ ਕਰਨਾਂ ਚਾਹੀਦਾ ਹੈ ਕਿ ਜਿਸ ਪੰਥ ਨੂੰ ਭਾਈ ਸਾਹਿਬ ਗੁਰੂ ਦਾ ਖਿਤਾਬ ਦੇਂਦੇ ਹਨ, ਓਸੇ ਨੂੰ ਉਹ ਕਾਵਾਂ ਦੀਆਂ ਝੁੰਡਾਂ, ਉਲੂਆਂ ਦੀਆਂ ਡਾਰਾਂ, ਸਪਾਂ ਅਤੇ ਬਿਛੂਆਂ ਦਾ ਸਮੂਹ ਮੰਨਦੇ ਹੋਏ ਉਸ ਦੀ ਏਨੀਂ ਨਿਰਾਦਰੀ ਕਰ ਰਹੇ ਹਨ, ਜਿਸਦੀ ਨਜ਼ੀਰ ਨਹੀਂ ਮਿਲਦੀ। ਭਾਈ ਸੇਵਾ ਸਿੰਘ ਜੀ ਨੂੰ ਅਸਾਂ ਪੰਥ ਗੁਰੂ ਬਾਬਤ ਉਨ੍ਹਾਂ ਦੀ ਇਹ ਪੁਸ਼ਪ ਬਰਖਾ ਦਰਸਾਕੇ ਅਰਜ਼ ਕੀਤੀ ਸੀ ਕਿ ਉਹ ਇਸ ਦੁਰੁਖੀ ਨੂੰ ਛਡ ਦੇਣ, ਪਰ ਆਪ ਨੇ ਕੋਈ ਉਤਰ ਨਹੀਂ ਬਖਸ਼ਿਆ।

## ਕੰਬਦੀ ਕਲਾਈ

ਗੁਰੂ ਪਦ ਪ੍ਰਕਾਸ਼ ਭਾਗ ੨, ਵਿਚ ਅਸਾਂ ਸ੍ਰੀ ਮਾਨ ਭਾਈ ਵੀਰ ਸਿੰਘ ਜੀ ਰਚਿਤ 'ਕੰਬਦੀ ਕਲਾਈ' ਵਿਚੋਂ ਇਹ ਦਿਖਾਯਾ ਸੀ ਕਿ ਭਾਈ ਸਾਹਿਬ ਵੀ ਇਸ ਗੱਲ ਨੂੰ ਮੰਨਦੇ ਹਨ ਕਿ ਸ੍ਰੀ ਕਲਗੀਧਰ ਜੀ ਫੇਰ ਔਣ ਦਾ ਇਕਰਾਰ ਕਰ ਗਏ ਸਨ- 'ਮੈਂ ਦੁਖੀਆਂ ਦਾ ਦਾਰੂ ਦਰਸ਼ਨ ਅਜ ਦੇਓ ਦੀਦਾਰ ਕਿ ਕਰ ਇਕਰਾਰ ਗਏ ਹੋ।' ਇਸ ਦੇ ਉਤਰ ਵਿਚ ਗੁਰੂ ਪਦ ਨਿਰਨਾ ਭਾਗ੨, ਵਿਚ ਭਾਈ ਸੇਵਾ ਸਿੰਘ ਜੀ ਭਾਈ ਵੀਰ ਸਿੰਘ ਸਾਹਿਬ ਦੇ ਪਹਿਲੀ ਦੂਜੀ ਤੇ ਤੀਜੀ ਪਾਤਸ਼ਾਹੀਆਂ ਸੁਬੰਧੀ ਬਿਰਹ ਵਿਸ਼ਜਕ ਗੀਤਾਂ ਦੇ ਹਵਾਲੇ ਤਾਂ ਪੇਸ਼ ਕਰਦੇ ਹਨ, ਪਰ ਇਸ ਗੱਲ ਦੀ ਗੁਥੀ ਸੁਲਝਾਣ ਦਾ ਕੋਈ ਪ੍ਰਯਤਨ ਨਹੀਂ ਕਰਦੇ ਕਿ -'ਫੇਰ ਦਿਓ ਦੀਦਾਰ ਕਿ ਕਰ ਇਕਰਾਰ ਗਏ ਹੋ।' ਪਹਿਲੀਆਂ ਪਾਤਸ਼ਾਹੀਆਂ ਸਬੰਧੀ ਵਿਛੋੜੇ ਦੇ ਗੀਤਾਂ ਨਾਲੋਂ ਸ੍ਰੀ ਕਲਗੀਧਰ ਸਬੰਧੀ ਇਕਰਾਰ ਸੂਚਕ ਲੇਖ ਵਿਸ਼ੇਸ਼ ਤਰਾਂ ਵਿਲਖਣਤਾ ਰਖਦਾ ਹੈ। ਇਸ ਅੰਦਰ ਕਿਸੇ ਇਕਰਾਰ ਦੀ ਜਿਣਾਈ ਹੈ, ਜੋ ਕਲਗੀਧਰ ਜੀ ਕਰ ਗਏ ਸਨ। ਜੇ ਭਾਈ ਸੇਵਾ ਸਿੰਘ ਜੀ ਉਸਦੇ ਪ੍ਰਗਟ ਕਰਨ ਤੋਂ ਸੰਕੋਚ ਕਰਦੇ ਹਨ, ਅਤੇ ਭਾਈ ਵੀਰ ਸਿੰਘ ਜੀ ਵੀ ਇਸ ਸਮੇਂ ਇਸ ਤੋਂ ਪਰਦਾ ਉਠਾਣਾ ਮੁਸ਼ਕਲ ਸਮਝਦੇ ਹਨ, ਤਾਂ ਅਸੀਂ ਇਸਤੇ ਪ੍ਰਕਾਸ਼ ਪਾਣ ਦੀ ਖੇਚਲ ਆਪਣੇ ਜ਼ਿੰਮੇ ਲੈ ਲੈਂਦੇ ਹਾਂ। ਇਤਿਹਾਸ ਵਿਚ ਲਿਖਿਆ ਹੈ ਕਿ ਇਕ ਵਾਰ ਭਾਈ ਆਲਮ ਸਿੰਘ ਨੇ ਸ੍ਰੀ ਕਲਗੀਧਰ ਜੀ ਨੂੰ ਪੁਛਿਆ ਕਿ ਫੇਰ ਵੀ ਦਰਸ਼ਨ ਹੋਣਗੇ?- 'ਆਲਮ ਸਿੰਘ ਬੰਦ ਕਰ ਦੋਇਾਂ। ਕਹਿਓ ਕਿ ਦਰਸ਼ਨ ਭੀ ਤੁਮ ਹੋਇ।' ਗੁਰੂ ਜੀ ਨੇ ਉਤ੍ਰ ਦਿੱਤਾ ਕਿ- 'ਬੇਰ ਗਿਆਰ੍ਹਵੀਂ ਹਮ ਚਲ ਆਵਹਿਂ। ਜਿਸਤੇ ਕੋਈ ਨਾ ਹਮ ਲਖ ਪਾਵਹਿ। ਪੰਥ ਖਾਲਸਾ ਖੇਤੀ ਮੇਰੀ। ਕਰਉਂ ਸਮ੍ਹਾਲਨ ਮੈਂ ਤਿਸ ਬੇਰੀ।' (ਸੂਰਜ ਪ੍ਰਕਾਸ਼)

ਸੌ ਸਾਖੀ ਦੀ ਸਾਖੀ ੬੫ ਵਿਚ ਵੀ ਇਸ ਇਕਰਾਰ ਦੀ ਤਸਦੀਕ ਕੀਤੀ ਗਈ ਹੈ:-

"ਬਚਨ ਹੋਇਆ ਹਮ ਬੀ ਅੰਮ੍ਰਿਤਸਰ ਰਾਮਸਰ ਕੀ ਭਾਵਨੀ ਰਖਦੇ ਹਾਂ। ਤਾਂ ਉਤਰਾਂਗੇ ਗਜਾਰਵੀ ਵੇਰ ਆਪਣੀ ਖੇਤੀ ਖਾਲਸੇ ਨੂੰ ਸਮ੍ਹਾਲਣ।' ਇਨਾਂ ਇਤਿਹਾਸਕ ਬਿਆਨਾਂ ਦੀ ਰੋਸ਼ਨੀ ਵਿਚ ਭਾਈ ਵੀਰ ਸਿੰਘ ਜੀ ਦੇ ਏਸ ਗੀਤ ਦੀ ਚੰਗੀ ਤਰਾਂ ਸਮਝ ਆ ਸਕਦੀ ਹੈ ਕਿ - 'ਫੇਰ ਦਿਓ ਦੀਦਾਰ ਕਿ ਕਰ ਇਕਰਾਰ ਗਏ ਹੋ।' ਇਹ ਵਖਰੀ ਗਲ ਹੈ ਕਿ ਹੁਣ ਬਹਿਸ ਦੇ ਸਟੇਜ ਤੇ ਭਾਈ ਸਾਹਿਬ ਅਪਣੇ ਇਸ ਭਾਵ ਤੋਂ ਨਾਂਹ ਕਰ ਦੇਣ, ਅਤੇ ਭਾਈ ਸੇਵਾ ਸਿੰਘ ਜੀ ਵੀ ਆਪਣੇ ਸੁਭਾਉ ਅਨੁਸਾਰ ਸਿਰ ਹਿਲਾਈ ਜਾਣ, ਪਰ ਇਸ ਇਕਰਾਰੀ ਫਿਕਰੇ ਦਾ ਸਿਵਾਏ ਇਸਦੇ ਹੋਰ ਕੋਈ ਅਰਥ ਸਿਧ ਨਹੀਂ ਹੋ ਸਕਦਾ ਕਿ 'ਪਾਤਸ਼ਾਹ! ਆਪ ਜੋ ਫੇਰ ਔਣ ਦਾ ਇਕਰਾਰ ਕਰ ਗਏ ਸੀ ਉਸਨੂੰ ਪੂਰਾ ਕਰਨ ਦੀ ਕਿਰਪਾ ਕਰੋ।

## ਗੁਰ ਦੀਖਿਆ

ਭਾਈ ਸੇਵਾ ਸਿੰਘ ਜੀ ਨੇ ਲਿਖਿਆ ਸੀ ਕਿ ਜਿਸ ਵੇਲੇ ਪੰਜਾਂ ਸਿੰਘਾਂ ਨੇ ਗੁਰੂ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਵਿਚ ਅੰਮ੍ਰਿਤ ਛਕਾਇਆ ਤੇ ਉਪਦੇਸ਼ ਦਿੱਤਾ, ਗੁਰ ਦੀਖਜਾ ਮਿਲ ਗਈ। ਉਹ ਦੀਖਜਤ ਹੋ ਗਿਆ; ਅੰਮ੍ਰਿਤ ਸੰਸਕਾਰ ਪਿਛੋਂ ਕਿਸੇ ਨੂੰ ਨਿਗੁਰਾ ਕਹਿਣਾ ਅਸੂਲਨ ਗ਼ਲਿਤ ਹੈ। (ਗੁ:ਪ: ਨਿਰਨਜ ਭਾਗ ੧ ਪੰਨਾਂ ੧੬)

ਇਸ ਦੇ ਉਤ੍ਰ ਵਿਚ ਅਸਾਂ ਲਿਖਿਆ ਸੀ ਕਿ 'ਗੁਰ ਦੀਖਜਾ' ਯਾ 'ਨਾਮ ਦੀਖਜਾ' ਵਾਸਤੇ ਪੰਜਾਂ ਪਿਆਰਿਆਂ ਦੁਆਰਾ ਪ੍ਰਾਪਤ ਹੋਣ ਦਾ ਅਸੂਲ ਗੁਰਬਾਣੀ ਵਿਚ ਕਿਧਰੇ ਨਹੀਂ ਮਿਲਦਾ। ਭਾਈ ਸੇਵਾ ਸਿੰਘ ਜੀ ਨੇ ਬਿਨਾਂ ਕੋਈ ਗੁਰ ਪ੍ਰਮਾਣ ਦੇਣ ਦੇ ਇਹ ਗੱਲ ਲਿਖਕੇ ਆਪਣੇ ਸਿਧਾਂਤ ਦਾ ਆਪ ਹੀ ਖੰਡਨ ਕਰ ਦਿੱਤਾ ਹੈ। ਜਿਥੋਂ ਤਕ ਨਾਮ ਦੀਖਜਾ (ਭਜਨ ਪੁਛਣ) ਦਾ ਸਬੰਧ ਗੁਰਬਾਣੀ ਅਨੁਸਾਰ ਹੈ, ਉਸਦੇ ਦਾਤੇ ਸਤਿਗੁਰੂ ਜੀ ਹੀ ਹਨ- "ਗੁਰ ਪੂਰੈ ਹਰਿ ਨਾਮੁ ਦ੍ਰਿੜਾਇਆ ਹਰਿ ਨਿਹਚਉ ਹਰਿ ਧਨੁ ਪਲੈ ਜੀਉ।" (ਅ) ="ਮੈਂ ਅਉਖਦ ਮੰਤ੍ਰ ਦੀਜੈ ਗੁਰ ਪੂਰੇ ਮੈ ਹਰਿ ਹਰਿ ਨਾਮਿ ਉਧਾਰੀਐ ਜੀਉ।" (ਮਾਝ ਮ: ੪)- ਗੁ: ਪ: ਪ੍ਰ: ਭਾਗ ੨ ਪੰਨਾਂ ੨੦)

ਉਤ੍ਰ ਵਿਚ ਭਾਈ ਸੇਵਾ ਸਿੰਘ ਜੀ ਲਿਖਦੇ ਹਨ- "ਆਲਿਮ ਜੀ ਲਿਖਦੇ ਹਨ ਕਿ ਗੁਰ ਦੀਖਯਾ ਸੰਸਕਾਰ ਪੰਜਾਂ ਸਿੰਘਾਂ ਦੀ ਰਾਹੀਂ ਹੋਣ ਦਾ ਗੁਰ ਪ੍ਰਮਾਣ ਕੋਈ ਨਹੀਂ ਦਿੱਤਾ ਗਿਆ।

**ਵਿਚਾਰ**–ਪ੍ਰਮਾਣ ਲਓ:- ੧ ਗੁਰ ਸਿਖ ਅੰਦਰ ਸਤਿਗੁਰ ਵਰਤੈ। (ਗੁ:ਵ: ਮ: ੪)

ਹੋਰ ਸਪਸ਼ਟ ਕਰਨ ਲਈ ਪ੍ਰਮਾਣ ਲਓ: –੨ ਇਕ ਸਿਖ ਦਇ ਸਾਧ ਸੰਗ ਪੰਜੀ ਪਰਮੇਸ਼ਰ। (ਗੁਰੂ ਪਦ ਨਿਰਨਜ ਭਾਗ ੨ ਪੰਨਾਂ ੧੮੯)

**ਵਿਚਾਰ**—ਭਾਈ ਸੇਵਾ ਸਿੰਘ ਨੇ ਬੜੇ ਫ਼ਖਰ ਨਾਲ ਕਿਹਾ ਕਿ ਪ੍ਰਮਾਣ ਲਓ। ਪਰ ਜੇਹੜਾ ਇਕ ਪ੍ਰਮਾਣ ਗੁਰਬਾਣੀ ਦਾ ਤੇ ਇਕ ਭਾਈ ਗੁਰਦਾਸ ਜੀ ਦਾ ਆਪ ਨੇ ਪੇਸ਼ ਕੀਤਾ ਹੈ, ਵਿਚਾਰ ਯੋਗ ਵਿਸ਼ਜ ਨਾਲ ਉਕਾ ਹੀ ਸਬੰਧਿਤ ਨਹੀਂ ਹਨ। ਪ੍ਰਮਾਣ ਤਾਂ ਇਸ ਅਸੂਲ ਦੇ ਸਿਧ ਕਰਨ ਲਈ ਦੇਣਾਂ ਸੀ ਕਿ ਗੁਰਬਾਣੀ ਵਿਚ ਮੰਨਿਆ ਗਿਆ ਹੈ ਕਿ ਪੰਜਾਂ ਦਾ ਸਮੁਦਾਇ ਮਿਲਕੇ ਜਗਜਾਸੂ ਨੂੰ ਦੀਖਜਤ ਕਰ ਸਕਦਾ ਹੈ ਪਰ ਪ੍ਰਮਾਣ ਵਿਚ ਇਹ ਵਿਸ਼ਜ ਪ੍ਰਗਟ ਹੈ, ਕਿ 'ਗੁਰ ਸਿਖਾਂ ਦੇ ਅੰਦਰ ਸਤਿਗੁਰ ਵਰਤਦਾ ਹੈ।' ਏਥੇ ਇਹ ਅਖੌਤ ਪੂਰੀ ਪੂਰੀ ਘਟਦੀ ਹੈ ਕਿ "ਸਵਾਲ ਗੰਦਮ ਜਵਾਬ ਚਨਾਂ।" ਸੋ ਜਿਥੋਂ ਤਕ ਗੁਰਬਾਣੀ ਦਾ ਸਬੰਧ ਹੈ, ਆਪ ਕੋਈ ਪ੍ਰਮਾਣ ਨਾਂ ਤਾਂ ਆਪਣੇ ਪਖ ਦੇ ਮੰਡਨ ਵਿਚ ਪੇਸ਼ ਕਰ ਸਕੇ ਹਨ ਅਤੇ ਨਾਂ ਹੀ ਸਾਡੇ ਵਲੋਂ ਪੇਸ਼ ਕੀਤੇ ਗਏ ਪ੍ਰਮਾਣਾਂ ਦਾ ਖੰਡਨ ਕਰ ਸਕੇ ਹਨ।

ਆਪਦਾ ਇਹ ਲਿਖਣਾਂ ਕਿ – "ਆਲਿਮ ਜੀ.....ਕਿਸੇ ਓਸੇ ਗਲ ਨੂੰ ਹੀ ਮੰਨਣਗੇ ਜੋ ਗੁਰਬਾਣੀ ਵਿਚੋਂ ਦਿਖਾਈ ਜਾਏ, ਕੋਈ ਅਜੇਹੀ ਗੱਲ ਜੋ ਇਤਿਹਾਸ ਵਿਚੋਂ ਦਸੀ ਜਾਏ ਨਹੀਂ ਮੰਨਣਗੇ। ਆਲਿਮ ਜੀ ਦੀ ਇਸੇ ਦਲੀਲ ਨੂੰ ਉਨ੍ਹਾਂ ਦੇ ਨਿਸਚਿਆਂ ਤੇ ਵਰਤਿਆ ਜਾਏ ਤਾਂ ਨਤੀਜਾ ਕੀ ਨਿਕਲਗਾ।

ਮਸਲਨ ਜੇ ਕੋਈ ਆਲਿਮ ਜੀ ਨੂੰ ਕਹੇ ਕਿ ਸ੍ਰੀਮਾਨ ਬਾਬਾ ਰਾਮ ਸਿੰਘ ਕੋਈ ਨਹੀਂ ਹੋਏ....ਤਾਂ ਕੀ ਕਰਨਗੇ? (ਗੁ: ਪ: ਨਿ: ਭਾ: ੨ ਪੰਨਾਂ ੧੯੦)

**ਵਿਚਾਰ**—ਵਿਦਵਾਨਾਂ ਦੇ ਮੰਡਲ ਵਿਚ ਇਹ ਨਿਸਚਿਤ ਹੈ, ਕਿ ਜਿਥੋਂ ਤਕ ਇਤਿਹਾਸਕ ਵਾਕਿਆਤ ਦੇ ਨਿਰਨੇ ਦਾ ਸਬੰਧ ਹੈ, ਤੇ ਇਤਿਹਾਸ ਹੀ ਚਾਨਣਾਂ ਪਾ ਸਕਦਾ ਹੈ, ਪਰ ਜਿਥੋਂ ਤਕ ਰੂਹਾਨੀ ਸਿਧਾਂਤਾਂ ਦਾ ਸਬੰਧ ਹੈ, ਉਨ੍ਹਾਂ ਦੇ ਸਬੂਤ ਲਈ ਗੁਰਬਾਣੀ ਸ੍ਵਤਾ ਪ੍ਰਮਾਣ ਹੈ ਅਤੇ ਇਤਿਹਾਸ ਪ੍ਰਤਾ ਪ੍ਰਮਾਣ। ਜਿਸਦਾ ਮਤਲਬ ਇਹ ਹੈ ਕਿ ਜਿਸ ਸਿਧਾਂਤ ਬਾਬਤ ਅਸਾਂ ਨਿਰਨਾਂ ਕਰਨਾਂ ਹੈ ਉਸ ਲਈ ਗੁਰਬਾਣੀ ਦਾ ਪ੍ਰਮਾਣ ਤਾਂ ਬਿਨਾ ਕਿਸੇ ਹੀਲ ਹੁਜਤ ਦੇ ਮੰਨਣਾਂ ਧਰਮ ਹੈ, ਅਰ ਉਸ ਬਾਬਤ ਕਿਸੇ ਇਤਿਹਾਸਕ ਪ੍ਰਮਾਣ ਨੂੰ ਉਸ ਸੂਰਤ ਵਿਚ ਹੀ ਮੰਨ ਸਕਾਂਗੇ ਜਿਸ ਵਿਚ ਉਹ ਗੁਰਬਾਣੀ ਦੇ ਮੁਤਾਬਿਕ ਹੋਵੇ। ਇਹ ਅਸੂਲ ਸਮੂਹ ਵਿਦਵਾਨਾਂ ਵਾਸਤੇ ਮਾਨਨੀਜ ਹੈ। ਅਜ ਤਕ ਰੂਹਾਨੀ ਅਸੂਲਾਂ ਸਬੰਧੀ ਏਹੀ ਨਿਯਮ ਪ੍ਰਚਲਿਤ ਰਿਹਾ ਹੈ ਅਤੇ ਅਗੋਂ ਨੂੰ ਰਹੇਗਾ। ਏਸ ਲਈ 'ਗੁਰ ਦੀਖਜਾ ਸੰਸਕਾਰ' ਬਾਬਤ ਗੁਰਬਾਣੀ ਦੇ ਪ੍ਰਮਾਣਾਂ ਦੀ ਪਰਮ ਆਵਸ਼ਜਕਤਾ ਹੈ। ਅਤੇ ਜੇ ਗੁਰਬਾਣੀ ਵਿਚੋਂ ਤਾਂ ਇਕ ਪ੍ਰਮਾਣ ਵੀ ਪ੍ਰਾਪਤ ਹੋ ਸਕੇ ਪਰ ਪ੍ਰਤਾ ਪ੍ਰਮਾਣ ਪੁਸਤਕਾਂ ਦੇ ਸੈਂਕੜੇ ਵੀ ਨਕਲ ਕਰ ਦਿੱਤੇ ਜਾਣ, ਤਾਂ ਵਿਦਵਾਨ ਲੋਕ ਉਨ੍ਹਾਂ ਦੇ ਮੰਨਣ ਲਈ ਪਾਬੰਦ ਨਹੀਂ ਹੋ ਸਕਦੇ। ਇਸ ਨਿਯਮ ਅਨੁਸਾਰ ਨਾਂ ਤਾਂ ਨਿਧਾਨ ਸਿੰਘ ਨੂੰ ਕੋਈ ਇਸ ਗੱਲ ਲਈ ਕਹਿ ਸਕਦਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਹੋਣਾਂ ਗੁਰਬਾਣੀ ਵਿਚੋਂ ਸਿੱਧ ਕੀਤਾ ਜਾਏ ਤੇ ਨਾਂ ਹੀ ਕੋਈ ਭਾਈ ਸੇਵਾ ਸਿੰਘ ਜੀ ਨੂੰ ਕਹਿ ਸਕਦਾ ਹੈ, ਕਿ ਕਿਸੇ ਸ਼ਖਸੀਅਤ ਦੀ ਹੋਂਦ ਦਾ ਸਬੂਤ ਗੁਰਬਾਣੀ ਵਿਚੋਂ ਪੇਸ਼ ਕੀਤਾ ਜਾਵੇ। ਸੋ 'ਗੁਰ ਦੀਖਜਾ ਸੰਸਕਾਰ' ਬਾਬਤ ਭਾਈ ਸੇਵਾ ਸਿੰਘ ਜੀ ਗੁਰਬਾਣੀ ਦਾ ਕੋਈ ਪ੍ਰਮਾਣ ਪੇਸ਼ ਨਹੀਂ ਕਰ ਸਕੇ; ਜੇਹੜਾ ਕੀਤਾ ਨੇ ਉਸਦਾ ਵਿਸ਼ਜ ਹੀ ਹੋਰ ਹੈ, ਪਰ ਆਪਣੀ ਇਸ ਹਾਰ ਤੇ ਪਰਦਾ ਪਾਣ ਬਾਬਤ ਆਪ ਨੇ ਪਾਠਕਾਂ ਦੀਆਂ ਰੁਚੀਆਂ ਨੂੰ ਇਸ ਤਰਫ ਲਿਜਾਣ ਦਾ ਜਤਨ ਕੀਤਾ ਹੈ, ਕਿ ਅਸੀਂ ਕੇਵਲ ਗੁਰਬਾਣੀ ਦਾ ਪ੍ਰਮਾਣ ਹੀ ਮੰਨ ਸਕਦੇ ਇਤਿਹਾਸ ਦਾ ਨਹੀਂ, ਜੋ ਕਿ ਸਰਾਸਰ ਗ਼ਲਿਤ ਹੈ।

# ਗੁਰਿਆਈ ਵਾਲੀ ਬੀੜ

ਹਜ਼ੂਰ ਸਾਹਿਬ ਵਿਖੇ ਗ੍ਰੰਥ ਸਾਹਿਬ ਦੀ ਗੁਰਿਆਈ ਸਬੰਧੀ ਅਸੀਂ ਕਹਿੰਦੇ ਹਾਂ, ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਉਸ ਸਮੇਂ ਕੋਈ ਬੀੜ ਮੌਜੂਦ ਨਹੀਂ ਸੀ, ਜਿਸਨੂੰ ਗੁਰਿਆਈ ਦਿੱਤੀ ਮੰਨੀ ਜਾਵੇ।

ਇਸ ਦੀ ਪੁਸ਼ਟੀ ਵਿਚ ਅਸਾਂ ਲਿਖਿਆ ਸੀ ਕਿ ਉਸ ਵੇਲੇ ਤਕ ਦੇਸ਼ ਵਿਚ ਕੇਵਲ ਤਿੰਨ ਬੀੜਾਂ ਸਨ। (੧) ਭਾਈ ਗੁਰਦਾਸ ਵਾਲੀ, (੨) ਭਾਈ ਬੰਨੋ ਵਾਲੀ ਅਤੇ (੩) ਦਮਦਮੇ ਵਾਲੀ। ਸੋ ਪਹਿਲੀ ਕਰਤਾਰਪੁਰ ਸੋਢੀਆਂ ਪਾਸ, ਦੂਜੀ ਮਾਂਗਟਾਂ ਵਿਖੇ ਬੰਨੋਆਣੀਆਂ ਕੋਲ ਅਤੇ ਤੀਜੀ ਦਮਦਮੇ ਸਾਹਿਬ (ਮਾਲਵੇ) ਵਿਖੇ ਸੀ। ਅਸਾਂ ਸਵਾਲ ਕੀਤਾ ਸੀ ਕਿ ਏਨ੍ਹਾਂ ਬੀੜਾਂ ਵਿਚੋਂ ਜਦ ਕੋਈ ਵੀ ਹਜ਼ੂਰ ਸਾਹਿਬ ਨਹੀਂ ਸੀ, ਤਾਂ ਗੁਰਿਆਈ ਕੇਹੜੀ ਬੀੜ ਨੂੰ ਦਿੱਤੀ ਮੰਨੀ ਜਾਵੇ? ਸਾਡੇ ਪ੍ਰਸ਼ਨ ਦਾ ਉਤ੍ਰ ਦੇਂਦਿਆਂ ਹੋਇਆਂ ਭਾਈ ਸੇਵਾ ਸਿੰਘ ਜੀ ਨੇ "ਖਾਲਸਾ ਸਮਾਚਾਰ" ਵਿਖੇ ਇਹ ਸਾਬਿਤ ਕਰਨ ਦਾ ਯਤਨ ਕੀਤਾ ਕਿ ਬੀੜਾਂ ਤਿੰਨ ਨਹੀਂ, ਬਹੁਤੀਆਂ ਸਨ, ਪਰ ਅਸਾਂ ਇਸਦੇ ਜਵਾਬ ਵਿਚ ਲਿਖਿਆ ਕਿ– "ਸਵਾਲ ਇਹ ਨਹੀਂ ਕਿ ਦਸਮ ਪਾਤਸ਼ਾਹ ਦੇ ਸਮੇਂ ਤਕ ਕਿੰਨੀਆਂ ਬੀੜਾਂ ਅਸਲੀ ਸਨ, ਤੇ ਕਿੰਨੇ ਉਨ੍ਹਾਂ ਦੇ ਉਤਾਰੇ ਕੀਤੇ ਗਏ ਬਲਕਿ ਪ੍ਰਸ਼ਨ ਏਹ ਹੈ ਕਿ ਭਾਵੇਂ ਓਸ ਵੇਲੇ ਤਕ ਕਿੰਨੀਆਂ ਵੀ ਬੀੜਾਂ ਦੀ ਹੋਂਦ ਮੰਨ ਲਈ ਜਾਵੇ, ਪਰ ਦਸਮ ਪਾਤਸ਼ਾਹ ਪਾਸ ਓਸ ਵੇਲੇ ਕੇਹੜੀ ਬੀੜ ਸੀ?"

ਅਸਾਂ ਇਸ ਵਿਸ਼ਜ ਵਿਚ ਇਕ ਬੜੀ ਮੋਤਬਿਰ ਸ਼ਹਾਦਤ ਦੁਆਰਾ ਦਸਿਆ ਸੀ ਕਿ ਦਸਵੇਂ ਪਾਤਸ਼ਾਹ ਕੋਲ ਹਜ਼ੂਰ ਸਾਹਿਬ ਵਿਖੇ ਕੋਈ ਅਜੇਹੀ ਬੀੜ ਨਹੀਂ ਸੀ ਜਿਸਨੂੰ ਗੁਰਿਆਈ ਵਾਲੀ ਬੀੜ ਦਾ ਨਾਮ ਦਿੱਤਾ ਜਾ ਸਕੇ। ਉਹ ਸ਼ਹਾਦਤ "ਖਾਲਸਾ ਟ੍ਰੈਕਟ ਸੁਸੈਟੀ" ਅੰਮ੍ਰਿਤਸਰ ਦੁਆਰਾ ਪ੍ਰਕਾਸ਼ਿਤ ਹੋਏ ਟ੍ਰੈਕਟ 'ਬਾਣੀ ਬਿਉਰੇ' ਦੀ ਹੈ। ਇਹ ਗੱਲ ਪੁਸਤਕ ਦੇ ਪੂਰਬ ਪਖ ਵਿਚ ਦੱਸੀ ਜਾ ਚੁੱਕੀ ਹੈ ਕਿ ਖਾ: ਟ੍ਰੈ: ਸੁ: ਦੀ ਸਥਾਪਨਾ ਸਿੰਘ ਸਭਾ ਅੰਮ੍ਰਿਤਸਰ ਦੀ ਛਤ੍ਰ ਛਾਯਾ ਹੇਠ ਸ੍ਰੀਮਾਨ ਭਾਈ ਵੀਰ ਸਿੰਘ ਸਾਹਿਬ ਨੇ ਸੰ: ੧੮੯੪ ਈ: ਵਿਚ ਕੀਤੀ। ਇਸਦਾ ਕੰਮ ਸਿੰਘ ਸਭਾ ਦੇ ਮਨੋਰਥ ਦਾ ਲਿਖਤੀ ਪ੍ਰਚਾਰ ਕਰਨਾ ਹੈ। ਬਾਣੀ ਬਿਉਰਾ ਇਸ ਸੁਸਾਇਟੀ ਦਾ ਟ੍ਰੈਕਟ ਨੰ: ੧੩੯ ਹੈ, ਜੋ ਰਚਿਆ ਹੋਇਆ ਵੀ ਭਾਈ ਵੀਰ ਸਿੰਘ ਜੀ ਦੇ ਪਿਤਾ ਡਾਕਟਰ ਚਰਨ ਸਿੰਘ ਜੀ ਦਾ ਹੈ। ਉਸ ਵਿਚ ਪੰਨਾਂ ੧ ਤੋਂ ੪ ਤਕ ਸਮੂਹ ਬੀੜਾਂ ਦਾ ਨਿਰਨਾਂ ਕਰਦਿਆਂ ਹੋਇਆਂ ਬੀੜਾਂ ਦੇ ੪ ਭੇਦ ਮੰਨੇ ਹਨ। ਲਿਖਿਆ ਹੈ ਕਿ– "ਪਹਿਲੀ ਭਾਈ ਗੁਰਦਾਸ ਵਾਲੀ ਜੋ ਕਰਤਾਰਪੁਰ ਹੈ, ਦੂਜੀ ਭਾਈ ਬੰਨੋ ਵਾਲੀ ਜੋ ਮਾਂਗਟਾਂ ਵਿਚ ਬੰਨੋਆਣੀਆਂ ਪਾਸ ਹੈ। ਤੀਜੀ ਲਹੌਰੀਆਂ ਵਾਲੀ ਜੋ ਕਿਤੇ ਉਤਾਰਾ ਮਿਲਦਾ ਹੈ, ਚੌਥੀ ਦਮਦਮੇ ਵਾਲੀ ਜਿਸਤੋਂ ਅਨੇਕਾਂ ਉਤਾਰੇ ਹੋਏ।" ਇਸ ਸ਼ਹਾਦਤ ਸੰਬੰਧੀ ਅਸਾਂ ਲਿਖਿਆ ਸੀ ਕਿ – "ਚਲੋ! ਬੀੜਾਂ ਤਿੰਨ ਨਹੀਂ ਤਾਂ ੪ ਸਹੀ। ਚਾਰ ਨਹੀਂ ਤਾਂ ਵਧੀਕ ਹੀ ਸਹੀ, ਪਰ ਗੁਰਿਆਈ ਵਾਲੀ ਬੀੜ ਕੇਹੜੀ ਸੀ? ਉਸਦਾ ਕੋਈ ਇਤਿਹਾਸਕ ਸਬੂਤ ਵੀ ਮੌਜੂਦ ਹੈ ਕਿ ਨਹੀਂ? ਜੇ ਉਹ ਬੀੜ ਕਿਤੇ ਵੀ ਹੁੰਦੀ ਅਤੇ ਇਹ ਸਿਧਾਂਤ ਨਿਰਮੂਲ ਨਾਂ ਹੁੰਦਾ ਤਾਂ ਇਸ ਨੂੰ ਮੰਨਣ ਵਾਲੀਆਂ ਸੰਗਤਾਂ ਉਸਦੀ ਵਾਰਸ਼ਕ ਪੂਜਾ ਪ੍ਰਤਿਸ਼ਟਾ ਦਾ ਤਿਉਹਾਰ ਕਿਉਂ ਨਾਂ ਮੁਕਰਰ ਕਰਦੀਆਂ? ਕੀ ਏਹ ਦੱਸਣ ਦੀ ਖੇਚਲ ਕੀਤੀ ਜਾਵੇਗੀ ਕਿ 'ਬਾਣੀ ਬਿਉਰਾ' ਗੁਰਿਆਈ ਦੀ ਬੀੜ ਬਾਬਤ ਕਿਉਂ ਖ਼ਾਮੋਸ਼ ਹੈ? ਬਾਣੀ ਬਿਉਰੇ ਵਾਲੇ 'ਬੀੜ ਲੇਖ' ਦੇ ਅੰਤ ਵਿਚ ਲਿਖਿਆ ਹੈ ਕਿ...."**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ ਜੋ ਸਿੱਖਮਤ ਦਾ ਇਕ ਧਾਰਮਕ ਪ੍ਰਮਾਣੀਕ ਪੁਸਤਕ ਹੈਨ**" ਏਹ ਮੋਤਬਿਰ ਸ਼ਹਾਦਤ ਗ੍ਰੰਥ ਸਾਹਿਬ ਨੂੰ ਇਕ ਪ੍ਰਮਾਣੀਕ ਧਾਰਮਕ ਪੁਸਤਕ ਮੰਨਦੀ ਹੈ, ਅਤੇ ਗੁਰਿਆਈ ਵਾਲੀ ਬੀੜ ਦਾ ਜ਼ਿਕਰ ਤਕ ਨਹੀਂ ਕਰਦੀ। ਏਸ ਵਾਸਤੇ ਇਹ ਗੱਲ ਡੰਕੇ ਦੀ

ਚੋਟ ਨਾਲ ਕਹੀ ਜਾਂ ਸਕਦੀ ਹੈ ਕਿ ਦਸਮ ਪਾਤਸ਼ਾਹ ਨੇ ਕਿਸੇ ਗ੍ਰੰਥ ਨੂੰ ਗੁਰਿਆਈ ਨਹੀਂ ਦਿੱਤੀ। ਗੁ: (ਪ: ਪ੍ਰ: ਭਾ: ੧ ਪੰਨਾ ੫੯-੬੦-੬੧.)

## ਅਣਹੋਂਦ ਦਾ ਇਕਬਾਲ

ਸਾਡੇ ਪੂਰਵੋਕਤ ਵਿਚਾਰ ਦੇ ਉਤ੍ਰ ਵਿਚ ਭਾਈ ਸਾਹਿਬ ਨੇ ਗੁਰੂ ਪਦ ਨਿਰਣਜ ਭਾਗ ੧ ਵਿਖੇ ਆਪਣੀ ਬਹਿਸ ਦਾ ਵਿਸ਼ਜ ਫੇਰ ਏਹੋ ਬਣਾਣ ਤੇ ਜ਼ੋਰ ਦਿੱਤਾ ਕਿ ਉਸ ਸਮੇਂ ਕੇਵਲ ੩ ਬੀੜਾਂ ਨਹੀਂ ਸਨ ਬਲਕੇ ਵਧੀਕ ਸਨ। ਏਸ ਲਈ ਪੰਨਾਂ ੯੬ ਤੇ ਆਪ ਲਿਖਦੇ ਹਨ ਕਿ- "ਦਸਮ ਪਾਤਸ਼ਾਹ ਦੇ ਦਸਖਤਾਂ ਵਾਲੀਆਂ ਇਕ ਨਹੀਂ ਦੋ ਨਹੀਂ ਤਿੰਨ ਬੀੜਾਂ ਤਾਂ ਬੁਰਹਾਨ ਪੁਰ ਹੀ ਹਨ ਜੋ ਹਜ਼ੂਰ ਸਾਹਿਬ ਦੇ ਲਾਗੇ ਹੈ। ਇਨ੍ਹਾਂ ਬੀੜਾਂ ਪਰ ਦਸਖਤ ਦਸਮੇਸ ਜੀ ਦੇ ਮੌਜੂਦ ਹਨ। **ਕੀ ਇਹ ਸੰਭਵ ਨਹੀਂ ਕਿ ਇਹ ਉਤਾਰੇ ਕਿਸੇ ਉਸ ਬੀੜ ਦੇ ਹੀ ਹੋਣ ਜੋ ਦਸ਼ਮੇਸ਼ ਤੋਂ ਪਹਿਲਾਂ ਹੀ ਉਧਰ ਗਈ ਹੋਵੇ।**"

ਆਪਦੇ ਏਨ੍ਹਾਂ ਅੱਖਰਾਂ ਤੋਂ ਜੋ ਅਸਾਂ ਮੋਟੇ ਕਰ ਦਿੱਤੇ ਹਨ, ਪ੍ਰਗਟ ਹੈ, ਕਿ ਆਪ ਕਿਸੇ ਬੀੜ ਦੇ ਹਜ਼ੂਰ ਸਾਹਿਬ ਹੋਣ ਦੇ ਵਿਸ਼ਜ ਵਿਚ ਨਿਸਚਾ ਨਹੀਂ ਕਰ ਸਕੇ, ਸਗੋਂ ਸ਼ਕ ਵਿਚ ਹਨ, ਜੋ ਇਸ ਗੱਲ ਦਾ ਸਬੂਤ ਹੈ, ਕਿ ਆਪ ਬੀੜ ਜ਼ੇਰ ਬਹਿਸ ਨੂੰ ਸਾਬਿਤ ਨਹੀਂ ਕਰ ਸਕੇ। ਅਗੇ ਚਲਕੇ ਆਪਦਾ ਇਹ ਲਿਖਣਾਂ ਕਿ "ਜੇਹੜੀ ਬੀੜ ਨੂੰ ਦਸਮ ਪਾਤਸ਼ਾਹ ਨੇ ਗੁਰਿਆਈ ਦੀਂ ਗੱਦੀ ਦਿੱਤੀ, ਉਸਨੂੰ ਬਾਕੀ ਬੀੜਾਂ ਨਾਲੋਂ ਵੱਖਰਾ ਕਰਕੇ ਨਾ ਰਖਣਾ, ਤੇ ਵਿਸ਼ੇਸ਼ਤਾ ਨਾਂ ਦੇਣਾਂ ਇਕ ਬੜੀ ਭਾਰੀ ਬੁੱਧੀ ਮਤਾ ਦੀ ਗੱਲ ਸੀ" (ਪੰ: ੯੬) ਇਸ ਗੱਲ ਤੇ ਵਧੀਕ ਚਾਨਣਾਂ ਪੌਂਦਾ ਹੈ, ਕਿ ਆਪ ਗੁਰਿਆਈ ਵਾਲੀ ਬੀੜ ਦੀ ਅਣਹੋਂਦ ਦਾ ਇਕਬਾਲ ਕਰ ਰਹੇ ਹਨ।

ਗੁਰੂ ਪਦ ਨਿਰਣਜ ਭਾਗ ੨ ਪੰਨਾਂ ੧੮੨ ਵਿਖੇ ਆਪ ਲਿਖਦੇ ਹਨ ਕਿ – "ਆਲਿਮ ਜੀ ਨੇ ਪੁਛਿਆ ਹੈ, ਕਿ ਤੁਸੀਂ ਜੋ ਕਹਿੰਦੇ ਹੋ, ਕਿ ਹਜ਼ੂਰ ਸਾਹਿਬ ਸ੍ਰੀ ਦਸਮੇਸ ਜੀ ਪਾਸ ਕੋਈ ਬੀੜ ਸੀ, ਇਸਦਾ ਆਪਦੇ ਪਾਸ ਕੀ ਸਬੂਤ ਹੈ? ਆਪ ਆਪਣੇ ਇਸ ਦਾਅਵੇ ਦੇ ਸਬੂਤ ਵਿਚ ਕੋਈ ਇਤਿਹਾਸਕ ਸਬੂਤ ਪੇਸ਼ ਕਰੋ। ਪਰ ਸਾਥੋਂ ਪੁਛ ਕਰਨ ਵਾਲੇ ਸੱਜਣ ਜੀ ਦਸਮ ਪਾਤਸ਼ਾਹ ਪਾਸ ਕੋਈ ਬੀੜ ਨਦੇੜ ਵਿਖੇ ਨਹੀਂ ਸੀ, ਇਸ ਗੱਲ ਦਾ ਇਤਿਹਾਸਕ ਸਬੂਤ ਨਹੀਂ ਦੇਂਦੇ।" ਪਾਠਕਾਂ ਪ੍ਰਤੀ ਵਿਦਤ ਹੋਵੇ ਕਿ ਗੁਰੂ ਪਦ ਨਿਰਣਜ ਭਾਗ ੨, ਗੁਰੂ ਪਦ ਪ੍ਰਕਾਸ਼ ਭਾਗ ੨ ਦੇ ਉਤ੍ਰ ਵਿਚ ਲਿਖਿਆ ਗਿਆ ਹੈ, ਜਿਸ ਵਿਚ ਅਸੀਂ ਲਿਖ ਚੁਕੇ ਹਾਂ ਕਿ "ਪੰਥ ਪ੍ਰਕਾਸ਼ ਰਤਨ ਸਿੰਘ ਭੰਗੂ, (ਜਿਸ ਨੂੰ ਭਾਈ ਸੇਵਾ ਸਿੰਘ ਜੀ ਪ੍ਰਮਾਣੀਕ ਮੰਨਦੇ ਹਨ) ਗੁਰ ਪ੍ਰਤਾਪ ਸੂਰਜ„ ਅਤੇ ਗੁਰ ਬਿਲਾਸ ਪਾਤਸ਼ਾਹੀ ਦਸਵੀਂ-(ਕ੍ਰਿਤ ਕਾਵਿ ਭਾਈ ਸੁਖਾ ਸਿੰਘ ਜੀ) ਆਦਿ ਗ੍ਰੰਥਾਂ ਵਿਚੋਂ ਕਿਸੇ ਵਿਚ ਵੀ ਇਹ ਨਹੀਂ ਲਿਖਿਆ, ਕਿ ਕਲਗੀਧਰ ਜੀ ਜਿਸ ਵੇਲੇ ਦੱਖਣ ਨੂੰ ਤੁਰੇ ਤਾਂ ਆਪਦੇ ਨਾਲ ਗ੍ਰੰਥ ਸਾਹਿਬ ਦੀ ਕੋਈ ਬੀੜ ਵੀ ਸੀ। ਇਸ ਤੋਂ ਇਲਾਵਾ ਇਹ ਕਿਸੇ ਗ੍ਰੰਥ ਵਿਚ ਲਿਖਿਆ ਨਹੀਂ ਮਿਲਦਾ ਕਿ (ੳ) ਰਸਤੇ ਵਿਚੋਂ ਕਿਸੇ ਥਾਂ ਤੋਂ ਕੋਈ ਬੀੜ ਲੈ ਲਈ ਸੀ, (ਅ) ਯਾ ਨਦੇੜ (ਹਜ਼ੂਰ ਸਾਹਿਬ) ਵਿਚ ਗੁਰੂ ਜੀ ਦੇ ਪੁਜਣ ਤੋਂ ਪਹਿਲੋਂ ਹੀ ਕੋਈ ਬੀੜ ਓਥੇ ਮੌਜੂਦ ਸੀ, (ੲ) ਅਥਵਾ ਗੁਰਿਆਈ ਦੇਣ ਦੇ ਸਮੇਂ ਗੁਰੂ ਜੀ ਨੇ ਬੁਰਹਾਨ ਪੁਰੋਂ ਪੰਜਾਬ ਵਿਚੋਂ ਯਾ ਕਿਸੇ ਹੋਰ ਸ਼ਹਿਰ ਵਿਚੋਂ ਕੋਈ ਬੀੜ ਮੰਗਵਾ ਲਈ ਹੋਵੇ, (ਸ) ਯਾ ਆਪ ਹੀ ਜ਼ਬਾਨੀ ਉਚਰਕੇ ਕਿਸੇ ਸਿਖ ਤੋਂ ਲਿਖਵਾ ਲਈ ਹੋਵੇ, ਤੇ ਬੀੜ ਬਨ੍ਹਾ ਕੇ ਉਸਨੂੰ ਗੁਰ ਗੱਦੀ ਦੇ ਦਿਤੀ ਹੋਵੇ। ਭਾਈ ਸੇਵਾ ਸਿੰਘ ਜੀ ਨੂੰ "ਬੀੜ ਬਹਿਸ" ਦੇ ਲੇਖ ਵਿਚ ਪੂਰਵੋਕਤ ਗੱਲਾਂ ਤੇ ਰੋਸ਼ਨੀ ਪੌਣੀ ਚਾਹੀਦੀ ਸੀ ਤਾਂਕਿ ਅਸੀਂ ਜਾਣ ਸਕਦੇ ਕਿ ਕਲਗੀਧਰ ਜੀ ਦੇ ਪਾਸ ਉਸ ਸਮੇਂ ਕੋਈ ਬੀੜ ਹੈ ਸੀ। ਸਪਸ਼ਟ ਹੈ, ਕਿ ਬੀੜ ਦੀ ਅਣਹੋਂਦ ਦੇ ਵਿਸ਼ਜ ਵਿਚ ਅਸਾਂ ਕਿੰਨੇ ਇਤਿਹਾਸਕ ਪ੍ਰਮਾਣ ਦੇ ਕੇ, ਪਿਛੋਂ ਇਸ ਬਾਬਤ ਚਾਨਣਾ ਪਾਣ ਲਈ ਭਾਈ ਸੇਵਾ ਸਿੰਘ ਜੀ ਨੂੰ ਪ੍ਰੇਰਨਾ ਕੀਤੀ ਸੀ।

ਇਸ ਦੇ ਉੱਤ੍ਰ ਵਿਚ ਭਾਈ ਸੇਵਾ ਸਿੰਘ ਜੀ ਪਾਸ ਦੋ ਹੀ ਰਾਹ ਸਨ ਪਹਿਲਾ ਇਹ, ਕਿ ਸਾਡੇ ਪ੍ਰਮਾਣਾਂ ਦੀ ਸਚਾਈ ਨੂੰ ਕਬੂਲ ਕਰਕੇ ਏਸ ਬਹਿਸ ਦਾ ਏਥੇ ਹੀ ਅੰਤ ਕਰ ਦਿੰਦੇ, ਅਤੇ ਦੂਜਾ ਇਹ ਕਿ ਇਹਨਾਂ ਪ੍ਰਮਾਣਾਂ ਨੂੰ ਗ਼ਲਿਤ ਸਾਬਿਤ ਕਰਦੇ। ਪਰ ਆਪ ਨੇ ਏਹਨਾਂ ਦੋਹਾਂ ਵਿਚੋਂ ਇਕ ਤੇ ਵੀ ਅਮਲ

ਨਾਂ ਕਰਦਿਆਂ ਹੋਇਆਂ ਇਹ ਲਿਖਣ ਲਗਿਆਂ ਜ਼ਰਾ ਵੀ ਸੰਕੋਚ ਨਹੀਂ ਕੀਤਾ, ਕਿ "ਸਾਥੋਂ ਪੁਛ ਕਰਨ ਵਾਲੇ ਸੱਜਣ ਜੀ ਦਸਮ ਪਾਤਸ਼ਾਹ ਜੀ ਪਾਸ ਕੋਈ ਬੀੜ ਨਦੇੜ ਵਿਚ ਨਹੀਂ ਸੀ ਇਸ ਗੱਲ ਦਾ ਇਤਿਹਾਸਕ ਸਬੂਤ ਨਹੀਂ ਦੇਂਦੇ।" (ਗੁ: ਪ: ਨਿ:ਭਾ:੨ ਪੰਨਾਂ ੧੯੨)

## ਡੁਬਦੇ ਨੂੰ ਤਿਣਕੇ ਦਾ ਸਹਾਰਾ

ਅਸੀਂ ਦਿਖਾ ਚੁਕੇ ਹਾਂ ਕਿ ਗੁਰੂ ਪਦ ਨਿਰਨਾਂ ਭਾਗ ੧ ਵਿਚ ਭਾਈ ਸਾਹਿਬ ਜੀ ਗੁਰਿਆਈ ਵਾਲੀ ਬੀੜ ਸਾਬਿਤ ਕਰਨ ਵਿਚ ਅਸਫਲ ਰਹੇ ਹਨ, ਅਤੇ ਉਹ ਇਹ ਕਹਿਕੇ ਉਸ ਬੀੜ ਦੀ ਅਣਹੋਂਦ ਦਾ ਇਕਬਾਲ ਕਰ ਚੁਕੇ ਹਨ ਕਿ "ਜੇਹੜੀ ਬੀੜ ਨੂੰ ਦਸਮ ਪਾਤਸ਼ਾਹ ਨੇ ਗੁਰਿਆਈ ਦੀ ਗੱਦੀ ਦਿੱਤੀ, ਉਸ ਨੂੰ ਬਾਕੀ ਬੀੜਾਂ ਨਾਲੋਂ ਵਖਰਾ ਕਰਕੇ ਨਾਂ ਰਖਣਾਂ ਤੇ ਵਿਸ਼ੇਸ਼ਤਾ ਨਾ ਦੇਣਾ ਇਕ ਬੜੀ ਭਾਰੀ ਬੁੱਧੀਮਤਾ ਦੀ ਗੱਲ ਸੀ।" (ਗੁ: ਪ: ਨਿ: ਭਾ: ੧ ਪੰਨਾ ੯੭-੯੮)

ਇਸ ਬਾਬਤ ਗੁਰੂ ਪਦ ਪ੍ਰਕਾਸ਼ ਭਾਗ ੨ ਦੇ ਪੰਨਾਂ ੮੦-੮੧ ਵਿਚ ਅਸਾਂ ਲਿਖਿਆ ਸੀ ਕਿ - "ਨਿਆਇ ਦੀ ਗੱਲ ਤਾਂ ਏਹ ਸੀ ਕਿ ਜੇਹੜੀ ਬੀੜ ਦੇ ਅਗੇ ਸ੍ਰੀ ਕਲਗੀਧਰ ਜੀ ਨੇ ਪੰਜ ਪੈਸੇ ਤੇ ਨਰਜੇਲ ਰਖਕੇ ਮਥਾ ਟੇਕਿਆ ਉਸਦੇ ਗੁਰੂ ਹੋਣ ਦਾ ਐਲਾਨ ਕੀਤਾ ਅਤੇ ਲਗ ਪਗ ਢਾਈ ਸਦੀਆਂ ਤਕ ਚਲਦੇ ਰਹੇ ਦੇਹਧਾਰੀ ਗੁਰੂ ਵਾਲੇ ਸਿਲਸਿਲੇ ਵਿਚ ਇਕ ਇਨਕਲਾਬੀ ਤਰਮੀਮ ਕਰਕੇ 'ਗੁਰੂ' ਪਦ ਦੇ 'ਗੁਰਬਾਣੀ' ਅੰਕਿਤ ਲਖਣਾਂ ਨੂੰ ,ਵੀ ਇਕ ਤ੍ਰਾਂ ਨਾਲ ਮਨਸੂਖ ਕਰ ਦਿੱਤਾ, ਉਹ ਬੀੜ ਸਾਰੇ ਜਗਤ ਦੇ ਸਾਹਮਣੇ ਪੇਸ਼ ਕੀਤੀ ਜਾਂਦੀ, ਤਾਕਿ ਸੰਗਤਾਂ ਬੜੇ ਚਾ ਤੇ ਉਤਸ਼ਾਹ ਨਾਲ ਉਸਦਾ ਦਰਸ਼ਨ ਕੀਤਾ ਕਰਦੀਆਂ। ਯਾ ਉਹ ਬੀੜ ਹਜ਼ੂਰ ਸਾਹਿਬ ਵਿਖੇ ਹੀ ਸੁਰੱਖਿਤ ਰਖੀ ਜਾਂਦੀ, ਤੇ ਯਾ "ਸ੍ਰੀ ਅਕਾਲ ਤਖ਼ਤ ਸਾਹਿਬ" ਤੇ ਬਿਰਾਜਮਾਨ ਕਰਾਈ ਜਾਂਦੀ.....ਜਿਸ ਤੋਂ ਹੋਰ ਬੀੜਾਂ ਦੀ ਸੁਧਾਈ ਕੀਤੀ ਜਾਇਆ ਕਰਦੀ।....ਭਾਈ ਸੇਵਾ ਸਿੰਘ ਜੀ ਕਹਿੰਦੇ ਹਨ ਕਿ "ਜੇ ਉਹ ਬੀੜ ਵੱਖਰੀ ਰਖੀ ਜਾਂਦੀ ਤਾਂ ਕਈ ਆਦਮੀ ਅਜੇਹੇ ਨਿਕਲ ਆਉਂਦੇ ਜੋ ਕਹਿੰਦੇ ਕਿ ਅਸੀਂ ਏਸੇ ਬੀੜ ਨੂੰ ਗੁਰੂ ਮੰਨਾਂਗੇ' ਜਿਸ ਨੂੰ ਗੁਰਿਆਈ ਮਿਲੀ ਹੈ।" ਪ੍ਰੰਤੂ ਅਸੀਂ ਪੁਛਦੇ ਹਾਂ ਕਿ ਜਿਸ ਬੀੜ ਨੂੰ (ਤੁਹਾਡੇ ਕਥਨ ਅਨੁਸਾਰ) ਗੁਰੂ ਜੀ ਨੇ ਮੱਥਾ ਟੇਕਿਆ (ਹੁੰਦਾ) ਤੇ ਗੁਰਿਆਈ ਦਿੱਤੀ (ਹੁੰਦੀ) ਜੇ ਉਸ ਨੂੰ ਲੋਕ ਮੰਨਦੇ ਤਾਂ ਆਪਨੂੰ ਏਸ ਗੱਲ ਦੀ ਖ਼ੁਸ਼ੀ ਹੋਣੀ ਚਾਹੀਦੀ ਸੀ ਕਿ ਨਾਰਾਜ਼ਗੀ? ਕੀ ਭਾਈ ਸਾਹਿਬ ਦਾ ਉਸ ਬੀੜ ਦੀ ਮਨੌਤ ਵਿਚ ਕੋਈ ਹਰਜ ਸੀ?"

ਸਾਡੇ ਪੂਰਵੋਕਤ ਲੇਖ ਦੀਆਂ ਦਲੀਲਾਂ ਤੋਂ ਨਿਰੁਤਰ ਹੋਕੇ ਭਾਈ ਸੇਵਾ ਸਿੰਘ ਜੀ ਨੇ ਮਹਿਸੂਸ ਕੀਤਾ ਕਿ ਬੀੜ ਦਾ ਇਨਕਾਰ ਕਰਨ ਨਾਲ ਕੰਮ ਰਾਸ ਨਹੀਂ ਬੈਠਦਾ, ਇਸ ਲਈ ਕੋਈ ਨਾਂ ਕੋਈ ਬੀੜ ਦਸਣੀ ਹੀ ਬਣਦੀ ਹੈ, ਜਿਸਨੂੰ ਗੁਰਿਆਈ ਦਿੱਤੀ ਮੰਨੀ ਜਾ ਸਕੇ। ਏਸ ਲਈ ਆਪ ਨੇ ਗੁਰੂ ਪਦ ਨਿਰਣਾਂ ਭਾਗ ੨, ਵਿਖੇ ਇਸ ਗੱਲ ਦੀ ਮਨੌਤ ਕੀਤੀ ਕਿ ਦਸਮ ਪਾਤਸ਼ਾਹ ਨੇ ਦਮਦਮੇ ਵਾਲੀ ਬੀੜ ਆਪਣੇ ਨਾਲ ਰਖਣ ਲਈ ਤਿਆਰ ਕਰਵਾਈ ਸੀ ਇਸ ਵਾਸਤੇ ਇਹ ਬੀੜ ਨਾਲ ਰਹੀ। ਇਸ ਦੀ ਪੁਸ਼ਟੀ ਲਈ ਆਪ ਗਿਆਨੀ ਗਿਆਨ ਸਿੰਘ ਜੀ ਅਤੇ ਮਿਸਟਰ ਮੈਕਾਲਫ ਦੇ ਹਵਾਲੇ ਪੇਸ਼ ਕਰਦੇ ਹਨ। ਇਸ ਵਿਸ਼ਜ ਵਿਚ ਇਹ ਗੱਲ ਯਾਦ ਰਖਣ ਵਾਲੀ ਹੈ ਕਿ ਭਾਈ ਸਾਹਿਬ ਨੇ ਇਸ ਲਿਖਤ ਦੁਆਰਾ ਆਪਣੀ ਪਹਿਲੀ ਗੱਲ ਦਾ ਖੰਡਨ ਆਪ ਹੀ ਕਰ ਦਿੱਤਾ ਹੈ ਕਿ 'ਗੁਰਿਆਈ ਵਾਲੀ ਬੀੜ ਨੂੰ ਬਾਕੀ ਬੀੜਾਂ ਨਾਲੋਂ ਵਖਰਾ ਕਰਕੇ ਰਖਣ ਦੀ ਕੋਈ ਲੋੜ ਨਹੀਂ ਸੀ।' ਜਦ ਹੁਣ ਭਾਈ ਜੀ ਕਹਿੰਦੇ ਹਨ ਕਿ ਉਹ ਦਮਦਮੇ ਵਾਲੀ ਬੀੜ ਸੀ, ਤਾਂ ਉਸਦਾ ਵਖੇਵਾਂ ਤੇ ਵਿਸ਼ੇਸ਼ਪੁਣਾ ਸੁਤੇ ਹੀ ਸਿਧ ਹੋ ਗਿਆ। ਆਪ ਜੀ ਦੀ ਇਸ ਲਿਖਤ ਤੋਂ ਹੋਰ ਬੀੜਾਂ ਦਾ ਝਗੜਾ ਤਾਂ ਮੁਕ ਗਿਆ, ਕੇਵਲ ਦਮਦਮੇ ਸਾਹਿਬ ਵਾਲੀ ਬੀੜ ਵਿਚਾਰ ਦਾ ਵਿਸ਼ਜ ਰਹਿ ਗਈ। ਆਪ ਨੇ ਜੋ ਗੁਰੂ ਪਦ ਨਿਰਣਜ ਭਾਗ੨ ਦੇ ਪੰਨਾਂ ੧੯੨ ਤੋਂ ੧੯੫ ਤਕ ਬੀੜ ਵਿਸ਼ਜਕ ਲੇਖ ਲਿਖਿਆ ਹੈ, ਉਸ ਦਾ ਸਾਰ ਏਹ ਹੈ:-

(ੳ) ਦਸਮ ਪਾਤਸ਼ਾਹ ਜੀ ਨੇ ਦਮਦਮੇ ਸਾਹਿਬ ਵਿਖੇ ਗ੍ਰੰਥ ਸਾਹਿਬ ਭਾਈ ਮਨੀ ਸਿੰਘ ਜੀ ਨੂੰ ਲਿਖਵਾਇਆ।

(ਅ) ਉਸਤੋਂ ਅਨੇਕਾਂ ਉਤਾਰੇ ਹੋਏ।

(ੲ) ਅਸਲ ਬੀੜ ਨੂੰ ਗੁਰੂ ਜੀ ਹਜ਼ੂਰ ਸਾਹਿਬ ਨਾਲ ਲੈ ਗਏ।

(ਸ) ਗਿਆਨੀ ਗਿਆਨ ਸਿੰਘ ਜੀ ਨੇ ਇਹ ਆਪਣੇ ਪੰਥ ਪ੍ਰਕਾਸ਼ ਵਿਚ ਲਿਖਿਆ ਹੈ, ਤੇ ਮਿਸਟਰ ਮੈਕਾਲਫ ਨੇ ਆਪਣੇ ਲਿਖੇ ਇਤਿਹਾਸ ਵਿਚ।

**ਵਿਚਾਰ—** ਭਾਈ ਸਾਹਿਬ ਦੇ ਇਸ ਬਿਆਨ ਤੋਂ ਹੀ ਆਪਦਾ ਦਾਅਵਾ ਖੰਡਿਤ ਹੋ ਜਾਂਦਾ ਹੈ, ਕਿਉਂਕਿ ਜੇਹੜੇ ਉਤਾਰੇ ਆਪ ਨੇ ਇਸ ਬੀੜ ਦੇ ਹੋਣੇ ਲਿਖੇ ਹਨ, ਉਹ ਕਿਸਨੇ ਕੀਤੇ ਸਨ? ਇਸ ਗੱਲ ਨੂੰ ਆਪ ਨੇ ਲੁਕੌਣ ਦਾ ਯਤਨ ਕੀਤਾ ਹੈ, ਜਿਸਦਾ ਕਾਰਨ ਏਹ ਹੈ ਕਿ ਗਿਆਨੀ ਗਿਆਨ ਸਿੰਘ ਜੀ ਦੇ ਪੰਥ ਪ੍ਰਕਾਸ਼ ਵਿਚ ਹੀ ਲਿਖਿਆ ਹੈ ਕਿ ਇਸ ਬੀੜ ਤੋਂ ਚਾਰ ਉਤਾਰੇ ਭਾਈ ਦੀਪ ਸਿੰਘ ਜੀ ਸ਼ਹੀਦ ਨੇ ਕਰਵਾਏ। ਏਹ ਚਾਰੇ ਵੱਡੇ ਬਾਬੇ ਕਹੇ ਜਾਂਦੇ ਹਨ, ਜਿਨ੍ਹਾਂ ਵਿਚੋਂ ਇਕ ਅਕਾਲ ਤਖਤ ਭੇਜਿਆ ਗਿਆ, ਦੂਜਾ ਪਟਨੇ ਸਾਹਿਬ, ਤੀਜਾ ਹਜ਼ੂਰ ਸਾਹਿਬ ਤੇ ਚੌਥਾ ਦਮਦਮੇ ਸਾਹਿਬ ਰਖਿਆ ਗਿਆ। ਅਸਲ ਬੀੜ ਦਮਦਮੇ ਵਾਲੀ ਬੁਢਾ ਦਲ ਨਾਲ ਲਈ ਫਿਰਦਾ ਰਿਹਾ, ਜਿਸਨੂੰ ਵੱਡੇ ਘਲੂਘਾਰੇ ਦੇ ਸਮੇਂ ਅਹਿਮਦ ਸ਼ਾਹ ਦੁਰਾਨੀ ਖਾਲਸਾ ਜੀ ਕੋਲੋਂ ਖੋਹ ਕੇ ਲੈ ਗਿਆ। ਦੇਖੋ ਪੰਥ ਪ੍ਰਕਾਸ਼ ਐਡੀਸ਼ਨ ੬. ਪੰਨਾ ੨੯੫:-

*'ਨਿਤ ਪ੍ਰਤਿ ਗੁਰੂ ਉਚਾਰੀ ਜੈਸੇ। ਬਾਣੀ ਲਿਖੀ ਮਨੀ ਸਿੰਘ ਤੈਸੇ।*
*ਬੀੜ ਆਦਿ ਗੁਰ ਗ੍ਰੰਥੈ ਜੇਹੀ। ਕਰੀ ਦਸਮ ਗੁਰ ਤਿਆਰ ਉਜੇਹੀ।*
*ਔਰ ਚਾਰ ਤਿਸ ਪਰ ਤੇ ਭਾਏ। ਦੀਪ ਸਿੰਘ ਸ਼ਹੀਦ ਲਿਖਾਏ।*
*ਇਕ ਅਕਾਲ ਬੁੰਗੇ ਇਕ ਪਟਨੇ। ਤ੍ਰਿਤੀ ਹਜ਼ੂਰ ਦਜੋ ਹਿਤ ਪਠਨੇ।*
*ਚਤਰਥ ਦਮਦਮੇ ਰਖਯੋ ਚਾਹਿ। ਬਡ ਬਾਬੇ ਇਹ ਚਾਰ ਸਦਾਹਿ।*
*ਅਸਲ ਦਸਮ ਵਾਲਾ ਗੁਰ ਗ੍ਰੰਥ। ਰਹਿਓ ਬ੍ਰਿਧ ਦਲ ਪੈ ਮਧ ਪੰਥ।*
*ਘਲੂ ਘਾਰਾ ਜਬ ਬਡ ਥੀਓ। ਗ੍ਰੰਥ ਦੁਰਾਨੀ ਸ਼ਾਹ ਸੋ ਲੀਓ।"*

ਤਵਾਰੀਖ ਗੁਰੂ ਖਾਲਸਾ ਹਿਸਾ ੧ ਨੰ: ੩ ਪੰਨਾ ੧੩੯੫ ਦੇ ਫੁਟ ਨੋਟ ਵਿਖੇ ਗਿਆਨੀ ਜੀ ਦਮਦਮੇ ਸਾਹਿਬ ਵਾਲੀ ਬੀੜ ਸਬੰਧੀ ਲਿਖਦੇ ਹਨ:-

"ਉਹ ਗ੍ਰੰਥ ਸਾਹਿਬ ਦਸਮ ਗੁਰੂ ਰਚਿਤ ਖਾਲਸੇ ਦੇ ਦਲ ਵਿਚ ਰਿਹਾ ਕਰਦਾ। ਜਦ ਬਡਾ ਘਲੂਘਾਰਾ ਹੋਯਾ ਤਦੋਂ ਅਹਿਮਦ ਸ਼ਾਹ ਦੁਰਾਨੀ ਲੈ ਗਿਆ। ਹੁਣ ਉਹ ਕਾਬਲ ਵਿਚ ਬਡੀ ਧਰਮਸਾਲਾ ਵਿਖੇ ਹੈ। ਪੁੰਨਿਆਂ ਨੂੰ ਦਰਸ਼ਨ ਹੁੰਦਾ ਹੈ। ਉਸਤੋਂ ਚਾਰ ਅਸਵਾਰੇ ਜੋ ਹੋਰ ਭਾਈ ਦੀਪ ਸਿੰਘ ਜੀ ਸ਼ਹੀਦ ਨੇ ਓਹੋ ਜੇਹੇ ਕਦਾਵਰ ਸੁੰਦਰ ਲਿਖਵਾਏ ਸੇ ਓਨ੍ਹਾਂ ਵਿਚੋਂ ਇਕ ਦਮਦਮੇ, ੧ ਪਟਨੇ, ੧ ਅਕਾਲ ਬੁੰਗੇ, ੧ ਕੇਸ ਗੜ੍ਹ ਹੈ। ਏਹ ਸਬ ਬਡੇ ਬਾਬੇ ਬੋਲੇ ਜਾਂਦੇ ਹਨ।" ਹੁਣ ਵਿਚਾਰ ਯੋਗ ਗੱਲ ਇਹ ਹੈ ਕਿ ਜਿਸ ਗ੍ਰੰਥ ਦੀ ਸ਼ਹਾਦਤ ਆਪ ਨੇ ਪੇਸ਼ ਕੀਤੀ ਹੈ ਉਸ ਦੇ ਕਰਤਾਂ ਗਿਆਨੀ ਗਿਆਨ ਸਿੰਘ ਜੀ ਇਕ ਨਹੀਂ, ਇਕ ਤੋਂ ਵਧੀਕ ਲਿਖਤਾਂ ਵਿਚ ਲਿਖਦੇ ਹਨ ਕਿ ਉਹ ਉਤਾਰੇ ਬਾਬਾ ਦੀਪ ਸਿੰਘ ਜੀ ਸ਼ਹੀਦ ਨੇ ਕਰਵਾਏ। ਜਿਸਦਾ ਮਤਲਬ ਇਹ ਹੈ ਕਿ ਇਹ ਬੀੜ ਗੁਰੂ ਕਲਗੀਧਰ ਜੀ ਨਾਲ ਨਹੀਂ ਲੈ ਗਏ ਸਨ, ਵਰਨਾਂ ਦਮਦਮੇ ਸਾਹਿਬ ਵਿਖੇ ਬਾਬਾ ਦੀਪ ਸਿੰਘ ਜੀ ਕਿਸ ਬੀੜ ਤੋਂ ਉਤਾਰੇ ਕਰਵਾਂਦੇ? ਤਾਂ ਤੇ ਭਾਈ ਸੇਵਾ ਸਿੰਘ ਜੀ ਦੇ ਪੇਸ਼ ਕੀਤੇ ਗਵਾਹ ਸ੍ਰੀਮਾਨ ਗਿਆਨੀ ਗਿਆਨ ਸਿੰਘ ਜੀ ਹੀ ਇਸ ਗੱਲ ਦੀ ਤਸਦੀਕ ਕਰਦੇ ਹੈਨ ਕਿ ਸ੍ਰੀ ਦਸਮੇਸ਼ ਪਿਤਾ ਦਮਦਮੇ ਸਾਹਿਬ ਵਾਲੀ ਬੀੜ ਨੂੰ ਨਾਲ ਨਹੀਂ ਲੈ ਗਏ ਸਨ। ਉਹ ਦਮਦਮੇ ਸਾਹਿਬ ਹੀ ਰਹੀ, ਜਿਸ ਤੋਂ ਸ੍ਰੀਮਾਨ ਬਾਬਾ ਦੀਪ ਸਿੰਘ ਜੀ ਸ਼ਹੀਦ ਨੇ ਉਤਾਰੇ ਕਰਵਾਏ। ਬਾਦ ਵਿਚ ਉਹ ਬੀੜ ਬੁਢੇ ਦਲ ਦੇ ਕੋਲ ਰਹੀ ਅਰ ਬਡੇ ਘਲੂ ਘਾਰੇ ਦੇ ਸਮੇਂ ਅਹਿਮਦ ਸ਼ਾਹ ਦੁਰਾਨੀ ਉਸ ਨੂੰ ਸਿੱਖਾਂ ਕੋਲੋਂ ਖੋਹਕੇ ਲੈ ਗਿਆ।

ਭਾਈ ਸੇਵਾ ਸਿੰਘ ਜੀ ਨੇ ਇਹ ਗੱਲ ਆਪਣੇ ਕੋਲੋਂ ਲਿਖ ਦਿੱਤੀ ਹੈ ਕਿ– 'ਇਹ ਬੀੜ ਸਤਿਗੁਰੂ ਜੀ ਨੇ ਆਪਣੇ ਪਾਸ ਰਖਣ ਵਾਸਤੇ ਤਿਆਰ ਕਰਵਾਈ ਸੀ ਇਸ ਵਾਸਤੇ ਇਹ ਨਾਲ ਰਹੀ।' ਗਿਆਨੀ ਜੀ ਨੇ ਇਹ ਗੱਲ ਕਿਤੇ ਵੀ ਨਹੀਂ ਲਿਖੀ। ਜੇ ਆਪ ਇਸ ਗੱਲ ਦੇ ਕਾਇਲ ਹੁੰਦੇ ਤਾਂ ਏਹ ਕਦੇ ਨਾਂ ਲਿਖਦੇ ਕਿ ਦਮਦਮੇ ਸਾਹਿਬ ਭਾਈ ਦੀਪ ਸਿੰਘ ਜੀ ਸ਼ਹੀਦ ਨੇ ਉਸ ਤੋਂ ਉਤਾਰੇ ਕਰਵਾਏ ਅਤੇ ਨਾਂ ਹੀ ਉਹ ਆਪਣੇ ਤਵਾਰੀਖੀ ਫੁਟ ਨੋਟ ਵਿਚ (ਜਿਸਦਾ ਅਸੀਂ ਹਵਾਲਾ ਦਿੱਤਾ ਹੈ) ਲਿਖਦੇ ਕਿ ਉਹ

ਬੀੜ ਬ੍ਰਿਧ ਦਲ ਨਾਲ ਰਹੀ ਤੇ ਉਸਨੂੰ ਦੁਰਾਨੀ ਲੁਟ ਕੇ ਲੈ ਗਏ। ਜੇ ਗਿਆਨੀ ਜੀ ਭਾਈ ਸੇਵਾ ਸਿੰਘ ਜੀ ਦੇ ਮਤ ਦੀ ਪੁਸ਼ਟੀ ਕਰਦੇ ਤਾਂ ਤਵਾਰੀਖ ਗੁਰੂ ਖਾਲਸਾ ਵਾਲੇ ਫੁਟ ਨੋਟ ਵਿਚ ਆਪ ਕੇਵਲ ਇਹ ਲਿਖ ਦੇਂਦੇ ਕਿ "ਇਹ ਗ੍ਰੰਥ ਸਾਹਿਬ ਜੋ ਦਸਵੇਂ ਪਾਤਸ਼ਾਹ ਨੇ ਰਚਿਆ, ਹਜ਼ੂਰ ਇਸ ਨੂੰ ਨਾਲ ਲੈ ਗਏ ਤੇ ਹਜ਼ੂਰ ਸਾਹਿਬ ਵਿਖੇ ਜਾਕੇ ਏਸੇ ਨੂੰ ਗੁਰਤਾ ਅਰਪਨ ਕੀਤੀ।" ਪਰ ਗਿਆਨੀ ਜੀ ਤਾਂ ਮੰਨਦੇ ਹਨ ਕਿ ਭਾਈ ਦੀਪ ਸਿੰਘ ਜੀ ਸ਼ਹੀਦ ਨੇ ਦਮਦਮੇ ਸਾਹਿਬ ਉਸਤੋਂ ਉਤਾਰੇ ਕਰਵਾਏ, ਤਾਂ ਫੇਰ ਭਲਾ ਆਪ ਇਹ ਬਿਆਨ ਕਿਸਤ੍ਹਾਂ ਦੇਂਦੇ ਜੋ ਭਾਈ ਦੀਪ ਸਿੰਘ ਜੀ ਸ਼ਹੀਦ ਦੇ ਉਤਾਰਿਆਂ ਨੂੰ ਗ਼ਲਿਤ ਸਾਬਿਤ ਕਰਨ ਵਾਲਾ ਹੁੰਦਾ।

ਦਮਦਮੇ ਵਾਲੀ ਬੀੜ ਉਤੋਂ ਉਤਾਰਿਆਂ ਦਾ ਹੋਣਾ ਤੇ ਅਸਲ ਬੀੜ ਦਾ ਅਹਿਮਦ ਸ਼ਾਹ ਦੁਆਰਾ ਲੁਟਿਆ ਜਾਣਾ ਸ੍ਰੀਮਾਨ ਸ੍ਰ: ਬ: ਭਾਈ ਕਾਹਨ ਸਿੰਘ ਜੀ ਵੀ ਮੰਨਦੇ ਹਨ। ਦੇਖੋ ਆਪਦਾ ਮਹਾਨ ਕੋਸ਼ ਜਿਲਦ ਦੂਜੀ ਪੰਨਾ ੧੩੦੭:-

"ਇਹ ਦਮਦਮੇ ਵਾਲੀ ਬੀੜ ਜਿਲਦ ਸੰਮਤ ੧੮੧੮ ਵਿਚ ਕੁਪ ਰਹੀੜੇ ਦੇ ਜੰਗ "ਵਡੇ ਘਲੂਘਾਰੇ" ਵਿਚ ਖਾਲਸਾ ਦਲ ਦੇ ਹਥੋਂ ਜਾਂਦੀ ਰਹੀ, ਪਰ ਇਸਤੋਂ ਪਹਿਲਾਂ ਇਸਦੀਆਂ ਬਹੁਤ ਕਾਪੀਆਂ ਹੋ ਚੁਕੀਆਂ ਸਨ।" ਹੇਠਾਂ ਫੁਟ ਨੋਟ ਵਿਚ ਆਪ ਲਿਖਦੇ ਹਨ- "ਕਈ ਲੇਖਕਾਂ ਨੇ ਲਿਖਿਆ ਹੈ ਕਿ ਅਸਲ ਕਾਪੀ ਕਾਬੁਲ ਹੈ, ਪਰ ਅਸੀਂ ਗਵਰਨਮੈਂਟ ਦੀ ਮਾਰਫਤ ਪੂਰਾ ਨਿਰਨਾਂ ਕਰ ਲੀਤਾ ਹੈ ਕਿ ਕਾਬੁਲ ਇਹ ਜਿਲਦ ਨਹੀਂ ਹੈ।"

**ਨੋਟ**- ਸ੍ਰੀ ਮਾਨ ਭਾਈ ਕਾਹਨ ਸਿੰਘ ਜੀ ਖੁਦ ਏਸ ਕੰਮ ਲਈ ਕਾਬੁਲ ਗਏ ਸਨ, ਪਰ ਆਪਨੂੰ ਪੜਤਾਲ ਦੁਆਰਾ ਪਤਾ ਲਗਾ ਕਿ ਬੀੜ ਜ਼ੇਰ ਬਹਿਸ ਕਾਬਲ ਵਿਖੇ ਕਦੇ ਵੀ ਨਹੀਂ ਵੇਖੀ ਗਈ। ਅਸਾਂ ਦਿਖਾਇਆ ਹੈ ਕਿ ਭਾਈ ਕਾਹਨ ਸਿੰਘ ਜੀ ਵੀ ਇਸ ਗੱਲ ਵਿਚ ਗਿਆਨੀ ਜੀ ਨਾਲ ਸਹਿਮਤ ਹਨ ਕਿ ਦਮਦਮੇ ਵਾਲੀ ਬੀੜ ਤੋਂ ਉਤਾਰੇ ਹੋਏ ਅਤੇ ਉਸਨੂੰ ਬੁਢੇ ਦਲ ਤੋਂ ਦੁਰਾਨੀ ਲੈ ਗਏ। ਸੋ ਜਿਥੋਂ ਤਕ ਗਿਆਨੀ ਗਿਆਨ ਸਿੰਘ ਜੀ ਦੀ ਗਵਾਹੀ ਦਾ ਤਅਲੁਕ ਹੈ, ਉਹ ਊਠ ਲਕੜੀ ਨਿਆਇ ਅਨੁਸਾਰ ਭਾਈ ਸੇਵਾ ਸਿੰਘ ਜੀ ਦੀ ਕਪੋਲ ਕਲਪਨਾ ਦਾ ਹੀ ਖੰਡਨ ਕਰਦੀ ਹੈ।

**ਮਿਸਟਰ ਮੈਕਾਲਫ**—ਦੂਜੀ ਗਵਾਹੀ ਇਸ ਵਿਸ਼ਜ ਵਿਚ ਆਪ ਨੇ ਮਿਸਟਰ ਮੈਕਾਲਫ ਦੀ ਪੇਸ਼ ਕੀਤੀ ਹੈ ਜਿਸ ਵਿਚ ਏਸ ਗਲ ਦਾ ਜ਼ਿਕਰ ਤਕ ਨਹੀਂ ਹੈ ਕਿ ਦਮਦਮੇ ਵਾਲੀ ਬੀੜ ਨੂੰ ਗੁਰੂ ਜੀ ਨਾਲ ਲੈ ਗਏ ਸਨ। ਆਪ ਮੈਕਾਲਫ ਸਾਹਿਬ ਦੀ ਕਿਤਾਬ ਵਿਚੋਂ ਹੇਠ ਲਿਖੇ ਪੈਰੇ ਨਕਲ ਕਰਦੇ ਹਨ:-

"While the Guru was at Damdama, he dictated the whole of the Garanth Sahib to Bhai Mani Singh and added for the first time the hymns and Sloks of his father Guru Teg Bahadar with a Slok of his own.

It may here be stated that there were three editions of the Garanth Sahib. The first was ritten by Bhai Gurdass, the Second by Bhai Banno, and the third by Bhai Mani Singh under the Supper intendence of Guru Gobind Singh." (ਗੁ: ਪ: ਨਿ: ਭਾਗ.੨ ਪੰਨਾ ੧੪੮)

**ਵਿਚਾਰ**—ਭਾਈ ਸੇਵਾ ਸਿੰਘ ਜੀ ਨੇ ਇਸ ਅੰਗ੍ਰੇਜ਼ੀ ਇਬਾਰਤ ਨੂੰ ਇਸ ਗੱਲ ਦੀ ਪੁਸ਼ਟੀ ਲਈ ਨਕਲ ਕੀਤਾ ਹੈ, ਕਿ ਦਮਦਮੇ ਵਾਲੀ ਬੀੜ ਦਸਮ ਪਾਤਸ਼ਾਹ ਅਪਣੇ ਨਾਲ ਹਜ਼ੂਰ ਸਾਹਿਬ ਲੈ ਗਏ ਸਨ, ਪ੍ਰੰਤੂ ਪਾਠਕ ਇਹ ਦੇਖ ਕੇ ਹੈਰਾਨ ਹੋਣਗੇ, ਕਿ ਨਕਲ ਕੀਤੀ ਗਈ ਇਬਾਰਤ ਵਿਚ ਇਕ ਫਿਕਰਾ ਵੀ ਅਜੇਹਾ ਨਹੀਂ ਜਿਸਦਾ ਅਰਥ ਭਾਈ ਸੇਵਾ ਸਿੰਘ ਦੇ ਪੱਖ ਦੀ ਹਮੈਤ ਕਰਦਾ ਹੋਵੇ। ਅੰਗ੍ਰੇਜ਼ੀ ਇਬਾਰਤ ਦਾ ਉਲਥਾ ਇੰਨ ਬਿੰਨ ਇਉਂ ਹੈ:-

"ਜਦੋਂ ਗੁਰੂ ਜੀ ਦਮਦਮੇ ਸਨ, ਉਨ੍ਹਾਂ ਨੇ ਸਾਰਾ ਗ੍ਰੰਥ ਸਾਹਿਬ ਭਾਈ ਮਨੀ ਸਿੰਘ ਨੂੰ ਲਿਖਾਇਆ, ਅਤੇ ਪਹਿਲੀ ਵਾਰ ਆਪਣੇ ਪਿਤਾ ਗੁਰੂ ਤੇਗ ਬਹਾਦਰ ਦੇ ਸ਼ਬਦ ਤੇ ਸਲੋਕ ਅਪਣੇ ਇਕ ਸਲੋਕ ਸਮੇਤ ਉਸ ਵਿਚ ਸ਼ਾਮਿਲ ਕੀਤੇ।

ਏਥੇ ਇਹ ਬਿਆਨ ਕਰ ਦੇਣਾਂ ਵੀ ਜਰੂਰੀ ਹੈ, ਕਿ ਗ੍ਰੰਥ ਸਾਹਿਬ ਦੀਆਂ ਤਿੰਨ ਬੀੜਾਂ ਸਨ। ਪਹਿਲੀ

ਭਾਈ ਗੁਰਦਾਸ ਦੁਆਰਾ ਲਿਖੀ ਗਈ, ਦੂਜੀ ਭਾਈ ਬੰਨੋਂ ਦੁਆਰਾ, ਅਤੇ ਤੀਜੀ ਭਾਈ ਮਨੀ ਸਿੰਘ ਦੁਆਰਾ ਗੁਰੂ ਗੋਬਿੰਦ ਸਿੰਘ ਜੀ ਦੀ ਸਰਪ੍ਰਸਤੀ ਵਿਚ ਲਿਖੀ ਗਈ।" ਪਾਠਕ ਦੇਖ ਸਕਦੇ ਹਨ, ਕਿ ਇਸ ਇਬਾਰਤ ਵਿਚ ਇਹ ਗੱਲ ਕਿਧਰੇ ਵੀ ਨਹੀਂ ਆਈ ਕਿ ਦਮਦਮੇ ਵਾਲੀ ਬੀੜ ਗੁਰੂ ਜੀ ਅਪਣੇ ਨਾਲ ਹਜ਼ੂਰ ਸਾਹਿਬ ਨੂੰ ਲੈ ਗਏ ਸਨ। ਸਗੋਂ ਮਿਸਟਰ ਮੈਕਾਲਫ ਤਾਂ ਇਹ ਲਿਖਦਾ ਹੈ, ਕਿ ਇਹ ਬੀੜ ਦੁਰਾਨੀਆਂ ਦੇ ਜੰਗ ਵਿਚ ਲੁਟੀ ਗਈ ਸੀ।

ਭਾਈ ਸੇਵਾ ਸਿੰਘ ਜੀ ਨੇ ਉਹ ਨੋਟ ਜਾਣ ਬੁਝ ਕੇ ਛਡ ਦਿੱਤਾ ਹੈ, ਜਿਸ ਵਿਚ ਮੈਕਾਲਫ ਨੇ ਬੀੜ ਦਾ ਲੁਟਿਆ ਜਾਣਾਂ ਲਿਖਿਆ ਹੈ, ਅਤੇ ਉਨ੍ਹਾਂ ਵਲੋਂ ਪੇਸ਼ ਕੀਤੇ ਗਏ ਨੋਟ ਦੇ ਨਾਲ ਲਗਦਾ ਹੀ ਦਰਜ ਹੈ। ਮੈਕਾਲਫ ਸਾਹਿਬ ਲਿਖਦੇ ਹਨ:-

"The first two are believed to exist still, one being at Kartarpur in the Jullundhur District and the other at Mangat in the Gujrat District of the Punjab.Guru Gobind Singh's copy of the Garanth Sahib was the most complete. It is unfortanately not now extant. It was either desroyed or taken away as booty by Ahmad Shah Durani when he despoiled and profaned the Golden Temple of Amritsar.

(The Sikh Religion Vol: V Chapter XXVIII page 223.)

**(ਅਰਥ)**–ਮਿਸਟਰ ਮੈਕਾਲਫ ਲਿਖਦੇ ਹਨ:- "ਪਹਿਲੀਆਂ ਦੋ ਬੀੜਾਂ ਬਾਬਤ ਨਿਸਚਿਤ ਹੈ, ਕਿ ਉਹ ਹੁਣ ਤਕ (ਮੌਜੂਦ) ਹੈਨ। ਪਹਿਲੀ ਕਰਤਾਰ ਪੁਰ ਜ਼ਿਲਾ ਜਲੰਧਰ ਵਿਚ, ਅਤੇ ਦੂਜੀ ਪੰਜਾਬ ਜ਼ਿਲਾ ਗੁਜਰਾਤ ਦੇ ਮਾਂਗਟ (ਨਾਮੀ ਪਿੰਡ) ਵਿਚ। ਗੁਰੂ ਗੋਬਿੰਦ ਸਿੰਘ ਵਾਲੀ ਗ੍ਰੰਥ ਸਾਹਿਬ ਦੀ ਬੀੜ (ਜੋ) ਬਿਲਕੁਲ ਮੁਕੰਮਲ ਸੀ ਬਦ ਕਿਸਮਤੀ ਨਾਲ ਯਾਂ ਤਾਂ ਨਸ਼ਟ ਕਰ ਦਿੱਤੀ ਗਈ, ਯਾਂ ਅਹਿਮਦ ਸ਼ਾਹ ਦੁਰਾਨੀ ਦੁਆਰਾ ਲੁਟਦੇ ਮਾਲ ਵਿਚ ਲੈ ਜਾਈ ਗਈ, ਜਦੋਂ ਉਸਨੇ (ਸ੍ਰੀ ਅੰਮ੍ਰਿਤਸਰ ਦੇ ਸੁਨਹਿਰੀ ਮੰਦਰ (ਦਰਬਾਰ ਸਾਹਿਬ) ਨੂੰ ਲੁਟਿਆ ਅਤੇ ਅਪਵਿੱਤਰ ਕੀਤਾ।

(ਦੀ ਸਿੱਖ ਰੀਲੀਜਨ ਮਿ: ਮੈਕਾਲਫ ਜਿਲਦ ਪੰਜਵੀਂ ਅਧਿਆਇ ੨੮ ਪੰਨਾਂ ੨੨੩)

ਪਾਠਕਾਂ ਨੂੰ ਯਾਦ ਹੋਵੇ ਕਿ ਬੀੜ ਵਿਸ਼ਜਕ ਬਹਿਸ ਦੇ ਸ਼ੁਰੂ ਵਿਚ ਜਦ ਅਸਾਂ ਕਿਹਾ ਸੀ, ਕਿ ਦਸਮ ਪਾਤਸ਼ਾਹ ਜੀ ਦੇ ਸਮੇਂ ਤਕ ਕੇਵਲ ਤਿੰਨ ਬੀੜਾਂ ਸਨ, ਤਾਂ ਭਾਈ ਸੇਵਾ ਸਿੰਘ ਜੀ ਨੇ ਮੂਲ ਬੀੜਾਂ ਦਾ ਸਵਾਲ ਛਡ ਕੇ ਉਤਾਰਿਆਂ ਵਾਲੀਆਂ ਬੀੜਾਂ ਦੇ ਕੁਛ ਸਬੂਤ ਦੇਂਦਿਆਂ ਹੋਇਆਂ ਕਿਹਾ ਸੀ, ਕਿ ਦਸਮ ਪਾਤਸ਼ਾਹ ਜੀ ਦੇ ਸਮੇਂ ਤਿੰਨਾਂ ਤੋਂ ਵਧੀਕ ਬੀੜਾਂ ਮੌਜੂਦ ਸਨ। ਸਾਨੂੰ ਪਤਾ ਸੀ ਕਿ ਭਾਈ ਸਾਹਿਬ ਗੁਰਿਆਈ ਵਾਲੀ ਬੀੜ ਦੇ ਪ੍ਰਸ਼ਨ ਨੂੰ ਛਡ ਕੇ ਬੀੜਾਂ ਦੀ ਗਿਣਤੀ ਸਬੰਧੀ ਬਹਿਸ ਛੇੜਕੇ ਅਸਲ ਬਹਿਸ ਨੂੰ ਟਾਲਣਾਂ ਚਾਹੁੰਦੇ ਹਨ। ਇਸ ਲਈ ਅਸਾਂ ਕਿਹਾ ਕਿ-"ਸਵਾਲ ਇਹ ਨਹੀਂ ਹੈ, ਕਿ ਦਸਮ ਪਾਤਸ਼ਾਹ ਦੇ ਸਮੇਂ ਤਕ ਕਿੰਨੀਆਂ ਬੀੜਾਂ ਅਸਲੀ ਸਨ, ਤੇ ਕਿੰਨੇ ਉਨ੍ਹਾਂ ਦੇ ਉਤਾਰੇ ਕੀਤੇ ਗਏ, ਬਲਕੇ ਪ੍ਰਸ਼ਨ ਇਹ ਹੈ, ਕਿ ਭਾਵੇਂ ਉਸ ਸਮੇਂ ਤਕ ਕਿੰਨੀਆਂ ਵੀ ਬੀੜਾਂ ਦੀ ਹੋਂਦ ਮੰਨ ਲਈ ਜਾਵੇ, ਪ੍ਰੰਤੂ ਦਸਮ ਪਾਤਸ਼ਾਹ ਕੋਲ ਭਾਣਾਂ ਵਰਤਾਣ ਸਮੇਂ ਕੋਈ ਬੀੜ ਮੌਜੂਦ ਸੀ ਕਿ ਨਹੀਂ? ਜੇ ਮੌਜੂਦ ਸੀ ਤਾਂ ਕੇਹੜੀ?" (ਗੁ: ਪ: ਪ੍ਰ: ਹਿ: ੧ ਪੰਨਾਂ ੫੯-੬੦) ਇਸ ਦੇ ਉਤ੍ਰ ਵਿਚ ਭਾਈ ਸਾਹਿਬ ਨੇ ਟਾਲਮਟੋਲੇ ਕਰਦਿਆਂ ਹੋਇਆਂ ਇਕ ਤ੍ਰੀਕੇ ਨਾਲ ਏਸ ਗੱਲ ਦਾ ਇਕਬਾਲ ਕੀਤਾ ਕਿ ਹਜ਼ੂਰ ਸਾਹਿਬ ਵਿਖੇ ਗੁਰੂ ਜੀ ਪਾਸ ਕੋਈ ਬੀੜ ਨਹੀਂ ਸੀ। ਪਰ ਜਦ ਅਸਾਂ ਗੁਰੂ ਪਦ ਪ੍ਰਕਾਸ਼ ਹਿਸਾ ੨ ਪੰਨਾਂ ੮੦ ਵਿਖੇ- "ਅਣਹੋਂਦ ਦਾ ਇਕਬਾਲ" ਦੇ ਸਿਰਲੇਖ ਹੇਠ ਆਪ ਦੇ ਇਸ ਇਕਬਾਲ ਦਾ ਜ਼ਿਕਰ ਕੀਤਾ, ਤਾਂ ਗੁਰੂ ਪਦ ਨਿਰਨਾਂ ਹਿਸਾ ੨ ਦੇ ਪੰਨਾਂ ੧੯੪ ਵਿਖੇ ਆਪ ਨੇ ਲਿਖ ਮਾਰਿਆ ਕਿ ਦਮਦਮੇ ਵਾਲੀ- "ਬੀੜ ਸਤਿਗੁਰੂ ਜੀ ਨੇ ਅਪਣੇ ਪਾਸ ਰਖਣ ਵਾਸਤੇ ਤਿਆਰ ਕਰਵਾਈ ਸੀ, ਇਸ ਵਾਸਤੇ ਇਹ ਬੀੜ ਨਾਲ ਰਹੀ।" ਇਸਦੀ ਪੁਸ਼ਟੀ ਵਾਸਤੇ ਆਪ ਨੇ ਮਿਸਟਰ ਮੈਕਾਲਫ਼ ਦੀ ਉਸ ਲਿਖਤ ਦਾ ਹਵਾਲਾ ਦਿੱਤਾ, ਜਿਸ ਉੱਤੇ ਅਸੀਂ ਪਿੱਛੇ ਬਹਿਸ ਕਰ ਆਏ ਹਾਂ, ਕਿ ਮੈਕਾਲਫ਼ ਨੇ ਇਹ ਗੱਲ ਕਿਧਰੇ ਵੀ ਨਹੀਂ ਲਿਖੀ ਕਿ ਗੁਰੂ ਜੀ ਨੇ

ਦਮਦਮੇ ਵਾਲੀ ਬੀੜ ਆਪਣੇ ਨਾਲ ਰਖਣ ਲਈ ਤਿਆਰ ਕਰਵਾਈ ਸੀ, ਅਤੇ ਉਹ ਉਸ ਨੂੰ ਅਪਣੇ ਨਾਲ ਦੱਖਣ ਨੂੰ ਲੈ ਗਏ ਸਨ। ਹਾਂ ਮੈਕਾਲਫ਼ ਦੀ ਉਸ ਲਿਖਤ ਵਿਚੋਂ ਬੀੜਾਂ ਦੇ ਵਿਸ਼ਯ ਵਿਚ ਸਾਡੇ ਉਸ ਪਹਿਲੇ ਦਾਅਵੇ ਦੀ ਤਾਈਦ ਮੌਜੂਦ ਹੈ, ਜਿਸ ਵਿਚ ਅਸਾਂ ਤਿੰਨਾਂ ਬੀੜਾਂ ਦਾ ਜ਼ਿਕਰ ਕੀਤਾ ਸੀ, ਇਸ ਤੋਂ ਸਾਡਾ ਇਹ ਭਾਵ ਹੈ ਕਿ ਸਾਡੇ ਕਿਹਾਂ ਤਾਂ ਭਾਈ ਸਾਹਿਬ ਇਸ ਗੱਲ ਤੋਂ ਇਨਕਾਰ ਕਰਦੇ ਰਹੇ ਕਿ ਉਸ ਵੇਲੇ ਤਕ ਤਿੰਨ ਬੀੜਾਂ ਹੀ ਸਨ, ਪ੍ਰੰਤੂ ਹੁਣ ਆਪ ਨੇ ਮਿਸਟਰ ਮੈਕਾਲਫ਼ ਦਾ ਉਹ ਨੋਟ ਦੇਕੇ ਜਿਸ ਵਿਚ ਉਸ ਨੇ ਸਾਡੀ ਲਿਖਤ ਅਨੁਸਾਰ ਤਿੰਨਾਂ ਹੀ ਬੀੜਾਂ ਦਾ ਜ਼ਿਕਰ ਕੀਤਾ ਹੈ, ਇਕ ਤ੍ਰਾਂ ਨਾਲ ਸਾਡੀ ਏਸ ਗੱਲ ਤੇ ਸਹੀ ਪਾ ਦਿੱਤੀ ਹੈ, ਕਿ ਸਚ ਮੁਚ ਦਸਮ ਪਾਤਸ਼ਾਹ ਦੇ ਹਜ਼ੂਰ ਸਾਹਿਬ ਵਾਲੇ ਕੌਤਕ ਦੇ ਸਮੇਂ ਤਕ ਮੂਲ ਬੀੜਾਂ ਤਿੰਨ ਹੀ ਸਨ।

## ਦੂਜਾ ਨੋਟ

ਮਿਸਟਰ ਮੈਕਾਲਫ਼ ਦੇ ਦੂਜੇ ਨੋਟ ਨੇ (ਜਿਸ ਨੂੰ ਭਾਈ ਸੇਵਾ ਸਿੰਘ ਜੀ ਨੇ ਜਾਣ ਬੁਝ ਕੇ ਲੁਕਾਣ ਦਾ ਯਤਨ ਕੀਤਾ ਹੈ, ਅਤੇ ਜਿਸਦਾ ਜ਼ਿਕਰ ਅਸੀਂ ਪਿਛੇ ਕਰ ਆਏ ਹਾਂ) ਭਾਈ ਸੇਵਾ ਸਿੰਘ ਜੀ ਦੀ ਅਸਲੀ ਨੀਜਤ ਨੂੰ ਪ੍ਰਗਟ ਕਰਕੇ ਰਖ ਦਿੱਤਾ ਹੈ। ਇਹ ਗੱਲ ਵਿੱਦਵਾਨ ਮੰਡਲ ਵਿਚ ਹੈਰਾਨੀ ਨਾਲ ਦੇਖੀ ਜਾਏਗੀ, ਕਿ ਭਾਈ ਸੇਵਾ ਸਿੰਘ ਜੀ ਆਪਣੇ ਪੱਖ ਦੀ ਸਿੱਧੀ ਵਾਸਤੇ ਕੈਸਾ ਅਯੋਗ ਰੱਵਯਾ ਇਖ਼ਤਯਾਰ ਕਰਨ ਦੀ ਦਲੇਰੀ ਰਖਦੇ ਹਨ। ਉਨ੍ਹਾਂ ਨੂੰ ਪਤਾ ਹੈ, ਕਿ ਮਿਸਟਰ ਮੈਕਾਲਫ਼ ਦੇ ਨੋਟ ਵਿਚ ਕੋਈ ਫ਼ਿਕਰਾ ਅਜੇਹਾ ਨਹੀਂ ਹੈ, ਜਿਸ ਦਾ ਅਰਥ ਇਹ ਹੋਵੇ, ਕਿ ਦਸਵੇਂ ਪਾਤਸ਼ਾਹ ਦਮਦਮੇ ਵਾਲੀ ਬੀੜ ਨਾਲ ਲੈ ਗਏ ਸਨ। ਉਹ ਇਹ ਵੀ ਜਾਣਦੇ ਹਨ, ਕਿ ਗਿਆਨੀ ਗਿਆਨ ਸਿੰਘ ਜੀ ਅਤੇ ਭਾਈ ਸਾਹਿਬ ਕਾਨ੍ਹ ਸਿੰਘ ਜੀ ਦੀ ਤ੍ਰਾਂ ਮਿਸਟਰ ਮੈਕਾਲਫ਼ ਵੀ ਦਮਦਮੇ ਸਾਹਿਬ ਵਿਖੇ ਲਿਖੀ ਗਈ ਬੀੜ ਦਾ ਅਹਿਮਦ ਸ਼ਾਹ ਦੁਆਰਾ ਲੁਟਿਆ ਜਾਣਾਂ ਯਾ ਤਬਾਹ ਹੋ ਜਾਣਾਂ ਮੰਨਦੇ ਹਨ, ਪ੍ਰੰਤੂ ਫੇਰ ਵੀ ਆਪ ਮੈਕਾਲਫ਼ ਸਾਹਿਬ ਦੀ ਲਿਖਤ ਦੇ ਇਕ ਹਿੱਸੇ ਨੂੰ ਲੁਕਾਕੇ, ਤੇ ਅਪਣੀ ਕਿਤਾਬ ਵਿਚ ਅੰਕਿਤ ਕੀਤੇ ਇਕ ਹਿਸੇ ਦਾ ਗ਼ਲਿਤ ਅਰ ਝੂਠਾ ਅਰਥ ਦੱਸ ਕੇ ਇਕ ਬੰਨੇਂ ਤਾਂ ਆਪਣੇ ਪਾਠਕਾਂ ਨੂੰ ਧੋਖਾ ਦੇਣਾਂ ਚਾਹੁੰਦੇ ਹਨ, ਅਤੇ ਦੂਜੇ ਬੰਨੇ ਮਿਸਟਰ ਮੈਕਾਲਫ਼ ਨਾਲ ਅਨਿਆਂ ਕਰ ਰਹੇ ਹਨ। ਗਰੀਬ ਮੈਕਾਲਫ਼ ਤਾਂ ਕਹਿੰਦਾ ਹੈ, ਕਿ ਦਮਦਮੇ ਵਾਲੀ ਬੀੜ ਨੂੰ ਦੁਰਾਨੀ ਲੁਟ ਕੇ ਲੈ ਗਏ ਸਨ, ਪਰ ਆਪ (ਭਾਈ ਸੇਵਾ ਸਿੰਘ ਜੀ) ਦਸਦੇ ਹਨ, ਕਿ ਮੈਕਾਲਫ਼ ਸਾਹਿਬ ਕਹਿੰਦਾ ਹੈ, ਕਿ ਉਹ ਬੀੜ ਦਸਵੇਂ ਪਾਤਸ਼ਾਹ ਅਪਣੇ ਨਾਲ (ਦੱਖਣ ਨੂੰ) ਲੈ ਗਏ ਸਨ। ਕਿਸ ਕਦਰ ਛਲ ਹੈ। ਗਿਆਨੀ ਗਿਆਨ ਸਿੰਘ ਜੀ ਦੀ ਗਵਾਹੀ ਵਿਚ ਆਪ ਨੇ ਇਹ ਗੱਲ ਲੁਕੌਣ ਦਾ ਯਤਨ ਕੀਤਾ ਕਿ ਇਸ ਬੀੜ ਦੇ ਉਤਾਰੇ ਬਾਬਾ ਦੀਪ ਸਿੰਘ ਜੀ ਸ਼ਹੀਦ ਨੇ ਕਰਵਾਏ ਸਨ, ਅਤੇ ਮੈਕਾਲਫ਼ ਸਾਹਿਬ ਦੀ ਇਹ ਗੱਲ ਪਰਦੇ ਵਿਚ ਰੱਖਣ ਦੀ ਕੋਸ਼ਸ਼ ਕੀਤੀ ਕਿ ਦਮਦਮੇ ਸਾਹਿਬ ਵਾਲੀ ਬੀੜ ਨੂੰ ਦੁਰਾਨੀ ਲੁਟ ਕੇ ਲੈ ਗਏ ਸਨ। ਆਪ ਦੀਆਂ ਇਨ੍ਹਾਂ ਅਯੋਗ ਚਾਲਾਂ ਤੋਂ ਪ੍ਰਗਟ ਹੈ ਕਿ ਆਪ ਸੱਚ ਝੂਠ ਦਾ ਨਿਰਨਾਂ ਕਰਨ ਲਗੇ ਦੂਜੇ ਪੱਖ ਦਾ ਖੰਡਨ ਕਰਨ ਦੀ ਧੁਨ ਵਿਚ ਏਨੇ ਮਗਨ ਹੋ ਜਾਂਦੇ ਹਨ, ਕਿ ਕੋਈ ਬਿਆਨ ਕਿਸੇ ਦੇ ਨਾਮ ਤੇ ਅਜੇਹਾ ਲਿਖ ਦੇਂਦੇ ਹਨ ਜੋ ਉਸਦੀ ਕਿਤਾਬ ਵਿਚ ਦਰਜ ਨਹੀਂ ਹੁੰਦਾ, ਅਤੇ ਕੋਈ ਅਜਿਹੀ ਇਬਾਰਤ ਲੁਕੌਣ ਦੀ ਕੋਸ਼ਸ਼ ਕਰਦੇ ਹਨ, ਜੋ ਅਸਲੀ ਮਾਮਲੇ ਤੇ ਚਾਨਣ ਪਾਣ ਵਾਲੀ ਹੋਵੇ। ਬਹਰ ਹਾਲ ਅਸਾਂ ਸਾਬਿਤ ਕਰ ਦਿੱਤਾ ਹੈ ਕਿ ਆਪਦੀਆਂ ਪੇਸ਼ ਕੀਤੀਆਂ ਹੋਈਆਂ ਦੋਵੇਂ ਗਵਾਹੀਆਂ ਇਸ ਗੱਲ ਦੀ ਸਾਖੀ ਨਹੀਂ ਭਰਦੀਆਂ ਕਿ ਸ੍ਰੀ ਗੁਰੂ ਕਲਗੀਧਰ ਜੀ ਦਮਦਮੇ ਵਾਲੀ ਬੀੜ ਨੂੰ ਅਪਣੇ ਨਾਲ ਹਜ਼ੂਰ ਸਾਹਿਬ ਲੈ ਗਏ ਸਨ। ਸਗੋਂ ਉਨ੍ਹਾਂ ਤੋਂ ਇਸ ਦੇ ਉਲਟ ਇਹ ਸਿੱਧ ਹੁੰਦਾ ਹੈ, ਕਿ ਉਹ ਬੀੜ ਦਮਦਮੇ ਸਾਹਿਬ ਹੀ ਰਹੀ, ਜਿਸ ਤੋਂ ਉਤਾਰੇ ਕੀਤੇ ਗਏ ਅਤੇ ਬਾਦ ਵਿਚ ਉਹ ਬ੍ਰਿਧ ਦਲ ਕੋਲੋਂ ਅਹਿਮਦ ਸ਼ਾਹ ਦੁਰਾਨੀ ਖੋਹ ਕੇ ਯਾ ਲੁਟਕੇ ਲੈ ਗਿਆ। ਇਸ ਗੱਲ ਦੀ ਪੁਸ਼ਟੀ ਸ੍ਰ: ਕਰਤਾਰ ਸਿੰਘ ਜੀ ਐਮ.ਏ. ਖਾਲਸਾ ਕਾਲਜ ਅੰਮ੍ਰਿਤਸਰ ਅਪਨੇ ਨਵੀਨ ਇਤਿਹਾਸ- "ਜੀਵਨ ਕਥਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ" ਵਿਖੇ ਵੀ ਕਰਦੇ ਹਨ। ਆਪ ਨੇ ਇਸ ਕਿਤਾਬ ਦੀ ਪੰਜਾਬੀ ਐਡੀਸ਼ਨ ਦੇ ਪੰਨਾ ੩੬੮ ਵਿਖੇ ਦਮਦਮੇ ਸਾਹਿਬ ਵਾਲੀ ਬੀੜ ਦਾ ਜ਼ਿਕਰ ਕੀਤਾ ਹੈ, ਜਿਸਦੇ ਨਾਲ ਲਗਵਾਂ ਹੀ ਦੱਖਣ ਵਲ ਦੇ ਸਫ਼ਰ ਦਾ ਵਰਨਨ ਕੀਤਾ ਗਿਆ ਹੈ। ਸ: ਕਰਤਾਰ ਸਿੰਘ ਜੀ ਨੇ ਇਸ ਗੱਲ ਦਾ ਜ਼ਿਕਰ ਨਹੀਂ ਕੀਤਾ ਕਿ ਗੁਰੂ ਜੀ ਆਪਣਾਂ

ਉਚਾਰਿਆ ਹੋਇਆ ਨਵਾਂ ਗ੍ਰੰਥ ਦਖਣ ਵਲ ਨੂੰ ਨਾਲ ਲੈ ਗਏ ਸਨ। ਜੇ ਗੁਰੂ ਜੀ ਇਸ ਬੀੜ ਨੂੰ ਜੋ ਕਿ ਉਨ੍ਹਾਂ ਦੇ ਬਹੁਤ ਵਡੇ ਪ੍ਰਿਸ਼ਰਮ ਦਾ ਫਲ ਸੀ, ਅਤੇ ਜਿਸ ਨੂੰ ਉਹਨਾਂ ਨੇ ਗੁਰਤਾ ਅਰਪਨ ਕਰਨੀ ਸੀ, ਨਾਲ ਲੈਕੇ ਤੁਰਦੇ ਤਾਂ ਇਹ ਅਜੇਹਾ ਵਾਕਿਆ ਨਹੀਂ ਸੀ, ਜਿਸਨੂੰ ਇਕ ਇਤਿਹਾਸ ਲੇਖਕ ਦੀ ਦ੍ਰਿਸ਼ਟੀ ਵਿਚ ਵਰਨਨ ਕਰਨ ਦੇ ਅਯੋਗ ਸਮਝਿਆ ਜਾਂਦਾ। ਸ੍ਰ: ਕਰਤਾਰ ਸਿੰਘ ਜੀ ਨੇ ਸਗੋਂ ਇਹ ਲਿਖ ਕੇ ਭਾਈ ਸੇਵਾ ਸਿੰਘ ਜੀ ਦੇ ਪੱਖ ਦਾ ਵਿਰੋਧ ਕੀਤਾ ਹੈ ਕਿ- "ਇਹ ਬੀੜ ਸਭ ਤੋਂ ਵਧ ਪ੍ਰਮਾਣੀਕ ਸੀ, ਅਤੇ ਇਹ ਦਰਬਾਰ ਸਾਹਿਬ ਅੰਮ੍ਰਿਤਸਰ ਵਿਚ ਸਥਾਪਨ ਕੀਤੀ ਗਈ, ਜਦ ਅਹਿਮਦ ਸ਼ਾਹ ਅਬਦਾਲੀ ਨੇ ਦਰਬਾਰ ਸਾਹਿਬ ਨੂੰ ਲੁਟਿਆ ਤੇ ਹਰਿਮੰਦਰ ਦੀ ਬੇਅਦਬੀ ਕੀਤੀ, **ਤਾਂ ਗੁਰੂ ਗ੍ਰੰਥ ਸਾਹਿਬ ਦੀ ਇਹ ਦੇਹ ਯਾਂ ਤਾਂ ਸਾੜੀ ਫੂਕੀ ਗਈ ਅਤੇ ਯਾਂ ਲੁਟ ਦੇ ਸਾਮਾਨ ਵਿਚ ਲੈਜਾਈ ਗਈ।'** (ਪੰਨਾ ੩੯੮)

ਪਾਠਕਾਂ ਨੂੰ ਧਿਆਨ ਰਹੇ ਕਿ ਪੂਰਵੋਕਤ ਸ਼ਬਦ ਜੋ ਮੋਟੇ ਕੀਤੇ ਗਏ ਹਨ ਇਹ ਉਸ ਕਿਤਾਬ ਵਿਚੋਂ ਨੋਟ ਕੀਤੇ ਗਏ ਹਨ, ਜੋ ਭਾਈ ਸੇਵਾ ਸਿੰਘ ਹੋਰਾਂ ਦੇ ਵਜ਼ੀਰ ਹਿੰਦ ਪ੍ਰੈਸ ਅੰਮ੍ਰਿਤਸਰ ਵਿਚੋਂ ੧ ਫਰਵਰੀ ਸੰ: ੧੯੩੫ ਈ: ਨੂੰ ਛਪਕੇ ਉਸਦੇ ਕਰਤਾ ਜੀ ਦੀ ਆਗਿਆ ਅਨੁਸਾਰ ਪ੍ਰਕਾਸ਼ਿਤ ਹੋਈ ਹੈ (ਯਾਨੀ ਜੀਵਨ ਕਥਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਅਤੇ ਜਿਸਦੇ ਪ੍ਰਸ਼ੰਸਕ ਨਾਮਧਾਰੀ ਨਹੀਂ, ਸਗੋਂ ਉਹ ਸੰਸਥਾਵਾਂ ਤੇ ਸਜਨ ਹਨ, ਜੋ ਗੁਰੂ ਗੋਬਿੰਦ ਸਿੰਘ ਜੀ ਤੋਂ ਪਿਛੋਂ ਗੁਰੂ ਗ੍ਰੰਥ ਅਤੇ ਪੰਥ ਦੀ ਗੁਰਤਾ ਦੇ ਕਾਇਲ ਹੀ ਨਹੀਂ, ਸਗੋਂ ਪ੍ਰਚਾਰਕ ਹਨ, ਜੈਸੇ ਸਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਚਿਠੀ, ਜੋ ਇਸ ਕਿਤਾਬ ਦੇ ਪੰਨਾ (ਅ) ਤੇ ਛਪੀ ਹੈ। ਇਸ ਚਿਠੀ ਵਿਚ ਇਸ ਨੂੰ ਮੁਕੰਮਲ ਪ੍ਰਮਾਣੀਕ ਅਤੇ ਗ਼ਲਤ ਫਹਿਮੀਆਂ ਦੀ ਨਿਵਿਰਤ ਕਰਨ ਵਾਲੀ ਦਸਿਆ ਹੈ। ਇਸਤੋਂ ਛੁਟ ਸ੍ਰੀਮਾਨ ਬਾਵਾ ਹਰਿਕਿਸ਼ਨ ਸਿੰਘ ਜੀ ਐਮ.ਏ. ਪ੍ਰਿੰਸੀਪਲ ਖਾਲਸਾ ਕਾਲਜ ਗੁਜਰਾਂਵਾਲਾ, ਪਰੋਫੈਸਰ ਤੇਜਾ ਸਿੰਘ ਜੀ ਐਮ.ਏ. ਖਾਲਸਾ ਕਾਲਜ ਅੰਮ੍ਰਿਤਸਰ, ਅਤੇ (ਪ੍ਰਲੋਕ ਵਾਸੀ) ਸ੍ਰਦਾਰ ਬਹਾਦਰ ਸ੍ਰ: ਕਾਹਨ ਸਿੰਘ ਜੀ ਨਾਭਾ ਆਦਿਕਾਂ ਨੇ ਇਸ ਪੁਸਤਕ ਦੀ ਮਹਾਨ ਸ਼ਲਾਘਾ ਕੀਤੀ ਹੈ। ਗੋਯਾ ਇਹ ਪੁਸਤਕ ਸਿੰਘ ਸਭਈ ਦ੍ਰਿਸ਼ਟੀ ਕੋਣ ਨਾਲ ਪੂਰੀ ਪੂਰੀ ਖੋਜ ਨਾਲ ਲਿਖੀ ਗਈ ਹੈ, ਜਿਸ ਕਰਕੇ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸਿੰਘ ਸਭਾ ਵ ਚੀਫ ਖਾਲਸਾ ਦੀਵਾਨ ਦੇ ਰੁਕਨ ਇਸਨੂੰ ਮੁਕੰਮਲ ਅਤੇ ਪ੍ਰਮਾਣੀਕ ਹੋਣ ਦਾ ਖਿਤਾਬ ਦੇਂਦੇ ਹਨ। ਇਕ ਤਰਾਂ ਨਾਲ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਪੂਰਵੋਕਤ ਸਮੂਹ ਸਜਨਾਂ ਨੇ ਵੀ ਇਸ ਵਿਸ਼ਜ ਵਿਚ ਭਾਈ ਸੇਵਾ ਸਿੰਘ ਜੀ ਦੀ ਤਾਈਦ ਕਰਨ ਦੀ ਥਾਂ ਵਿਰੋਧਤਾ ਕੀਤੀ ਹੈ ਕਿ ਦਮਦਮੇ ਵਾਲੀ ਬੀੜ ਗੁਰੂ ਜੀ ਦਖਣ ਨੂੰ ਜਾਣ ਲਗੇ ਨਾਲ ਲੈ ਗਏ ਸਨ। ਸਗੋਂ ਇਹ ਸਾਰੇ 'ਜੀਵਨ ਕਥਾ' ਦੇ ਲੇਖਕ ਨਾਲ ਸਹਿਮਤ ਜਾਪਦੇ ਹਨ ਕਿ ਉਹ ਬੀੜ ਦਖਣ ਵਲ ਨਹੀਂ ਸਗੋਂ ਅੰਮ੍ਰਿਤਸਰ ਲਿਆਂਦੀ ਗਈ, ਜਿਥੇ ਉਹ ਅਹਿਮਦ ਸ਼ਾਹ ਦੁਆਰਾ ਯਾ ਤਾਂ ਸਾੜ ਦਿੱਤੀ ਗਈ, ਤੇ ਯਾ ਲੁਟ ਦੇ ਮਾਲ ਨਾਲ ਹੀ ਲੈਜਾਈ ਗਈ।

ਹੁਣ ਰਿਹਾ ਸਵਾਲ ਹਜ਼ੂਰ ਸਾਹਿਬ ਵਿਖੇ ਉਸ ਬੀੜ ਤੋਂ ਭਾਈ ਮਨੀ ਸਿੰਘ ਨੂੰ ਅਰਥ ਸੁਣਾਣ ਦਾ, ਜੋ ਇਸ ਸੂਰਤ ਵਿਚ ਪੈਦਾ ਹੀ ਨਹੀਂ ਹੋ ਸਕਦਾ। ਕਿਉਂਕਿ ਜਦ ਬੀੜ ਹਜ਼ੂਰ ਸਾਹਿਬ ਗਈ ਹੀ ਨਹੀਂ ਤਾਂ ਅਰਥ ਉਸ ਤੋਂ ਕਿਵੇਂ ਸੁਣਾਏ ਗਏ ? ਪੂਰਵੋਕਤ ਸਮੂਹ ਇਤਿਹਾਸਾਂ ਦੁਆਰਾ ਸਾਡੇ ਦਾਅਵੇ ਦੀ ਇਸ ਅਮਰ ਵਾਕਿਆ ਤੋਂ ਵੀ ਤਾਈਦ ਹੁੰਦੀ ਹੈ ਕਿ ਸ੍ਰੀ ਹਜ਼ੂਰ ਸਾਹਿਬ ਵਿਖੇ ਭਾਈ ਮਨੀ ਸਿੰਘ ਜੀ ਦੁਆਰਾ ਲਿਜਾਈ ਗਈ ਉਹ ਦਮਦਮੇ ਵਾਲੀ ਬੀੜ ਕਦੇ ਵੀ ਨਹੀਂ ਦੇਖੀ ਗਈ, ਅਤੇ ਨਾ ਹੀ ਅਜ ਉਹ ਕਿਤੇ ਮੌਜੂਦ ਹੈ।

## ਅਕਟ ਸਬੂਤ

ਦਮਦਮੇ ਸਾਹਿਬ ਵਾਲੀ ਬੀੜ ਦਸਮ ਪਾਤਸ਼ਾਹ ਜੀ ਦਖਣ ਨੂੰ ਜਾਣ ਲਗੇ ਨਾਲ ਨਹੀਂ ਲੈ ਗਏ ਸਨ, ਇਹ ਗੱਲ ਪਿਛੇ ਦਿਤੇ ਗਏ ਪ੍ਰਮਾਣਾਂ ਦੁਆਰਾ ਚੰਗੀ ਤ੍ਰਾਂ ਸਿੱਧ ਹੈ। ਹੁਣ ਅਸੀਂ ਪਾਠਕਾਂ ਨੂੰ ਇਹ ਦਿਖਾਂਦੇ ਹਾਂ ਕਿ ਸੰਮਤ ੧੭੯੩ ਬਿਕ੍ਰਮੀ ਤਕ ਅਰਥਾਤ ਹਜ਼ੂਰ ਸਾਹਿਬ ਵਾਲੇ ਕੌਤਕ ਤੋਂ ਪੂਰੇ ੧੮

ਸਾਲ ਬਾਦ ਤਕ ਦਮਦਮੇ ਸਾਹਿਬ ਵਾਲੀ ਬੀੜ ਦਮਦਮੇ ਸਾਹਿਬ ਵਿਖੇ ਹੀ ਸੀ। ਉਤਾਰਿਆਂ ਦਾ ਜੋ ਜ਼ਿਕਰ ਪਿਛਲੇ ਪਤ੍ਰਿਆਂ ਵਿਚ ਹੋ ਚੁਕਾ ਹੈ, ਬਾਬਾ ਦੀਪ ਸਿੰਘ ਜੀ ਨੇ ਸੰਮਤ ੧੭੮੩ ਬਿ: ਦੀ ਮਾਘੀ ਨੂੰ ਸ੍ਰੀ ਦਮਦਮੇ ਸਾਹਿਬ ਵਿਖੇ ਹੀ ਆਪਣੀ ਨਿਗਰਾਨੀ ਵਿਚ ਸ਼ੁਰੂ ਕਰਵਾਏ ਸਨ। ਇਸਦੇ ਸਬੂਤ ਲਈ ਅਸੀਂ "ਖਾਲਸਾ ਟ੍ਰੈਕਟ ਸੁਸਾਇਟੀ" ਦਾ ਟ੍ਰੈਕਟ ਨੰਬਰ ੬੯੦ ਭਾਈ ਸੇਵਾ ਸਿੰਘ ਜੀ ਦੀ ਸੇਵਾ ਵਿਚ ਪੇਸ਼ ਕਰਦੇ ਹਾਂ। ਇਹ ਟ੍ਰੈਕਟ –**"ਬਾਬਾ ਦੀਪ ਸਿੰਘ ਸ਼ਹੀਦ"** ਦਾ ਭਾਗ ਦੂਜਾ ਹੈ, ਜੋ ਭਾਈ ਸੇਵਾ ਸਿੰਘ ਜੀ ਦੇ ਆਗੂਆਂ ਵਲੋਂ ਉਨ੍ਹਾਂ ਦੇ 'ਵਜ਼ੀਰ ਹਿੰਦ ਪ੍ਰੈਸ' ਵਿਚ ੨੦ ਸਤੰਬਰ ੧੯੨੩ ਨੂੰ ਪ੍ਰਕਾਸ਼ਿਤ ਕੀਤਾ ਗਿਆ ਹੈ। ਇਹ ਟ੍ਰੈਕਟ ਸਿੰਘ ਸਭਾ ਅਤੇ ਉਸ ਦੇ ਨੇਤਾ ਭਾਈ ਵੀਰ ਸਿੰਘ ਜੀ ਦੀ ਸਰਪ੍ਰਸਤੀ ਵਿਚ ਪ੍ਰਕਾਸ਼ਿਤ ਹੋਇਆ ਹੈ, ਜਿਸਦੀ ਲਿਖਤ ਤੋਂ ਨਾਂ ਭਾਈ ਸੇਵਾ ਸਿੰਘ ਜੀ ਅਤੇ ਨਾਂ ਹੀ ਸਿੰਘ ਸਭਾਵਾਂ ਦਾ ਪ੍ਰਤੀਨਿਧ 'ਚੀਫ ਖਾਲਸਾ ਦੀਵਾਨ' ਇਨਕਾਰ ਕਰ ਸਕਦਾ ਹੈ। ਏਸ ਲਈ ਇਹ ਪ੍ਰਮਾਣ ਚੀਫ ਖਾਲਸਾ ਦੀਵਾਨ ਵਲੋਂ ਇਸ ਗੱਲ ਦੇ ਇਕਬਾਲ ਦੀ ਲਾ ਜਵਾਬ ਦਲੀਲ ਹੈ ਕਿ ਦਮਦਮੇ ਸਾਹਿਬ ਵਾਲੀ ਬੀੜ ਉਸਦੇ ਮੁਕੰਮਲ ਹੋਣ ਦੇ ਸੰਮਤ (੧੭੬੩) ਤੋਂ ਲੈਕੇ ਸੰਮਤ ੧੭੮੩ ਤਕ ਦਮਦਮੇ ਸਾਹਿਬ ਤੋਂ ਬਾਹਰ ਨਹੀਂ ਗਈ। ਚੁਨਾਂਚੇ ਇਸ ਟ੍ਰੈਕਟ ਦੇ ੨੫-੨੬ ਪੰਨਾ ਵਿਚ ਲਿਖਿਆ ਹੈ ਕਿ:-

"ਸ੍ਰੀ ਗੁਰੂ ਜੀ ਨੇ ਦੀਪ ਸਿੰਘ ਜੀ ਨੂੰ ਪਿਆਰ ਨਾਲ ਪਾਸ ਬਠਾਇਆ, ਤੇ ਭਾਈ ਮਨੀ ਸਿੰਘ ਜੀ ਦੇ ਨਾਲ ਮਿਲਕੇ ਬੀੜ ਤਿਆਰ ਕਰਨ ਦਾ ਹੁਕਮ ਦਿੱਤਾ।

ਸ਼ੁਰੂ ੧੭੬੨ ਬਿ: ਨੂੰ ਸ੍ਰੀ ਗੁਰੂ ਜੀ ਖੇਮਾਂ ਲਗਾ ਕੇ ਅੰਦਰ ਬੈਠ ਗਏ, ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਚਾਰਨ ਕਰਨ ਲਗੇ। ਭਾਈ ਮਨੀ ਸਿੰਘ ਜੀ ਬਾਹਰ ਲਿਖਣ ਲਗੇ। ਭਾਈ ਦੀਪ ਸਿੰਘ ਜੀ ਲਿਖਣ ਦਾ ਸਾਮਾਨ ਤੇ ਹੋਰ ਸਹਾਇਤਾ ਕਰਨ ਲਗੇ। ਗੁਰੂ ਜੀ ਇਥੇ ਬਿਰਾਜਮਾਨ ਰਹੇ..................ਨੌਂ ਮਹੀਨੇ ਤੇ ੯ ਦਿਨਾਂ ਵਿਚ ਬੀੜ ਨੂੰ ਸੰਪੂਰਨ ਕੀਤਾ ਤੇ ਦਮਦਮੇ ਸਾਹਿਬ ਸਥਾਪਨ ਕਰਾਇਆ। ਜਿਸ ਤੋਂ ਇਸ ਬੀੜ ਦਾ ਨਾਮ ਹੀ ਦਮਦਮੇ ਸਾਹਿਬ ਵਾਲੀ ਬੀੜ ਪ੍ਰਸਿੱਧ ਹੋ ਗਿਆ।"

ਇਸ ਤੋਂ ਅਗੇ ਪੰਨਾ ੨੭ ਤੇ "ਬੀੜਾਂ ਦਾ ਉਤਾਰਾ" ਸਿਰ ਲੇਖ ਹੇਠ ਲਿਖਿਆ ਹੈ ਕਿ:-

"ਪੰਥ ਦੇ ਵਾਲੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਕੁਝ ਚਿਰ ਏਥੇ ਬਿਸ੍ਰਾਮ ਕਰ ਦੱਖਣ ਦੇਸ਼ ਦੇ ਉਧਾਰ ਦੀ ਤਿਆਰੀ ਕੀਤੀ। ਭਾਈ ਦੀਪ ਸਿੰਘ ਜੀ ਦੀ ਯੋਗਤਾ ਵੇਖਕੇ ਇਹਨਾਂ ਨੂੰ ਦਮਦਮੇ ਸਾਹਿਬ ਦੀ ਸੇਵਾ ਸੌਂਪੀ ਗਈ, ਤੇ ਹੁਕਮ ਹੋਇਆ ਤੁਸੀਂ ਏਥੇ ਨਿਵਾਸ ਕਰਕੇ ਗੁਰਮਤ ਦਾ ਪਰਚਾਰ ਕਰੋ। ਭਾਈ ਦੀਪ ਸਿੰਘ ਜੀ ਨੇ ਗੁਰੂ ਜੀ ਦੇ ਹੁਕਮ ਅਗੇ ਸਿਰ ਨਿਵਾ ਦਿੱਤਾ ਤੇ ਗੁਰਦਵਾਰੇ ਵਿਚ ਸੇਵਾ ਕਰਨ ਲਗੇ।"

ਅਗੇ ਸਫਾ ੨੮ ਵਿਖੇ ਲਿਖਿਆ ਹੈ:-

"ਭਾਈ ਦੀਪ ਸਿੰਘ ਜੀ ਨੇ ਇਕ ਦਿਨ ਵਿਚਾਰ ਕੀਤੀ ਕਿ ਕਲਿਜੁਗ ਦੇ ਬੋਹਥ, ਨਾਮ ਦੇ ਜਹਾਜ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜਿਨ੍ਹਾਂ ਦੇ ਆਸਰੇ ਜੀਵਾਂ ਨੇ ਕਲਿਆਨ ਪਾਣੀ ਹੈ, **ਇਨ੍ਹਾਂ ਦੀ ਇਕੋ ਬੀੜ ਹੈ, ਇਸਤ੍ਰਾਂ ਪ੍ਰਚਾਰ ਵਿਚ ਰੁਕਾਵਟ ਹੋਵੇਗੀ। ਤਾਂ ਤੇ ਆਪ ਨੇ ਇਸ ਬੀੜ ਤੋਂ ਸੰਮਤ ੧੭੮੩ ਬਿਕ੍ਰਮੀ ਮਾਘੀ ਵਾਲੇ ਦਿਨ ੪ ਉਤਾਰੇ ਕਰਾਣੇ ਸ਼ੁਰੂ ਕੀਤੇ। ੪ ਬੀੜਾਂ ਤਿਆਰ ਹੋਈਆਂ, ਜਿਨ੍ਹਾਂ ਵਿਚੋਂ** ਇਕ ਦਮਦਮੇ ਸਾਹਿਬ, ਦੂਜੀ ਤਖ਼ਤ ਅਨੰਦਪੁਰ ਸਾਹਿਬ, (ਕੇਸ ਗੜ੍ਹ) ਤੀਜੀ ਤਖਤ ਪਟਨਾਂ ਸਾਹਿਬ ਤੇ ਚੌਥੀ ਸ੍ਰੀ ਅਕਾਲ ਤਖ਼ਤ ਸਾਹਿਬ ਘੱਲੀਆਂ।"

ਤਾਂ ਤੇ ਭਾਈ ਸੇਵਾ ਸਿੰਘ ਜੀ ਹੋਰਾਂ ਦੇ ਪਰਮ ਪ੍ਰਮਾਣੀਕ ਟ੍ਰੈਕਟ ਦੇ ਪੂਰਵੋਕਤ ਹਵਾਲੇ ਤੋਂ ਵੀ ਇਹ ਭਲੀ ਪ੍ਰਕਾਰ ਸਿੱਧ ਹੋ ਗਿਆ ਕਿ ਦਮਦਮੇ ਵਾਲੀ ਬੀੜ ੧੭੮੩ ਬਿਕ੍ਰਮੀ ਤਕ ਸ੍ਰੀ ਦਮਦਮੇ ਸਾਹਿਬ ਵਿਖੇ ਸੀ, ਜਿਸ ਤੋਂ ਬਾਬਾ ਜੀ ਨੇ ੪ ਉਤਾਰੇ ਕਰਵਾਕੇ ਤਖ਼ਤਾਂ ਤੇ ਘੱਲੇ। ਕੀ ਭਾਈ ਸੇਵਾ ਸਿੰਘ ਜੀ ਅਜੇ ਵੀ ਏਹੋ ਰਾਗ ਅਲਾਪੀ ਜਾਣਗੇ ਕਿ ਦਮਦਮੇ ਸਾਹਿਬ ਵਾਲੀ ਬੀੜ ਗੁਰੂ ਜੀ ਦੱਖਣ ਨੂੰ ਜਾਣ ਲਗੇ ਨਾਲ ਲੈ ਗਏ ਸਨ? ਹੁਣ ਤਾਂ ਆਪਦਾ ਛੁਟਕਾਰਾ ਏਸ ਗੱਲ ਵਿਚ ਹੀ ਹੈ ਕਿ ਸਚਾਈ ਨੂੰ ਮੁਖ ਰਖਦੇ ਹੋਏ ਏਸ ਗੱਲ ਨੂੰ ਪ੍ਰਵਾਨ ਕਰ ਲੈਣ ਕਿ ਸੰਮਤ ੧੭੬੫ ਬਿ: ਨੂੰ ਹਜ਼ੂਰ ਸਾਹਿਬ ਵਿਖੇ ਸ੍ਰੀ ਕਲਗੀਧਰ ਜੀ ਪਾਸ ਗੁਰੂ ਗ੍ਰੰਥ ਸਾਹਿਬ ਦੀ ਕੋਈ ਬੀੜ ਵੀ ਹੈ ਨਹੀਂ ਸੀ।

# ਪਰਤੱਖ ਗੁਰੂ

ਪ੍ਰਤੱਖ ਪਦ ਦੇ ਅਰਥਾਂ ਤੇ ਕਾਫੀ ਵਿਚਾਰ ਹੋ ਚੁਕੀ ਹੈ। ਅਸਾਂ ਇਸ ਦਾ ਅਰਥ ਕੀਤਾ ਸੀ- '**ਸਾਖਜਾਤ ਮਹਾਂ ਪੁਰਖ**' ਭਾਈ ਸੇਵਾ ਸਿੰਘ ਜੀ ਇਸ ਸਬੰਧੀ ਲਿਖਦੇ ਹਨ:- "ਪ੍ਰਤੱਖ ਦੇ 'ਗੁਰੂ ਜੀ ਦੇ ਪ੍ਰਤੱਖ ਹੋ ਕੇ ਤਾਰਨ' ਦੇ ਅਰਥ ਤੇ ਆਲਿਮ ਜੀ ਬੜੇ ਘਬਰਾਏ, ਤੇ ਉਹਨਾਂ ਨੇ ਸਮਝਿਆ ਕਿ ਜੇ ਇਹ ਗੱਲ ਮੰਨ ਲਈ ਕਿ ਗੁਰੂ ਸਾਹਿਬ ਪ੍ਰਤੱਖ ਹੋਕੇ ਸਿਖ ਦੀ ਕਲਿਆਨ ਕਰ ਸਕਦੇ ਹਨ, ਤਦ ੧੧-੧੨ ਪਾਤਸ਼ਾਹੀ ਦਾ ਸਿਲਸਿਲਾ ਨਹੀਂ ਚਲ ਸਕੇਗਾ, ਇਸ ਵਾਸਤੇ ਕਿਸੇ ਗੁਰੂ, ਪੀਰ ਪੈਗੰਬਰ ਤੇ ਅਵਤਾਰ ਆਦਿ ਦੇ ਪ੍ਰਤੱਖ ਹੋਣ ਦੀ ਗੌਰਵਤਾ ਘਟਾਉਣ ਲਈ ਇਹ ਅਰਥ ਕੀਤੇ ਜਾਪਦੇ ਹਨ।' (ਗੁ: ਪ: ਨਿ: ਭਾਗ ੨, ਪੰਨਾ ੮੪ ਦਾ ਫੁਟ ਨੋਟ)

**ਵਿਚਾਰ**--ਬਜਾਏ ਏਸਦੇ ਕਿ ਸਾਡੇ ਕੀਤੇ ਹੋਏ ਅਰਥ ਨੂੰ ਗ਼ਲਤ ਸਾਬਤ ਕੀਤਾ ਜਾਂਦਾ, ਭਾਈ ਸਾਹਿਬ ਕਿਆਸ ਦੇ ਮੰਡਲ ਵਿਚ ਉਡਾਰੀਆਂ ਲਾਂਦੇ ਹੋਏ ਸਾਨੂੰ ਘਬਰਾਹਟ ਵਿਚ ਤਕ ਰਹੇ ਹਨ, ਪ੍ਰੰਤੂ ਆਪ ਏਸ ਗੱਲ ਤੋਂ ਘਬਰਾ ਕੇ 'ਪਰਤੱਖ' ਪਦ ਦੇ ਅਸਲੀ ਅਰਥਾਂ ਤੋਂ ਮੁਨਕਿਰ ਹੋ ਰਹੇ ਹਨ ਕਿ- 'ਗ੍ਰੰਥ ਸਾਹਿਬ ਦੀ ਗੁਰਤਾ' ਦਾ ਮਨ ਕਲਪਿਤ ਸਿਧਾਂਤ ਗ਼ਲਤ ਸਾਬਿਤ ਹੋ ਜਾਇਗਾ। 'ਗੁਰੂਆਂ ਦੇ ਸਰੀਰ ਛਡਣ ਤੋਂ ਪਿਛੋਂ ਦਰਸ਼ਨ ਹੋਣ' ਨਾਲ ੧੧-੧੨ ਦੇ ਸਿਲਸਿਲੇ ਵਿਚ ਕੋਈ ਰੁਕਾਵਟ ਨਹੀਂ ਪੈਂਦੀ, ਕਿਉਂਕਿ ਭਾਈ ਸਾਹਿਬ ਜੀ ਮੰਨਦੇ ਹਨ ਕਿ 'ਗੁਰੂ ਨਾਨਕ ਦੇਵ ਜੀ ਜੋਤੀ ਜੋਤ ਸਮਾਣ ਤੋਂ ਪਿਛੋਂ ਵੀ ਆਪਣੇ ਸਿਖਾਂ ਨੂੰ ਸੰਕਟਾਂ ਤੇ ਭੀੜ ਵਿਚ ਪਰਤਖ ਦਰਸ਼ਨ ਦੇਂਦੇ ਰਹੇ।' ਪਰ ਆਪ ਏਸ ਗਲ ਤੋਂ ਨਾਂਹ ਨਹੀਂ ਕਰ ਸਕਦੇ ਕਿ ਗੁਰੂ ਨਾਨਕ ਦੇਵ ਤੋਂ ਪਿਛੋਂ ਸੰਗਤ ਮਜਮੂਈ ਤੌਰ ਤੇ ਸ੍ਰੀ ਗੁਰੂ ਅੰਗਦ ਦੇਵ ਨੂੰ ਹੀ ਸਮੇਂ ਦਾ ਗੁਰੂ ਮੰਨਦੀ ਹੋਈ ਉਹਨਾਂ ਤੋਂ ਪਰਮਾਰਥ ਲਾਭ ਪਰਾਪਤ ਕਰਦੀ ਸੀ। ਭਾਵੇਂ ਉਸ ਸਮੇਂ ਗੁਰੂ ਅੰਗਦ ਦੇਵ ਅਤੇ ਸਮੂਹ ਸਿਖ ਗੁਰੂ ਨਾਨਕ ਦੇਵ ਨੂੰ ਸਤਿਗੁਰੂ ਸ਼ਬਦ ਦੁਆਰਾ ਹੀ ਸਨਮਾਨਦੇ ਸਨ, ਪਰ 'ਪਰਤੱਖ ਗੁਰੂ' ਸ੍ਰੀ ਗੁਰੂ ਅੰਗਦ ਨੂੰ ਹੀ ਮੰਨਿਆ ਜਾਂਦਾ ਸੀ, ਕਿਉਂਕਿ ਆਪ ਉਸ ਸਮੇਂ ਸਾਖਿਆਤ ਗੁਰੂ ਦੀ ਜਗ ਤਾਰਕ ਡਿਊਟੀ ਦੇ ਸਿੰਘਾਸਨ ਤੇ ਬਿਰਾਜਮਾਨ ਸਨ। ਏਸੇ ਤਰਾਂ ਗੁਰੂ ਅੰਗਦ ਜੀ ਤੋਂ ਪਿਛੋਂ ਸ੍ਰੀ ਗੁਰੂ ਅਮਰਦਾਸ ਜੀ ਨੂੰ ਪਰਤੱਖ ਗੁਰੂ ਮੰਨਿਆਂ ਜਾਂਦਾ ਰਿਹਾ, ਅਰ ਭਾਈ ਜੀ ਦੇ ਅਕੀਦੇ ਅਨੁਸਾਰ ਇਹ ਸਿਲਸਿਲਾ ਦਸਵੇਂ ਪਾਤਸ਼ਾਹ ਤਕ ਕਾਇਮ ਰਿਹਾ। ਸੋ ਗੁਰੂ ਨਾਨਕ ਦੇਵ ਦੇ ਜੋਤੀ ਜੋਤ ਸਮਾਣ ਤੋਂ ਪਿਛੋਂ ਵਾਲੇ ਦਰਸ਼ਨ, ਜਦ ਦੋ ਤੋਂ ਲੈ ਕੇ ਦਸ ਪਾਤਸ਼ਾਹੀਆਂ ਤਕ ਦੇ ਸਿਲਸਿਲੇ ਵਿਚ ਕੋਈ ਰੁਕਾਵਟ ਨਹੀਂ ਪਾ ਸਕੇ ਤਾਂ ੧੧ ਤੇ ੧੨ ਦੇ ਸਿਲਸਿਲੇ ਵਿਚ ਕਿਵੇਂ ਰੁਕਾਵਟ ਪਾ ਸਕਦੇ ਹਨ? ਅਸਾਂ ਗੁਰੂ ਪਦ ਪ੍ਰਕਾਸ਼ ਭਾਗ ੧ ਵਿਖੇ ਇਹ ਯੁਕਤੀ ਪੇਸ਼ ਕੀਤੀ ਸੀ, ਪ੍ਰੰਤੂ ਆਪ ਨੇ ਇਸ ਦੇ ਉਤਰ ਵਿਚ ਅਖਰ ਨਹੀਂ ਲਿਖਿਆ। ਇਸਦਾ ਵਿਸਥਾਰ ਸਹਿਤ ਪ੍ਰਕਰਣ ਦੇਖਣਾ ਹੋਵੇ ਤਾਂ ਪਾਠਕ ਸਾਡੇ ਪਹਿਲੇ ਪੁਸਤਕ ਦਾ ਸਫਾ ੧੬੪-੧੬੫ ਤੇ ੧੬੬ ਪੜ੍ਹਨ ਦੀ ਖੇਚਲ ਕਰਨ।

ਹੁਣ ਅਸੀਂ ਪਾਠਕਾਂ ਦੇ ਸਾਮ੍ਹਣੇ ਭਾਈ ਸੇਵਾ ਸਿੰਘ ਜੀ ਦੀ ਘਬਰਾਹਟ ਸਿਧ ਕਰਦੇ ਹਾਂ। ਆਪ ਨੇ 'ਪਰਤੱਖ' ਪਦ ਦੀ ਤਾਰੀਫ ਕਰਦਿਆਂ ਹੋਇਆਂ ਲਿਖਿਆ ਸੀ ਕਿ- 'ਪਰਤੱਖ ਸੰਸਕ੍ਰਿਤ ਦਾ ਸ਼ਬਦ ਹੈ, ਇਹਦੇ ਅਰਥ ਹਨ, ਜੋ ਵੇਖਿਆ ਜਾ ਸਕੇ, ਜੋ ਅਖਾਂ ਦੇ ਸਾਹਮਣੇ ਹੋਵੇ, ਜਿਸਦਾ ਗਿਆਨ ਇੰਦਰੀਆਂ ਦੀ ਰਾਹੀਂ ਹੋ ਸਕੇ, ਜੇਹੜਾ ਕਿਸੇ ਇੰਦਰੀ ਦੀ ਸਹੈਤਾ ਨਾਲ ਜਾਣਿਆ ਜਾ ਸਕੇ।'

(ਗੁ: ਪ: ਨਿ: ਭਾਗ ੧ ਪੰਨਾ ੮੧)

ਪ੍ਰੰਤੂ ਗੁਰੂ ਪਦ ਨਿਰਣਜ ਭਾਗ ੨ ਵਿਚ ਆਪ ਨੇ 'ਪਰਤੱਖ' ਪਦ ਦਾ ਅਰਥ ਅਪਣੇ ਪਹਿਲੇ ਅਰਥਾਂ ਤੋਂ ਭਿੰਨ ਕੀਤਾ ਹੈ, ਜੋ ਕਿ ਕਿਸੇ ਵੀ ਕੋਸ਼ ਦੇ ਅਨੁਸਾਰ ਦਰੁਸਤ ਨਹੀਂ ਹੈ। ਆਪ ਲਿਖਦੇ ਹਨ* -'ਪਰਤੱਖ ਗੁਰੂ ਨਿਸਤਾਰੇ' (ਦਾ ਅਰਥ)-'ਜਰੂਰ ਗੁਰੂ ਨਿਸਤਾਰਦਾ ਹੈ'। ਤਾਂ ਤੇ 'ਪ੍ਰਤੱਖ' ਦਾ ਅਰਥ **'ਜ਼ਰੂਰ'** ਭਾਈ ਸਾਹਿਬ ਦੀ ਘਬਰਾਹਟ ਦਾ ਹੀ ਨਤੀਜਾ ਹੋ ਸਕਦਾ ਹੈ, ਜਿਸ ਕਰਕੇ ਨਾਂ ਤਾਂ ਆਪ ਨੂੰ ਆਪਣੇ ਪਹਿਲੇ ਅਰਥ ਦਾ ਹੀ ਚੇਤਾ ਰਿਹਾ ਜਾਪਦਾ ਹੈ ਅਤੇ ਨਾਂ ਹੀ ਏਹ ਗੱਲ ਧਿਆਨ ਵਿਚ ਰਹੀ ਦਿਸਦੀ ਹੈ ਕਿ ਆਪ ਦੇ ਏਸ ਮਨਕਲਪਿਤ ਅਰਥ ਦੀ ਕੋਈ ਵੀ ਕੋਸ਼ ਤਾਈਦ ਨਹੀਂ ਕਰਦਾ।

ਦੂਜੀ ਪੁਸਤਕ ਦੇ ਪੰਨਾਂ ੮੯ ਤੇ ਲਿਖਦੇ ਹਨ ਕਿ- 'ਗੁਰੂ ਪਦ ਪ੍ਰਕਾਸ਼ ਭਾਗ ਦੂਜੇ ਵਿਚ ਪ੍ਰਤਖ ਸ਼ਬਦ ਦੇ ਅਰਥ ਕਰਨ ਲਗਿਆਂ ਨਾਂ ਤਾਂ ਆਪ ਅਪਣੇ ਕੀਤੇ ਪਿਛਲੇ ਦਾਅਵੇ ਦਾ ਮੰਡਨ ਕਰ ਸਕੇ ਹਨ, ਤੇ ਨਾ ਸਾਡੇ ਪ੍ਰਮਾਣਾਂ ਦਾ ਖੰਡਨ। ਚਾਰ ਸਫੇ ਇਸ ਵਿਸ਼ੇ ਤੇ ਲਿਖੇ ਹਨ ਪਰ ਆਲਿਮ ਜੀ ਆਪ ਵੀ ਨਹੀਂ ਦਸ ਸਕਦੇ ਕਿ ਉਹਨਾਂ ਕੀ ਲਿਖਿਆ ਹੈ।'

**ਵਿਚਾਰ**—ਜੇ ਇਸ ਵਿਸ਼ਜ ਵਿਚ ਸ੍ਰੀਮਾਨ ਭਾਈ ਸੇਵਾ ਸਿੰਘ ਜੀ ਯਾ ਉਨ੍ਹਾਂ ਦੇ ਕਿਸੇ ਮਤ ਅਵਲੰਬੀ ਨੂੰ ਜਜ ਨਿਸਚਿਤ ਕੀਤਾ ਜਾਵੇ, ਤਾਂ ਏਹੀ ਫੈਸਲਾ ਮਿਲਨ ਦੀ ਸੰਭਾਵਨਾ ਹੈ ਕਿ ਅਸੀਂ ਚਾਰ ਸਫਿਆਂ ਵਿਚ ਨਾਂ ਆਪਣਾ ਮੰਡਨ ਕਰ ਸਕੇ ਹਾਂ ਤੇ ਨਾਂ ਭਾਈ ਸਾਹਿਬ ਦੇ ਪ੍ਰਮਾਣਾਂ ਦਾ ਖੰਡਨ। ਏਥੋਂ ਤਕ ਕਿ ਅਸੀਂ ਆਪ ਵੀ ਨਹੀਂ ਦਸ ਸਕਦੇ ਕਿ ਅਸਾਂ ਕੀ ਲਿਖਿਆ ਹੈ। ਪਰ ਜੇ ਏਹ ਵਰਕੇ ਕਿਸੇ ਨਿਰਪੱਖ ਜਜ ਦੇ ਸਾਮ੍ਹਣੇ ਰਖੇ ਜਾਣ, ਤਾਂ ਏਹ ਫੈਸਲਾ ਹੋਣ ਦੀ ਆਸ ਹੈ, ਕਿ ਯਾਂ ਤਾਂ ਭਾਈ ਸੇਵਾ ਸਿੰਘ ਜੀ ਸਾਡੇ ਯੁਕਤੀ ਪੂਰਣ ਜਵਾਬ ਦੇ ਵਿਸ਼ਜ ਵਿਚ ਪਾਠਕਾਂ ਨੂੰ ਜਾਣਕੇ ਗੁਮਰਾਹ ਕਰ ਰਹੇ ਹਨ, ਅਤੇ ਯਾ ਉਨ੍ਹਾਂ ਨੇ ਲਾ ਜਵਾਬੀ ਉਤੇ ਪਰਦਾ ਪਾਣ ਲਈ ਏਹ ਅਖਰ ਲਿਖ ਦਿੱਤੇ ਹਨ।

ਹੁਣ ਅਸੀਂ ਭਾਈ ਸਾਹਿਬ ਨੂੰ ਦਸਦੇ ਹਾਂ ਕਿ ਅਸਾਂ ਕੀ ਲਿਖਿਆ ਹੈ?

(੧) ਆਪ ਨੇ ਲਿਖਿਆ ਸੀ ਕਿ ਸ੍ਰੀ ਗੁਰੂ ਰਾਮਦਾਸ ਜੀ ਦੀ ਪ੍ਰਮੇਸ਼ਰ ਵਿਸ਼ਜਕ ਖੋਜ ਵਾਕਿਆਤ ਦੇ ਉਲਟ ਹੈ, ਕਿਉਂਕਿ ਸ੍ਰੀ ਗੁਰੂ ਰਾਮਦਾਸ ਜੀ ਕੁਮਾਰ ਅਵਸਥਾ ਵਿਚ ਹੀ ਸ੍ਰੀ ਗੁਰੂ ਅਮਰਦਾਸ ਜੀ ਦੀ ਸ਼ਰਣ ਆ ਗਏ ਸਨ। (ਗੁਰੂ ਪਦ ਨਿਰਣਯ ਭਾਗ ੧ ਪੰਨਾਂ ੮੦)

**ਉਤ੍ਰ**—ਅਸਾਂ ਇਸ ਦੇ ਉਤ੍ਰ ਵਿਚ ਗੁਰੂ ਰਾਮਦਾਸ ਜੀ ਦੇ ਸ੍ਰੀ ਮੁਖਵਾਕ ਦੁਆਰਾ ਆਪਣੇ ਪਖ ਦਾ ਮੰਡਨ ਤੇ ਵਿਪੱਖ ਦਾ ਖੰਡਨ ਕੀਤਾ ਸੀ। ਅਸਾਂ ਕਿਹਾ ਸੀ, ਕਿ "ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਅਪਣੀ ਪ੍ਰਮੇਸ਼ਰ ਵਿਸ਼ਜਕ ਖੋਜ ਨੂੰ ਖੁਦ ਪ੍ਰਵਾਨ ਕਰਦੇ ਹਨ- ਜੈਸੇ 'ਕੋਈ ਸੱਜਣੁ ਸੰਤ ਮਿਲੈ ਵਡਭਾਗੀ ਮੈ ਹਰਿ ਪ੍ਰਭੁ ਪਿਆਰਾ ਦਸੈ ਜੀਉ।" (ਮਾਝ ਮ: ੪) ਪੁਨਾ- 'ਖੋਜਤ ਖੋਜਤ ਦਰਸਨ ਚਾਹੇ। ਭਾਤਿ ਭਾਤਿ ਬਨ ਬਨ ਅਵਗਾਹੇ।" (ਗੁ: ਪ: ਪ੍ਰ: ਭਾਗ ੨ ਪੰਨਾ ੧੪੭)

**ਇਤ੍ਰਾਜ਼**—ਇਸ ਤੇ ਇਤ੍ਰਾਜ਼ ਕੀਤਾ ਗਿਆ ਕਿ- "ਬੇਸ਼ਕ ਸ਼ਬਦ ਮੁਖ ਹੈ, ਤੇ ਇਤਿਹਾਸ ਉਸਤੋਂ ਹੇਠਾਂ ਹੈ, ਪਰ ਆਲਿਮ ਜੀ ਜਦ ਤਕ ਦੋਨੋਂ ਚੀਜਾਂ ਨੂੰ ਨਾ ਮੰਨਣਗੇ, ਉਨਾਂ ਚਿਰ ਬਹੁਤ ਸਾਰੇ ਸ਼ਬਦਾਂ ਦਾ ਭਾਵ ਨਹੀਂ ਖੋਹਲ ਸਕਣਗੇ।(ਗੁ: ਪ: ਨਿ: ਭਾ: ੨ ਪੰਨਾਂ ੯੦)

**ਉਤ੍ਰ**—ਭਾਈ ਸਾਹਿਬ ਦਾ ਏਹ ਇਤ੍ਰਾਜ਼ ਤਾਂ ਬਣਦਾ ਸੀ, ਜੇ ਅਸੀਂ ਇਹ ਕਹਿੰਦੇ ਕਿ ਇਤਿਹਾਸ ਨੂੰ ਉਕਾ ਹੀ ਨਹੀਂ ਮੰਨਣਾਂ ਚਾਹੀਦਾ। ਜਦ ਅਸੀਂ ਬਾਣੀ ਨੂੰ ਮੁਖ ਤੇ ਇਤਿਹਾਸ ਨੂੰ ਗੌਣ ਮੰਨਦੇ ਹਾਂ, ਜੈਸਾ ਕਿ ਭਾਈ ਸਾਹਿਬ ਵੀ ਮੰਨਦੇ ਹਨ ਤਾਂ ਏਸ ਇਤ੍ਰਾਜ਼ ਦੀ ਕੋਈ ਵੁਕਅਤ ਨਹੀਂ ਰਹਿ ਜਾਂਦੀ। ਚੂੰਕੇ ਅਸੀਂ ਇਤਿਹਾਸ ਨਾਲੋਂ ਬਾਣੀ ਨੂੰ ਮੁਖ ਮੰਨਦੇ ਹਾਂ ਅਤੇ ਆਪ ਵੀ ਬਾਣੀ ਦੀ ਮੁੱਖਤਾ ਦੇ ਕਾਇਲ ਹਨ, ਇਸ ਲਈ ਅਸਾਂ ਇਸ ਵਿਸ਼ਜ ਵਿਚ ਆਪ ਦੇ ਸਉਹੇਂ ਗੁਰਬਾਣੀ ਦੇ ਪ੍ਰਮਾਣ ਹੀ ਪੇਸ਼ ਕਰਕੇ ਆਪ ਦੀ ਤਸੱਲੀ ਕਰਨੀ ਚਾਹੀ ਸੀ, ਪਰ ਆਪ ਇਸ ਚੀਜ਼ ਵਾਸਤੇ ਇਤਿਹਾਸ ਦੀ ਪੁਸ਼ਟੀ ਲਾਜ਼ਮੀ ਚਾਹੁੰਦੇ ਹਨ, ਤਾਂ ਤੁਕ ਦਾ ਅਰਥ ਏਸਤ੍ਰਾਂ ਕਰਨ ਨਾਲ ਉਨ੍ਹਾਂ ਦਾ ਮੰਤਵ ਪੂਰਾ ਹੋ ਸਕਦਾ ਹੈ- "ਬਨਿ ਬਨਿ ਢੂੰਢ ਢੂੰਢ ਬਹੁ ਥਾਕੀ ਗੁਰਿ ਪੂਰੈ ਘਰਿ ਨਿਸਤਾਰੇ।" ਅਰਥਾਤ ਸ੍ਰੀ ਗੁਰੂ ਰਾਮਦਾਸ ਜੀ ਕਹਿ

* ਗੁ:ਪ: ਨਿ: ਭਾ:੨ ਪੰਨਾਂ ੮੨ ਸਤਰ ੧

ਰਹੇ ਹਨ ਕਿ – 'ਦੁਨਜਾਂ ਅਕਾਲ ਪੁਰਖ ਨੂੰ ਬਨ ਬਨ ਵਿਚ ਢੂੰਢ ਢੂੰਢ ਕੇ ਥਕ ਗਈ, ਪਰ ਮੈਨੂੰ ਪੂਰੇ ਗੁਰੂ (ਸ੍ਰੀ ਗੁਰੂ ਅਮਰਦਾਸ) ਨੇ ਘਰ ਵਿਚ ਹੀ ਤਾਰ ਦਿੱਤਾ।

ਆਪ ਨੇ ਪ੍ਰਸ਼ਨ ਕੀਤਾ ਹੈ ਕਿ– "ਜੇ ਆਪਦੇ ਲਿਖੇ ਨੂੰ ਹੀ ਵਿਚਾਰ ਦੀ ਖਾਤਿਰ ਲੈ ਲਈਏ, ਕਿ ਗੁਰੂ ਰਾਮਦਾਸ ਜੀ ਨੂੰ ਬਨਾਂ ਬਨਾਂ ਵਿਚ ਢੂੰਢਣ ਪਿਛੋਂ ਸ੍ਰੀ ਗੁਰੂ ਅਮਰਦਾਸ ਜੀ ਗੁਰੂ ਮਿਲੇ, ਤਦ ਇਸ ਤੋਂ ਕੀ ਸਿੱਧ ਹੋਇਆ।" (ਪੰਨਾਂ ੯੦) ਅਸੀਂ ਇਸ ਦੇ ਉਤ੍ਰ ਵਿਚ ਕਹਾਂਗੇ ਕਿ ਅਸ਼ਟਪਦੀ ਜ਼ੇਰ ਬਹਿਸ ਦਾ ਉਚਾਰਣ ਸ੍ਰੀ ਗੁਰੂ ਅਮਰਦਾਸ ਜੀ ਨੂੰ ਲੱਖਸ਼ਿਤ ਕਰਕੇ ਹੋਇਆ ਸੀ, ਜਿਸ ਤੋਂ ਭਾਈ ਸਾਹਿਬ ਸ਼ੁਰੂ ਤੋਂ ਇਨਕਾਰ ਕਰਦੇ ਆਏ ਹਨ। ਤਾਂ ਤੇ ਸਿੱਧ ਹੋਇਆ ਕਿ 'ਪਰਤੱਖ ਗੁਰੂ' ਦਾ ਅਰਥ ਸਮੇਂ ਦਾ ਗੁਰੂ ਹੈ, ਜਿਸ ਨੂੰ ਅਸੀਂ ਸਾਖਿਆਤ ਦੇਹਧਾਰੀ ਕਹਿੰਦੇ ਹਾਂ।

ਇਸ ਤੋਂ ਅਗੇ ਜੋ ਆਪ ਨੇ ਮਹਾਂਪੁਰਖਾਂ ਦੇ ਉਪਦੇਸ਼ ਵਿਸ਼ਜਕ ਦੇ ਢੰਗ ਕਥਨ ਕੀਤੇ ਹਨ– ਸਪਸ਼ਟ ਸੰਬੋਧਨ ਅਤੇ ਦੂਜੇ ਦੀਆਂ ਭੂਲਾਂ ਦਾ ਅਪਣੇ ਵਿਚ ਅਰੋਪਣ ਦੁਆਰਾ ਵਿਅੰਗ ਸੰਬੋਧਨ– ਇਸ ਸਬੰਧੀ ਆਪ ਕਹਿੰਦੇ ਹਨ ਕਿ ਇਹ ਸਪਸ਼ਟ ਸੰਬੋਧਨ ਨਹੀਂ, ਪ੍ਰੰਤੂ ਅਸੀਂ ਕਹਿੰਦੇ ਹਾਂ ਕਿ ਆਪ ਇਸ ਸੰਬੋਧਨ ਦੀ ਸਾਇੰਸ ਨੂੰ ਸਮਝ ਨਹੀਂ ਸਕੇ, ਕਿਉਂਕਿ ਏਸ ਅਸ਼ਟਪਦੀ ਵਿਖੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਤ੍ਰਿਤੀ ਪੁਰਖ (ਸੀਗ਼ਾ ਵਾਹਿਦ ਗ਼ਾਇਬ = **third person**) ਦੇ ਰੂਪ ਵਿਚ ਰਖ ਕੇ ਕਿਸੇ ਪੁਰਸ਼ ਦੇ ਸਾਹਮਣੇ ਸਪਸ਼ਟ ਸੰਬੋਧਨ ਕੀਤਾ ਗਿਆ ਹੈ। ਇਸ ਲਈ ਇਸ ਨੂੰ ਅਸੀਂ "ਸਨਮੁਖ ਸਪਸ਼ਟ ਸੰਬੋਧਨ" ਕਹਿਕੇ ਪੁਕਾਰਾਂਗੇ।

(੨) ਆਪ ਨੇ ਕਿਹਾ ਸੀ ਕਿ– "ਆਲਿਮ ਜੀ ਨੇ ਪਰਤੱਖ ਦੇ ਜੋ ਅਰਥ ਕੀਤੇ ਹਨ ਉਹ ਨਾ ਮੁਕੰਮਲ (ਅਪੂਰਨ) ਹਨ। ਪੂਰਨ ਇਸ ਕਰਕੇ ਨਹੀਂ ਕਿ ਉਹ ਕਹਿੰਦੇ ਹਨ, ਕਿ ਇਕ ਵਿਅਕਤੀ ਅਪਣੇ ਜੀਵਨ ਤੋਂ ਲੈਕੇ ਮਰਨ ਤਕ ਪਰਤੱਖ ਹੈ, ਤੇ ਉਸ ਤੋਂ ਪਿਛੋਂ ਅਪ੍ਰਤੱਖ ਹੋ ਜਾਂਦੀ ਹੈ, ਪ੍ਰੰਤੂ ਉਨ੍ਹਾਂ ਨੇ ਇਹ ਗੱਲ ਨਹੀਂ ਦਸੀ, ਕਿ ਇਕ ਚੀਜ਼ ਜੇਹੜੀ ਇਕ ਵੇਲੇ ਇਕ ਥਾਂ ਤੇ ਪਰਤੱਖ ਹੈ, ਉਹ ਹੀ ਕਿਸੇ ਹੋਰ ਥਾਂ ਤੇ ਉਸੇ ਵੇਲੇ ਜੀਂਵਦਿਆਂ ਹੀ ਅਪ੍ਰਤੱਖ ਹੈ।" (ਗੁ:ਪ:ਨਿ:ਭਾ:੧ ਪੰਨਾਂ ੮੨) ਇਸ ਦੇ ਉਤ੍ਰ ਵਿਚ ਅਸਾਂ ਲਿਖਿਆ ਕਿ "ਪ੍ਰਤੱਖ" ਪਦ ਦਾ ਜੇਹੜਾ ਲੱਖਣ ਅਸਾਂ ਕੀਤਾ ਹੈ, ਭਾਈ ਸੇਵਾ ਸਿੰਘ ਜੀ ਨੇ ਵੀ ਉਹੀ ਕੀਤਾ ਹੈ। ਅਸਾਂ ਆਖਿਆ ਸੀ 'ਪ੍ਰਤੱਖ' ਦਾ ਅਰਥ ਹੈ ਪ੍ਰਗਟ, ਜਿਸਨੂੰ ਨੇਤ੍ਰਾਂ ਕਰਕੇ ਵੇਖ ਸਕੀਦਾ ਹੈ, ਅਤੇ ਆਪਣੀ ਜ਼ਿੰਦਗੀ ਵਿਚ ਹਰ ਇਕ ਵਿਅਕਤੀ ਤੇ 'ਪ੍ਰਤੱਖ' ਸ਼ਬਦ ਘਟ ਸਕਦਾ ਹੈ। ਏਹੀ ਗੱਲ ਭਾਈ ਸੇਵਾ ਸਿੰਘ ਜੀ ਆਖ ਰਹੇ ਹਨ ਕਿ 'ਪ੍ਰਤੱਖ ਦਾ ਅਰਥ ਹੈ ਜੋ ਵੇਖਿਆ ਜਾ ਸਕੇ ਜੋ ਅੱਖਾਂ ਦੇ ਸਾਹਮਣੇ ਹੋਵੇ। ਪ੍ਰਤੱਖ ਵਿਅਕਤੀ ਇੰਦਰੀਆਂ ਦੁਆਰਾ ਪ੍ਰਤੱਖ ਹੁੰਦਾ ਹੈ।' ਏਥੋਂ ਤਕ ਤਾਂ ਭਾਈ ਸਾਹਿਬ ਸਾਡੇ ਨਾਲ ਸਹਿਮਤ ਹਨ, ਫ਼ਰਕ ਕੇਵਲ ਏਨਾਂ ਹੈ ਕਿ ਆਪ ਆਖਦੇ ਹਨ 'ਇਕ ਚੀਜ਼ ਜੇਹੜੀ ਇਕ ਵੇਲੇ ਇਕ ਥਾਂ ਪ੍ਰਤੱਖ ਹੈ, ਓਹੀ ਕਿਸੇ ਹੋਰ ਥਾਂ ਤੇ ਓਸੇ ਵੇਲੇ ਜੀਂਵਦਿਆਂ ਹੀ ਅਪ੍ਰਤੱਖ ਹੈ', ਪ੍ਰੰਤੂ ਏਸ ਲਿਖਤ ਦੇ ਅਨੁਸਾਰ ਲੋਕ ਅਤੇ ਪ੍ਰਲੋਕ ਵਿਚ ਕੋਈ ਵਸਤੂ ਵੀ ਅਜੇਹੀ ਨਹੀਂ ਮਿਲ ਸਕੇਗੀ, ਜਿਸਦੇ ਉਤੇ ਪ੍ਰਤੱਖ ਪਦ ਦੀ ਤਾਰੀਫ ਘਟ ਸਕੇ। ਅਸੀਂ ਹੈਰਾਨ ਹਾਂ ਕਿ ਭਾਈ ਸੇਵਾ ਸਿੰਘ ਜੀ ਪਰਤੱਖ ਪਦਾਰਥ ਉਸਨੂੰ ਮੰਨਣਾਂ ਚਾਹੁੰਦੇ ਹਨ ਜੋ ਇਕ ਵੇਲੇ ਸਭ ਥਾਂਈਂ ਮੌਜੂਦ ਹੋਵੇ। ਪ੍ਰੰਤੂ ਏਸ ਤਾਰੀਫ ਦੇ ਮੁਤਾਬਕ ਤਾਂ ਆਪ ਜੀ ਦੇ ਕਥਨ ਅਨੁਸਾਰ ਗੁਰੂ ਨਾਨਕ ਦੇਵ ਤੋਂ ਲੈ ਕੇ ਦਸਮ ਪਾਤਸ਼ਾਹ ਪ੍ਰਯੰਤ ਕਿਸੇ ਵਜਕਤੀ ਨੂੰ ਵੀ 'ਪ੍ਰਤੱਖ ਗੁਰੂ' ਦੇ ਖ਼ਿਤਾਬ ਨਾਲ ਮੁਖ਼ਾਤਿਬ ਨਹੀਂ ਕੀਤਾ ਜਾ ਸਕਦਾ। ਆਪ ਜੀ ਨੇ ਭਗਤ ਧੰਨਾ ਜੀ ਬਾਬਤ ਲਿਖਿਆ ਹੈ– 'ਮਿਲੇ ਪ੍ਰਤੱਖ ਗੁਸਾਈਆਂ ਧੰਨਾ ਵਡਭਾਗਾ।' ਪਰ ਇਸ ਤਾਰੀਫ ਅਨੁਸਾਰ ਧੰਨੇ ਦਾ ਗੁਸਾਈਂ ਵੀ ਪ੍ਰਤੱਖ ਨਹੀਂ ਕਿਹਾ ਜਾ ਸਕਦਾ (ਗੁ: ਪ: ਪ੍ਰ: ਭਾ: ੨ ਪੰਨਾਂ ੧੪੯) ਕਿਉਂਕਿ ਜਿਸ ਵੇਲੇ ਧੰਨਾਂ ਜੀ ਨੂੰ ਉਸਦਾ ਦਰਸ਼ਨ ਹੋਇਆ ਸੀ, ਉਸ ਵੇਲੇ ਉਹ ਹੋਰ ਥਾਵੇਂ ਪ੍ਰਤੱਖ ਨਹੀਂ ਸੀ, ਏਥੋਂ ਤਕ ਕਿ ਸ੍ਰੀ ਤ੍ਰਿਲੋਚਨ ਜੀ ਵੀ ਉਸਨੂੰ ਵੇਖ ਨਹੀਂ ਸਕਦੇ ਸਨ। ਤਾਂ ਹੁਣ ਭਾਈ ਸੇਵਾ ਸਿੰਘ ਜੀ ਆਪ ਹੀ ਦਸਣ ਕਿ ਅਸੀਂ ਗੁਰੂ ਅਰਜਨ ਦੇਵ ਜੀ ਦਾ 'ਮਿਲੇ ਪ੍ਰਤੱਖ ਗੁਸਾਈਆ' ਵਾਲਾ ਵਾਕ ਮੰਨੀਏ ਕਿ ਆਪ ਜੀ ਦੇ ਕਥਨ ਅਨੁਸਾਰ ਉਸਨੂੰ 'ਪ੍ਰਤੱਖ ਗੁਸਾਈਆਂ ਨਾਂ ਆਖੀਏ?" (ਪੰਨਾਂ ੧੫੦) ਸਾਡੇ ਪੂਰਵੋਕਤ ਜਵਾਬੀ ਲੇਖ ਤੋਂ ਸਪਸ਼ਟ ਹੈ, ਕਿ ਅਸਾਂ ਜੋ 'ਪ੍ਰਤੱਖ' ਪਦ ਦੇ ਅਰਥ ਕੀਤੇ ਸਨ ਮੁਕੰਮਲ

ਸਨ ਅਤੇ ਭਾਈ ਸਾਹਿਬ ਜੀ ਦੀ ਪ੍ਰਤੱਖ ਪਦ ਦੀ ਤਾਰੀਫ ਅਨੁਸਾਰ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਜਾਨਸ਼ੀਨ ਗੁਰੂਆਂ ਵਿਚੋਂ ਕਿਸੇ ਇਕ ਨੂੰ ਵੀ 'ਪ੍ਰਤਖ ਗੁਰੂ' ਦੇ ਸ਼ਬਦਾਂ ਨਾਲ ਸਨਮਾਨਿਤ ਨਹੀਂ ਕੀਤਾ ਜਾ ਸਕੇਗਾ।

(੩) ਆਪਨੇ ਲਿਖਿਆ ਸੀ, ਕਿ ਚੰਡੀ ਦੇ ਪ੍ਰਤੱਖ ਹੋਣ ਦੇ ਬਾਬਤ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਭਾਈ ਰਾਏ ਸਿੰਘ ਪ੍ਰਤੀ ਦਰਸ਼ਨਾਂ ਸਬੰਧੀ ਸਾਡੀ 'ਪ੍ਰਤੱਖ' ਪਦ ਦੀ ਤਾਰੀਫ਼ ਗਲਿਤ ਹੈ। (ਗੁ: ਪ: ਨਿ: ਭਾਗ ੧ ਪੰਨਾਂ ੮੬-੮੭) ਅਸਾਂ ਇਸਦੇ ਉੱਤ੍ਰ ਵਿਚ ਲਿਖਿਆ ਸੀ ਕਿ- "ਪ੍ਰਤੱਖ ਦਾ ਅਰਥ ਹੈ ਪ੍ਰਗਟ, ਜੋ ਨੇਤ੍ਰਾਂ ਕਰਕੇ ਵੇਖਿਆ ਜਾ ਸਕੇ' ਪੱਰ ਭਾਈ ਸਾਹਿਬ ਆਖਦੇ ਹਨ, ਪ੍ਰਤੱਖ ਉਹ ਹੈ, ਜੋ ਇਕ ਤਾਂ ਨੇਤ੍ਰਾਂ ਨਾਲ ਵੇਖਿਆ ਜਾ ਸਕੇ ਅਤੇ ਦੂਜਾ ਉਹ ਇਕੋ ਵਕਤ ਹਰ ਥਾਂ ਤੇ ਪ੍ਰਤੱਖ ਹੋਵੇ, ਹੁਣ ਪਾਠਕ ਜੀ ਆਪ ਸਮਝ ਸਕਦੇ ਹਨ ਕਿ 'ਪ੍ਰਤੱਖ' ਪਦ ਦੀ ਤਾਰੀਫ ਭਾਈ ਸੇਵਾ ਸਿੰਘ ਜੀ ਗ਼ਲਿਤ ਹੈ ਕਿ ਸਾਡੀ?" (ਪੰਨਾ ੧੫੦ ਸਾਡਾ ਦੂਜਾ ਪੁਸਤਕ)

## ਅੰਤਮ ਪ੍ਰਸ਼ਨ

(੪) ਅਖੀਰ ਤੇ ਅਸਾਂ ਜੋ ਭਾਈ ਸਾਹਿਬ ਜੀ ਦੀ ਏਸ ਲਿਖਤ ਤੇ ਕਿ 'ਗੁਰੂ ਨਾਨਕ ਦੇਵ ਜੀ ਜੋਤੀ ਜੋਤ ਸਮਾਣ ਦੇ ਪਿਛੋਂ ਵੀ ਸੇਵਕਾਂ ਦੇ ਸੰਕਟ ਨਿਵਿਰਤ ਕਰਦੇ ਰਹੇ, ਏਸ ਲਈ ਜੀਵਨ ਦੇ ਸ਼ੁਰੂ ਤੋਂ ਜੀਵਨ ਦੇ ਅੰਤ ਤਕ ਹੀ ਪ੍ਰਤੱਖ ਪਦ ਨਹੀਂ ਘਟ ਸਕਦਾ' ਲਿਖਿਆ ਸੀ ਕਿ- "ਜੇ ਦੇਵੀਆਂ ਦੇਵਤਿਆਂ, ਗੁਰੂਆਂ ਅਤੇ ਨਬੀਆਂ ਦੇ ਜੋਤੀ ਜੋਤ ਸਮਾਣ ਤੋਂ ਪਿਛੋਂ ਦੇ ਚਮਤਕਾਰਿਕ ਦਰਸ਼ਨਾਂ ਨਾਲ ਗੁਰੂ ਦੀ ਡਿਊਟੀ ਸੰਪੂਰਣ ਹੋ ਸਕਦੀ ਹੁੰਦੀ ਤਾਂ ਉਨ੍ਹਾਂ ਦੀ ਥਾਂ ਹੋਰ ਜੀਉਂਦਿਆਂ ਵਿਅਕਤੀਆਂ ਨੂੰ ਗੁਰੂ ਥਾਪਣ ਤੇ ਮੰਨਣ ਦੀ ਭਲਾ ਕੀ ਲੋੜ ਸੀ? ਸ੍ਰੀ ਗੁਰੂ ਨਾਨਕ ਦੇਵ ਤੋਂ ਪਿਛੋਂ ਗੁਰੂ ਅੰਗਦ ਦੇਵ ਨੂੰ ਗੁਰੂ ਕਿਉਂ ਥਾਪਿਆ ਗਿਆ? ਜਦੋਂ ਕਿ ਜੋਤੀ ਜੋਤ ਸਮਾਣ ਤੋਂ ਪਿਛੋਂ ਵੀ ਪ੍ਰਤੱਖ ਹੋਕੇ ਗੁਰੂ ਨਾਨਕ ਦੇਵ ਜੀ ਜਗਤ ਨੂੰ ਤਾਰ ਸਕਦੇ ਸਨ, ਓਨ੍ਹਾਂ ਪਿਛੋਂ ਗੁਰੂ ਅੰਗਦ ਦੇਵ ਜੀ, ਅਤੇ ਏਸੇਤ੍ਰਾਂ ਸਿਲਸਿਲੇ ਵਾਰ ਸਾਰੇ ਗੁਰੂ ਆਪਣੇ ਜੋਤੀ ਜੋਤ ਸਮਾਣ ਦੇ ਸਮਿਆਂ ਤਕ ਪ੍ਰਤੱਖ ਹੋਕੇ ਦੇਹ ਕਰਕੇ ਗੁਪਤ ਹੋ ਜਾਂਦੇ ਰਹੇ।" (੧੫੧)

ਪੂਰਵੋਕਤ ਨਿਰਣਜ ਦੇ ਬਾਵਜੂਦ ਜੇ ਭਾਈ ਸਾਹਿਬ ਆਖੀ ਜਾਣ ਕਿ ਸਾਨੂੰ ਆਪ ਨੂੰ ਵੀ ਪਤਾ ਨਹੀਂ ਹੈ ਕਿ ਅਸਾਂ ਕੀ ਲਿਖਿਆ, ਤਾਂ ਏਹ ਉਨ੍ਹਾਂ ਦੇ ਨਿਰੁਤ੍ਰ ਹੋਣ ਦੀ ਹੀ ਦਲੀਲ ਕਹੀ ਜਾ ਸਕਦੀ ਹੈ, ਕਿਉਂਕਿ ਅਸਾਂ ਵਿਸ਼ਜ ਵਿਚ ਆਪਣੇ ਪੱਖ ਦਾ ਮੰਡਨ ਅਤੇ ਆਪਦਾ ਖੰਡਨ ਕਰਦਿਆਂ ਹੋਇਆਂ ਜੋ ਯੁਕਤੀਆਂ ਅਤੇ ਪ੍ਰਮਾਣ ਦਿੱਤੇ ਹਨ ਉਨਾਂ ਸਬੰਧੀ ਆਪ ਨੇ ਆਪਣੀ ਦੂਜੀ ਪੁਸਤਕ ਵਿਚ ਇਹ ਕਹਿਕੇ ਹੀ ਵੇਲਾ ਟਾਲਣ ਦਾ ਯਤਨ ਕੀਤਾ ਹੈ ਕਿ- "ਆਲਿਮ ਜੀ ਆਪ ਵੀ ਨਹੀਂ ਦਸ ਸਕਦੇ ਕਿ ਉਹਨਾਂ ਕੀ ਲਿਖਿਆ ਹੈ?"

# ਭਵਿੱਖਤ ਬਾਣੀ

ਇਤਿਹਾਸ ਤੋਂ ਇਹ ਗੱਲ ਸਿਧ ਹੁੰਦੀ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਤਥਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗਾਹੇ ਬਗਾਹੇ ਅਜੇਹੇ ਭਵਿਖਤ ਬਚਨ ਕਰਦੇ ਰਹੇ ਹਨ, ਜਿਨ੍ਹਾਂ ਦੁਆਰਾ ਦਸਮੇ ਜਾਮੇ ਤੋਂ ਪਿਛੋਂ ਵੀ ਯਾਰਵੇਂ ਅਤੇ ਬਾਰ੍ਹਵੇਂ ਜਾਮੇ ਦਾ ਹੋਣਾ ਪ੍ਰਗਟ ਹੁੰਦਾ ਹੈ। ਨਾਮਧਾਰੀ ਪ੍ਰਚਾਰਕਾਂ ਨੇ ਅਨੇਕ ਵਾਰ ਆਪਣੀਆਂ ਤਕਰੀਰਾਂ ਅਤੇ ਤਹਿਰੀਰਾਂ ਰਾਹੀਂ ਇਨ੍ਹਾਂ ਭਵਿਖਤ ਵਾਕਾਂ ਨੂੰ ਜਨਤਾ ਦੇ ਸਾਹਮਣੇ ਰਖਿਆ ਹੈ, ਜਿਨ੍ਹਾਂ ਤੋਂ ਪ੍ਰਭਾਵਤ ਹੋਕੇ ਅਨੇਕ ਜਗਿਆਸੂਆਂ ਨੇ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ (ਯਾਰ੍ਹਵੇ ਜਾਮੇਂ) ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ (ਬਾਰ੍ਹਵੇਂ ਜਾਮੇ) ਤੇ ਈਮਾਨ ਲਿਆਕੇ ਨਾਮਧਾਰੀ ਪੰਥ ਦੀ ਸ਼ਰਣ ਗ੍ਰਹਿਣ ਕੀਤੀ ਹੈ। ਸ੍ਰੀਮਾਨ ਭਾਈ ਸੇਵਾ ਸਿੰਘ ਜੀ ਨੇ ਗੁਰੂ ਪਦ ਨਿਰਣਜ ਭਾਗ ੧ ਦੀ ਦੂਜੀ ਐਡੀਸ਼ਨ ਵਿਚ ਉਨ੍ਹਾਂ ਭਵਿਖਤ ਬਚਨਾਂ ਨੂੰ ਖੰਡਿਤ ਕਰਨ ਦਾ ਯਤਨ ਕਰਦਿਆਂ ਹੋਇਆਂ ੧੨ ਪੰਨੇ ਕਾਲੇ ਕੀਤੇ ਹਨ। ਇਸ ਲਈ ਜਰੂਰੀ ਭਾਸਦਾ ਹੈ ਕਿ ਏਥੇ ਉਨ੍ਹਾਂ ਦੇ ਇਸ ਲੰਮੇ ਲੇਖ ਤੇ ਵਿਚਾਰ ਕਰਕੇ ਅਸਲੀ ਮਾਮਲਾ ਪਾਠਕਾਂ ਦੀ ਭੇਟਾ ਕੀਤਾ ਜਾਵੇ।

## ਜਨਮ ਸਾਖੀ

ਸਭ ਤੋਂ ਪਹਿਲੀ ਪੁਸਤਕ, ਜਿਸਦਾ ਸਬੰਧ ਏਹਨਾਂ ਭਵਿਖਤ ਵਾਕਾਂ ਨਾਲ ਪ੍ਰਸਿਧ ਹੈ, ਉਹ ਜਨਮ ਸਾਖੀ ਭਾਈ ਬਾਲੇ ਦੀ ਹੈ। ਇਸ ਵਿਚ ਦਸਵੇਂ ਜਾਮੇਂ ਤੋਂ ਪਿਛੋਂ ਯਾਰ੍ਹਵੇਂ ਤੇ ਬਾਰ੍ਹਵੇਂ ਆਦਿਕ ਜਾਮਿਆਂ ਦੇ ਹੋਣ ਦਾ ਸਪਸ਼ਟ ਵਰਨਨ ਮੌਜੂਦ ਹੈ। ਇਸਦੇ ਅੰਦਰ ਸਫਾ ੫੪੧ ਤੇ ਲਿਖਿਆ ਹੈ ਕਿ- 'ਭਾਈ ਜਦ ਦਸਵਾਂ ਜਾਮਾਂ ਹੋਵੇਗਾ ਤੇ ਯਾਰਵਾਂ ਗੁਪਤ ਵਰਤੇਗਾ ਤਿਸਦੇ ਪਿਛੋਂ ਆਪੋ ਆਪਣੀ ਹੋਇ ਵਰਤੇਗੀ ਅਤੇ ਕੋਈ ਕਿਸੇ ਕੋ ਬਦੇਗਾ ਨਹੀਂ।.......

ਭਾਈ ਅਜਿਤਿਆ ਬਾਹਰ੍ਹਵਾਂ ਜਾਮਾਂ ਜਦ ਗੁਰੂ ਹੋਵੇਗਾ ਨਿਰਲੰਭ ਸਭ ਤੋਂ ਨਿਆਰਾ ਨਿਰਲੇਪ ਸਭ ਦੁਨੀਆਂ ਤੋਂ ਨਿਆਰਾ ਰਹੇਗਾ, ਜਹਾਂ ਤਕ ਕੋਈ ਸਿਖ ਤ੍ਰੁਟਾ ਭੰਨਾ ਹੋਵੇਗਾ ਸਭ ਉਸਕੀ ਪੈਰੀਂ ਆਣ ਪੈਣਗੇ ਸੋ **ਨਵੇਂ ਸਿਰੇ ਤੇ ਸਿਖ ਹੋਵਣਗੇ।** ਉਹਨਾਂ ਕਉ ਬਖਸ਼ ਕਰ ਗੁਰੂ ਬੋਹਿਥਾ ਹੋਵੇਗਾ.....ਬਾਹਰਵਾਂ ਜਾਮਾਂ ਕਰੜਾ ਰਾਹ ਦਸੇਗਾ। ਐਸੇਂ ਸਿਖ ਹੋਣਗੇ ਜੋ ਪੜਨਗੇ ਗਾਵਨਗੇ ਤੇ ਕਮਾਇ ਨਾ ਸਕਣਗੇ ਤੇ ਦਸਵੇਂ ਗੁਰੂ ਨੂੰ ਮਨ ਵਿਚ ਯਾਦ ਕਰਨਗੇ ਤੇ ਆਖਣਗੇ ਗੁਰੂ ਏਵੇਂ ਹੀ ਆਖਦਾ ਹੈ....ਨਿੰਦਿਆ ਕਰਨਗੇ, ਸੋ ਨਿੰਦਿਆ ਮਨੇ ਹੈ। ਫੇਰ ਉਨਾਂ ਲੋਕਾਂ ਕਉ ਚਉਰਾਸੀ ਵਿਖੇ ਘਤੀਐਗਾ।'

ਉਪਰੰਤ ਪੰਨਾਂ ੫੪੩ ਤੇ ਲਿਖਿਆ ਹੈ:-

'ਸਤਰ ਜਾਮੇ ਭਗਤ ਜਨ ਚੌਦਾਂ ਸਤਿਗੁਰ ਰਾਇ। ਗੁਰਮੁਖ ਹੋਇ ਸੁ ਮਿਲ ਰਹੇ ਮਨਮੁਖ ਮਿਲੇ ਸਜਾਇ।'.....ਜੁਗਾ ਜੁਗੰਤ੍ਰ ਗੁਰੂ ਅੱਟਲ ਹੈ। ਦੂਸਰਾ ਹੋਰ ਨਾ ਕੋਈ ਹੋਇਆ ਹੈ ਨਾ ਹੋਵੇਗਾ ਅਤੇ ਗੁਰੂ ਚੌਰਾਸੀ ਜਾਮੇਂ ਪਹਿਰੇਗਾ ਜਿਸ ਵਿਚ ਸਤਰ ਜਾਮੇਂ ਭਗਤ ਹੋਵਣਗੇ ਅਤੇ ਚੌਦਾਂ ਜਾਮੇਂ ਗੁਰੂ ਹੋਵਨਗੇ।"

## ਜਨਮ ਸਾਖੀ ਦਾ ਖੰਡਨ

ਬਜਾਏ ਇਸ ਦੇ ਕਿ ਭਾਈ ਸੇਵਾ ਸਿੰਘ ਜੀ ਏਹਨਾਂ ਭਵਿੱਖਤ ਬਚਨਾਂ ਤੇ ਕਿਸੇ ਵਿਸ਼ੇਸ਼ ਬਿਵਸਥਾ ਅਨੁਸਾਰ ਵਿਚਾਰ ਕਰਦੇ, ਆਪਨੇ ਲਿਖਿਆ ਹੈ:- "ਇਸ ਜਨਮ ਸਾਖੀ ਵਿਚ ਮਿਲਾਵਟ ਹੋਣ ਤੇ ਭਾਈ ਕਰਮ ਸਿੰਘ ਜੀ ਨੇ ਕਾਫੀ ਬਹਿਸ ਕੀਤੀ ਹੈ।"(ਪੰਨਾ ੧੯੯)

**ਵਿਚਾਰ**—ਭਾਈ ਜੀ ਨੇ ਜਨਮ ਸਾਖੀ ਵਿਖੇ ਮਿਲਾਵਟ ਹੋਣ ਸਬੰਧੀ ਬਹਿਸ ਦਾ ਜ਼ਿਕਰ ਕਰਦਿਆਂ ਹੋਇਆਂ ਕੇਵਲ ਏਹ ਸ਼ਬਦ ਲਿਖਣੇ ਹੀ ਕਾਫ਼ੀ ਸਮਝੇ ਹਨ ਕਿ- "ਏਥੇ ਥਾਂ ਨਹੀਂ।"

ਭਾਈ ਕਰਮ ਸਿੰਘ ਜੀ ਨੂੰ ਉਨ੍ਹਾਂ ਦੇ ਹਮਖਯਾਲ ਸੱਜਨਾਂ ਨੇ 'ਹਿਸਟੋਰੀਅਨ' ਦਾ ਖ਼ਿਤਾਬ ਦਿੱਤਾ ਹੋਇਆ ਹੈ। ਆਪ ਨੇ ਇਕ ਪੁਸਤਕ ਲਿਖੀ ਹੈ, ਜੋ ਭਾਈ ਸੇਵਾ ਸਿੰਘ ਜੀ ਦੇ ਪ੍ਰੈਸ ਵਿਚੋਂ ਹੀ ਛਪ ਕੇ ਪ੍ਰਕਾਸ਼ਿਤ ਹੋਈ ਹੈ। ਉਸਦਾ ਨਾਉਂ ਹੈ "ਕਤਕ ਕਿ ਵਿਸਾਖ" ਇਸ ਅੰਦਰ ਸਿੱਖਾਂ ਦੇ ਪ੍ਰੰਪਰਾ ਤੋਂ ਚਲੇ ਆ ਰਹੇ ਅਕੀਦੇ ਦੇ ਵਿਰੁੱਧ ਇਹ ਸਿਧ ਕਰਨ ਦਾ ਯਤਨ ਕੀਤਾ ਗਿਆ ਹੈ, ਕਿ ਸ੍ਰੀ ਗੁਰੂ ਨਾਨਕ ਦੇਵ ਦਾ ਜਨਮ ਕਤਕ ਦਾ ਨਹੀਂ ਵੈਸਾਖ ਦਾ ਸੀ। ਚੂੰਕੇ ਜਨਮ ਸਾਖੀ ਭਾਈ ਬਾਲਾ ਹੀ ਸਰਬ ਪ੍ਰਿਥਮ ਇਤਿਹਾਸ ਹੈ ਗੁਰੂ ਨਾਨਕ ਦਾ, ਅਤੇ ਇਸ ਵਿਚ ਗੁਰੂ ਜੀ ਦੇ ਪ੍ਰਕਾਸ਼ ਦਾ ਦਿਨ ਕਤੇਂ ਸੁਦੀ ਪੂਰਨਮਾਸ਼ੀ ਲਿਖਿਆ ਹੈ, ਇਸ ਲਈ ਕਰਮ ਸਿੰਘ ਜੀ ਨੇ ਭਾਈ ਬਾਲਾ ਜੀ ਦਾ ਨਾਉਂ ਫਰਜ਼ੀ ਸਾਬਿਤ ਕਰਨ ਉਤੇ ਹੀ ਟਿੱਲ ਲਗਾ ਦਿੱਤਾ ਹੈ। ਉਹ ਕਹਿੰਦੇ ਹਨ ਨਾਂ ਹੀ ਚੰਦ੍ਰਭਾਨ ਬਾਲੇ ਦਾ ਬਾਪ ਹੋਇਆ ਹੈ ਤੇ ਨਾਂ ਹੀ ਭਾਈ ਬਾਲਾ। ਇਹ ਨਾਉ ਫਰਜ਼ੀ (ਕਲਪਿਤ) ਹਨ। ਭਾਈ ਸਾਹਿਬ ਦਾ ਭਾਈ ਬਾਲੇ ਨੂੰ ਫਰਜ਼ੀ ਸਾਬਿਤ ਕਰਨ ਤੋਂ ਇਹ ਪ੍ਰਯੋਜਨ ਹੈ, ਕਿ ਜਦ ਬਾਲਾ ਜੀ ਹੀ ਨਹੀਂ ਹੋਏ, ਤਾਂ ਉਨ੍ਹਾਂ ਦੀ ਜਨਮ ਸਾਖੀ ਕਿਵੇਂ ਅਸਲੀ ਹੋ ਸਕਦੀ ਹੈ। ਜਿਵੇਂ ਭਾਈ ਬਾਲਾ ਇਕ ਮਨਕਲਪਿਤ ਸ਼ਖ਼ਸੀਜਤ ਹੈ, ਤਿਵੇਂ ਹੀ ਉਸ ਦੀ ਜਨਮ ਸਾਖੀ ਵੀ ਮਨਕਲਪਿਤ ਪੋਥੀ ਸਮਝਣੀ ਚਾਹੀਦੀ ਹੈ। ਇਹ ਅਜੀਬ ਹਿਕਮਤ ਹੈ ਕਿ ਗੁਰੂ ਨਾਨਕ ਦੇਵ ਦਾ ਜਨਮ ਕਤਕ ਦੀ ਥਾਂ ਵੈਸਾਖ ਦਾ ਸਿਧ ਕਰਨ ਦੇ ਮਨੋਰਥ ਨਾਲ ਉਸ ਇਤਿਹਾਸ ਨੂੰ ਹੀ ਮਨਕਲਪਿਤ ਸਿੱਧ ਕਰਨ ਦੀ ਕੋਸ਼ਸ਼ ਕੀਤੀ ਜਾਵੇ, ਜਿਸਦੇ ਅਧਾਰ ਤੇ ਸ੍ਰੀ ਗੁਰੂ ਨਾਨਕ ਦੇਵ ਦੇ ਸਮੂਹ ਇਤਿਹਾਸ ਲਿਖੇ ਗਏ ਹਨ। ਜੇ ਭਾਈ ਸੇਵਾ ਸਿੰਘ ਜੀ ਭਾਈ ਕਰਮ ਸਿੰਘ ਜੀ ਨਾਲ ਇਸ ਵਿਸ਼ਜ ਵਿਚ ਸਹਿਮਤ ਹਨ, ਤਾਂ ਉਨ੍ਹਾਂ ਨੂੰ ਇਸ ਪ੍ਰਸ਼ਨ ਤੇ ਵਿਚਾਰ ਕਰਨ ਦੀ ਉੱਕਾ ਹੀ ਲੋੜ ਨਹੀਂ ਸੀ, ਕਿ ਜਨਮ ਸਾਖੀ ਵਿਚ ਅਜਿਤੇ ਰੰਧਾਵੇ ਦੀ ਗੋਸ਼ਟ ਕਦ ਆਈ? ਕਿਉਂਕਿ ਜਦ ਉਹ ਉਸਦਾ ਵਜੂਦ ਹੀ ਫਰਜ਼ੀ ਮੰਨਦੇ ਹਨ, ਤਾਂ ਫੇਰ ਉਸ ਵਿਚ ਮਿਲਾਵਟ ਯਾ ਨਾਂ ਮਿਲਾਵਟ, ਅਤੇ ਅਜਿਤੇ ਹੀ ਗੋਸ਼ਟ ਉਸ ਵਿਚ ਕਦ ਚਾੜ੍ਹੀ ਗਈ? ਪ੍ਰਸ਼ਨਾਂ ਤੇ ਬਹਿਸ ਕਰਨਾਂ ਹੀ ਫ਼ਜ਼ੂਲ ਹੈ।

ਭਾਈ ਕਰਮ ਸਿੰਘ ਜੀ ਨੇ ਭਾਈ ਬਾਲਾ ਜੀ ਨੂੰ ਫਰਜ਼ੀ ਸਿੱਧ ਕਰਨ ਦੇ ਮਨੋਰਥ ਨਾਲ ਜੋ ਦਲੀਲਾਂ ਦਿੱਤੀਆਂ ਹਨ, ਉਨ੍ਹਾਂ ਵਿਚ ਨਾਂ ਕੋਈ ਤੱਤ ਹੈ ਤੇ ਨਾਂ ਹੀ ਕੋਈ ਵਜ਼ਨ। ਪਾਠਕਾਂ ਦੀ ਗਿਆਤ ਵਾਸਤੇ ਏਥੇ ਉਹ ਦਲੀਲਾਂ ਦਰਜ ਕੀਤੀਆਂ ਜਾਂਦੀਆਂ ਹਨ, ਜਿਨ੍ਹਾਂ ਦੇ ਅਧਾਰ ਤੇ ਭਾਈ ਕਰਮ ਸਿੰਘ ਜੀ ਨੇ ਪਹਿਲੋਂ ਭਾਈ ਬਾਲੇ ਦਾ ਅਤੇ ਉਸ ਦੁਆਰਾ ਜਨਮ ਸਾਖੀ ਦਾ ਹੀ ਖੰਡਨ ਕਰਨ ਦਾ ਜਤਨ ਕੀਤਾ ਹੈ।

## ਬਾਲੇ ਦਾ ਪਿਉ

ਭਾਈ ਬਾਲੇ ਦੇ ਪਿਤਾ ਦਾ ਨਾਉਂ ਚੰਦ੍ਰ ਭਾਨ ਸੀ। ਉਹ ਸੰਧੂ ਗੋਤ ਦਾ ਸੀ। ਇਸ ਲਈ ਆਪਨੇ 'ਚੰਦ੍ਰਭਾਨ' ਦੀ ਹਸਤੀ ਤੋਂ ਹੀ ਇਨਕਾਰ ਕਰ ਦਿੱਤਾ ਹੈ ਅਤੇ ਉਸ ਵਿਚ ਹੇਤੂ ਇਹ ਦਿੱਤਾ ਹੈ ਕਿ ਰਾਏ ਭੋਏ ਦੀ ਤਲਵੰਡੀ ਵਿਚ ਜੋ ਕਿ ਭੱਟੀਆਂ ਦੀ ਰਾਜਧਾਨੀ ਸੀ, ਸੰਧੂ ਗੋਤ ਦਾ ਜਟ ਚੰਦ੍ਰਭਾਨ ਕਿਸਤ੍ਰਾਂ ਵਸ ਸਕਦਾ ਸੀ? ਜਦ ਉਸਦਾ ਓਥੇ ਕੋਈ ਰਿਸ਼ਤਾ ਵੀ ਨਹੀਂ ਸੀ ਤਾਂ ਉਹ ਭਟੀਆਂ ਦੇ ਤਪੇ ਵਿਚ ਵਸ ਹੀ ਨਹੀਂ ਸਕਦਾ ਸੀ। ਇਸਤੋਂ ਸਿਧ ਹੋਇਆ ਕਿ ਚੰਦ੍ਰਭਾਨ ਨਾਉਂ ਫਰਜ਼ੀ ਹੈ ਅਤੇ ਉਸਦਾ ਪੁਤ੍ਰ ਬਾਲਾ ਮੂਲੋਂ ਹੀ ਇਕ ਕਪੋਲ ਕਲਪਤ ਚੀਜ਼ ਦਾ ਨਾਉਂ ਹੈ।

(ਕਤਕ ਕਿ ਵੈਸਾਖ ਪੰਨਾਂ ੧੪੮)

(੨) ਦੂਜੀ ਦਲੀਲ ਭਾਈ ਬਾਲਾ ਦੇ ਫ਼ਰਜ਼ੀ ਹੋਣ ਬਾਬਤ ਇਹ ਦਿੱਤੀ ਗਈ ਹੈ ਕਿ ਉਸ ਦੀ ਔਲਾਦ ਹੈ ਨਹੀਂ ਸੀ। ਇਸ ਸਬੰਧੀ ਆਪ ਲਿਖਦੇ ਹਨ "ਤਾਂ ਕੀ ਇਸਦਾ ਇਹ ਭਾਵ ਹੈ ਕਿ ਐਡੇ ਧਨਾਢ ਜਟ ਦਾ ਪੁਤ੍ਰ ਸਾਰੀ ਉਮਰ ਕਵਾਰਾ ਹੀ ਰਿਹਾ? ਇਹ ਵੀ ਉਸ ਸਮੇਂ ਅਨੁਸਾਰ ਇਕ ਅਣਹੋਣੀ

ਗੱਲ ਹੈ। ਇਸ ਲਈ ਮੰਨਣਾਂ ਪਵੇਗਾ ਕਿ ਬਾਲਾ ਕੋਈ ਪੁਰਸ਼ ਨਹੀਂ ਹੋਇਆ। ਇਹ ਨਾਮ ਕਲਿਪਤ ਹੀ ਹੈ।" (ਪੰਨਾ ੧੫੪)

(੩) ਤੀਜੀ ਦਲੀਲ ਆਪ ਨੇ ਇਹ ਦਿੱਤੀ ਹੈ ਕਿ ਭਾਈ ਗੁਰਦਾਸ ਜੀ ਨੇ ਯਾਰ੍ਹਵੀਂ ਵਾਰ ਵਿਚ ਜੋ ਸਿੱਖਾਂ ਦੀ ਫ਼ਹਿਰਿਸਤ ਦਿਤੀ ਹੈ ਉਸ ਵਿਚ ਭਾਈ ਬਾਲੇ ਦਾ ਨਾਮ ਨਹੀਂ ਆਇਆ। ਪਾਠਕ ਜੀ ਸਾਫ ਸਿਧ ਹੈ ਕਿ ਭਾਈ ਬਾਲਾ ਇਕ ਕਲਪਤ ਨਾਮ ਹੈ।(ਪੰਨਾ ੧੫੭)

**ਵਿਚਾਰ**—ਬਾਲੇ ਜੀ ਦੀ ਅਣਹੋਂਦ ਬਾਬਤ ਪੂਰਵੋਕਤ ਦਲੀਲਾਂ ਵਿਚੋਂ ਪਹਿਲੀਆਂ ਦੋ ਤਾਂ ਬਹੁਤ ਹੀ ਬੋਦੀਆਂ ਅਤੇ ਹਾਸੋ ਹੀਣੀਆਂ ਹਨ। ਜਿਥੋਂ ਤਕ ਪਹਿਲੀ ਦਲੀਲ ਦਾ ਸਬੰਧ ਹੈ, ਉਸ ਵਿਚ ਭਾਈ ਕਰਮ ਸਿੰਘ ਜੀ ਦੀ ਸਮਝ ਵਿਚ ਏਸ ਗੱਲ ਦਾ ਨਾਂ ਔਣਾਂ ਕਿ ਇਕ ਸੰਧੂ ਜਟ ਸੰਧੂਆਂ ਦੇ ਤਪੇ ਵਿਚੋਂ ਚਲਕੇ ਭੱਟੀਆਂ ਦੇ ਤਪੇ ਵਿਚ ਕਿਵੇਂ ਵਸਿਆ? ਉਸਦੇ ਫਰਜ਼ੀ ਹੋਣ ਦੀ ਦਲੀਲ ਨਹੀਂ ਹੋ ਸਕਦੀ। ਅਜ ਦੇ ਸਮੇਂ ਵਿਚ ਕਈ ਮਿਸਾਲਾਂ ਅਜੇਹੀਆਂ ਮਿਲ ਸਕਦੀਆਂ ਹਨ ਕਿ ਕਈ ਜਟ ਰੁਜ਼ਗਾਰ ਦੇ ਵਿਚਾਰ ਨਾਲ ਗ਼ੈਰ ਇਲਾਕਿਆਂ ਵਿਚ ਚਲੇ ਗਏ। ਓਥੇ ਵਾਹੀ ਕੀਤੀ ਤੇ ਆਖਿਰਕਾਰ ਓਥੇ ਹੀ ਪੱਕੀ ਰਿਹੈਸ਼ ਕਰ ਲਈ। ਪਹਿਲੋਂ ਨਾਂ ਹੀ ਓਥੇ ਉਨ੍ਹਾਂ ਦਾ ਕੋਈ ਰਿਸ਼ਤਾ ਸੀ, ਅਤੇ ਨਾਂ ਹੀ ਉਨ੍ਹਾਂ ਦੇ ਗੋਤ ਦਾ ਕੋਈ ਆਦਮੀ। ਜਿਸਤ੍ਰਾਂ ਅਜ ਕਲ ਬਹਾਵਲਪੁਰ ਇਕ ਮੁਸਲਮਾਨੀ ਰਿਆਸਤ ਵਿਚ ਕਈ ਜਟ ਤੇ ਸਿੱਖ ਜਾ ਵਸੇ ਹਨ ਅਤੇ ਬੀਕਾਨੇਰ ਹਿੰਦੂ ਰਿਆਸਤ ਵਿਚ ਕਈ ਮੁਸਲਮਾਨ ਜਾ ਵਸੇ ਹਨ, ਇਸ ਲਈ ਚੰਦ੍ਰਭਾਨ ਜੀ ਦਾ ਕਿਰਤ ਦੇ ਵਿਚਾਰ ਨਾਲ ਯਾ ਕਿਸੇ ਹੋਰਸ ਨਿਮਿਤ ਨਾਲ ਰਾਏ ਭੋਏ ਦੀ ਤਲਵੰਡੀ ਵਿਚ ਜਾ ਵਸਣਾਂ ਅਸੰਭਵ ਨਹੀਂ ਹੋ ਸਕਦਾ। ਅਤੇ ਨਾਂ ਹੀ ਕਿਸੇ ਸ਼ਖਸੀਯਤ ਦੀ ਅਣਹੋਂਦ ਬਾਬਤ ਇਹ ਦਲੀਲ ਪ੍ਰਵਾਨ ਕੀਤੀ ਜਾ ਸਕਦੀ ਹੈ, ਕਿ ਸਾਨੂੰ ਸਮਝ ਨਹੀਂ ਆਈ ਕਿ ਅਮੁਕਾ ਪੁਰਸ਼ ਇਕ ਗ਼ੈਰ ਤਪੇ ਵਿਚ ਕਿਵੇਂ ਆ ਵਸਿਆ।

ਦੂਜੀ ਦਲੀਲ ਭਾਈ ਬਾਲਾ ਜੀ ਦੀ ਹਸਤੀ ਮੇਟਣ ਅਰਥ ਇਹ ਦਿੱਤੀ ਗਈ ਹੈ ਕਿ ਉਸਦੀ ਸੰਤਾਨ ਕੋਈ ਨਹੀਂ ਸੀ, ਅਰ ਚੰਦ੍ਰਭਾਨ ਦੀ ਪੋਜ਼ੀਸ਼ਨ ਵਰਗੇ ਜਟ ਦਾ ਪੁਤ੍ਰ ਕਵਾਰਾ ਰਹੇ, ਇਕ ਅਣਹੋਣੀ ਗੱਲ ਹੈ। ਇਹ ਦਲੀਲ ਵੀ ਆਪਣੇ ਆਪ ਵਿਚ ਕੋਈ ਵਜ਼ਨ ਨਹੀਂ ਰਖਦੀ ਕਿਉਂਕਿ ਸਾਡੇ ਇਤਿਹਾਸ ਵਿਚ ਅਨੇਕਾਂ ਪ੍ਰਮਾਣ ਇਸਤ੍ਰਾਂ ਦੇ ਮੌਜੂਦ ਹਨ, ਕਿ ਬੜੇ ਬੜੇ ਧਨਾਢਾਂ ਅਤੇ ਰਾਜਿਆਂ ਮਹਾਰਾਜਿਆਂ ਦੇ ਪੁਤ੍ਰਾਂ ਨੂੰ ਪ੍ਰਮੇਸ਼ਰ ਦੀ ਲਗਨ ਲਗ ਜਾਣ ਦੇ ਕਾਰਨ ਉਨ੍ਹਾਂ ਨੇ ਵਿਆਹ ਨਾਂ ਕਰਵਾਏ ਤੇ ਉਹ ਵਿਰਕਤ ਹੋ ਗਏ। ਵਰਤਮਾਨ ਵਿਚ ਵੀ ਅਜੇਹੇ ਮਹਾਤਮਾਂ ਦੀ ਕਮੀ ਨਹੀਂ ਹੈ ਜੋ ਕਿ ਚੰਗੇ ਘਰਾਣਿਆਂ ਵਿਚ ਜਨਮੇ ਅਤੇ ਪਲੇ, ਪ੍ਰੰਤੂ ਗ੍ਰਿਸਤ ਵਿਚ ਪੈਰ ਨਹੀਂ ਪਾਇਆ, ਅਰ ਇਸ ਵੇਲੇ ਵਿਰਕਤਾਂ ਦਾ ਜੀਵਨ ਵਿਤੀਤ ਕਰ ਰਹੇ ਹਨ। ਜੇ ਉਨ੍ਹਾਂ ਦੇ ਦੇਹਾਂਤ ਪਿਛੋਂ ਉਨ੍ਹਾਂ ਦੀ ਹੋਂਦ ਯਾ ਅਣਹੋਂਦ ਬਾਬਤ ਭਾਈ ਕਰਮ ਸਿੰਘ ਜੀ ਦੀ ਇਸ ਦਲੀਲ ਨੂੰ ਕਸਵਟੀ ਬਣਾਇਆ ਜਾਏ, ਤਾਂ ਫੇਰ ਏਹੀ ਕਹਿਣਾਂ ਪਊ ਕਿਉਂਕਿ ਉਹਨਾਂ ਦੀ ਸੰਤਾਨ ਕੋਈ ਨਹੀਂ, ਅਤੇ ਉਹ ਅਜੇਹੇ ਘ੍ਰਾਣਿਆਂ ਵਿਚੋਂ ਦਸੇ ਜਾਂਦੇ ਹਨ, ਜਿਨ੍ਹਾਂ ਵਿਚ ਪੈਦਾ ਹੋਣ ਵਾਲਿਆਂ ਲਈ ਕਵਾਰੇ ਰਹਿਣਾਂ ਨਾਮੁਮਕਿਨ ਹੈ, ਏਸ ਲਈ ਉਹ ਹੋਏ ਹੀ ਨਹੀਂ! ਭਾਈ ਬਾਲਾ ਜੀ ਦੀ ਬਾਬਤ ਕੌਣ ਨਹੀਂ ਜਾਣਦਾ, ਕਿ ਗੁਰੂ ਨਾਨਕ ਦੇਵ ਦੀ ਉਹਨਾਂ ਤੇ ਮੇਹਰ ਹੋ ਗਈ ਸੀ। ਉਨ੍ਹਾਂ ਦੀ ਬ੍ਰਿਤੀ ਸਤੋ ਗੁਣੀ ਸੀ ਜਿਸ ਕਰਕੇ ਉਹ ਬੜੇ ਸੰਤੋਖੀ ਸਨ, ਅਤੇ ਆਪਣੀ ਆਯੂ ਦਾ ਬੇਹਤ੍ਰੀਨ ਹਿਸਾ ਉਨ੍ਹਾਂ ਗੁਰੂ ਜੀ ਦੀ ਸੇਵਾ ਵਿਚ ਹੀ ਖਰਚ ਕੀਤਾ, ਇਸ ਲਈ ਨਾਂ ਉਨ੍ਹਾਂ ਨੇ ਵਿਆਹ ਕਰਾਇਆ ਅਤੇ ਨਾਂ ਹੀ ਉਨ੍ਹਾਂ ਦੇ ਸੰਤਾਨ ਹੋਈ। ਉਕਤ ਦਲੀਲ ਅਨੁਸਾਰ ਤਾਂ ਸ੍ਰੀ ਗੁਰੂ ਨਾਨਕ ਦੇਵ ਦੇ ਸਪੁਤ੍ਰ ਸ੍ਰੀ ਬਾਬਾ ਸ੍ਰੀ ਚੰਦ ਜੀ ਮਹਾਰਾਜ ਅਤੇ ਸ੍ਰੀ ਗੁਰੂ ਰਾਮਦਾਸ ਦੇ ਸਪੁਤ੍ਰ ਮਹਾਦੇਵ ਜੀ ਦੀਆਂ ਹਸਤੀਆਂ ਤੋਂ ਵੀ ਇਨਕਾਰ ਕਰਨਾਂ ਪਵੇਗਾ, ਕਿਉਂਕਿ ਉਹ ਆਯੂ ਪ੍ਰਯੰਤ ਵਿਰਕਤ ਰਹੇ ਜਿਸ ਕਰਕੇ ਉਨ੍ਹਾਂ ਦੇ ਘਰ ਕੋਈ ਔਲਾਦ ਨਹੀਂ ਸੀ।

(੩) ਤੀਜੀ ਦਲੀਲ ਇਹ ਦਿੱਤੀ ਗਈ ਹੈ, ਕਿ ਸ੍ਰੀਮਾਨ ਭਾਈ ਗੁਰਦਾਸ ਜੀ ਦੀ ਸਿਖਾਂ ਬਾਬਤ ਦਿੱਤੀ ਫਰਿਸਤ ਵਿਚ ਭਾਈ ਬਾਲਾ ਜੀ ਦਾ ਨਾਉਂ ਨਹੀਂ ਆਇਆ, ਪ੍ਰੰਤੂ ਇਸ ਵਿਚ ਕਈ ਹੋਰ ਅਜੇਹੇ ਸਿਖਾਂ ਦੇ ਨਾਉਂ ਵੀ ਨਹੀਂ ਆਏ ਜੋ ਆਪਣੇ ਸਮੇਂ ਵਿਚ ਬੜੇ ਪ੍ਰਸਿਧ ਸਨ ਅਤੇ ਕਈ ਅਜੇਹਿਆਂ ਦੇ

ਆ ਗਏ ਹਨ ਜੋ ਅਪ੍ਰਸਿਧ ਸਨ। ਇਸ ਲਈ ਇਹ ਦਲੀਲ ਵੀ ਕਿਸੇ ਸਿਖ ਦੀ ਹੋਂਦ ਯਾ ਅਣਹੋਂਦ ਬਾਬਤ ਕਸਵਟੀ ਨਹੀਂ ਕਹੀ ਜਾ ਸਕਦੀ। ਤਾਂ ਤੇ ਇਸ ਦਲੀਲ ਅਨੁਸਾਰ ਵੀ ਬਾਲਾ ਜੀ ਦਾ ਫਰਜ਼ੀ ਹੋਣਾਂ ਦਰੁਸਤ ਨਹੀਂ ਹੋ ਸਕਦਾ।

## ਗਿਆਨੀ ਗਿਆਨ ਸਿੰਘ ਜੀ

ਪੁਸਤਕ 'ਕਤਕ ਤੇ ਵੈਸਾਖ' ਦੇ ਅਰੰਭ ਵਿਚ ਇਕ ਡੇੜ੍ਹ ਕੁ ਸਫੇ ਦੀ ਚਿਠੀ ਪੰਥ ਪ੍ਰਸਿਧ ਇਤਿਹਾਸ ਲੇਖਕ ਗਿ: ਗਿਆਨ ਸਿੰਘ ਜੀ ਦੀ ਲਿਖੀ ਹੋਈ ਪ੍ਰਕਾਸ਼ਿਤ ਹੋਈ ਹੈ, ਜਿਸ ਨੂੰ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਗਿਆਨੀ ਜੀ ਨੇ ਵੀ ਇਸ ਪੁਸਤਕ ਨੂੰ ਨਾ ਕੇਵਲ ਪਸੰਦ ਹੀ ਨਹੀਂ ਕੀਤਾ ਸਗੋਂ ਸੂਤ੍ਰ ਰੂਪ ਵਿਚ ਇਸਦਾ ਖੰਡਨ ਵੀ ਕੀਤਾ ਹੈ। ਚੁਨਾਂਚੇ ਆਪ ਭਾਈ ਕਰਮ ਸਿੰਘ ਜੀ ਨੂੰ ਮੁਖਾਤਿਬ ਕਰਦੇ ਹੋਏ ਲਿਖਦੇ ਹਨ:-

'ਆਪ ਦੀ ਕੋਸ਼ਸ਼ ਸ਼ਲਾਘਾ ਯੋਗ ਹੈ, ਪ੍ਰੰਤੂ ਪੰਥ ਦੇ ਮੰਨੇ ਹੋਏ ਪ੍ਰਾਚੀਨ ਪ੍ਰਚਲਤ ਪੁਸਤਕ ਦਾ ਸਰਵਥਾ ਖੰਡਨ ਪੰਥ ਵਿਚ ਰੌਲਾ ਘਚੋਲਾ ਪੈ ਜਾਣ ਦਾ ਡਰ ਹੈ ਔਰ ਫ਼ਾਇਦਾ ਲੰਬਾ ਹੈ ਨਹੀਂ।......ਹੋਰ ਜੀਕੂੰ ਇਕ ਬਾਲੇ ਦਾ ਨਾਮ ਭਾਈ ਗੁਰਦਾਸ ਜੀ ਨੇ ਨਹੀਂ ਲਿਖਾ। ਸਿਖਾ ਦੀ ਫਰਿਸਤ ਵਿਚ ਹੋਰ ਵੀ ਬਹੁਤੇ ਪ੍ਰਸਿਧ ਸਿਖ ਭਾਈ ਭਗਤੂ, ਬਹਿਲੋ, ਭੂੰਦੜ, ਦਿਆਲ ਵਗੈਰਾ ਨਹੀਂ ਲਿਖੇ। ਅਪ੍ਰਸਿਧ ਬਹੁਤ ਲਿਖੇ ਹਨ। ਏਸ ਕਰਕੇ ਸਾਫ ਨਹੀਂ ਲਿਖਾ। (ਗੁਰਮੁਖ ਬਾਲ ਸੁਭਾਇ ਉਦਾਸੀ) ਛੰਦ ਵਿਚ ਲਘੂ ਦੀਰਘ ਦੀਰਘ ਲਘੂ ਵਰਤਿਆ ਜਾਂਦਾ ਹੈ। ਹੋਰ ਜੇ ਉਲਾਦ ਵਾਲੇ ਹੀ ਸਿਖ ਹੋਏ ਮੰਨੇ ਜਾਣ ਤਾਂ ਪੰਜਾਂ ਪਿਆਰਿਆਂ ਦੀ ਸੰਤਾਨ ਨਹੀਂ । ਪਰ ਮੰਨੇ ਜਾਂਦੇ ਹਨ। ਹੋਏ ਠੀਕ ਹਨ। ਜਿਸ ਪਖ ਨੂੰ ਜਿਤਾਉਂਣਾ ਹੁੰਦਾ ਹੈ ਓਸ ਦੀਆਂ ਯੁਕਤੀ ਪ੍ਰਮਾਣ ਬਹੁਤ ਤੇ ਨਿਸ਼ੇਧੀ ਦੇ ਵੀ ਬਹੁਤ ਮਿਲਦੇ ਹਨ।'

ਗਿਆਨੀ ਜੀ ਦੀ ਪੂਰਵੋਕਤ ਰਾਏ ਵਿਚ ਪੁਸਤਕ ਜ਼ੇਰ ਬਹਿਸ ਵਿਚ ਪੰਥ ਦੇ ਮੰਨੇ ਹੋਏ ਪ੍ਰਾਚੀਨ ਪ੍ਰਚਲਤ ਪੁਸਤਕ ਜਨਮ ਸਾਖੀ ਭਾਈ ਬਾਲਾ ਦਾ ਸਰਵਥਾ ਖੰਡਨ ਕੀਤਾ ਗਿਆ ਹੈ। ਜਿਸ ਦਾ ਫਾਇਦਾ ਤਾਂ ਕੋਈ ਨਹੀਂ, ਨੁਕਸਾਨ ਬਹੁਤ ਹੈ, ਨਾਲ ਹੀ ਉਨਾਂ ਨੇ ਭਾਈ ਕਰਮ ਸਿੰਘ ਜੀ ਦੀਆਂ ਦਲੀਲਾਂ ਨੂੰ ਵੀ ਰੱਦ ਕਰਕੇ ਇਸ ਪੁਸਤਕ ਵਲੋਂ ਆਪਣੀ ਅਰੁਚੀ ਅਤੇ ਬੇ-ਪਸੰਦੀ ਪ੍ਰਗਟਕੀਤੀ ਹੈ।

ਸੋ ਭਾਈ ਸੇਵਾ ਸਿੰਘ ਜੀ ਦਾ ਜਨਮ ਸਾਖੀ ਭਾਈ ਬਾਲਾ ਸਬੰਧੀ ਭਾਈ ਕਰਮ ਸਿੰਘ ਜੀ ਹਿਸਟੋਰੀਅਨ ਦੀ ਬਹਿਸ ਵਲ ਇਸ਼ਾਰਾ ਕਰਦਿਆਂ ਹੋਇਆਂ ਲਿਖਣਾਂ ਕਿ ਉਸ ਵਿਚ ਬਹੁਤ ਸਾਰੀ ਮਿਲਾਵਟ ਹੈ, ਦਰਅਸਲ ਸਿਖਾਂ ਦੇ ਇਸ ਮੂਲ ਇਤਿਹਾਸ ਤੋਂ ਉਕਾ ਹੀ ਨਾਂਹ ਕਰਨ ਦੇ ਬਰਾਬਰ ਹੈ।

## ਅਜਿਤੇ ਰੰਧਾਵੇ ਦੀ ਗੋਸ਼ਟ

ਪਿਛੇ ਦਸਿਆ ਜਾ ਚੁਕਾ ਹੈ, ਕਿ ਜੇ ਭਾਈ ਬਾਲਾ ਜੀ ਦੇ ਫਰਜ਼ੀ ਹੋਣ ਬਾਬਤ ਭਾਈ ਸੇਵਾ ਸਿੰਘ ਜੀ ਸ੍: ਕਰਮ ਸਿੰਘ ਹਿਸਟੋਰੀਅਨ ਨਾਲ ਸਹਿਮਤ ਹਨ, ਤਾਂ ਉਨ੍ਹਾਂ ਨੂੰ ਇਸ ਪ੍ਰਸ਼ਨ ਉਤੇ ਬਹਿਸ ਕਰਨ ਦੀ ਕੋਈ ਲੋੜ ਨਹੀਂ ਸੀ ਕਿ ਅਜਿਤੇ ਦੀ ਗੋਸ਼ਟ ਜਨਮ ਸਾਖੀ ਵਿਚ ਕਦ ਆਈ? ਉਨ੍ਹਾਂ ਨੂੰ ਕੇਵਲ ਏਹੀ ਸਿਧ ਕਰਨ ਦੀ ਲੋੜ ਸੀ ਕਿ ਚੂੰਕਿ ਚੰਦ੍ਰਭਾਨ ਜੀ ਨਹੀਂ ਹੋਏ ਇਸ ਲਈ ਬਾਲਾ ਜੀ ਵੀ ਨਹੀਂ ਹੋ ਸਕਦੇ ਜਦੋਂ ਬਾਲਾ ਜੀ ਨਹੀਂ ਹੋਏ ਤਾਂ ਉਨ੍ਹਾਂ ਦੀ ਜਨਮ ਸਾਖੀ ਵੀ ਫਰਜ਼ੀ ਹੈ। ਜਦ ਜਨਮ ਸਾਖੀ ਹੀ ਫਰਜ਼ੀ ਹੈ ਤਾਂ ਅਜਿਤੇ ਦੀ ਗੋਸ਼ਟ ਵੀ ਮਨ ਕਲਪਿਤ ਹੈ। ਪ੍ਰੰਤੂ ਭਾਈ ਸੇਵਾ ਸਿੰਘ ਜੀ ਨੇ ਇਸ ਵਿਸ਼ਯ ਵਿਚ ਦੋ ਰੁਖੀ ਪੁਜ਼ੀਸ਼ਨ ਲਈ ਹੈ। ਭਾਈ ਕਰਮ ਸਿੰਘ ਜੀ ਦੀ ਜਨਮ ਸਾਖੀ ਵਿਸ਼ਯਕ ਬਹਿਸ ਨੂੰ ਇਸ ਖਿਆਲ ਨਾਲ ਨਾਂ ਦਰਜ ਕਰਨਾ ਕਿ- 'ਏਥੇ ਥਾਂ ਨਹੀਂ।' ਤਾਂ ਇਸ ਗੱਲ ਦਾ ਸੂਚਕ ਹੈ ਕਿ ਆਪ ਉਨ੍ਹਾਂ ਨਾਲ ਸਹਿਮਤ ਹਨ, ਪਰ ਏਸ ਪ੍ਰਸ਼ਨ ਤੇ ਵਿਸਥਾਰ ਨਾਲ ਬਹਿਸ ਕਰਨੀ ਕਿ ਅਜਿਤੇ ਦੀ ਗੋਸ਼ਟ ਜਨਮ ਸਾਖੀ ਵਿਚ ਕਦ ਦਰਜ ਕੀਤੀ ਗਈ, ਇਸ ਗੱਲ ਦੀ ਦਲੀਲ ਹੈ ਕਿ ਆਪ ਭਾਈ ਕਰਮ ਸਿੰਘ ਜੀ ਨਾਲ ਸਹਿਮਤ ਨਹੀਂ ਹਨ ਅਤੇ ਜਨਮ ਸਾਖੀ ਅਰ ਉਸਦੇ ਉਚਾਰਣ ਕਰਤਾ ਭਾਈ ਬਾਲਾ ਜੀ ਦੀ ਹਸਤੀ ਦੇ ਕਾਇਲ ਹਨ।

ਆਪ ਇਸ ਜਨਮ ਸਾਖੀ ਵਿਚ ਅਜਿਤੇ ਦੀ ਗੋਸ਼ਟ ਦਰਜ ਹੋਣ ਦੇ ਸਮੇਂ ਸੰਬੰਧੀ ਲਿਖਦੇ ਹਨ:-

"ਸੰਮਤ ੧੮੨੫ ਤੇ ਸੰਮਤ ੧੯੦੫ ਬਿ: ਦੀਆਂ ਲਿਖਤੀ ਜਨਮ ਸਾਖੀਆਂ ਭਾਈ ਬਾਲੇ ਵਾਲੀਆਂ ਅਸਾਂ ਵੇਖੀਆਂ ਹੈਨ, ਇਨ੍ਹਾਂ ਵਿਚ ਅਜਿਤੇ ਦੀ ਗੋਸ਼ਟ ਨਹੀਂ ਹੈ। ਪਤਾ ਲਗਾ ਕਿ ਇਹ ਗੋਸ਼ਟ ਪਿਛੋਂ ਚਾੜ੍ਹੀ ਗਈ ਹੈ, ਕਿਉਂਕਿ ਅਜ ਕਲ ਦੀਆਂ ਛਪੀਆਂ ਵਿਚ ਇਹ ਹੈ। ੧੯੪੭ ਬਿ: ਲਾਹੌਰ ਗੁਰ ਪ੍ਰਕਾਸ਼ ਛਾਪੇ ਖਾਨੇ ਵਿਚ ਪੱਥਰ ਦੀ ਛਪੀ ਇਕ ਜਨਮ ਸਾਖੀ ਹੈ, ਉਸ ਵਿਚ ਇਹ ਗੋਸ਼ਟ ਨਹੀਂ ਹੈ। ਇਸੇ ਸੰਮਤ ਵਿਚ ਲਾਹੌਰ ਮੁਨਸ਼ੀ ਨਵਲ ਕਿਸ਼ੋਰ ਦੇ ਛਾਪੇ ਖਾਨੇ ਇਹ ਜਨਮ ਸਾਖੀ ਛਪੀ ਸੀ, ਉਸ ਵਿਚ ਗੋਸ਼ਟ ਦਰਜ ਹੈ ਤੇ ਅਖੀਰ ਤੇ ਲਿਖਿਆ ਹੈ ਕਿ ਅਸਾਂ ਇਹ ਗੋਸ਼ਟ ਪਿੰਡੀ ਭਟੀਆਂ ਤੋਂ ਇਕ ਪੁਰਾਣੀ ਲਿਖਤੀ ਸਾਖੀ ਮੰਗਵਾ ਕੇ ਚਾੜ੍ਹੀ ਹੈ। ਸੋ ਇਸ ਤੋਂ ਪਤਾ ਲਗਾ ਕਿ ਛਾਪੇ ਦੀਆਂ ਜਨਮ ਸਾਖੀਆਂ ਵਿਚ ਅਜਿਤੇ ਦੀ ਗੋਸ਼ਟ ੧੯੪੭ ਵਿਚ ਚਾੜ੍ਹੀ ਗਈ। ਇਸ ਤੋਂ ਪਹਿਲੋਂ ਦੇ ਸਬੂਤ ਨਹੀਂ ਮਿਲੇ) ਜੋ ਅਜਿਤੇ ਰੰਧਾਵੇ ਦੀ ਗੋਸ਼ਟ ਇਸ ੧੯੪੭ ਵਾਲੀ ਪੋਥੀ ਵਿਚ ਹੈ, ਉਸਦਾ ਤੇ ਹੁਣ ਦੇ ਛਾਪੇ ਵਾਲੀਆਂ ਵਿਚ ਦਿੱਤੀ ਗੋਸ਼ਟ ਦਾ ਵੀ ਕਈ ਥਾਈਂ ਫਰਕ ਪੈ ਗਿਆ ਹੈ। ਥਾਂ ਨਹੀਂ ਏਥੇ, ਨਹੀਂ ਤਾਂ ਏਹ ਵੇਰਵੇ ਦਿੱਤੇ ਜਾ ਸਕਦੇ ਹਨ।"

**ਵਿਚਾਰ**—ਸੰਮਤ ੧੮੨੫ ਤੇ ੧੯੦੫ ਬਿ: ਦੀਆਂ ਲਿਖਤੀ ਜਨਮ ਸਾਖੀਆਂ ਵਿਚ ਭਾਈ ਸਾਹਿਬ ਕਹਿੰਦੇ ਹਨ ਕਿ ਇਸ ਗੋਸ਼ਟ ਦਾ ਨਾ ਹੋਣਾ ਏਸ ਗੱਲ ਦਾ ਸਬੂਤ ਹੈ ਕਿ ਇਹ ਗੋਸ਼ਟ ਪਿਛੋਂ ਚਾੜ੍ਹੀ ਗਈ ਹੈ, ਪ੍ਰੰਤੂ ੧੯੪੭ ਬਿ: ਨੂੰ ਨਵਲ ਕਿਸ਼ੋਰ ਪ੍ਰੈਸ ਵਿਚ ਛਪੀ ਜਨਮ ਸਾਖੀ ਬਾਬਤ ਆਪ ਲਿਖਦੇ ਹਨ, ਕਿ ਉਸ ਵਿਚ ਇਹ ਗੋਸ਼ਟ ਪਿੰਡੀ ਭਟੀਆਂ ਦੀ ਇਕ ਪੁਰਾਣੀ ਤੇ ਲਿਖਤੀ ਸਾਖੀ ਤੋਂ ਉਤਾਰ ਕੇ ਚਾੜ੍ਹੀ ਗਈ। ਪਿੰਡੀ ਭਟੀਆਂ ਵਾਲੀ ਇਸ ਜਨਮ ਸਾਖੀ ਦਾ ਜੋ ਕਿ ਭਾਈ ਸਾਹਿਬ ਨੇ ਪੁਰਾਣੀ ਤੇ ਲਿਖਤੀ ਦੱਸੀ ਹੈ ਕੀ ਸੰਮਤ ਹੈ ਇਸ ਬਾਬਤ ਆਪ ਨੇ ਕੁਛ ਨਹੀਂ ਲਿਖਿਆ। ਸੰਭਵ ਹੈ ਕਿ ਇਹ ਪੋਥੀ ਅਸਲ ਜਨਮ ਸਾਖੀ ਦੇ ਐਨ ਮੁਤਾਬਿਕ ਹੋਵੇ, ਅਤੇ ਇਸਦਾ ਉਤਾਰਾ ਅਸਲ ਨੁਸਖੇ ਤੋਂ ਹੀ ਕੀਤਾ ਗਿਆ ਹੋਵੇ, ਯਾ ਕਿਸੇ ਉਸ ਨੁਸਖੇ ਤੇ ਇਹ ਨਕਲ ਕੀਤੀ ਗਈ ਹੋਵੇ ਜੋ ਅਸਲ ਨਾਲ ਸੋਧ ਕੇ ਲਿਖਿਆ ਗਿਆ ਹੋਵੇ।* ਸੋ ਹਰ ਸੂਰਤ ਭਾਈ ਸੇਵਾ ਸਿੰਘ ਜੀ ਦਾ ਇਹ ਕਹਿਣਾ ਗ਼ਲਿਤ ਸਾਬਿਤ ਹੈ ਕਿ ਇਹ ਗੋਸ਼ਟ ੧੮੨੫ ਅਤੇ ੧੯੦੫ ਬਿ: ਦੇ ਪਿਛੋਂ ਜਨਮ ਸਾਖੀ ਵਿਚ ਦਰਜ ਕੀਤੀ ਗਈ ਹੈ।

## ਸਭ ਤੋਂ ਪੁਰਾਣੀ ਸ਼ੈ

ਅਗੇ ਚਲਕੇ ਭਾਈ ਸੇਵਾ ਸਿੰਘ ਜੀ ਲਿਖਦੇ ਹਨ ਕਿ "ਸਭ ਤੋਂ ਪੁਰਾਣੀ ਸ਼ੈ ਜੋ ਇਸ ਸਿਲਸਿਲੇ ਵਿਚ ਸਾਡੀ ਨਜ਼ਰੋਂ ਹੁਣ ਗੁਜ਼ਰੀ ਹੈ, ਉਹ ਇਕ ਲਿਖਤੀ ਪੋਥੀ ਹੈ ਜੋ ੧੮੦੪ ਬਿ: ਦੀ ਲਿਖਤ ਹੈ। ਇਹ ਜਨਮ ਸਾਖੀ ਨਹੀਂ ਪਰ ਇਸ ਜਿਲਦ ਵਿਚ ਅਜਿਤੇ ਦੀ ਗੋਸ਼ਟ, ਮੱਕੇ ਦੀ ਗੋਸ਼ਟ ਤੇ ੨੨ ਵਾਰਾਂ ਆਦਿ ਕਈ ਵਸਤਾਂ ਇਕਠੀਆਂ ਜਿਲਦ ਕੀਤੀਆਂ ਹਨ। ਇਸ ਲਿਖਤੀ ਪੋਥੀ ਤੋਂ ਪਤਾ ਲਗਾ ਕਿ ਅਜਿੱਤੇ ਦੀ ਗੋਸ਼ਟ ਪਹਿਲਾਂ ਇਕ ਵੱਖਰੀ ਸ਼ੈ ਲਿਖੀ ਗਈ ਸੀ, ਲਿਖਤੀ ਜਨਮ ਸਾਖੀਆਂ ਵਿਚ ਸਾਡੇ ਦੇਖਣ ਵਿਚ ਇਹ ਨਹੀਂ ਆਈ। ਅਸੀਂ ਸੰ: ੧੮੨੫ ਤੋਂ ਸੰਮਤ ੧੯੦੫ ਬਿ: ਦੀਆਂ ਪੁਰਾਤਨ ਦੇਖੀਆਂ ਹਨ। ਜਾਪਦਾ ਹੈ ਕਿ ਇਹ ਗੋਸ਼ਟ ਪਹਿਲਾਂ ਵਖਰੀ ਸੀ ਤੇ ੧੯੪੭ ਵਿਚ ਹੀ ਜਨਮ ਸਾਖੀ ਦਾ ਹਿਸਾ ਬਣਾਈ ਗਈ।' (ਸਫਾ ੨੦੦ ਤੇ ੨੦੧)

**ਵਿਚਾਰ**—ਭਾਈ ਸਾਹਿਬ ਦੀ ਇਸ ਲਿਖਤ ਤੋਂ ਇਹ ਸਿੱਧ ਹੁੰਦਾ ਹੈ ਕਿ ਅਜਿਤੇ ਦੀ ਗੋਸ਼ਟ ੧੮੨੫ ਤੋਂ ੨੧ ਸਾਲ ਪਹਿਲਾਂ ਦੀ ਲਿਖੀ ਹੋਈ ਆਪ ਨੇ ਤਕੀ ਹੈ। ਗੋਇਆ ਉਸਦੀ ਹੋਂਦ ਬਾਬਤ

---

*** (ਅਸਾਨੂੰ ਇਕ ਪੁਰਾਣੀ ਹਸਤ ਲਿਖਤ ਜਨਮ ਸਾਖੀ ਪ੍ਰਾਪਤ ਹੋਈ ਹੈ, ਜਿਸ ਦੇ ਪਿਛੇ ਇਕ ਰਸੀਦ ਵਿਚ ਜ਼ਿਕਰ ਹੈ, ਕਿ ਇਹ ਪੋਥੀ ਸੰਮਤ ੧੮੭੨ ਬਿਕ੍ਰਮੀ ਨੂੰ ਲੈਣੇ ਦੇਣੇ ਦੇ ਹਿਸਾਬ ਵਿਚ ਉਸ ਪੁਰਸ਼ ਕੋਲ ਥੇਚੀ ਗਈ ਜਿਸ ਦੀ ਸੰਤਾਨ ਕੋਲ ਉਹ ਇਸ ਸਮੇਂ ਹੈ, ਇਸ ਜਨਮ ਸਾਖੀ ਵਿਚ ਅਜਿਤੇ ਰੰਧਾਵੇ ਦੀ ਗੋਸ਼ਟ ਮੁਕੰਮਲ ਮੌਜੂਦ ਹੈ। ਇਹ ਗੱਲ ਧਿਆਨ ਯੋਗ ਹੈ ਕਿ ੧੮੭੨ ਸੰਮਤ ਇਸ ਪੋਥੀ ਦੇ ਵਿਕਣ ਦਾ ਹੈ, ਜਿਸ ਦਾ ਮਤਲਬ ਇਹੀ ਹੋ ਸਕਦਾ ਹੈ, ਕਿ ਇਹ ਇਸ ਸੰਮਤ ਤੋਂ ਪਹਿਲੋਂ ਦੀ ਲਿਖੀ ਹੋਈ ਹੈ।)**

ਉਹ ਪੁਰਾਣਾਂ ਤੋਂ ਪੁਰਾਣਾਂ ਸਮਾਂ ੧੮੦੪ ਦਾ ਨਿਸਚਿਤ ਕਰ ਸਕੇ ਹਨ, ਪ੍ਰੰਤੂ ਇਹ ਲਿਖਤ ਉਨ੍ਹਾਂ ਨੇ ਹੋਰ ਬਾਣੀਆਂ ਨਾਲ ਵਖਰੀ ਜਿਲਦ ਕੀਤੀ ਹੋਈ ਵੇਖੀ ਹੈ, ਜਿਸ ਤੋਂ ਆਪਦਾ ਅਨੁਮਾਨ ਹੈ ਕਿ ਇਹ ਪਹਿਲੋਂ ਇਕ ਵਖਰੀ ਸ਼ੈ ਸੀ ਤੇ ੧੯੪੭ ਬਿ: ਵਿਚ ਇਹ ਜਨਮ ਸਾਖੀ ਵਿਚ ਦਰਜ ਕੀਤੀ ਗਈ। ਪ੍ਰੰਤੂ ਆਪ ਪਹਿਲੋਂ ਲਿਖ ਚੁਕੇ ਹਨ ਕਿ ੧੯੪੭ ਨੂੰ ਛਪੀ ਜਨਮ ਸਾਖੀ ਵਿਚ ਇਹ ਗੋਸ਼ਟ ਪਿੰਡੀ ਭਟੀਆਂ ਵਾਲੀ ਇਕ ਲਿਖਤੀ ਤੇ ਪੁਰਾਣੀ ਪੋਥੀ ਵਿਚੋਂ ਚਾੜ੍ਹੀ ਗਈ, ਜਿਸਤੋਂ ਆਪ ਦਾ ਇਹ ਅਨੁਮਾਨ ਰੱਦ ਹੋ ਜਾਂਦਾ ਹੈ, ਕਿ ਇਹ ੧੯੪੭ ਵਿਚ ਜਨਮ ਸਾਖੀ ਦਾ ਹਿਸਾ ਬਣਾਈ ਗਈ। ਰਹੀ ਗੱਲ ਉਸਦੇ ਵੱਖਰੀ ਸ਼ੈ ਹੋਣ ਦੀ, ਸੋ ਇਹ ਰਿਵਾਜ ਪੁਰਾਤਨ ਚਲਾ ਆਇਆ ਹੈ ਕਿ ਬਾਜੇ ਪ੍ਰੇਮੀ ਵਡੇ ਗ੍ਰੰਥਾਂ ਵਿਚੋਂ ਆਪਣੀ ਰੁਚੀ ਅਨੁਸਾਰ ਬਾਣੀਆਂ ਦਾ ਉਤਾਰਾ ਕਰਕੇ ਇਕ ਥਾਂ ਜਿਲਦ ਕਰ ਰਖਦੇ ਹਨ ਤਾਕਿ ਉਨ੍ਹਾਂ ਨੂੰ ਹਰ ਸਮੇਂ ਬਹੁਤੇ ਗ੍ਰੰਥ ਫੋਲ ਕੇ ਉਹ ਬਾਣੀਆਂ ਲੱਭਣੀਆਂ ਨਾਂ ਪੈਣ। ਏਸੇ ਰਿਵਾਜ ਅਨੁਸਾਰ ਕਿਸੇ ਪ੍ਰੇਮੀ ਨੇ ਜਨਮ ਸਾਖੀ ਵਿਚੋਂ ਅਜਿਤੇ ਦੀ ਗੋਸ਼ਟ, ਤੇ ਮੱਕੇ ਦੀ ਗੋਸ਼ਟ ਅਰ ਗੁਰਬਾਣੀ ਵਿਚੋਂ ੨੨ ਵਾਰਾਂ ਨੋਟ ਕਰਕੇ ਇਕ ਵਖਰੀ ਸੈਂਚੀ ਆਪਣੀ ਸਹੂਲਤ ਲਈ ਤਿਆਰ ਕਰ ਲਈ ਹੋਵੇਗੀ। ਇਸ ਸੂਰਤ ਵਿਚ ਵੀ ਆਪਦਾ ਇਹ ਅਨੁਮਾਨ ਗ਼ਲਿਤ ਹੋ ਸਕਦਾ ਹੈ ਕਿ ੧੯੪੭ ਤੋਂ ਪਹਿਲਾਂ ਇਹ ਜਨਮ ਸਾਖੀ ਦਾ ਹਿਸਾ ਨਹੀਂ ਸੀ।

## ਸੌ ਸਾਖੀ

ਇਸ ਗ੍ਰੰਥ ਬਾਬਤ ਭਾਈ ਸਾਹਿਬ ਲਿਖਦੇ ਹਨ ਕਿ – "ਇਸੇ ਸੌ ਸਾਖੀ ਦੇ ਸਹੀ ਹੋਣ ਬਾਬਤ ਚੱਕ੍ਰਵਰਤੀ ਜੀ ਨੇ ਲਿਖਿਆ ਸੀ ਕਿ– 'ਜਿਨ੍ਹਾਂ ਗ੍ਰੰਥਾਂ ਵਿਚੋਂ ਦੇਹਧਾਰੀ ਗੁਰੂ ਦੇ ਸਿਲਸਿਲੇ ਬਾਬਤ ਨਾਮਧਾਰੀ ਪ੍ਰਚਾਰਕਾਂ ਨੇ ਖੋਜ ਕੀਤੀ ਹੈ, ਉਨ੍ਹਾਂ ਦੇ ਨਾਮ ਇਹ ਹਨ:–

੧. ਜਨਮ ਸਾਖੀ ਭਾਈ ਬਾਲੇ ਵਾਲੀ, (੨) ਸੌ ਸਾਖੀ, (੩) ਪੰਥ ਪ੍ਰਕਾਸ਼.....

ਆਦਿ, ਗੱਲ ਤਾਂ ਕੇਵਲ ਇਹ ਹੈ, ਕਿ ਨਾਮਧਾਰੀ ਏਨ੍ਹਾਂ ਪੁਸਤਕਾਂ ਦੇ ਜੋ ਹਵਾਲੇ ਦੇਂਦੇ ਹਨ,ਉਹ ਗ਼ਲਿਤ ਹਨ ਜਾਂ ਦਰੁਸਤ? ਜੋ ਸਿੰਘ ਸਭਾ ਵਾਲੇ ਏਨ੍ਹਾਂ ਗ੍ਰੰਥਾਂ ਨੂੰ ਮਿਟਾ ਦੇਣ ਜਾਂ ਝੂਠਾ ਸਾਬਿਤ ਕਰ ਦੇਣ ਤਾਂ ਅਸੀਂ ਵੀਂ ਗ੍ਰੰਥ ਸਾਹਿਬ ਨੂੰ ਗੁਰੂ ਮੰਨ ਛਡਿਆ ਕਰਾਂਗੇ।"

(ਸਤਿਜੁਗ ਸੰ: ੧੯੮੮ ਚੇਤ ੫)

ਸ੍ਰੀ ਚੱਕ੍ਰਵਰਤੀ ਜੀ ਦੀ ਇਸ ਲਿਖਤ ਤੇ ਵਿਚਾਰ ਕਰਦੇ ਹੋਏ ਭਾਈ ਸੇਵਾ ਸਿੰਘ ਜੀ ਲਿਖਦੇ ਹਨ– "ਚੱਕ੍ਰਵਰਤੀ ਜੀ ਨੇ ਸੌ ਸਾਖੀ ਦੇ ਦਰੁਸਤ ਹੋਣ ਦਾ ਦਾਅਵਾ ਕਰਕੇ ਇਸ ਨੂੰ ਗ਼ਲਤ ਸਾਬਿਤ ਕਰਨ ਦਾ ਚੈਲੰਜ ਕੀਤਾ ਸੀ। ਇਨ੍ਹਾਂ ਦੀ ਇਸ ਮੰਗ ਨੂੰ ਪੂਰਾ ਕਰਨ ਲਈ ਸੌ ਸਾਖੀ ਪੁਣ ਛਾਣ ਕੇ ਏਨ੍ਹਾਂ ਦੇ ਸਾਮ੍ਹਣੇ ਰਖ ਦਿੱਤੀ ਗਈ ਸੀ.....ਸੋ ਇਕ ਗੱਲ ਬਾਬਤ ਜੇਹੜੀਆਂ ਇਨੀਆਂ ਇਕ ਦੂਜੇ ਤੋਂ ਅੱਡ ਅੱਡ ਗੱਲਾਂ ਸੌ ਸਾਖੀ ਵਿਚ ਲਿਖੀਆਂ ਹਨ, ਇਹ ਸਾਰੀਆਂ ਠੀਕ ਨਹੀਂ ਹੋ ਸਕਦੀਆਂ। ਹੁਣ ਚਕ੍ਰਵਰਤੀ ਜੀ ਨੂੰ ਆਪਣਾਂ ਬਚਨ ਪਾਲਣਾਂ ਚਾਹੀਦਾ ਹੈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਤੇ ਭਰੋਸਾ ਕਰਨਾਂ ਚਾਹੀਦਾ ਹੈ।" (ਗੁ: ਪਦ ਨਿ: ਭਾ:੨ ਪੰਨਾਂ ੧੦੯ ਤੋਂ ੧੧੨)

**ਵਿਚਾਰ**—ਭਾਈ ਸੇਵਾ ਸਿੰਘ ਜੀ ਦਾ ਇਹ ਮੰਤਕ ਕਿ ਇਕ ਵਿਸ਼ਜ ਬਾਬਤ ਇਕ ਦੂਜੇ ਤੋਂ ਭਿੰਨ ਭਿੰਨ ਗੱਲਾਂ ਸਾਰੀਆਂ ਠੀਕ ਨਹੀਂ ਹੋ ਸਕਦੀਆਂ, ਦਰੁਸਤ ਨਹੀਂ ਹੈ। ਕਿਉਂਕਿ ਧਾਰਮਿਕ ਗ੍ਰੰਥਾਂ ਵਿਚ ਆਮ ਤੌਰ ਤੇ ਇਕੋ ਹੀ ਵਿਸ਼ਜ ਸਬੰਧੀ ਅਜੇਹੇ ਵਾਕ ਲਿਖੇ ਹੋਏ ਦਿਖਾਏ ਜਾ ਸਕਦੇ ਹਨ, ਜੋ ਉੱਕਾ ਹੀ ਇੱਕ ਦੂਜੇ ਦੇ ਵਿਰੁੱਧ ਪ੍ਰਤੀਤ ਹੁੰਦੇ ਹਨ। ਮਿਸਾਲ ਦੇ ਤੌਰ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹੀ ਲੈ ਲੌਂ।

(੧) ਗੁਰਵਾਕ ਹੈ– "ਸੁਣਿਐ ਅੰਧੇ ਪਾਵਹਿ ਰਾਹ।" ਅਰਥਾਤ ਸੁਣ ਕਰਕੇ ਅੰਨ੍ਹੇਂ ਪੁਰਸ਼ ਵੀ ਰਾਹੇ ਪੈ ਜਾਂਦੇ ਹਨ। ਪ੍ਰੰਤੂ ਇਕ ਦੂਜੇ ਗੁਰਵਾਕ ਵਿਚ ਆਇਆ ਹੈ ਕਿ – "ਸੁਣ ਅੰਧਾ ਕੈਸੇ ਮਾਰਗ ਪਾਵਹਿ।"ਅਰਥਾਤ ਅੰਨ੍ਹਾਂ ਪੁਰਸ਼ ਸੁਣ ਕੇ ਕਿਸਤ੍ਰਾਂ ਰਾਹੇ ਪੈ ਸਕਦਾ ਹੈ? ਅਰਥਾਤ ਨਹੀਂ ਪੈ ਸਕਦਾ।

(੨) ਇਕ ਨਹੀਂ ਅਨੇਕਾਂ ਗੁਰਵਾਕਾਂ ਵਿਚ ਆਇਆ ਹੈ ਕਿ ਸ੍ਰਿਸ਼ਟੀ ਨਾਸ਼ਵਾਨ ਹੈ, ਮਿਥਿਆ ਹੈ ਅਤੇ ਆਵਣੀ ਜਾਵਣੀ ਹੈ, ਜੈਸੇ– "ਦ੍ਰਿਸ਼ਟਮਾਨ ਹੈ ਸਗਲ ਮਿਥੇਨਾ।"ਪੁਨਾ– "ਲਖ ਚਉਰਾਸੀ ਮੇਦਨੀ ਸਭ ਆਵਹਿ ਜਾਸੀ।"

ਪੁਨਾ- "ਇਹ ਜਗ ਧੂਏ ਕਾ ਪਹਾਰ। ਤੈ ਸਾਚਾ ਮਾਨਿਆ ਕਿਹ ਬਿਚਾਰ।" (ਬਸੰਤ ਮ: ੯) ਪ੍ਰੰਤੂ ਦੂਜੀ ਥਾਵੇਂ ਲਿਖਿਆ ਹੈ:-

*"ਆਪ ਸਤਿ ਕੀਆ ਸਭ ਸਤਿ। ਤਿਸੁ ਪ੍ਰਭ ਤੇ ਸਗਲੀ ਉਤਪਤਿ।"*

ਅਰਥਾਤ, ਪ੍ਰਭੂ ਆਪ ਸਤਿ ਸਰੂਪ ਹੈ, ਇਸ ਲਈ ਉਸ ਦੀ ਰਚਨਾ (ਸ੍ਰਿਸ਼ਟੀ) ਵੀ ਸੱਚੀ ਹੈ।

(੩) ਵਾਰਾਂ ਤੋਂ ਵਧੀਕ ਸਲੋਕਾਂ ਵਿਚ ਇਕ ਥਾਂ ਤੇ ਲਿਖਿਆ ਹੈ- "ਪੁੰਨ ਦਾਨ ਕਾ ਕਰੈ ਸਰੀਰ।" ਇਸ ਵਿਚ ਪੁੰਨ ਕਰਨ ਦੀ ਬਿਧੀ ਹੈ। ਪ੍ਰੰਤੂ ਦੂਜੇ ਥਾਂ ਕਿਹਾ ਹੈ- "ਪੁੰਨ ਪਾਪ ਤਹ ਭਈ ਕਹਾਵਤ।" ਅਰਥਾਤ ਪੁਨ ਪਾਪ ਕਹਿਣ ਮਾਤ੍ਰ ਹਨ।

ਇਸ ਪ੍ਰਕਾਰ ਹੋਰ ਵੀ ਅਨੇਕਾਂ ਵਾਕ ਅਜੇਹੇ ਹਨ ਜੋ ਇਕ ਹੀ ਵਿਸ਼ਜ ਸਬੰਧੀ ਅਡ ਅਡ ਭਾਵ ਰਖਦੇ ਹਨ, ਪਰ ਨਾਂ ਹੀ ਭਾਈ ਸੇਵਾ ਸਿੰਘ ਜੀ ਤੇ ਨਾਂ ਕੋਈ ਹੋਰ ਸੱਜਣ ਇਹ ਕਹਿਣ ਦੀ ਦਲੇਰੀ ਕਰ ਸਕਦੇ ਹਨ, ਕਿ ਇਹ ਸਾਰੇ ਵਾਕ ਦਰੁਸਤ ਨਹੀਂ ਹੋ ਸਕਦੇ। ਏਸੇਤ੍ਰਾਂ ਸੌ ਸਾਖੀ ਬਾਬਤ ਵੀ ਆਪ ਦਾ ਇਹ ਮੰਤਕ ਦਰੁਸਤ ਨਹੀਂ ਹੋ ਸਕਦਾ।

## ਦਸ ਅਵਤਾਰ ਗੁਰ ਏਕ ਸਮ

ਜਦ ਇਹ ਬਹਿਸ ਅਜੇ ਪੁਸਤਕ ਰੂਪ ਵਿਚ ਨਹੀਂ ਸੀ ਆਈ ਤਾਂ ਆਪਣੇ ਪੱਖ ਵਿਚ ਭਾਈ ਸੇਵਾ ਸਿੰਘ ਜੀ ਨੇ ਸੌ ਸਾਖੀ ਦਾ ਇਹ ਪ੍ਰਮਾਣ ਪੇਸ਼ ਕੀਤਾ ਸੀ ਕਿ- "ਦਸ ਅਵਤਾਰ ਗੁਰ ਏਕ ਸਮ ਜਿਉ ਜਾਨੈ ਜੋ ਮੇਰ। ਏਕ ਦਸਾ ਗੁਰ ਗ੍ਰੰਥ ਜੀ ਬਾਣੀ ਸਤਿਗੁਰ ਹੇਰ। ਧੋਇ ਰੁਮਾਲ ਤਬ ਗੁਰ ਗ੍ਰੰਥ ਪਾਹੁਲ ਲੇਵੈ ਦੇਇ।" (ਸਾਖੀ ੭੮) ਇਸਦਾ ਉੱਤ੍ਰ ਅਸਾਂ ਪਹਿਲੀ ਵਾਰ ਸਤਿਜੁਗ ਵਿਚ ਅਤੇ ਪਿਛੋਂ ਗੁਰੂ ਪਦ ਪ੍ਰਕਾਸ਼ ਹਿਸਾ ੧ ਵਿਚ ਦੇਂਦਿਆਂ ਹੋਇਆਂ ਲਿਖਿਆ ਸੀ ਕਿ- "ਇਸ ਪੁਸਤਕ ਵਿਚੋਂ ਜਿਸ ਪ੍ਰਮਾਣ ਦੀ ਓਟ ਆਪ ਤਕ ਰਹੇ ਹਨ, ਉਸਦਾ ਬਹਿਸ ਵਾਲੇ ਮਜ਼ਮੂਨ ਨਾਲ ਛਿੱਡੀ ਜਿੰਨਾਂ ਵੀ ਸਬੰਧ ਨਹੀਂ ਹੈ। ਓਥੇ ਵਿਸ਼ਾ ਹੀ ਹੋਰ ਹੈ। ਗੁਰੂ ਗ੍ਰੰਥ ਸਾਹਿਬ ਗੁਰੂ ਹੈ ਕਿ ਨਹੀਂ? ਇਸ ਸਵਾਲ ਦਾ ਓਥੇ ਕੋਈ ਤਅੱਲੁਕ ਹੀ ਨਹੀਂ।

ਪ੍ਰਕਰਣ ਇਹ ਹੈ ਕਿ....ਬਿਸ਼ੰਭਰ ਦਾਸ ਜੀ ਗੁਰੂ ਜੀ ਤੋਂ ਪੁਛਦੇ ਹਨ ਕਿ ਜਿਥੇ ਹਜ਼ੂਰ ਦੇ ਸਿਦਕੀ ਸਿਖ ਨਾਂ ਮਿਲਨ ਓਥੇ ਚਰਨ ਪਾਹੁਲ ਦੀ ਰੀਤ ਕਿਵੇਂ ਪੂਰੀ ਕੀਤੀ ਜਾਵੇ? ਗੁਰੂ ਜੀ ਉਤ੍ਰ ਦੇਂਦੇ ਹਨ, ਕਿ ਓਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਰੁਮਾਲ ਧੋਕੇ ਚਰਨ ਪਾਹੁਲ ਦੀ ਮ੍ਰਯਾਦਾ ਪੂਰੀ ਕਰ ਲੈਣੀ ਯੋਗ ਹੈ। ਯਾਦ ਰਹੇ ਕਿ ਇਹ ਆਗਜਾ ਵੀ ਉਸ ਸੂਰਤ ਵਿਚ ਹੀ ਵਜ਼ਨਦਾਰ ਕਹੀ ਜਾ ਸਕਦੀ ਹੈ, ਜਿਸ ਸੂਰਤ ਵਿਚ ਗੁਰੂ ਕੇ ਸਿਦਕੀ ਸਿਖ ਨਾ ਮਿਲ ਸਕਦੇ ਹੋਣ। ਕਿਉਂਕਿ ਪ੍ਰਸ਼ਨ ਏਹ ਸੀ ਜੁ ਇਥੇ ਸਿਦਕੀ ਸਿਖ ਨਾ ਮਿਲਨ ਓਥੇ ਚਰਨ ਪਾਹੁਲ ਕਿਵੇਂ ਲਈ ਜਾਵੇ?

ਗੁਰੂ ਬਾਣੀ ਨੂੰ 'ਗੁਰੂ ਕਾ ਰੂਪ' ਮੰਨਣ ਦਾ ਏਹ ਮਤਲਬ ਕਦਾਚਿਤ ਨਹੀਂ ਹੋ ਸਕਦਾ ਕਿ ਗ੍ਰੰਥ ਸਾਹਿਬ ਨੂੰ ਗੁਰੂ ਥਾਪਿਆ ਗਿਆ। ਏਸਤ੍ਰਾਂ ਭਾਈ ਮੰਞ, ਭਾਈ ਰਾਮ ਕੁਇਰ, ਅਤੇ ਦੀਵਾਨ ਨੰਦ ਲਾਲ ਜੈਸੇ ਸਿਖਾਂ ਨੂੰ ਵੀ ਗੁਰੂ ਮੰਨਣਾ ਪਵੇਗਾ, ਕਿਉਂਕਿ ਉਨ੍ਹਾਂ ਬਾਬਤ ਗਾਹੇ ਬਗਾਹੇ ਗੁਰੂ ਸਾਹਿਬ ਐਲਾਨ ਕਰਦੇ ਰਹੇ ਹਨ, ਕਿ (ਇਹ) ਸਾਡਾ ਰੂਪ ਹਨ। ਇਸ ਲਈ ਜਿਸਨੇ ਸਾਡਾ ਦਰਸ਼ਨ ਕਰਨਾ ਹੋਵੇ ਉਹ ਰਾਮ ਕੁਇਰ ਜੀ ਦਾ ਦਰਸ਼ਨ ਕਰ ਲਵੇ, ਨੰਦ ਲਾਲ ਜੀ ਦਾ ਦਰਸ਼ਨ ਕਰ ਲਵੇ ਆਦਿ*। ਤਾਂਤੇ ਸੌ

---

*** ਨੰਦ ਲਾਲ ਜੀ ਬਾਬਤ ਤਾਂ ਗੁਰ ਪ੍ਰਤਾਪ ਸੂਰਜ ਵਿਚ ਏਥੋਂ ਤਕ ਲਿਖਿਆ ਹੈ, ਕਿ ਇਕ ਵਾਰ ਇਕ ਸੱਯਦ ਨੇ ਗੁਰੂ ਜੀ ਨੂੰ ਮਥਾ ਟੇਕਿਆ ਗੁਰੂ ਜੀ ਨੇ ਪੁੱਛਿਆ ਸੱਯਦ ਸਾਹਿਬ! ਆਪਦਾ ਗੁਰੂ ਕੌਣ ਹੈ?- "ਸੁਣ ਸੱਯਦ ਬੋਲਿਓ ਤਿਸ ਬੇਰਾ। ਨੰਦ ਲਾਲ ਹੈ ਇਹ ਗੁਰ ਮੇਰਾ।" ਕੋਲ ਬੈਠੇ ਭਾਈ ਆਲਿਮ ਸਿੰਘ ਜੀ ਨੇ ਕਿਹਾ-"ਤੀਨ ਲੋਕ ਪਤਿ ਗੁਰ ਵਿਦਮਾਨੋ। ਸਿਖਨ ਕੋ ਤੁਮ ਗੁਰੂ ਬਖਾਨੋ"। ਤਾਂ ਗੁਰੂ ਜੀ ਨੇ ਆਲਮ ਸਿੰਘ ਨੂੰ ਹਟਕਦਿਆਂ ਹੋਇਆਂ ਕਿਹਾ- 'ਆਲਮ ਸਿੰਘ ਨਾ ਹਟਕ ਪ੍ਰਬੀਨਾ। ਨੰਦ ਲਾਲ ਕੋ ਗੁਰ ਪਦ ਦੀਨਾ। ਗਿਆਨ ਭਗਤਿ ਕੋ ਰਸਇਨ ਜੋਵਾ। ਤਾਂਤੇ ਇਸਕੋ ਗੁਰ ਪਦ ਹੋਵਾ। ਸਤਿਗੁਰ ਨਦਰ ਮੇਹਰ ਕੀ ਧਾਰੇ। ਅਨਿਕ ਗੁਰੂ ਕਰ ਜਿਸ ਬਿਸਤਾਰੇ।' (ਰੁਤ ਅੰਸੂ ੩੯) ਕੀ ਇਸ ਪ੍ਰਮਾਣ ਅਨੁਸਾਰ ਭਾਈ ਸੇਵਾ ਸਿੰਘ ਜੀ ਭਾਈ ਨੰਦ ਲਾਲ ਜੀ ਨੂੰ ਦਸਾਂ ਗੁਰਾਂ ਦੇ ਸਮਾਨ ਯਾਰਵਾਂ ਗੁਰੂ ਮੰਨ ਲੈਣਗੇ?)**

ਸਾਖੀ ਦੇ ਪ੍ਰਮਾਣ ਵਿਚ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਦਾ ਵਿਸ਼ਾ ਨਹੀਂ ਸਗੋਂ ਚਰਨ ਪਾਹੁਲ ਬਾਬਤ ਪ੍ਰਸ਼ਨ ਉਤ੍ਰ ਹੈ।.....ਤਾਂਤੇ (ਆਪਦਾ) ਇਸ ਪ੍ਰਮਾਣ ਨੂੰ ਅਪਣੇ ਪੱਖ ਦੀ ਗਵਾਹੀ ਵਾਸਤੇ ਵਰਤਣਾਂ ਆਪਣੇ ਪੱਖ ਨੂੰ ਆਪ ਹੀ ਕਮਜ਼ੋਰ ਸਾਬਿਤ ਕਰਨ ਦੇ ਬਰਾਬਰ ਹੈ।" (ਪੰਨਾਂ ੬੫-੬੬)

## ਉੱਤ੍ਰ ਹੈ ਨਹੀਂ

ਗੁਰੂ ਪਦ ਪ੍ਰਕਾਸ਼ ਹਿਸਾ ੧ ਦਾ ਉਤ੍ਰ ਗੁਰੂ ਪਦ ਨਿਰਣਾਂ ਹਿਸਾ ੧ ਵਿਚ ਦੇਣ ਦਾ ਜਤਨ ਕੀਤਾ ਗਿਆ। ਇਸ ਵਿਚ ਜਦ ਆਪ ਨੇ ਅਪਾਣੇ ਪੱਖ ਦੀ ਸਿੱਧੀ ਲਈ ਪ੍ਰਮਾਣ ਅੰਕਿਤ ਕੀਤੇ, ਤਾਂ ਏਹੀ ਪ੍ਰਮਾਣ ਜਿਸਦਾ ਉਤ੍ਰ ਸਾਡੇ ਵਲੋਂ ਦਿੱਤਾ ਜਾ ਚੁਕਾ ਸੀ, ਪੰਨਾ ੨੮-੨੯ ਤੇ ਦੁਬਾਰਾ ਪੇਸ਼ ਕਰ ਦਿੱਤਾ ਗਿਆ, ਪ੍ਰੰਤੂ ਪਾਠਕ ਵੇਖ ਸਕਦੇ ਹਨ ਕਿ ਓਥੇ ਸਾਡੇ ਪੂਰਵੋਕਤ ਉਤ੍ਰ ਦੇ ਪ੍ਰਤਿ ਉਤ੍ਰ ਵਿਚ ਭਾਈ ਸਾਹਿਬ ਨੇ ਉੱਕਾ ਹੀ ਕੁਛ ਨਹੀਂ ਲਿਖਿਆ।

ਗੁਰੂ ਪਦ ਪ੍ਰਕਾਸ਼ ਹਿੱਸਾ ਦੂਜਾ ਵਿਚ ਅਸਾਂ ਲਿਖਿਆ ਕਿ- "ਏਸ ਪ੍ਰਮਾਣ ਦੀ ਸਮੁੱਚੀ ਵਿਚਾਰ...ਬਾਬਤ ਸਾਨੂੰ ਆਪਣੇ ਵਲੋਂ ਕੋਈ ਅੱਖਰ ਲਿਖਣ ਦੀ ਲੋੜ ਨਹੀਂ ਭਾਸਦੀ। ਇਸ ਦੀ ਬਾਬਤ ਵੇਖੋ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਆਪਣੀ ਰਾਏ, ਜੋ ਆਪ ਨੇ ਸੂਰਜ ਪ੍ਰਕਾਸ਼ ਦੇ ਪੰਨਾ ੫੬੨੫ ਦੀ ਟੂਕ ਵਿਚ ਪ੍ਰਗਟ ਕੀਤੀ ਹੈ। ਆਪ ਲਿਖਦੇ ਹਨ- 'ਗੁਰੂ ਜੀ ਦੇ ਦੁਬਾਰਾ ਔਣ ਦੀ ਬਾਬਤ ਅਰਥਾਤ ਉਨ੍ਹਾਂ ਦੇ ਗਜਾਰ੍ਹਵੇਂ ਰੂਪ ਧਾਰਨ ਬਾਬਤ ਸੌ ਸਾਖੀ ਵਿਚ ਕਈ ਤ੍ਰਾਂ ਦੇ ਵਾਕ ਹਨ, ਤੇ ਕਵਿ (ਭਾਈ ਸੰਤੋਖ ਸਿੰਘ) ਜੀ ਨੇ ਵੀ ਜਿੰਨੇ ਵਾਕ ਲਿਖੇ ਹਨ, ਓਥੋਂ ਹੀ ਲੈ ਕੇ ਰਖੇ ਹਨ। ਇਹਨਾਂ ਨੂੰ ਇਕਠੇ ਕੀਤੇ ਬਿਨਾਂ ਠੀਕ ਵਿਚਾਰ ਨਹੀਂ ਹੋ ਸਕਦੀ।......ਇਹਨਾਂ ਦੇ ਪ੍ਰਸਪਰ ਵਿਰੋਧਾਂ ਤੋਂ ਆਪੇ ਪਤਾ ਲਗ ਜਾਂਦਾ ਹੈ, ਕਿ ਐਸੇ ਵਾਕ ਜੋ ਆਪ ਵਿਚ ਹੀ ਵਿਰੋਧ ਰਖਦੇ ਹੋਣ ਕਦੇ ਸ੍ਰੀ ਮੁਖਵਾਕ ਨਹੀਂ ਹੋ ਸਕਦੇ। ਵਧੇਰੇ ਟੀਕਾ ਟਿਪਣੀ ਦੀ ਲੋੜ ਨਹੀਂ। -ਭਾਈ ਵੀਰ ਸਿੰਘ ਜੀ ਦੇ ਏਹਨਾਂ ਸ਼ਬਦਾਂ ਨੂੰ ਅੰਕਿਤ ਕਰਨ ਪਿਛੋਂ ਅਸਾਂ ਇਹ ਲਿਖ ਦਿੱਤਾ ਸੀ ਕਿ- "ਪੂਰਵੋਕਤ ਰਾਏ ਸਾਡੀ ਨਹੀਂ, ਇਹ ਭਾਈ ਸੇਵਾ ਸਿੰਘ ਜੀ ਦੇ ਪੂਜਜ ਨੇਤਾ ਜੀ ਦੀ ਹੈ, ਜਿਸ ਦੁਆਰਾ ਏਸ ਪ੍ਰਮਾਣ ਦੀ ਕੌਡੀ ਜਿੰਨੀ ਵੀ ਵੁਕਅਤ ਨਹੀਂ ਰਹਿ ਜਾਂਦੀ। ਕਿਉਂਕਿ ਇਹ ਪ੍ਰਮਾਣ ਭਾਈ ਵੀਰ ਸਿੰਘ ਜੀ ਦੀ ਰਾਏ ਅਨੁਸਾਰ ਉਹਨਾਂ ਵਿਚੋਂ ਇਕ ਹੈ, ਜੋ ਪ੍ਰਸਪਰ ਵਿਰੋਧੀ ਹੋਣ ਦੇ ਕਾਰਨ ਸ੍ਰੀ ਮੁਖਵਾਕ ਨਹੀਂ ਮੰਨੇ ਜਾ ਸਕਦੇ।"

(ਗੁਰੂ ਪਦ ਪ੍ਰਕਾਸ਼ ਹਿਸਾ ੨. ਪੰਨਾ ੪੭-੪੮)

## ਗ਼ਲਿਤ ਬਿਆਨੀ

'ਗੁਰੂ ਪਦ ਨਿਰਣਜ,ਭਾਗ ੨ ਦੇ ਪੰਨਾਂ ੧੦੯ ਉਤੇ ਭਾਈ ਸੇਵਾ ਸਿੰਘ ਜੀ ਇਸ ਵਿਸ਼ਜ ਵਿਚ ਅਜੇਹੀ ਗ਼ਲਿਤ ਬਿਆਨੀ ਕਰਦੇ ਹਨ, ਜੋ ਉਨ੍ਹਾਂ ਨੂੰ ਹੀ ਸੋਭਦੀ ਹੈ। ਆਪ ਲ਼ਿਖਦੇ ਹਨ- "ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਸੌ ਸਾਖੀ ਤੇ ਪਾਈ ਰੌਸ਼ਨੀ ਪੜ੍ਹਕੇ ਜੇ ਆਪ ਦੀ ਇਹ ਰਾਏ ਬਣੀ ਹੈ ਕਿ ਇਸ ਗਵਾਹ ਦਾ ਮੁਲ ਕੌਡੀ ਜਿੰਨਾਂ ਵੀ ਨਹੀਂ ਤੇ ਹੁਣ ਆਪਨੂੰ ਇਹ ਗੱਲ ਨਿਸਚਿਤ ਹੋ ਗਈ ਹੈ, ਤਦ ਇਸ ਤੁਹਾਡੇ ਗਵਾਹ ਦੀ ੧੨ ਜਾਮੇ ਲਿਖਣ ਦੀ ਗਵਾਹੀ ਤੁਹਾਡੇ ਹੀ ਦਿੱਤੇ ਫੈਸਲੇ ਅਨੁਸਾਰ ਕੌਡੀ ਦੇ ਮੁਲ ਦੀ ਵੀ ਨਾ ਰਹੀ।"

**ਵਿਚਾਰ**—ਅਸੀਂ ਪਿਛੇ ਦਸ ਚੁਕੇ ਹਾਂ ਕਿ ਇਹ ਰਾਏ ਸਾਡੀ ਨਹੀਂ ਬਲਕੇ ਭਾਈ ਵੀਰ ਸਿੰਘ ਜੀ ਦੀ ਹੈ। ਚੂੰਕੇ ਸੌ ਸਾਖੀ ਬਾਬਤ ਭਾਈ ਸੇਵਾ ਸਿੰਘ ਜੀ ਦੇ ਰਹਿਨੁਮਾ ਸ੍ਰੀਮਾਨ ੧੦੯ ਭਾਈ ਵੀਰ ਸਿੰਘ ਜੀ ਦੀ ਇਹ ਰਾਏ ਹੈ, ਕਿ ਸੌ ਸਾਖੀ ਵਿਚ ਇਕ ਹੀ ਵਿਸ਼ਜ ਬਾਬਤ ਅਨੇਕਾਂ ਪ੍ਰਸਪਰ ਵਿਰੋਧੀ ਵਾਕ ਹਨ, ਇਸ ਲਈ ਅਸਾਂ ਉਨ੍ਹਾਂ ਦੇ ਹੀ ਦ੍ਰਿਸ਼ਟੀਕੋਣ ਅਨੁਸਾਰ ਭਾਈ ਸੇਵਾ ਸਿੰਘ ਜੀ ਦੁਆਰਾ ਸੌ ਸਾਖੀ ਵਿਚੋਂ ਦਿਤੇ ਗਏ ਪ੍ਰਮਾਣ ਬਾਬਤ ਕਿਹਾ ਸੀ ਕਿ ਉਸਦਾ ਕੋਈ ਮੁਲ ਨਹੀਂ। ਭਾਈ ਸੇਵਾ ਸਿੰਘ ਜੀ ਦਾ ਸਾਰੀਆਂ ਲਿਖਤਾਂ ਦੀ ਅਸਲੀਜਤ ਨੂੰ ਜਾਣਦਿਆਂ ਹੋਇਆਂ ਇਹ ਲਿਖਣਾ ਇਖ਼ਲਾਕਨ ਦਰੁਸਤ ਨਹੀਂ ਕਿ ਭਾਈ ਵੀਰ ਸਿੰਘ ਜੀ ਦੀ ਸੌ ਸਾਖੀ ਤੇ ਪਾਈ ਰੌਸ਼ਨੀ ਪੜ੍ਹਕੇ ਸਾਡੀ ਤਸੱਲੀ ਹੋ ਗਈ ਹੈ।

ਅਜੇਹਾ ਮਤਲਬ ਨਾਂ ਹੀ ਸਾਡੀ ਕਿਸੇ ਲਿਖਤ ਵਿਚੋਂ ਦਿਖਲਾਇਆ ਜਾ ਸਕਦਾ ਹੈ, ਅਤੇ ਨਾਂ ਹੀ ਸੌ ਸਾਖੀ ਬਾਬਤ ਸਾਡੀ ਰਾਏ ਵਿਚ ਕੁਛ ਫ਼ਰਕ ਆਇਆ ਹੈ। ਅਸੀਂ ਭਾਈ ਸੇਵਾ ਸਿੰਘ ਜੀ ਦੀ ਸੇਵਾ ਵਿਚ ਨਿਹੈਤ ਅਦਬ ਨਾਲ ਬੇਨਤੀ ਕਰਾਂਗੇ ਕਿ ਉਹ ਜਾਣ ਬੁਝਕੇ ਅਜੇਹੀਆਂ ਗ਼ਲਿਤ ਬਿਆਨੀਆਂ ਕਰਨ ਦਾ ਸੁਭਾਉ ਤਿਆਗ ਦੇਣ।

## ਨੁਕਤੇ ਦੀ ਹੋਰ ਗੱਲ

ਏਥੇ ਇਕ ਹੋਰ ਗੱਲ ਨੁਕਤੇ ਦੀ ਹੈ ਜਿਸ ਵੱਲ ਅਸੀਂ ਭਾਈ ਸੇਵਾ ਸਿੰਘ ਜੀ ਦਾ ਧਿਆਨ ਦਿਵਾਣਾ ਚਾਹੁੰਦੇ ਹਾਂ। ਉਹ ਇਹ ਹੈ ਕਿ ਇਸ ਵਾਕ ਬਾਬਤ ਇਹ ਕਿਧਰੇ ਨਹੀਂ ਲਿਖਿਆ ਕਿ ਇਹ ਦਸਮ ਪਾਤਸ਼ਾਹ ਜੀ ਦਾ ਸ੍ਰੀ ਮੁਖਵਾਕ ਹੈ, ਅਤੇ ਅਨੰਦ ਪੁਰ ਸਾਹਿਬ ਵਿਖੇ ਉਚਾਰਿਆ ਗਿਆ ਹੈ, ਕਿ ਚਮਕੌਰ ਸਾਹਿਬ ਵਿਖੇ! ਪਹਿਲੀ ਗੱਲ ਤਾਂ ਇਹ ਹੈ ਕਿ ਇਹ ਸ੍ਰੀ ਮੁਖਵਾਕ ਹੀ ਨਹੀਂ। ਦੂਜੇ ਇਹ ਕਿ ਅਨੰਦ ਪੁਰ ਸਾਹਿਬ ਵਿਖੇ ਭਾਈ ਸੇਵਾ ਸਿੰਘ ਜੀ ਦੇ ਦਾਵੇ ਅਨੁਸਾਰ ਇਸ ਦਾ ਉਚਾਰਿਆ ਜਾਣਾ ਦਰੁਸਤ ਨਹੀਂ ਹੋ ਸਕਦਾ। ਤੀਜੇ ਚਮਕੌਰ ਸਾਹਿਬ ਵਿਖੇ ਇਹ ਵਿਸ਼ਜ ਹੀ ਨਹੀਂ ਛਿੜਿਆ, ਤੇ ਹਜ਼ੂਰ ਸਾਹਿਬ ਸਬੰਧੀ ਭਾਈ ਸੇਵਾ ਸਿੰਘ ਜੀ ਇਹ ਸਾਬਿਤ ਹੀ ਨਹੀਂ ਕਰ ਸਕੇ ਕਿ ਉਥੇ ਗੁਰੂ ਗ੍ਰੰਥ ਸਾਹਿਬ ਦੀ ਕੋਈ ਬੀੜ ਮੌਜੂਦ ਸੀ। ਜਿਸ ਲਈ ਕੋਈ ਅਜੇਹਾ ਵਾਕ ਉਚਾਰਿਆ ਗਿਆ ਹੋਵੇ। ਅਸਲ ਵਿਚ ਇਹ ਛੇਪਕ ਹੈ, ਜੋ ਮੰਨਿਆਂ ਜਾਣ ਦੇ ਯੋਗ ਨਹੀਂ ਹੋ ਸਕਦਾ।

## 'ਚੱਕ੍ਰਵਰਤੀ' ਜੀ ਦਾ ਚੈਲੰਜ

ਰਹੀ ਗੱਲ ਚੱਕ੍ਰਵਰਤੀ ਜੀ ਦੇ ਚੈਲੰਜ ਦੀ, ਉਨ੍ਹਾਂ ਦਾ ਚੈਲੰਜ ਬਕੌਲ ਭਾਈ ਸੇਵਾ ਸਿੰਘ ਜੀ ਇਹ ਸੀ ਕਿ ਜੇ ਸੌ ਸਾਖੀ ਨੂੰ ਗ਼ਲਤ ਸਾਬਤ ਕਰ ਦਿੱਤਾ ਜਾਵੇ ਤਾਂ ਉਹ ਗ੍ਰੰਥ ਸਾਹਿਬ ਨੂੰ ਗੁਰੂ ਮੰਨ ਛਡਿਆ ਕਰਨਗੇ। ਭਾਈ ਸੇਵਾ ਸਿੰਘ ਜੀ ਕਹਿੰਦੇ ਹਨ ਕਿ ਹੁਣ ਉਹਨਾਂ ਨੂੰ ਗੁਰੂ ਗ੍ਰੰਥ ਸਾਹਿਬ ਤੇ ਭਰੋਸਾ ਕਰਨਾ ਚਾਹੀਦਾ ਹੈ, ਪਰ ਜਦ ਤਕ ਭਾਈ ਸਾਹਿਬ ਸੌ ਸਾਖੀ ਨੂੰ ਗ਼ਲਿਤ ਸਾਬਿਤ ਨਹੀਂ ਕਰਦੇ ਤਦ ਤਕ ਸ੍ਰੀ ਚਕ੍ਰਵਰਤੀ ਜੀ ਨੂੰ ਉਨ੍ਹਾਂ ਦੇ ਬਚਨ ਪਾਲਨ ਲਈ ਕਹਿਣ ਦਾ ਅਧਿਕਾਰ ਕਿਵੇਂ ਹੋ ਸਕਦਾ ਹੈ? ਉਨ੍ਹਾਂ ਦਾ ਦਾਅਵਾ ਬਰਕਰਾਰ ਅਤੇ ਲਾ-ਜਵਾਬ ਹੈ।

# ਪੰਜ ਤਰ੍ਹਾਂ ਦੀਆਂ ਲਿਖਤਾਂ

ਸ੍ਰੀ ਮਾਨ ਭਾਈ ਸੇਵਾ ਸਿੰਘ ਜੀ ਲਿਖਦੇ ਹਨ ਕਿ "ਅਸਾਂ ੩੬ ਅਜਿਹੇ ਸਿੱਖ ਇਤਿਹਾਸਕ ਗ੍ਰੰਥਾਂ ਦੇ ਹਵਾਲੇ ਦਿਤੇ ਸਨ–

੧. ਜਿਨ੍ਹਾਂ ਨੂੰ ਸਿਖਾਂ ਦੇ ਕਿਸੇ ਨ ਕਿਸੇ ਸੰਪ੍ਰਦਾਇਕ ਹਿੱਸੇ ਵਲੋਂ ਗੁਰੂ ਕਲਗੀਧਰ ਜੀ ਦੀ ਲਿਖਤ ਮੰਨਿਆਂ ਜਾਂਦਾ ਹੈ, ਜਿਹਾ ਕਿ ਸਰਬਲੋਹ।

੨. ਉਹ ਗ੍ਰੰਥ ਜਿਨ੍ਹਾਂ ਦੇ ਲੇਖਕਾਂ ਨੂੰ ਸ੍ਰੀ ਗੁਰੂ ਕਲਗੀਧਰ ਜੀ ਦੇ ਹਜ਼ੂਰੀ ਹੋਣ ਦਾ ਮਾਣ ਪ੍ਰਾਪਤ ਸੀ, ਜਿਹਾ ਕਿ ਭਾਈ ਪ੍ਰਹਿਲਾਦ ਸਿੰਘ, ਭਾਈ ਚੌਪਾ ਸਿੰਘ, ਤੇ ਭਾਈ ਨੰਦ ਲਾਲ ਜੀ ਦੇ ਰਹਿਤਨਾਮੇ।

੩. ਉਹ ਗ੍ਰੰਥ ਜੇਹੜੇ ਕਲਗੀਧਰ ਜੀ ਦੇ ਜੋਤੀ ਜੋਤ ਸਮਾਉਣ ਦੇ ਸਮੇਂ ਤੋਂ ਨੇੜੇ ਤੋਂ ਨੇੜੇ ਦੇ ਸਮੇ ਵਿਚ ਲਿਖੇ ਗਏ, ਜਿਹਾ ਕਿ ਮਹਿਮਾਂ ਪ੍ਰਕਾਸ਼ ਆਦਿ।

੪. ਉਹ ਗ੍ਰੰਥ ਜੋ ਸੰਪ੍ਰਦਾਵਾਂ ਦੇ ਆਗੂਆਂ ਜਾਂ ਉਨ੍ਹਾਂ ਦੇ ਪ੍ਰਸਿੱਧ ਵਿਦਵਾਨਾਂ ਨੇ ਲਿਖੇ ਯਥਾ:-
**ਉਦਾਸੀ**–ਗੁਰੂ ਉਦਾਸੀਨ ਮਤਦਰਪਨ।
**ਨਿਰਮਲ ਭੇਖ**–ਇਤਿਹਾਸ ਗੁਰੂ ਖਾਲਸਾ ਤੇ ਪੰਥ ਪ੍ਰਕਾਸ਼।
**ਅਡਨ ਸ਼ਾਹੀ**–ਸੰਤ ਰਤਨ ਮਾਲ।
**ਨਾਮਧਾਰੀ**–ਸ੍ਰੀ ਮਾਨ ਬਾਬਾ ਰਾਮ ਸਿੰਘ ਜੀ, ਸਤਿਗੁਰੂ ਬਿਲਾਸ ਤੇ ਸ਼ਹੀਦ ਬਿਲਾਸ।
**ਨਿਰੰਕਾਰੀ**–ਰਸਾਲਾ ਨਿਰੰਕਾਰੀ।

੫. ਗੁਰੂ ਅੰਸਾਂ ਦੀਆਂ ਲਿਖਤਾਂ–ਬਾਬਾ ਸੁਮੇਰ ਸਿੰਘ ਕ੍ਰਿਤ ਗੁਰਬਿਲਾਸ, ਤੇ ਬਾਬਾ ਸਰੂਪ ਦਾਸ ਜੀ ਭੱਲਾ ਲਿਖਿਤ ਮਹਿਮਾਂ ਪ੍ਰਕਾਸ਼ ਆਦਿ।.....ਇਸ ਗੱਲ ਦੀ ਪੁਸ਼ਟੀ ਕਰਨ ਲਈ ਨਮੂਨੇ ਮਾਤ੍ਰ ਦੋ ਅੰਗ੍ਰੇਜ਼, ੨ ਮੁਸਲਮਾਨ ਤੇ ਦੋ ਹਿੰਦੂ ਅਨਜਮਤੀ ਲਿਖਤਾਂ ਦੇ ਹਵਾਲੇ ਵੀ ਦਿੱਤੇ ਸਨ, ਤਾਕਿ ਦੱਸ ਸੱਕੀਏ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਦਾ ਸਵਾਲ ਪੁਰਾਣੇ ਤੋਂ ਪੁਰਾਣੇ ਸਮੇਂ ਵਿੱਚ ਵੀ ਇਨਾਂ ਵਿਖਯਾਤ ਸੀ, ਕਿ ਅਨਜਮਤੀਆਂ ਨੂੰ ਵੀ ਇਸ ਗੱਲ ਦੀ ਖਬਰ ਸੀ। ਆਲਿਮ ਜੀ ਲਈ ਇੰਨੇਂ ਪ੍ਰਮਾਣ ਪੜ੍ਹਕੇ ਇਸ ਅਸੂਲ ਅਗੇ ਸਰੈ ਤਸਲੀਮ ਨਿਵਾ ਦੇਣਾਂ ਹੀ ਬਣਦਾ ਸੀ, ਪਰ ਆਪ ਨੇ ਇਨ੍ਹਾਂ ਪ੍ਰਮਾਣਾਂ ਉਤੇ ਵੀ ਲਿਖਣ ਦੀ ਖੁਲ੍ਹ ਲੀਤੀ ਹੈ, ਤੇ ਇਸਤ੍ਰਾਂ ਦੀ ਅਯੁਕਤ ਖੁਲ੍ਹ ਲੀਤੀ ਹੈ, ਕਿ ਜਿਸਦਾ ਨਮੂਨਾਂ ਕਿਸੇ ਸੱਤਜ ਦੇ ਖੋਜੀ ਦੀ ਕਲਮ ਤੋਂ ਨਿਕਲਨ ਦੀ ਆਸ ਨਹੀਂ ਸੀ ਹੋ ਸਕਦੀ।" (ਪੰਨਾਂ ੬੭-੬੮)

**ਵਿਚਾਰ**—ਭਾਈ ਸੇਵਾ ਸਿੰਘ ਜੀ ਦੁਆਰਾ ਪੇਸ਼ ਕੀਤੀਆਂ ਗਈਆਂ ਪੂਰਵੋਕਤ ਪੰਜ ਪ੍ਰਕਾਰ ਦੀਆਂ ਪੁਸਤਕਾਂ ਯਾ ਲਿਖਤਾਂ ਤੇ ਅਸਾਂ ਗੁਰੂ ਪਦ ਪ੍ਰਕਾਸ਼ ਹਿਸਾ ੨ ਦੇ ਪੰਨਾਂ ੩੧ ਤੋਂ ੭੪ ਤਕ ਵਿਚਾਰ ਕੀਤਾ ਸੀ। ਆਪ ਸਾਡੇ ਵਿਚਾਰ ਦੇ ਤ੍ਰੀਕੇ ਨੂੰ ਅਯੁਕਤ ਕਹਿੰਦੇ ਹਨ। ਪ੍ਰੰਤੂ ਆਪ ਨੇ ਇਹ ਲਿਖਣ ਲਗਿਆਂ ਅਪਣੇ ਤ੍ਰੀਕੇ ਵੱਲ ਧਿਆਨ ਨਹੀਂ ਮਾਰਿਆ। ਆਪ ਦਾ ਤ੍ਰੀਕਾ ਜੇਹਾ ਕਿ ਅਸੀਂ ਪਿਛੇ ਦੱਸ ਆਏ ਹਾਂ ਇਹ ਰਿਹਾ ਹੈ, ਕਿ (੧) ਬਹਿਸ ਤਲਬ ਗੱਲ ਨੂੰ ਵਿਚੇ ਹੀ ਛੱਡ ਕੇ, ਉਸ ਦੀ ਕਿਸੇ ਸ਼ਾਖ ਦਾ ਚਰਚਾ ਛੇੜ ਦੇਣੀਂ। ਜੈਸਾ ਕਿ ਗੁਰਿਆਈ ਵਾਲੀ ਬੀੜ ਦੇ ਵਿਸ਼ਜ ਵਿਚ ਅਸਲੀ ਪ੍ਰਸ਼ਨ ਨੂੰ ਛੱਡ ਕੇ, ਏਸੇ ਤੇ ਹੀ ਜੋਰ ਦੇਣ ਲਗ ਪਏ ਕਿ ਸ੍ਰੀ ਕਲਗੀਧਰ ਜੀ ਦੇ ਹਜੂਰ ਸਾਹਿਬ ਵਾਲੇ ਚੋਜ ਦੇ ਸਮੇ ਤਕ ਬੀੜਾਂ ਤਿੰਨ ਨਹੀਂ ਸਗੋਂ ਬਹੁਤ ਸਾਰੀਆਂ ਸਨ।

੨. ਜੇਹੜੀ ਗੱਲ ਕਿਸੇ ਨੇ ਨਹੀਂ ਲਿਖੀ, ਉਸ ਨੂੰ ਉਸ ਦੀ ਲਿਖੀ ਹੋਈ ਦੱਸਣਾਂ– ਜੈਸੇ ਮਿ: ਮੈਕਾਲਫ

ਨੇ ਇਹ ਕਿਤੇ ਵੀ ਨਹੀਂ ਲਿਖਿਆ ਕਿ ਦਮਦਮੇ ਸਾਹਿਬ ਵਾਲੀ ਬੀੜ ਗੁਰੂ ਜੀ ਨਾਲ ਲੈ ਗਏ ਸਨ, ਪਰ ਆਪ ਨੇ ਲਿਖ ਦਿੱਤਾ ਕਿ ਮੈਕਾਲਫ਼ ਦੀ ਲਿਖਤ ਅਨੁਸਾਰ ਇਹ ਬੀੜ ਨਾਲ ਰਹੀ।

੩. ਅੰਗ੍ਰੇਜ਼ੀ ਵਿਚ ਕੋਈ ਇਬਾਰਤ ਲਿਖ ਕੇ ਉਸਦਾ ਅਸਲੀ ਤਰਜਮਾ ਨਾਂ ਲਿਖਣਾ ਤੇ ਹੋਰ ਭਾਵ ਪ੍ਰਗਟ ਕਰਨਾਂ– ਜੈਸਾ ਕਿ ਮੈਕਾਲਫ਼ ਦਾ ਉਹ ਨੋਟ ਜੋ ਆਪ ਨੇ ਦਮਦਮੇ ਸਾਹਿਬ ਦੀ ਬੀੜ ਦੇ ਸਬੰਧ ਵਿਚ ਪੇਸ਼ ਕੀਤਾ ਹੈ।

੪. ਕਿਸੇ ਮੁਸੰਨਫ ਦੀ ਜ਼ੇਰ ਬਹਿਸ ਵਿਸ਼ਜ ਕੁਛ ਲਿਖਤ ਦੇਣੀਂ ਤੇ ਕੁਛ ਜਾਣ ਬੁਝ ਕੇ ਛਡ ਦੇਣੀ। ਜੈਸਾ ਕਿ:–

(ੳ) ਮਿਸਟਰ ਮੈਕਾਲਫ਼ ਦੀ ਕਿਤਾਬ ਦੇ ਪੰਨਾਂ ੨੨੩ ਦਾ ਇਕ ਨੋਟ ਤਾਂ ਦੇ ਦਿੱਤਾ ਜਿਸ ਵਿਚ ਤਿੰਨਾਂ ਬੀੜਾਂ ਦਾ ਵਰਨਨ ਸੀ, ਪ੍ਰੰਤੂ ਦੂਜਾ ਨੋਟ ਨਾਂ ਦਿੱਤਾ, ਜਿਸ ਵਿਚ ਦਮਦਮੇ ਵਾਲੀ ਬੀੜ ਦਾ ਅਹਿਮਦ ਸ਼ਾਹ ਦੁਆਰਾ ਨਸ਼ਟ ਹੋਣਾਂ ਯਾ ਲੁਟਿਆ ਜਾਣਾਂ ਲਿਖਿਆ ਹੈ।

(ਅ) ਗਿਆਨੀ ਗਿਆਨ ਸਿੰਘ ਜੀ ਦੀ ਬਾਬਤ ਆਪ ਨੇ ਇਹ ਲਿਖ ਦਿੱਤਾ ਕਿ, ਉਹ ਕਹਿੰਦੇ ਹਨ ਜੋ ਦਮਦਮੇ ਸਾਹਿਬ ਵਾਲੀ ਬੀੜ ਤੋਂ ਅਨੇਕਾਂ ਉਤਾਰੇ ਹੋਏ, ਪਰ ਅਸਲ ਗੱਲ ਨੂੰ ਲੁਕਾ ਗਏ ਕਿ ਬਾਬਾ ਦੀਪ ਸਿੰਘ ਜੀ ਨੇ ਉਸਤੋਂ ੪ ਉਤਾਰੇ ਕਰਵਾਏ। ਇਹ ਵਾਧੇ ਘਾਟੇ ਆਪ ਨੇ ਕੇਵਲ ਇਸ ਵਾਸਤੇ ਕੀਤੇ, ਕਿ ਕਿਸੇ ਤ੍ਰਾਂ ਇਹ ਗੱਲ ਪ੍ਰਗਟ ਨਾਂ ਹੋ ਸਕੇ ਕਿ ਦਮਦਮੇ ਵਾਲੀ ਬੀੜ ਗੁਰੂ ਜੀ ਨਾਲ ਨਹੀਂ ਲੈ ਗਏ ਸਨ। ਉਹ ਦਮਦਮੇ ਰਹੀ, ਤੇ ਉਸ ਤੋਂ ਬਾਬਾ ਦੀਪ ਸਿੰਘ ਜੀ ਨੇ ਚਾਰ ਉਤਾਰੇ ਕਰਵਾਏ, ਪਰ ਅਸਲ ਬੀੜ ਨਸ਼ਟ ਹੋ ਗਈ ਜਾਂ ਲੁਟੀ ਗਈ। ਆਪ ਦੁਆਰਾ ਵਰਤੇ ਗਏ ਅਯੋਗ ਤੇ ਛਲ ਮਈ ਤ੍ਰੀਕਿਆਂ ਦੇ ਹੋਰ ਵੀ ਕਈ ਨਮੂਨੇ ਪੇਸ਼ ਕੀਤੇ ਜਾ ਸਕਦੇ ਹਨ, ਪ੍ਰੰਤੂ ਅਸੀਂ ਏਸ ਗੱਲ ਤੇ ਆਪਣਾ ਤੇ ਅਪਣੇ ਪਾਠਕਾਂ ਦਾ ਅਮੋਲਕ ਸਮਾਂ ਵਿਅਰਥ ਨਹੀਂ ਗਵਾਨਾ ਚਾਹੁੰਦੇ। ਸਾਡੇ ਤ੍ਰੀਕੇ ਬਾਬਤ ਜੋ ਅਯੁਕਤ ਹੋਣ ਦਾ ਆਪ ਨੇ ਦੂਸ਼ਣ ਲਗਾਇਆ ਹੈ ਉਸਦਾ ਜਵਾਬ ਥਾਂ ਪਰ ਥਾਂ ਦਿੱਤਾ ਜਾਵੇਗਾ।

ਹੁਣ ਅਸੀਂ ਆਪ ਦੇ ੫ ਕਿਸਮ ਦੇ ਇਤਿਹਾਸਕ ਹਵਾਲਿਆਂ ਨੂੰ ਲੈਂਦੇ ਹਾਂ:–

## ੧. ਸਰਬ ਲੋਹ

ਇਸ ਗ੍ਰੰਥ ਬਾਬਤ ਭਾਈ ਸੇਵਾ ਸਿੰਘ ਜੀ ਦੇ ਸਿੰਘ ਸਭਈ ਪੰਥ ਦੇ ਮੁਖ ਨੇਤਾ ਸ੍ਰ: ਬ: ਭਾਈ ਸਾਹਿਬ ਕਾਨ੍ਹ ਸਿੰਘ ਜੀ ਅਪਣੇ ਮਹਾਨਕੋਸ਼ ਵਿਚ ਲਿਖਦੇ ਹਨ:– "ਜੇ ਇਹ ਗ੍ਰੰਥ ਅੰਮ੍ਰਿਤ ਸੰਸਕਾਰ ਤੋਂ ਪਹਿਲਾਂ ਹੈ, ਤਾਂ ਖਾਲਸੇ ਦਾ ਪ੍ਰਸੰਗ ਅਰ ਗ੍ਰੰਥ ਪੰਥ ਨੂੰ ਗੁਰਤਾ ਦਾ ਜ਼ਿਕਰ ਕਿਸਤ੍ਰਾਂ ਆ ਸਕਦਾ ਹੈ? ਜੇ ਅੰਮ੍ਰਿਤ ਸੰਸਕਾਰ ਤੋਂ ਪਿਛੋਂ ਦੀ ਰਚਨਾਂ ਹੈ, ਤਾਂ ਦਾਸ ਗੋਬਿੰਦ ਸ਼ਾਹ ਗੋਬਿੰਦ ਆਦਿਕ ਨਾਮ ਕਿਉਂ।" (ਪੰਨਾਂ ੫੦੦)

ਭਾਈ ਸੇਵਾ ਸਿੰਘ ਜੀ ਲਿਖਦੇ ਹਨ, ਕਿ – "ਨਾਮਧਾਰੀ ਦਰਬਾਰ ਦਾ ਅਖ਼ਬਾਰ ਤਸਲੀਮ ਕਰਦਾ ਹੈ, ਕਿ ਇਹ ਗ੍ਰੰਥ ਸ੍ਰੀ ਮੁਖਵਾਕ ਪਾਤਸ਼ਾਹੀ ੧੦ ਹੈ।" ਫੇਰ ਕਹਿੰਦੇ ਹਨ, ਕਿ– "ਨਾਮਧਾਰੀ ਦਰਬਾਰ ਸਰਬ ਲੋਹ ਨੂੰ ਸ੍ਰੀ ਗੁਰੂ ਕਲਗੀਧਰ ਜੀ ਦਾ ਸ੍ਰੀ ਮੁਖਵਾਕ ਹੋਣਾਂ ਤਸਲੀਮ ਕਰਦਾ ਹੈ।" ਪਰ ਭਾਈ ਸਾਹਿਬ ਨੇ ਨਾਮਧਾਰੀ ਦਰਬਾਰ ਦੀ ਪ੍ਰਵਾਨ ਕੀਤੀ ਹੋਈ ਕੋਈ ਅਜੇਹੀ ਲਿਖਤ ਪੇਸ਼ ਨਹੀਂ ਕੀਤੀ ਜਿਸ ਦੁਆਰਾ ਇਹ ਸਿੱਧ ਹੋ ਸਕੇ ਕਿ ਨਾਮਧਾਰੀ ਦਰਬਾਰ ਇਸ ਗ੍ਰੰਥ ਨੂੰ ਸ੍ਰੀ ਮੁਖਵਾਕ ਮੰਨਦਾ ਹੈ। ਕੀ ਭਾਈ ਸਾਹਿਬ ਇਸ ਵਿਸ਼ਜ ਵਿਚ ਨਾਮਧਾਰੀ ਦਰਬਾਰ ਦਾ ਕੋਈ ਐਲਾਨ ਯਾ ਪ੍ਰਸਤਾਵ ਪੇਸ਼ ਕਰਨ ਦੀ ਦਲੇਰੀ ਰਖਦੇ ਹਨ? ਇਹ ਗੱਲ ਕਿ "ਸਤਿਜੁਗ" ਦੇ ਕਿਸੇ ਪਰਚੇ ਵਿਚ ਅਜੇਹਾ ਲਿਖਿਆ ਹੈ, ਤਾਂ ਇਸਦਾ ਉਤ੍ਰ ਇਹ ਹੈ, ਕਿ ਭਾਈ ਸੇਵਾ ਸਿੰਘ ਜੀ ਇਸ ਗੱਲ ਤੋਂ ਨਾਂਹ ਨਹੀਂ ਕਰ ਸਕਦੇ ਕਿ ਅਖਬਾਰਾਂ ਦੇ ਲੇਖ ਹਰ ਹਾਲਿਤ ਵਿਚ ਪ੍ਰਮਾਣੀਕ ਨਹੀਂ ਮੰਨੇ ਜਾ ਸਕਦੇ। ਮਿਸਾਲ ਦੇ ਤੌਰ ਤੇ ਆਪ ਨੇ "ਖਾਲਸਾ–ਸਮਾਚਾਰ" ੨੧ ਨਵੰਬਰ ਸੰ: ੧੯੩੫ ਪੰਨਾਂ ੩ ਵਿਖੇ ਇਕ ਅਜੇਹਾ ਲੇਖ ਲਿਖਿਆ ਸੀ ਜਿਸ ਵਿਚ ਪੰਥ ਨੂੰ ਕਾਂਵਾਂ ਦੇ ਝੁੰਡਾਂ, ਉਲੂਆਂ ਦੀਆਂ ਡਾਰਾਂ ਬਿੱਛੂਆਂ ਅਤੇ ਪਾਂੜ੍ਹਿਆਂ ਦਾ ਸਮੂਹ ਕਰਾਰ ਦਿੱਤਾ ਸੀ। ਜਿਸਦੀ ਬਾਬਤ ਅਸਾਂ ਆਪ ਤੋਂ ਪੁਛ ਕੀਤੀ ਸੀ, ਕਿ 'ਜੇ ਆਪਦੇ ਨਿਸਚੇ ਅਨੁਸਾਰ ਪੰਥ

ਗੁਰੂ ਹੈ ਤਾਂ ਉਸ ਵਿਚ ਉਹ ਕਮਜ਼ੋਰੀਆਂ ਤੇ ਭਿਆਨਕ ਅਨਸਰ ਕਿਵੇਂ ਦਾਖ਼ਿਲ ਹੋ ਗਏ, ਜੋ ਆਪਨੇ ਅਪਣੇ ਲੇਖ ਵਿਖੇ ਦਰਸ਼ਾਏ ਹਨ?" (ਗੁ:ਪ: ਪ੍ਰ: ਭਾ: ੨ ਪੰਨਾਂ ੧੧)

ਆਪ ਨੇ ਅਪਣੀ ਪੁਸਤਕ ਵਿਚ ਇਸਦਾ ਕੋਈ ਜਵਾਬ ਨਹੀਂ ਦਿੱਤਾ ਜਿਸ ਦਾ ਮਤਲਬ ਆਪ ਦੇ ਸਤਿਜੁਗ ਸਬੰਧੀ ਰਵਯੇ ਅਨੁਸਾਰ ਏਹੀ ਹੋ ਸਕਦਾ ਹੈ, ਕਿ ਆਪ ਨੇ ਅਪਣੀ ਕਲਮ ਨਾਲ ਮੰਨ ਲਿਆ ਹੈ, ਕਿ ਚੂੰਕੇ ਪੰਥ ਵਿਚ ਅਨੇਕਾਂ ਕਮਜ਼ੋਰੀਆਂ ਬੁਰੀਆਂ ਆਦਤਾਂ ਅਤੇ ਭੁਲਾਂ ਹਨ, ਏਸ ਲਈ ਉਹ ਗੁਰੂ ਨਹੀਂ ਹੋ ਸਕਦਾ। ਪਰ ਇਸ ਦੇ ਬਾਵਜੂਦ ਆਪ ਪੰਥ ਨੂੰ ਗੁਰੂ ਲਿਖੀ ਜਾ ਰਹੇ ਹਨ, ਜਿਸਦਾ ਅਰਥ ਸਪਸ਼ਟ ਹੈ, ਕਿ ਆਪ "ਖਾਲਸਾ ਸਮਾਚਾਰ" ਦੇ ਹਰ ਇਕ ਲੇਖ ਨੂੰ ਅਥਾਰਟੀ ਅਨੁਭਵ ਨਹੀਂ ਕਰਦੇ। ਜੇ ਇਹ ਦਰੁਸਤ ਹੈ, ਤਾਂ 'ਸਤਿਜੁਗ' ਦੇ ਕਿਸੇ ਅਜੇਹੇ ਲੇਖ ਨੂੰ ਆਪ ਅਪਣੇ ਪਖ ਵਿਚ ਇਕ ਪ੍ਰਮਾਣਿਕ ਸ਼ਹਾਦਤ ਮੰਨਣ ਦਾ ਕਿਵੇਂ ਅਧਿਕਾਰ ਰਖ ਸਕਦੇ ਹਨ ਜਿਸ ਦੇ ਕਿ ਆਪ ਖ਼ੁਦ ਕਾਇਲ ਤੇ ਪਾਬੰਦ ਨਹੀਂ ਹਨ।

ਆਪ ਕਹਿੰਦੇ ਹਨ, ਕਿ ਸਤਿਜੁਗੀ ਲੇਖ ਦੀ ਨਾਮਧਾਰੀ ਦਰਬਾਰ ਨੇ ਤਰਦੀਦ ਨਹੀਂ ਕੀਤੀ, ਇਸ ਲਈ ਸਰਬ ਲੋਹ ਗ੍ਰੰਥ ਸਤਿਜੁਗ ਦੀ ਲਿਖਤ ਅਨੁਸਾਰ ਦਸਮ ਪਾਤਸ਼ਾਹ ਦਾ ਸ੍ਰੀ ਮੁਖਵਾਕ ਹੈ, ਪ੍ਰੰਤੂ ਭਾਈ ਸੇਵਾ ਸਿੰਘ ਜੀ ਇਸ ਗੱਲੋਂ ਨਾਂਹ ਨਹੀਂ ਕਰ ਸਕਦੇ ਕਿ 'ਪੰਥ ਗੁਰੂ ਦੀ ਭਿਆਨਕ ਤਸਵੀਰ, ਵਾਲੇ ਖਾਲਸਾ ਸਮਾਚਾਰ ਦੇ ਲੇਖ ਦੀ ਚੀਫ ਖਾਲਸਾ ਦੀਵਾਨ ਦੇ ਨੇਤਾ ਭਾਈ ਵੀਰ ਸਿੰਘ ਜੀ ਨੇ ਤਰਦੀਦ ਨਹੀਂ ਕੀਤੀ, ਤਾਂ ਕੀ ਇਸਦਾ ਅਰਥ ਇਹ ਹੋਵੇਗਾ ਕਿ ਚੀਫ ਖਾਲਸਾ ਦੀਵਾਨ ਦੇ ਨੇਤਾ ਅਤੇ ਭਾਈ ਸੇਵਾ ਸਿੰਘ ਜੀ ਆਦਿ ਪੰਥ ਨੂੰ ਗੁਰੂ ਮੰਨਣ ਦੀ ਬਜਾਏ ਅਨੇਕਾਂ ਦੋਸ਼ਾਂ ਅਤੇ ਭੂਲਾਂ ਦਾ ਭੰਡਾਰ ਮੰਨਦੇ ਹਨ? ਜੇ ਭਾਈ ਸੇਵਾ ਸਿੰਘ ਜੀ ਕਹਿਣ ਕਿ ਉਨ੍ਹਾਂ ਦੇ ਉਸ ਲੇਖ ਦੇ ਜ਼ਿਮੇਵਾਰ ਓਹ ਖੁਦ ਹਨ, ਚੀਫ਼ ਖਾਲਸਾ ਦੀਵਾਨ ਦੇ ਨੇਤਾ ਜੀ ਨਹੀਂ। ਤਾਂ ਇਸ ਦੇ ਮੁਤਾਬਕ ਹੀ ਅਸੀਂ ਕਹਾਂਗੇ ਕਿ ਸਤਿਜੁਗ ਦੇ ਉਸ ਲੇਖ ਦਾ ਜ਼ਿਮੇਵਾਰ ਵੀ ਉਸਦਾ ਲੇਖਕ ਹੀ ਹੋ ਸਕਦਾ ਹੈ, ਨਾ ਕਿ ਨਾਮਧਾਰੀ ਦਾਰਬਾਰ ਯਾਂ ਪੰਥ।

ਤਾਂਤੇ ਭਾਈ ਸੇਵਾ ਸਿੰਘ ਜੀ ਦਾ ਸਰਬ ਲੋਹ ਗ੍ਰੰਥ ਨੂੰ ਕਲਗੀਧਰ ਜੀ ਦੀ ਲਿਖਤ ਕਹਿਣਾ ਜਿਸਦੇ ਕਿ ਉਹ ਖ਼ੁਦ ਕਾਇਲ ਨਹੀਂ ਹਨ, ਅਤੇ ਜਿਸ ਸਬੰਧੀ ਉਨ੍ਹਾਂ ਦੇ ਵਡੇ ਲੀਡਰ ਭਾਈ ਕਾਹਨ ਸਿੰਘ ਸਾਹਿਬ ਵੀ ਸੰਤੁਸ਼ਟ ਨਹੀਂ ਹਨ, ਸਰਵਥਾ ਅਯੋਗ ਅਤੇ ਅਯੁਕਤ ਹੈ।

## ੨. ਪ੍ਰਹਿਲਾਦ ਸਿੰਘ ਜੀ

ਪਹਿਲਾਦ ਸਿੰਘ ਜੀ ਦੇ ਰਹਿਤ ਨਾਮੇ ਦੇ ਸ਼ੁਰੂ ਵਿਚ ਲਿਖਿਆ ਹੈ ਕਿ 'ਏਸ ਰਹਿਤ ਨਾਮੇ ਦੇ ਲਿਖਣ ਦੀ ਆਗਜਾ ਮੈਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੀ ਅਬਿਚਲ ਨਗਰ ਵਿਖੇ ਦਿੱਤੀ:-

"ਅਬਿਚਲ ਨਗਰ ਬੈਠੇ ਗੁਰੂ ਮਨਮੇ ਕੀਆ ਵਿਚਾਰ।.....ਰਹਿਤ ਬਤਾਈਐ ਖਾਲਸਾ ਸੁਣੋ ਸਿੰਘ ਪ੍ਰਹਿਲਾਦ।"

ਰਹਿਤਨਾਮੇ ਦੀ ਸਮਾਪਤੀ ਵਾਲੇ ਅੰਕ ਵਿਚ ਲਿਖਿਆ ਹੈ ਕਿ- "ਗੁਰਮੁਖ ਸਿੰਘ ਆਗਜਾ ਮੁਹਿ ਦੀਨੀ। ਰਹਿਤਨਾਮਾ ਤੁਮ ਲਿਖੋ ਨਵੀਨੀ। (ਗੁ: ਪ: ਪ੍ਰ: ਭਾ: ੨ ਪੰਨਾਂ ੩੬)

ਸੋ ਇਕ ਬੰਨੇ ਕਹਿਣਾਂ ਕਿ ਇਸਦੇ ਲਿਖਣ ਦੀ ਆਗਜਾ ਗੁਰੂ ਕਲਗੀਧਰ ਜੀ ਨੇ ਸ੍ਰੀ ਅਬਿਚਲ ਨਗਰ ਵਿਚ ਦਿੱਤੀ ਤੇ ਦੂਜੇ ਬੰਨੇ ਕਹਿਣਾਂ ਕਿ ਗੁਰਮੁਖ ਸਿੰਘ ਨੇ ਕੀਤੀ? ਏਨ੍ਹਾਂ ਦੋਹਾਂ ਵਿਚੋਂ ਕੇਹੜੀ ਗੱਲ ਸਹੀ ਹੈ ਤੇ ਕੇਹੜੀ ਗ਼ਲਿਤ? ਇਸਦਾ ਆਪ ਨੇ ਕੋਈ ਉਤ੍ਰ ਨਹੀਂ ਦਿੱਤਾ। ਇਸਤੋਂ ਇਲਾਵਾ ਇਸਦੇ ਲਿਖੇ ਜਾਣ ਦਾ ਸੰਮਤ ੧੭੫੨ ਲਿਖਿਆ ਹੈ। ਭਾਈ ਕਾਹਨ ਸਿੰਘ ਜੀ ਵੀ ਮਹਾਨ ਕੋਸ਼ ਵਿਚ ਇਸੇ ਸੰਮਤ ਦੀ ਤਾਈਦ ਕਰਦੇ ਹਨ। ਅਸਾਂ ਇਸਤੇ ਇਤ੍ਰਾਜ਼ ਕੀਤਾ ਸੀ ਕਿ ੧੭੫੬ ਬਿ: ਵਿਚ, ਤਾਂ ਸ੍ਰੀ ਕਲਗੀਧਰ ਜੀ ਨੇ ਅਨੰਦਪੁਰ ਵਿਚ ਅੰਮ੍ਰਿਤ ਛਕਾਕੇ ਖਾਲਸਾ ਸਾਜਿਆ ਅਤੇ ਅਬਿਚਲ ਨਗਰ ਵਿਖੇ ਗਏ ਸੰਮਤ ੧੭੬੩ ਵਿਚ ਤਾਂ ਰਹਿਤਨਾਮੇ ਦੀ ਇਹ ਲਿਖਤ ਕਿਵੇਂ ਦਰੁਸਤ ਹੋਈ ਕਿ ਗੁਰੂ ਜੀ ਨੇ ਭਾਈ ਪ੍ਰਹਿਲਾਦ ਸਿੰਘ ਨੂੰ ੧੭੫੨ ਵਿਚ ਅਬਿਚਲ ਨਗਰ ਵਿਖੇ ਰਹਿਤਨਾਮਾਂ ਲਿਖਣ ਦੀ

ਆਗਯਾ ਕੀਤੀ? ਪਾਠਕਾਂ ਨੂੰ ਯਾਦ ਰਹੇ ਕਿ "ਖਾਲਸਾ ਸਮਾਚਾਰ" ੧੩ ਅਕਤੂਬਰ ੧੯੩੨ ਪੰਨਾਂ ੩ ਕਾਲਮ ੧ ਵਿਖੇ ਇਸ ਰਹਿਤਨਾਮੇ ਦਾ ਹਵਾਲਾ ਦੇਂਦਿਆਂ ਹੋਇਆਂ ਆਪ ਨੇ ਲਿਖਿਆ ਸੀ ਕਿ:- "ਇਸ ਰਹਿਤਨਾਮੇ ਦੇ ਰਚੇ ਜਾਣ ਦੇ ਸੰ: ਪਰ ਮਤ ਭੇਦ ਹੈ।" ਜਦ ਅਸਾਂ ਗੁਰੂ ਪਦ ਪ੍ਰਕਾਸ਼ ਭਾਗ ੧ ਪੰਨਾਂ ੬੯-੭੦ ਵਿਖੇ ਇਸ ਰਹਿਤਨਾਮੇ ਦਾ ਖੋਖਲਾਪਨ ਸਿਧ ਕੀਤਾ, ਤਾਂ ਗੁਰੂ ਪਦ ਨਿਰਣਜ ਪਹਿਲੇ ਦੇ ਪੰਨਾਂ ੪੬ ਦੇ ਹੇਠਾਂ ਇਕ ਫੁਟ ਨੋਟ ਵਿਚ ਆਪ ਨੇ ਲਿਖਿਆ ਕਿ "ਭਾਈ ਪ੍ਰਹਿਲਾਦ ਸਿੰਘ ਜੀ ਦੇ ਇਕ ਪੁਰਾਣੇ ਲਿਖਤੀ ਰਹਿਤਨਾਮੇ ਲਿਖੇ ਜਾਣ ਦਾ ਸੰਮਤ ਇੰਜ ਲਿਖਿਆ ਹੈ:-

"ਸੰਮਤ ਸਤਾਰਾਂ ਸੈ ਭਏ ਬਾਸਠ ਬਰਖ ਨਿਹਾਰ। ਅਰਥਾਤ ਸੰਮਤ ੧੭੬੨ ਵਿਚ ਇਹ ਰਹਿਤਨਾਮਾ ਲਿਖਿਆ ਗਿਆ ਹੈ।" ਗੁਰੂ ਪਦ ਪ੍ਰ: ਭਾਗ ੨ ਵਿਚ ਅਸਾਂ ਇਸਤੇ ਬਹਿਸ ਕਰਦਿਆਂ ਹੋਇਆਂ ਲਿਖਿਆ ਸੀ ਕਿ ਖਾਲਸਾ ਸਮਾਚਾਰ ਵਿਚ ਤਾਂ ਆਪ ਨੇ ਇਸਦੇ ਰਚੇ ਜਾਣ ਦਾ ਕੋਈ ਸੰਮਤ ਨਹੀਂ ਦਿੱਤਾ, ਉਪ੍ਰੰਤ ਗੁਰੂ ਪਦ ਨਿਰਨਾਂ ਭਾਗ ੧ ਵਿਚ ਇਹ ਨੋਟ ਲਿਖ ਦਿੱਤਾ ਕਿ ਇਸਦੇ ਲਿਖੇ ਜਾਣ ਦਾ ਸੰ:੧੭੬੨ ਹੈ। ਪਰ ਮਹਾਨ ਕੋਸ਼ ਦੇ ਕਰਤਾ ਅਤੇ ਹੁਣ ਤਕ ਦੇ ਛਪੇ ਅਣਛਪੇ ਨੁਸਖਿਆਂ ਦੇ ਪ੍ਰਕਾਸ਼ਕ ਤੇ ਲਿਖਾਰੀ ਇਸਦੇ ਲਿਖੇ ਜਾਣ ਦਾ ਸੰਮਤ ੧੭੫੨ ਹੀ ਮੰਨਦੇ ਹਨ। ਭਾਈ ਕਾਹਨ ਸਿੰਘ ਜੀ ਦੇ ਇਸ ਬਾਬਤ ਆਖਰੀ ਸ਼ਬਦ ਏਹ ਹਨ- "ਇਸਨੇ ਖਿਆਲ ਨਹੀਂ ਕੀਤਾ ਕਿ ਸੰਮਤ ੧੭੫੨ ਵਿਚ ਗੁਰੂ ਸਾਹਿਬ ਅਬਚਲ ਨਗਰ ਨਹੀਂ ਪਧਾਰੇ ਸਨ, ਅਰ ਨਾਂ ਉਸ ਵੇਲੇ ਖਾਲਸੇ ਦੀ ਰਚਨਾ ਸੀ।" ਹੁਣ ਦਸੋ ਇਕ ਬੰਨੇ ਤਾਂ ਸਮੂਹ ਛਪੇ ਹੋਏ ਰਹਿਤਨਾਮੇ ਅਤੇ ਮਹਾਨ ਕੋਸ਼ ਜੇਹੇ ਗ੍ਰੰਥ ਇਸ ਗੱਲ ਦੇ ਸੂਚਕ ਹਨ ਕਿ ਰਹਿਤਨਾਮੇ ਦਾ ਸੰਮਤ ੧੭੫੨ ਹੈ, ਪਰ ਦੂਜੇ ਬੰਨੇ ਭਾਈ ਸੇਵਾ ਸਿੰਘ ਜੀ ਕਹਿੰਦੇ ਹਨ , ਕਿ ਉਨ੍ਹਾਂ ਨੇ ਇਕ ਲਿਖਤੀ ਨੁਸਖੇ ਵਿਚ ਸੰ: ੧੭੬੨ ਦੇਖਿਆ ਹੈ, ਪਰ ਏਸ ਗੱਲ ਦਾ ਕੀ ਸਬੂਤ ਹੈ ਕਿ ੧੭੬੨ ਵਾਲਾ ਨੁਸਖਾ ਅਜ ਕਲ ਲਿਖਿਆ ਗਿਆ ਹੈ, ਕਿ ਅਠਾਰ੍ਹਵੀਂ ਸਦੀ ਦਾ? ਏਸਤ੍ਰਾਂ ਹਰ ਇਕ ਨੂੰ ਇਹ ਕਹਿਣ ਦੀ ਖੁਲ ਹੋ ਜਾਏਗੀ ਕਿ ਸਾਡੇ ਘਰ ਇਕ ਲਿਖਤੀ ਰਹਿਤਨਾਮਾ ਪਿਆ ਹੈ, ਜਿਸ ਤੇ ਇਸਦੇ ਰਚੇ ਜਾਣ ਦਾ ਸੰਮਤ ਸੰਨ ੧੯੪੨ ਈ: ਯਾ ਹੋਰ ਲਿਖਿਆ ਹੈ। ਤਾਂ ਕੀ ਭਾਈ ਸੇਵਾ ਸਿੰਘ ਜੀ ਏਸ ਨੂੰ ਪ੍ਰਮਾਣੀਕ ਮੰਨ ਲੈਣਗੇ?

ਗੁਰੂ ਪਦ ਨਿਰਨਾ ਭਾਗ ੨ ਵਿਚ ਆਪ ਨੇ ਇਕ ਹੋਰ ਪਹਿਲੂ ਬਦਲਿਆ ਹੈ। ਆਪ ਲਿਖਦੇ ਹਨ "ਉਤਾਰਾ ਕਰਨ ਵਾਲਿਆਂ ਤੋਂ ਉਤਾਰੇ ਵਿਚ ਉਕਾਈ ਹੋਈ ਹੈ, ਪ੍ਰਹਿਲਾਦ ਸਿੰਘ ਜੀ ਦੀ ਇਹ ਗ਼ਲਿਤੀ ਨਹੀਂ। ਇਸ ਉਤਾਰੇਂ ਵਿਚ ਗਲਿਤੀ ਹੋਈ ਦਾ ਸਬੂਤ ਉਸ ਉਤਾਰੇ ਵਿਚੋਂ ਵੀ ਹੁੰਦਾ ਹੈ, ਜਿਸ ਵਿਚੋਂ ਅਸਾਂ ਸੰਮਤ ੧੭੬੨ ਦਿੱਤਾ ਹੈ।" (ਪੰਨਾ ੧੨੦)

**ਵਿਚਾਰ**—ਜੇ ਆਪ ਦੇ ਘਰੋਗੇ ਨੁਸਖੇ ਵਿਚੋਂ ਸੰ: ੧੭੬੨ ਸਿਧ ਹੁੰਦਾ ਹੈ ਅਤੇ ਉਹ ਵੀ ਕਿਸੇ ਅਸਲ ਨੁਸਖੇ ਦਾ ਉਤਾਰਾ ਹੈ, ਤਾਂ ਆਪ ਅਸਲ ਨੁਸਖਾ ਕਿਉਂ ਨਹੀਂ ਪੇਸ਼ ਕਰਦੇ?

(ਅ) ਜੇ ਆਪ ਦੀ ਇਸ ਨਵੀਨ ਲਿਖਤ ਮੁਤਾਬਕ ਸੰ: ੧੭੬੨ ਹੀ ਮੰਨ ਲਿਆ ਜਾਵੇ ਤਦ ਵੀ ਆਪਦੇ ਅਕੀਦੇ ਅਨੁਸਾਰ ਇਸਦਾ ਲਿਖਿਆ ਜਾਣਾ ਕਲਗੀਧਰ ਜੀ ਦੇ ਜੋਤੀ ਜੋਤ ਸਮਾਣ ਤੋਂ ੩ ਸਾਲ ਪਹਿਲੋਂ ਸਿਧ ਹੁੰਦਾ ਹੈ, ਇਸ ਲਈ ਵੀ ਇਹ ਵਾਕਿਆਤ ਦੇ ਉਲਟ ਹੋਣ ਦੇ ਕਾਰਨ ਮੰਨਣ ਯੋਗ ਨਹੀਂ ਹੋ ਸਕਦਾ।

ਭਾਈ ਸੇਵਾ ਸਿੰਘ ਜੀ ਆਪਣੀ ਦੂਜੀ ਪੋਥੀ ਦੇ ਪੰਨਾਂ ੧੨੨ ਤੇ ਲਿਖਦੇ ਹਨ ਕਿ:-

"ਜੇ ਆਲਿਮ ਜੀ ਅਯੋਗ ਹਠ ਕਰਨਗੇ ਤਾਂ ੧੭੫੨ ਸੰਮਤ ਨੂੰ ਹੀ ਦਰੁਸਤ ਲਿਖਿਆ ਮੰਨਣ ਨਾਲ ਸਾਡੇ ਪੱਖ ਦੀ ਹੋਰ ਜ਼ਬਰਦਸਤ ਪ੍ਰੋੜ੍ਹਤਾ ਹੋ ਜਾਏਗੀ। ਜੇ ਕਿਤੇ ਭਾਈ ਪ੍ਰਹਿਲਾਦ ਸਿੰਘ ਜੇਹੇ ਹਜ਼ੂਰੀ ਸਿੰਘ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਮਿਲਨ ਤੋਂ ਕੁਛ ਸਾਲ ਪਹਿਲੋਂ ਇਹ ਗੱਲ ਲਿਖ ਦਿੱਤੀ ਮੰਨ ਲਈ ਜਾਏ ਤਦ ਇਸ ਵਿਚ ਕੀ ਅਸਚਰਜਤਾ ਹੈ।"

**ਵਿਚਾਰ**—ਭਾਈ ਸੇਵਾ ਸਿੰਘ ਜੀ ਦੀ ਇਸ ਨਵੀਂ ਕਲਪਨਾ ਤੇ ਪੰਜਵੀਂ ਛੇਵੀਂ ਜਮਾਤ ਵਿਚ ਪੜ੍ਹਨ ਵਾਲੇ ਮੁੰਡੇ ਵੀ ਹੈਰਾਨ ਹੋਣਗੇ। ਕਿਉਂਕਿ ਆਪ ਭੂਤ ਕਾਲ ਸੂਚਕ ਇਬਾਰਤ ਨੂੰ ਭਵਿਖਤ ਕਾਲ ਨਾਲ ਜੋੜ ਰਹੇ ਹਨ। ਭਾਈ ਪ੍ਰਹਿਲਾਦ ਸਿੰਘ ਜੀ ਤਾਂ ਕਹਿ ਰਹੇ ਹਨ ਕਿ ਉਹ ਸ੍ਰੀ ਅਬਿਚਲ ਨਗਰ ਵਿਚ

ਬੈਠੇ ਸਨ ਤੇ ਗੁਰੂ ਜੀ ਨੇ ਆਗਜਾ ਕੀਤੀ ਕਿ ਰਹਿਤਨਾਮਾ ਲਿਖੋ। ਹੁਣ ਦੁਨੀਆਂ ਦਾ ਕੋਈ ਵੀ ਗੈਮਰਦਾਨ (ਭਾਈ ਸੇਵਾ ਸਿੰਘ ਜੀ ਤੋਂ ਛੁਟ) ਐਸਾ ਹੋ ਸਕਦਾ ਹੈ, ਜੋ "ਬੈਠੇ ਸਨ" ਅਤੇ "ਆਗਜਾ ਕੀਤੀ" ਸ਼ਬਦਾਂ ਨੂੰ ਭਵਿਖਤ ਕਾਲ ਸੂਚਕ ਕਹਿ ਸਕੇ? ਹਾਂ ਜੇ ਪ੍ਰਹਿਲਾਦ ਸਿੰਘ ਜੀ ਏਸਤ੍ਰਾਂ ਦੀ ਇਬਾਰਤ ਲਿਖਦੇ ਤਾਂ ਭਾਈ ਸਾਹਿਬ ਦੀ ਕਲਪਨਾ ਸੋਲਾਂ ਆਨੇ ਦਰੁਸਤ ਮੰਨੀ ਜਾਂਦੀ–

"ਮੈਂ ਪੇਸ਼ਗੋਈ ਕਰਦਾ ਹਾਂ ਕਿ ਸੰ: ੧੭੬੫ ਨੂੰ ਗੁਰੂ ਕਲਗੀਧਰ ਜੀ ਗ੍ਰੰਥ ਸਾਹਿਬ ਨੂੰ ਆਪਣਾਂ ਜਾਨਸ਼ੀਨ ਨੀਯਤ ਕਰਨਗੇ।"

ਇਕ ਵਾਰ ਦਾ ਜ਼ਿਕਰ ਹੈ ਕਿ ਮੈਨੂੰ ਇਕ ਈਸਾਈ ਨੇ ਕਿਹਾ ਕਿ ਦਸਮ ਗੁਰੂ ਗ੍ਰੰਥ ਸਾਹਿਬ ਵਿਚ ਹਜ਼ਰਤ ਈਸਾ ਜੀ ਦੇ ਅਵਤਾਰ ਧਾਰਨ ਦੀ ਪੇਸ਼ੀਨਗੋਈ ਕੀਤੀ ਗਈ ਹੈ। ਮੈਂ ਉਸ ਤੋਂ ਪ੍ਰਮਾਣ ਪੁਛਿਆ, ਤਾਂ ਉਸਨੇ ਕਿਹਾ– "ਪੁਨਰਾਛਸ ਕਾ ਕਾਟਾ ਸੀਸਾ। ਸ੍ਰੀ ਅਸਕੇਤ ਜਗਤ ਕੇ ਈਸਾ।" ਜਦ ਮੈਂ ਉਸਨੂੰ – "ਕਾਟਾ ਸੀਸਾ" ਦਾ ਅਰਥ ਪੁਛਿਆ ਤਾਂ ਉਸਨੇ ਕਿਹਾ ਕਿ – "ਸੀਸ ਕਟਿਆ।" ਉਪ੍ਰੰਤ ਮੈਂ ਪ੍ਰਸ਼ਨ ਕੀਤਾ ਕਿ ਸੀਸ ਕਟਿਆ ਫੇਅਲ ਮਾਜ਼ੀ ਹੈ ਕਿ ਮੁਸਤਕਬਿਲ? ਅਰਥਾਤ ਇਹ ਭੂਤਕਾਲ ਦਾ ਲਖਾਇਕ ਹੈ ਕਿ ਭਵਿਖਤ ਕਾਲ ਦਾ ਤਾਂ ਆਪਨੇ ਕਿਹਾ ਭੂਤਕਾਲ ਦਾ। ਫੇਰ ਮੈਂ ਪੁਛਿਆ ਕਿ ਇਹ ਪੇਸ਼ੀਨਗੋਈ ਕਿਵੇਂ ਹੋਈ ਤਾਂ ਉਸਨੇ ਸਿਰ ਹੇਠਾਂ ਕਰ ਲਿਆ ਤੇ ਚੁਪ ਹੋ ਗਿਆ। ਰਹਿਤਨਾਮੇ ਸਬੰਧੀ ਪੇਸ਼ੀਨਗੋਈ ਦੀ ਪੂਰਵੋਕਤ ਕਲਪਨਾ ਵੀ ਬਐਨ ਹੀ ਉਸ ਈਸਾਈ ਨਾਲ ਮਿਲਦੀ ਹੈ, ਜੋ 'ਪੁਨ ਰਾਛਸ ਕਾ ਕਾਟਾ ਸੀਸਾ' ਨੂੰ ਹਜ਼ਰਤ ਈਸਾ ਦੇ ਹੋਣ ਦੀ ਪੇਸ਼ਗੋਈ ਮੰਨਦਾ ਸੀ।

## (੩) ਰਹਿਤਨਾਮਾ ਚੌਪਾ ਸਿੰਘ

ਭਾਈ ਚੌਪਾ ਸਿੰਘ ਜੀ ਦੇ ਰਹਿਤਨਾਮੇ ਵਿਚੋਂ ਭਾਈ ਸੇਵਾ ਸਿੰਘ ਜੀ ਨੇ ਇਹ ਪ੍ਰਮਾਣ ੩ ਵੇਰਾਂ ਪੇਸ਼ ਕੀਤਾ ਹੈ ਕਿ– "ਆਗਜਾ ਗੁਰੂ ਗ੍ਰੰਥ ਸਾਹਿਬ ਜੀ ਕੀ ਮੰਨਣੀ"। ਇਸ ਬਾਬਤ ਅਸੀਂ ਬਾਰ ਬਾਰ ਕਹਿ ਚੁਕੇ ਹਾਂ ਕਿ ਇਹ ਵਾਕ ਗ੍ਰੰਥ ਸਾਹਿਬ ਦੀ ਗੁਰਿਆਈ ਦਾ ਸੂਚਕ ਨਹੀਂ ਹੋ ਸਕਦਾ, ਪਰ ਆਪ ਕਹਿੰਦੇ ਹਨ ਕਿ ਏਥੇ 'ਗ੍ਰੰਥ' ਦੇ ਪਹਿਲੋਂ ਗੁਰੂ ਪਦ ਲਿਖਿਆ ਹੈ, ਜਿਸਦਾ ਅਰਥ ਏਹੀ ਹੋ ਸਕਦਾ ਹੈ, ਕਿ ਭਾਈ ਚੌਪਾ ਸਿੰਘ ਜੀ ਗ੍ਰੰਥ ਨੂੰ ਗੁਰੂ ਮੰਨਦੇ ਸਨ। ਅਸੀਂ ਆਖਦੇ ਹਾਂ ਕਿ ਜੇ 'ਗ੍ਰੰਥ' ਪਦ ਦੇ ਪਹਿਲੋਂ 'ਗੁਰੂ' ਸ਼ਬਦ ਦਾ ਹੋਣਾਂ ਗ੍ਰੰਥ ਸਾਹਿਬ ਦੇ ਗੁਰੂ ਹੋਣ ਦੀ ਦਲੀਲ ਮੰਨਿਆ ਜਾਵੇ ਤਾਂ ਜਿਥੇ ਭਾਈ ਚੌਪਾ ਸਿੰਘ ਜੀ ਨੇ 'ਗ੍ਰੰਥ' ਦੇ ਪਹਿਲੋਂ ਗੁਰੂ ਪਦ ਨਹੀਂ ਵਰਤਿਆ, ਉਸਦਾ ਅਰਥ ਭਾਈ ਸੇਵਾ ਸਿੰਘ ਜੀ ਦੀ ਲਿਖਤ ਅਨੁਸਾਰ ਏਹੀ ਸਮਝਿਆ ਜਾਏਗਾ ਕਿ ਉਹ ਗ੍ਰੰਥ ਨੂੰ ਗੁਰੂ ਨਹੀਂ ਮੰਨਦੇ ਸਨ। ਹੁਣ ਆਪਦੇ ਸਾਮ੍ਹਣੇ ਭਾਈ ਚੌਪਾ ਸਿੰਘ ਜੀ ਦੇ ਰਹਿਤਨਾਮੇ ਦੇ ਦੋ ਵਾਕ (ਜਿਨ੍ਹਾਂ ਦਾ ਹਵਾਲਾ ਸ੍ਰੀ ਮਾਨ ਭਾਈ ਕਾਹਨ ਸਿੰਘ ਜੀ ਨਾਭਾ ਨੇ ਅਪਣੇ ਗੁਰਮਤ ਸੁਧਾਕਰ ਗ੍ਰੰਥ ਐ: ੨ ਅੰਕ ੨ ਕਲਾ ੧੦ ਪੰਨਾਂ ੨੫੪ ਤੇ ਦਿੱਤਾ ਹੈ) ਪੇਸ਼ ਕੀਤੇ ਜਾਂਦੇ ਹਨ ਜਿਨ੍ਹਾਂ ਵਿਚ ਉਨ੍ਹਾਂ ਨੇ "ਗ੍ਰੰਥ" ਦੇ ਪਹਿਲੋਂ ਗੁਰੂ ਪਦ ਨਹੀਂ ਲਿਖਿਆ:–

"(੨੩) ਲੜਕੇ ਨੂੰ ਗ੍ਰੰਥ ਸਾਹਿਬ ਦਾ ਪਾਠ ਸਿਖਾਲੇ।

(੨੪) ਗ੍ਰੰਥ ਸਾਹਿਬ ਦਾ ਭੋਗ ਸਲੋਕਾਂ ਪਰ ਪਾਵੇ।"

ਧਿਆਨ ਰਹੇ ਕਿ (੨੩) ਤੇ (੨੪) ਅੰਕ ਭਾਈ ਕਾਹਨ ਸਿੰਘ ਜੀ ਦੁਆਰਾ ਦਿੱਤੇ ਗਏ ਹਨ ਜਿਨ੍ਹਾਂ ਦਾ ਮਤਲਬ ਹੈ ਕਿ ਭਾਈ ਚੌਪਾ ਸਿੰਘ ਜੀ ਦਾ ਬਚਨ ਨੰ: ੨੩ ਅਤੇ ਬਚਨ ਨੰ: ੨੪।

ਤਾਂਤੇ ਭਾਈ ਚੌਪਾ ਸਿੰਘ ਜੀ ਦੇ ਪੂਰਵੋਕਤ ਹਵਾਲਿਆਂ ਤੋਂ ਜਿਨ੍ਹਾਂ ਦੀ ਤਸਦੀਕ ਭਾਈ ਸਾਹਿਬ ਕਾਹਨ ਸਿੰਘ ਜੀ ਨੇ 'ਗੁਰਮਤ ਸੁਧਾਕਰ' ਨਾਮੀ ਗ੍ਰੰਥ ਵਿਚ ਕੀਤੀ ਹੈ, ਭਾਈ ਸੇਵਾ ਸਿੰਘ ਜੀ ਦੇ ਵਰਤੇ ਕਾਇਦੇ ਅਨੁਸਾਰ ਹੀ ਇਹ ਸਿਧ ਹੋ ਗਿਆ, ਕਿ ਚੌਪਾ ਸਿੰਘ ਜੀ ਗ੍ਰੰਥ ਸਾਹਿਬ ਨੂੰ ਗੁਰੂ ਨਹੀਂ ਮੰਨਦੇ ਸਨ।

## (੪) ਨੰਦ ਲਾਲ–

ਭਾਈ ਨੰਦ ਲਾਲ ਜੀ ਦੀਆਂ ਲਿਖਤਾਂ ਬਾਬਤ ਭਾਈ ਸੇਵਾ ਸਿੰਘ ਜੀ ਨੇ ਲਿਖਿਆ ਸੀ ਕਿ– "ਤੀਨ ਰੂਪ ਹੈਂ ਮੋਹਿਕੇ ਸੁਨੋ ਨੰਦ ਚਿਤ ਲਾਇ। ਨਿਰਗੁਣ ਸਰਗੁਣ ਗੁਰ ਸਬਦ ਕਹੌਂ ਤੋਹਿ ਸਮਝਾਇ। ਏਕ

ਰੂਪ ਤਿਹ ਗੁਣ ਤੇ ਪਰੇ। ਨੇਤ ਨੇਤ ਜਿਹ ਨਿਗਮ ਉਚਰੇ। ਦੂਸਰ ਰੂਪ ਗ੍ਰੰਥ ਜੀ ਜਾਨਹੁ।" (ਗੁ: ਪ: ਨਿ: ਭਾ: ੧ ਪੰਨਾਂ ੨੬)

**ਵਿਚਾਰ**—ਅਸਾਂ ਇਸ ਤੇ ਵਿਚਾਰ ਕਰਦਿਆਂ ਹੋਇਆਂ ਲਿਖਿਆ ਸੀ ਕਿ "ਭਾਈ ਸੇਵਾ ਸਿੰਘ ਜੀ ਦੇ ਪੂਰਵੋਕਤ ਪ੍ਰਮਾਣ ਅਨੁਸਾਰ ਸਗੋਂ 'ਗੁਰੂ' ਸਰਗੁਣ ਭਾਵ ਦੇਹਧਾਰੀ ਸਿਧ ਹੈ। ਜਿਵੇਂ ਸ੍ਰੀ ਗੁਰੂ ਨਾਨਕ ਦੇਵ ਵਿਚ ੩ ਚੀਜ਼ਾਂ ਸਨ। ਇਕ ਉਨ੍ਹਾਂ ਦਾ ਨਿਰਗੁਣ ਸਰੂਪ ਜੇਹੜਾ ਮਨ ਬਾਣੀ ਅਤੇ ਇੰਦਰੀਆਂ ਦਾ ਵਿਸ਼ਯ ਨਹੀਂ ਹੋ ਸਕਦਾ। ਦੂਸਰਾ ਸ਼ਬਦ, ਜਿਸ ਦੁਆਰਾ ਆਪ ਜਗਤ ਨੂੰ ਪ੍ਰਬੋਧਦੇ ਸਨ ਅਤੇ ਤੀਜਾ, ਜਿਸਦੀ ਬਾਬਤ ਹਜ਼ੂਰ ਨੇ ਕਿਹਾ ਹੈ- 'ਮਾਣਸ ਮੂਰਤਿ ਨਾਨਕ ਨਾਮ।' ਸੋ ਇਹ ਮਾਨਸ ਮੂਰਤੀ ਜੋ ਕਿ ਨਾਨਕ ਨਾਮ ਵਾਲੀ ਸੀ ਹਜ਼ੂਰ ਦਾ ਸਰਗੁਣ ਸਰੂਪ ਹੋ ਗਿਆ। ਸੋ ਨਿਰਗੁਣ ਤਿੰਨਾਂ ਗੁਣਾਂ ਤੋਂ ਪਰੇ, ਅਤੇ ਗੁਰ ਸ਼ਬਦ ਉਨ੍ਹਾਂ ਦਾ ਉਪਦੇਸ਼ ਹੋ ਗਿਆ। ਪਰ ਭਾਈ ਸੇਵਾ ਸਿੰਘ ਜੀ ਦਸਣ ਦੀ ਕ੍ਰਿਪਾ ਕਰਨ ਕਿ ਉਹਨਾਂ ਦਾ ਸਰਗੁਣ ਸਰੂਪ ਕੇਹੜਾ ਹੈ?....ਆਪ ਨੇ ਮਹਾਰਾਜ ਜੀ ਦੇ ਤਿੰਨ ਸਰੂਪ ਕਹਿਕੇ, ਨਿਰਗੁਣ ਅਤੇ ਸ਼ਬਦ ਦੀ ਤਾਰੀਫ਼ ਤਾਂ ਕਰ ਦਿਤੀ ਹੈ, ਪਰ ਸਰਗੁਣ ਦਾ ਲਖਸ਼ਣ ਵਿਚੇ ਹੀ ਰਹਿਣ ਦਿੱਤਾ ਹੈ। ਸੋ ਅਸੀਂ ਭਾਈ ਸਾਹਿਬ ਨੂੰ ਦਸ ਦੇਂਦੇ ਹਾਂ ਕਿ ਸਰਗੁਣ ਸਰੂਪ ਮਹਾਰਾਜ ਜੀ ਦਾ ਦੇਹਧਾਰੀ (ਮਾਨਸ ਮੂਰਤ) ਸਰੂਪ ਹੈ, ਜਿਸਤੋਂ ਬਿਨਾਂ ਨਾਂ ਸ਼ਬਦ ਦੀ ਸਿਧੀ ਹੋ ਸਕਦੀ ਹੈ, ਤੇ ਨਾਂ ਹੀ ਨਿਰਗੁਣ ਦਾ ਗਿਆਨ।"

ਭਾਈ ਸੇਵਾ ਸਿੰਘ ਜੀ ਨੇ ਸਾਡੀਆਂ ਏਨਾਂ ਦਲੀਲਾਂ ਦਾ ਆਪਣੀ ਦੂਜੀ ਪੋਥੀ ਵਿਚ ਵੀ ਕੋਈ ਉਤ੍ਰ ਨਹੀਂ ਦਿੱਤਾ, ਜਿਸ ਦਾ ਭਾਵ ਏਹੀ ਹੋ ਸਕਦਾ ਹੈ ਕਿ ਆਪਨੇ ਸਾਡੀਆਂ ਦਲੀਲਾਂ ਤੋਂ ਪ੍ਰਭਾਵਿਤ ਹੋ ਕੇ ਇਹ ਗੱਲ ਅਨੁਭਵ ਕਰ ਲਈ ਹੈ ਕਿ ਆਪਦਾ ਇਹ ਪ੍ਰਮਾਣ ਗ੍ਰੰਥ ਸਾਹਿਬ ਨੂੰ ਗੁਰੂ ਸਿਧ ਕਰਨ ਦੀ ਥਾਂ ਦੇਹਧਾਰੀ ਗੁਰੂ ਨੂੰ ਸਿਧ ਕਰਦਾ ਹੈ।

## (੫) ਮਹਿਮਾ ਪ੍ਰਕਾਸ਼

ਮਹਿਮਾ ਪ੍ਰਕਾਸ਼ ਆਪਦੀ ਤੀਜੀ ਪ੍ਰਕਾਰ ਦੀ ਲਿਖਤ ਹੈ। ਇਸ ਵਿਚੋਂ ਦਿੱਤੇ ਗਏ ਪ੍ਰਮਾਣ ਤੇ ਵਿਚਾਰ ਕਰਦਿਆਂ ਹੋਇਆਂ ਅਸਾਂ ਦਿਖਾਇਆ ਸੀ ਕਿ ਇਸ ਦੇ ਕਰਤਾ ਜੀ ਨੇ ਸ੍ਰੀਮਾਨ ਭਾਈ ਕਾਹਨ ਸਿੰਘ ਜੀ ਨਾਭਾ ਅਤੇ ਸ੍ਰੀਮਾਨ ਭਾਈ ਵੀਰ ਸਿੰਘ ਜੀ ਦੀਆਂ ਲਿਖਤਾਂ ਅਨੁਸਾਰ ਸਿਖ ਇਤਿਹਾਸ ਦੇ ਆਰੰਭਕ ਅਤੇ ਪਰਮ ਪ੍ਰਸਿਧ ਵਾਕਿਆਤ ਸਬੰਧੀ ਗ਼ਲਿਤ ਬਿਆਨੀਆਂ ਕੀਤੀਆਂ ਹਨ। ਇਸ ਪੁਸਤਕ ਵਿਚੋਂ ਹੋਰ ਵੀ ਅਜੇਹੇ ਵਾਕਿਆਤ ਪੇਸ਼ ਕੀਤੇ ਜਾ ਸਕਦੇ ਹਨ, ਜੋ ਭਾਈ ਸੇਵਾ ਸਿੰਘ ਜੀ ਅਤੇ ਉਨਾਂ ਦੇ ਬਜ਼ੁਰਗ ਆਗੂਆਂ ਦੇ ਨੁਕਤਾ ਨਿਗਾਹ ਨਾਲ ਸਿਖੀ ਆਸ਼ੇ ਦੇ ਉਲਟ ਹੋਣਗੇ। ਇਸ ਲਈ ਅਸਾਂ ਇਸ ਬਾਬਤ ਲਿਖਿਆ ਸੀ ਕਿ– "ਸ੍ਰ: ਬ: ਕਾਹਨ ਸਿੰਘ ਜੀ ਨਾਭਾ ਅਤੇ ਸ੍ਰੀਮਾਨ ਭਾਈ ਵੀਰ ਸਿੰਘ ਜੀ ਕਰਤਾ ਰਾਣਾ ਸੂਰਤ ਸਿੰਘ ਦੀਆਂ ਹਸਤ ਲਿਖਿਤ (ਪੂਰਵੋਕਤ) ਸ਼ਹਾਦਤਾਂ ਦੇ ਅਧਾਰ ਤੇ ਇਹ ਸਿਧ ਹੈ ਕਿ ਮਹਿਮਾ ਪ੍ਰਕਾਸ਼ ਇਕ ਅਜੇਹਾ ਅਪ੍ਰਮਾਣੀਕ ਪੁਸਤਕ ਹੈ, ਕਿ ਜਿਸ ਤੇ ਕੇਵਲ ਭਾਈ ਸੇਵਾ ਸਿੰਘ ਜੀ ਨੂੰ ਹੀ ਇਤਬਾਰ ਹੋ ਸਕਦਾ ਹੈ।"

ਭਾਈ ਸੇਵਾ ਸਿੰਘ ਜੀ ਨੂੰ ਚਾਹੀਦਾ ਸੀ ਕਿ ਉਹ ਇਹ ਸਿਧ ਕਰਦੇ ਕਿ ਮਹਿਮਾਂ ਪ੍ਰਕਾਸ਼ ਬਾਬਤ ਭਾਈ ਕਾਹਨ ਸਿੰਘ ਜੀ ਅਤੇ ਭਾਈ ਵੀਰ ਸਿੰਘ ਜੀ ਨੇ ਉਹ ਗੱਲਾਂ ਨਹੀਂ ਲਿਖੀਆਂ, ਜਿਨ੍ਹਾਂ ਦਾ ਅਸਾਂ ਆਪਣੇ ਵਿਚਾਰ ਵਿਚ ਵਰਨਣ ਕੀਤਾ ਹੈ। ਭਾਈ ਸੇਵਾ ਸਿੰਘ ਜੀ ਅਗੇ ਚਲਕੇ ਲਿਖਦੇ ਹਨ ਕਿ – "ਕਿਸੇ ਕਿਤਾਬ ਨੂੰ ਸਾਰਾ ਗ਼ਲਿਤ ਦਸਣ ਵਿਚ ਆਲਿਮ ਜੀ ਦੀ ਯੁਕਤੀ ਇਸ ਗੱਲ ਤੇ ਨਿਰਭਰ ਹੈ ਕਿ ਉਸ ਵਿਚੋਂ ਇਕ ਦੋ ਵਾਕਿਆਤ ਚੁਣ ਲੀਤੇ ਜਾਣ, ਤੇ ਉਹਨਾਂ ਨੂੰ ਗ਼ਲਿਤ ਸਾਬਿਤ ਕਰਨ ਦੀ ਕੋਸ਼ਿਸ਼ ਕੀਤੀ ਜਾਏ। ਫੇਰ ਉਸ ਸਾਰੇ ਪੁਸਤਕ ਵਿਚ ਦਿੱਤੇ ਵਾਕਿਆਤ ਨੂੰ ਦੂਸ਼ਿਤ ਕਹਿ ਦਿੱਤਾ ਜਾਏ।" ਇਸਦਾ ਉਤਰ ਇਹ ਹੈ ਕਿ ਅਸਾਂ ਇਸ ਪੁਸਤਕ ਵਿਚੋਂ ਜੋ ਵਾਕਿਆਤ ਪੇਸ਼ ਕੀਤੇ ਹਨ, ਉਹ ਭਾਈ ਸੇਵਾ ਸਿੰਘ ਜੀ ਦੇ ਪੂਰਵੋਕਤ ਦੋਹਾਂ ਬਜ਼ੁਰਗਾਂ ਦੀ ਚੋਣ ਹਨ, ਅਤੇ ਉਨ੍ਹਾਂ ਦੀਆਂ ਰਚਨਾਵਾਂ ਮਹਾਨ ਕੋਸ਼ ਅਤੇ ਸਟਿੱਪਣ ਸੂਰਜ ਪ੍ਰਕਾਸ਼ ਵਿਚ ਦਰਜ ਹਨ। ਇਸ ਲਈ ਅਸਾਂ ਉਹਨਾਂ ਦੇ ਹਵਾਲੇ

ਨਾਲ ਦਰਜ ਕਰ ਦਿੱਤੇ ਸਨ, ਤਾਂਕਿ ਕੋਈ ਗ਼ਲਿਤ ਫ਼ਹਿਮੀ ਪੈਦਾ ਹੋਣ ਦੀ ਸੰਭਾਵਨਾ ਨਾ ਰਹੇ। ਅਸਾਂ ਆਪਣੇ ਵਲੋਂ ਇਹ ਕਿਤੇ ਨਹੀਂ ਲਿਖਿਆ ਕਿ ਮਹਿਮਾਂ ਪ੍ਰਕਾਸ਼ ਵਿਖੇ ਲਿਖੇ ਗਏ ਸਮੂਹ ਵਾਕਿਆਤ ਗ਼ਲਿਤ ਅਤੇ ਦੂਸ਼ਿਤ ਹਨ, ਜੋ ਕੁਛ ਲਿਖਿਆ ਹੈ ਉਹ ਪੂਰਵੋਕਤ ਬਜ਼ੁਰਗਾਂ ਦੀਆਂ ਲਿਖਤਾਂ ਦੇ ਆਧਾਰ ਤੇ ਲਿਖਿਆ ਹੈ, ਜਿਸਦਾ ਅਰਥ ਏਹ ਹੈ ਕਿ ਜੋ ਸਜਨ ਖਾਲਸਾ ਧਰਮ ਦੇ ਆਰੰਭਕ ਅਤੇ ਮੰਨੇ ਪ੍ਰਮੰਨੇ ਵਾਕਿਆਤ ਬਾਬਤ ਸਖ਼ਤ ਗ਼ਲਿਤ ਬਿਆਨੀਆਂ ਕਰ ਸਕਦਾ ਹੈ, ਉਸਦੀ ਇਤਿਹਾਸਕ ਕੂਤ ਇਸ ਯੋਗ ਨਹੀਂ ਮੰਨੀ ਜਾ ਸਕਦੀ ਕਿ ਉਸਨੂੰ ਹਰ ਪਹਿਲੂ ਵਿਚ ਕਾਬਲੇ ਕਬੂਲ ਕਿਹਾ ਜਾ ਸਕੇ।

## (੬) ਬਿਬੇਕ ਬਾਰਧੀ

ਇਸ ਪੁਸਤਕ ਦੇ ਸਬੰਧ ਵਿਚ ਅਸਾਂ ਲਿਖਿਆ ਸੀ ਕਿ 'ਮਹਾਨ ਕੋਸ਼' ਦੇ ਕਰਤਾ ਜੀ ਦੀ ਲਿਖਤ ਅਨੁਸਾਰ 'ਇਸਨੇ ਆਪਣੀ ਮਨਮਤ ਮਿਲਾਕੇ ਗਰਮਤ ਦੇ ਲੋਪ ਕਰਨ ਦਾ ਜਤਨ ਕੀਤਾ ਹੈ।' ਭਾਈ ਸੇਵਾ ਸਿੰਘ ਜੀ ਕਹਿੰਦੇ ਹਨ ਕਿ "ਅਸਾਂ ਇਹ ਪ੍ਰਮਾਣ ਇਸ ਵਾਸਤੇ ਦਿੱਤਾ ਹੈ ਕਿ ਆਲਿਮ ਜੀ ਨੂੰ ਪਤਾ ਲਗ ਜਾਏ ਕਿ ਬਕੌਲ ਭਾਈ ਕਾਹਨ ਸਿੰਘ ਜੀ ਜੇਹੜੇ ਆਦਮੀ ਗੁਰਮਤ ਵਿਚ ਮਨਮਤ ਮਿਲਾਉਣ ਤੇ ਤੁਲੇ ਹੋਏ ਸੀ ਉਹ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਿਆਈ ਦੇ ਸਿਧਾਂਤ ਨੂੰ ਜਗਤ ਪ੍ਰਸਿੱਧ ਹੋਣ ਤੋਂ ਲੁਕਾਉਣ ਦਾ ਹੀਆ ਨਹੀਂ ਕਰ ਸਕੇ।" (ਪੰਨਾਂ ੧੧੮)

**ਵਿਚਾਰ**—ਭਾਈ ਸੇਵਾ ਜੀ ਏਨ੍ਹਾਂ ਸਤਰਾਂ ਵਿਚ ਮੰਨਦੇ ਹਨ ਕਿ ਆਪਨੂੰ ਪਹਿਲੋਂ ਤੋਂ ਹੀ ਪਤਾ ਸੀ ਕਿ ਇਸ ਗ੍ਰੰਥ ਦੇ ਕਰਤਾ ਜੀ ਗੁਰਮਤ ਵਿਚ ਮਨਮਤ ਮਿਲਾਉਣ ਤੇ ਤੁਲੇ ਹੋਏ ਸੀ, ਪਰ ਆਪ ਨੇ ਇਸਦਾ ਪ੍ਰਮਾਣ ਏਸ ਲਈ ਦੇ ਦਿੱਤਾ ਕਿ ਸਾਨੂੰ ਪਤਾ ਲਗ ਸਕੇ ਕਿ ਅਜੇਹੇ ਮਨਮਤੀ ਲੇਖਕ ਵੀ ਗੁਰੂ ਗ੍ਰੰਥ ਸਾਹਿਬ ਦੀ ਗੁਰਤਾ ਦੇ ਸਿਧਾਂਤ ਨੂੰ ਲੁਕਾ ਨਹੀਂ ਸਕੇ। ਪ੍ਰੰਤੂ ਪਾਠਕਾਂ ਪ੍ਰਤੀ ਵਿਦਿਤ ਹੋਵੇ ਕਿ ਇਸ ਪ੍ਰਮਾਣ ਤੋਂ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਨੂੰ ਕੋਈ ਮਦਤ ਨਹੀਂ ਮਿਲਦੀ। ਇਸ ਪ੍ਰਮਾਣ ਦੇ ਜੇਹੜੇ ਅੱਖਰ ਭਾਈ ਸੇਵਾ ਸਿੰਘ ਜੀ ਨੇ ਨੋਟ ਕੀਤੇ ਸਨ ਉਹ ਇਹ ਹਨ :- "ਪ੍ਰਗਟ ਹੋ ਕਿ ਖਾਲਸੇ ਜੀ ਕੀ ਰਹਿਤਮੇਂ ਬਹੁਤ ਲੋਗੋਂ ਕੋ ਯਹ ਅਸ਼ੰਕਾ ਹੋਤੀ ਹੈ, ਕਿ ਰਹਿਤਨਾਮੇ ਆਧੁਨਕ ਹੈਂ ਇਨਕਾ ਪ੍ਰਮਾਣ ਸ੍ਰੀ ਗੁਰੂ ਗ੍ਰੰਥ ਸਾਹਿਬ ਸੇ ਨਹੀਂ ਮਿਲਤਾ, ਤਿਨਕੀ ਸ਼ੰਕਾ ਨਿਵਾਰਨਾਰਥ ਪ੍ਰਮਾਨ ਗੁਰੂ ਗ੍ਰੰਥ ਸਾਹਿਬ ਜੀ ਕਾ ਲਿਖਤਾ ਹੂੰ।" *ਇਸਦੇ ਉਤਰ ਵਿਚ ਅਸਾਂ ਲਿਖਿਆ ਸੀ ✤ ਕਿ ਇਸ "ਪ੍ਰਮਾਣ ਦਾ ਅਧਾਰ ਵੀ 'ਗ੍ਰੰਥ' ਦੇ ਪਹਿਲਾਂ ਗੁਰੂ ਪਦ ਦਾ ਹੋਣਾਂ ਹੈ।" ਇਸਤੋਂ ਬਿਨਾਂ ਪਾਠਕਾਂ ਨੂੰ ਇਸ ਪ੍ਰਮਾਣ ਦੇ ਪ੍ਰਕਰਣ ਵੱਲ ਧਿਆਨ ਦੇਣਾਂ ਚਾਹੀਦਾ ਹੈ, ਜੋ ਏਹਨਾਂ ਸਤਰਾਂ ਤੋਂ ਸਾਫ ਦਿੱਸ ਰਿਹਾ ਹੈ ਕਿ ਗ੍ਰੰਥ ਦੇ ਕਰਤਾ ਜੀ ਇਸ ਸ਼ੰਕਾ ਦਾ ਸਮਾਧਾਨ ਕਰਨਾਂ ਲੋੜਦੇ ਹਨ ਕਿ ਰਹਿਤਨਾਮੇ ਨਵੀਨ ਹਨ ਅਤੇ ਏਹਨਾਂ ਦਾ ਪ੍ਰਮਾਣ ਗੁਰੂ ਗ੍ਰੰਥ ਸਾਹਿਬ ਵਿਚੋਂ ਨਹੀਂ ਮਿਲਦਾ। ਤਾਂਤੇ ਪ੍ਰਕਰਣ ਦੇ ਨੁਕਤਾ ਨਿਗਾਹ ਨਾਲ ਵੀ ਇਸ ਪ੍ਰਮਾਣ ਤੋਂ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਿਆਈ ਸਬੰਧੀ ਕੋਈ ਨਤੀਜਾ ਨਹੀਂ ਕਢਿਆ ਜਾ ਸਕਦਾ।

## (੭) ਮਹਾਨ ਕੋਸ਼

ਇਸ ਗ੍ਰੰਥ ਦੀ ਬਾਬਤ ਅਸਾਂ ਲਿਖਿਆ ਸੀ ਕਿ- "ਭਾਈ ਕਾਹਨ ਸਿੰਘ ਜੀ ਨਾਭਾ ਚੂੰਕਿ ਸਿੰਘ ਸਭਾ ਮੂਵਮੈਂਟ ਦੇ ਸੰਚਾਲਕਾਂ ਵਿਚੋਂ ਇਕ ਹਨ, ਏਸ ਵਾਸਤੇ ਏਸ ਵਿਸ਼ਜ ਵਿਚ ਉਹਨਾਂ ਦੀ ਗਵਾਹੀ.....ਪ੍ਰਮਾਣੀਕ ਨਹੀਂ।"

ਇਸਤੇ ਵਿਚਾਰ ਕਰਦੇ ਹੋਏ ਭਾਈ ਸੇਵਾ ਸਿੰਘ ਜੀ ਕਹਿੰਦੇ ਹਨ ਕਿ—"ਜੇ ਉਸ਼ਟ ਲਸ਼ਟਕਾ ਨਜਾਜ ਨਾਲ ਕੋਈ ਆਦਮੀ ਆਲਿਮ ਜੀ ਨੂੰ ਕਹਿ ਦੇਵੇ ਕਿ ਨਾਮਧਾਰੀ ਅਕੀਦੇ ਦੇ ਤੁਸੀਂ ਤੇ ਚਕ੍ਰਵਰਤੀ ਜੀ ਸੰਚਾਲਕ ਹੋ। ਇਸ ਕਰਕੇ ਨਾਮਧਾਰੀ ਅਕੀਦੇ ਤੇ ਤੁਹਾਡੀ ਲਿਖਤ ਬਾਬਤ ਚੱਕ੍ਰਵਰਤੀ ਜੀ ਦੀ ਲਿਖਤ, ਤੇ ਚਕ੍ਰਵਰਤੀ ਜੀ ਦੀ ਲਿਖਤ ਬਾਬਤ ਤੁਹਾਡੀ * ਗਵਾਹੀ ਪ੍ਰਮਾਣੀਕ ਨਹੀਂ ਤਾਂ ਇਸ ਦਾ ਕੀ ਉੱਤਰ ਦੇਵੋਗੇ।"

---

* ਗੁ: ਪ: ਨਿ: ਭਾਗ ੧ਪੰਨਾਂ ੩੬ ✤ (ਗੁ: ਪ: ਪ੍ਰਕਾਸ਼ ਭਾਗ ੨ ਪੰਨਾਂ ੬੦) * ਪੰਨਾ ੧੧੮

**ਵਿਚਾਰ—** ਇਸ ਵਿਸ਼ਜ ਵਿਚ ਪਹਿਲੀ ਗੱਲ ਤਾਂ ਇਹ ਹੈ ਕਿ ਮੈਂ ਯਾ ਚੱਕ੍ਰਵਰਤੀ ਜੀ ਇੱਕਲੇ ਯਾ ਮਿਲਕੇ ਵੀ ਨਾਮਧਾਰੀ ਅਕੀਦੇ ਦੇ ਸੰਚਾਲਕ ਨਹੀਂ ਹਾਂ। ਪਰ ਜੇ ਭਾਈ ਸਾਹਿਬ ਨੂੰ ਖੁਸ਼ ਕਰਨ ਲਈ ਉਨ੍ਹਾਂ ਦੀ ਕਲਪਨਾਂ ਸਹੀ ਵੀ ਮੰਨ ਲਈ ਜਾਏ ਤਦ ਵੀ ਉਨ੍ਹਾਂ ਦਾ ਪ੍ਰਸ਼ਨ ਬਹੁਤ ਹੀ ਬੇ ਅਰਥ ਸਿੱਧ ਹੋਵੇਗਾ, ਕਿਉਂਕਿ ਗਵਾਹ ਹਮੇਸ਼ਾਂ ਓਹੀ ਪ੍ਰਮਾਣੀਕ ਮੰਨਿਆਂ ਜਾ ਸਕਦਾ ਹੈ, ਜੋ ਗਵਾਹੀ ਯੋਗ ਬਾਰਤਾ ਤੋਂ ਤਾਂ ਵਾਕਫੀ ਰਖਦਾ ਹੋਵੇ ਪਰ ਜਿਸਦੀ ਉਸਨੇ ਗਵਾਹੀ ਦੇਣੀ ਹੈ, ਉਸ ਦਾ ਸਬੰਧੀ ਨਾਂ ਹੋਵੇ। ਸ਼ਾਸਤ੍ਰ ਵਿਚ ਵੀ ਸਾਖੀ (ਯਾਨੀ ਗਵਾਹ) ਦਾ ਏਹੀ ਲੱਖਣ ਕੀਤਾ ਗਿਆ ਹੈ ਕਿ ਉਹ ਸਾਖ ਤੋਂ ਤਾਟਸਥ (ਵੱਖ) ਰਹਿੰਦਾ ਹੋਇਆ ਵੀ ਉਸ ਤੋਂ ਜਾਣੂੰ ਹੋਵੇ। ਮਿਸਾਲ ਦੇ ਤੌਰ ਤੇ ਜ਼ੈਦ ਇਕ ਮੁਕੱਦਮੇ ਵਿਚ ਮੁਦਈ ਯਾ ਮੁਦਾਅਲੈਹ ਹੈ! ਉਹ ਆਪਣੇ ਪੱਖ ਨੂੰ ਸਿੱਧ ਕਰਨ ਲਈ ਆਪਣੇ ਸਕੇ ਭਰਾ ਬਕਰ ਨੂੰ ਪੇਸ਼ ਕਰਦਾ ਹੈ, ਤਾਂ ਵਿਪੱਖੀ ਦੇ ਉਜ਼ਰ ਕਰਨ ਤੇ ਕਿ ਬਕਰ ਜ਼ੈਦ ਦਾ ਸਕਾ ਭਾਈ ਹੈ, ਅਦਾਲਤ ਉਸ ਗਵਾਹੀ ਨੂੰ ਅਪ੍ਰਵਾਨ ਕਰ ਦੇਵੇਗੀ। ਏਸੇ ਤਰ੍ਹਾਂ ਜਦ ਇਕ ਸਿੰਘ ਸਭੀਏ ਸੱਜਨ ਨੂੰ ਇਸ ਗੱਲ ਦਾ ਸਬੂਤ ਪੇਸ਼ ਕਰਨ ਲਈ ਕਿਹਾ ਜਾਏ ਕਿ ਉਹ ਗ੍ਰੰਥ ਸਾਹਿਬ ਨੂੰ ਗੁਰੂ ਕਿਸ ਲਿਖਤ ਦੇ ਅਧਾਰ ਤੇ ਮੰਨਦਾ ਹੈ? ਤਾਂ ਇਸ ਦੇ ਉਤ੍ਰ ਵਿਚ ਜੇ ਉਹ ਕਿਸੇ ਸਿੰਘ ਸਭਾ ਦੇ ਪ੍ਰਚਾਰਕ, ਯਾ ਸੰਚਾਲਕ ਦੀ ਕੋਈ ਲਿਖਤ ਪੇਸ਼ ਕਰੇ, ਤਾਂ ਉਸ ਨੂੰ ਉਸ ਦਾ ਸਾਥੀ ਤੇ ਹਮ ਅਕੀਦਾ ਹੋਣ ਦੇ ਕਾਰਨ ਪ੍ਰਮਾਣੀਕ ਗਵਾਹ ਨਹੀਂ ਮੰਨਿਆ ਜਾ ਸਕੇਗਾ। ਏਸੇ ਤਰ੍ਹਾਂ ਫਰਜ਼ ਕਰੋ ਸ੍ਰੀ ਚੱਕ੍ਰਵਰਤੀ ਜੀ ਨੂੰ ਕੋਈ ਦੇਹਧਾਰੀ ਗੁਰੂ ਦੀ ਸਿੱਧੀ ਲਈ ਪ੍ਰਮਾਣ ਪੁਛਦਾ ਹੈ। ਚੱਕ੍ਰਵਰਤੀ ਜੀ ਉੱਤ੍ਰ ਵਿਚ "ਗੁਰੂ ਪਦ ਪ੍ਰਕਾਸ਼" ਦਾ ਹਵਾਲਾ ਦੇਂਦੇ ਹਨ। ਪਰ ਇਸ ਪ੍ਰਮਾਣ ਨੂੰ ਭਾਈ ਸੇਵਾ ਸਿੰਘ ਜੀ ਇਹ ਕਹਿਕੇ ਰੱਦ ਦੇਣਗੇ ਕਿ ਇਹ ਤਾਂ ਨਾਮਧਾਰੀ ਪੁਸਤਕ ਹੈ, ਇਸ ਲਈ ਇਸ ਨੂੰ ਤੁਸੀਂ ਆਪਣੇ ਵਲੋਂ ਬਤੌਰ ਸਬੂਤ ਦੇ ਨਹੀਂ ਵਰਤ ਸਕਦੇ। ਹਾਂ! ਜਦੋਂ ਇਹ ਕਿਹਾ ਜਾਏ ਕਿ ਗੁਰੂ ਪਦ ਪ੍ਰਕਾਸ਼ ਵਿਚ ਵੀ ਦੇਹਧਾਰੀ ਗੁਰੂ ਦੇ ਵਿਰੁੱਧ ਲਿਖਿਆ ਹੈ, ਤਾਂ ਚੱਕ੍ਰਵਰਤੀ ਜੀ ਇਸ ਗੱਲ ਲਈ ਮਜਬੂਰ ਹੋ ਜਾਣਗੇ, ਕਿ ਯਾਂ ਤਾਂ ਉਹ 'ਗੁਰੂ ਪਦ ਪ੍ਰਕਾਸ਼' ਵਿਚੋਂ ਅਪਣੇ ਵਿਪੱਖੀ ਦੇ ਮਤ ਦਾ ਖੰਡਨ ਕਰਨ, ਯਾਂ ਉਸ ਦੀ ਗੱਲ ਨੂੰ ਸਚਾ ਮੰਨ ਲੈਣ। ਜਿਸ ਤਰ੍ਹਾਂ ਭਾਈ ਸੇਵਾ ਸਿੰਘ ਜੀ ਨੇ ਗੁਰੂ ਪਦ ਨਿਰਨੈ ਵਿਚ ਲਿਖਿਆ ਹੈ ਕਿ- ਨਾਮਧਾਰੀ ਲਿਖਤਾਂ ਦੁਆਰਾ ਵੀ ਗੁਰੂ ਰਾਮ ਸਿੰਘ ਜੀ ਗੁਰੂ ਨਹੀਂ ਸਿੱਧ ਹੁੰਦੇ, ਤਾਂ ਸਾਨੂੰ ਨਾਮਧਾਰੀ ਪੁਸਤਕਾਂ ਦੇ ਹਵਾਲੇ ਦੇ ਕੇ ਦੱਸਣਾ ਪਿਆ ਕਿ ਭਾਈ ਸੇਵਾ ਸਿੰਘ ਜੀ ਦਾ ਇਹ ਦਾਅਵਾ ਦੋ ਤੇ ਦੋ ਪੰਜ ਦੀ ਤਰ੍ਹਾਂ ਗਲਤ ਹੈ। ਤਾਂ ਤੇ ਸਾਡੀ ਇਹ ਪੁਜ਼ੀਸ਼ਨ ਬਿਲਕੁਲ ਦਰੁਸਤ ਹੈ ਕਿ ਸ੍ਰੀ ਮਾਨ ਭਾਈ ਕਾਨ੍ਹ ਸਿੰਘ ਜੀ ਕਿਉਂਕਿ ਸਿੰਘ ਸਭਾ ਲਹਿਰ ਦੇ ਸੰਚਾਲਕਾਂ ਵਿਚੋਂ ਇਕ ਹਨ, ਇਸ ਲਈ ਗ੍ਰੰਥ ਸਾਹਿਬ ਨੂੰ ਗੁਰੂ ਸਿੱਧ ਕਰਨ ਬਾਬਤ ਉਨ੍ਹਾਂ ਦੀ ਗਵਾਹੀ ਸਾਖੀ ਧਰਮ ਤੋਂ ਉਲਟ ਹੋਣ ਕਾਰਨ ਨਹੀਂ ਮੰਨੀ ਜਾ ਸਕਦੀ।

## (੪) ਸੰਪ੍ਰਦਾਇਕ ਆਗੂਆਂ ਦੀਆਂ ਲਿਖਤਾਂ

ਚੌਥੀ ਪ੍ਰਕਾਰ ਦੀਆਂ ਲਿਖਤਾਂ ਜੋ ਆਪਨੇ ਪੇਸ਼ ਕੀਤੀਆਂ ਹਨ, ਉਹ ਸਿਖ ਸੰਪ੍ਰਦਾਵਾਂ ਦੇ ਆਗੂਆਂ ਜਾਂ ਉਹਨਾਂ ਦੇ ਪ੍ਰਸਿੱਧ ਵਿਦਵਾਨਾਂ ਦੀਆਂ ਲਿਖੀਆਂ ਦੱਸੀਆਂ ਗਈਆਂ ਹਨ। ਇਨ੍ਹਾਂ ਵਿਚੋਂ ਅਸਾਂ ਉਦਾਸੀ ਸੰਪ੍ਰਦਾਇ ਦੇ "ਗੁਰੂ ਉਦਾਸੀਨ ਮਤ ਦਰਪਨ" ਬਾਬਤ ਗੁਰੂ ਪਦ ਪ੍ਰਕਾਸ਼ ਹਿੱਸਾ ੨ ਦੇ ਪੰਨਾਂ ੫੯ ਤੇ ਅੱਡਨਸ਼ਾਹੀ ਸੰਪ੍ਰਦਾਇ ਦੀ "ਸੰਤ ਰਤਨ ਮਾਲ" ਸਬੰਧੀ ਵੀ ਪੰਨਾ ੫੯ ਤੇ 'ਨਿਰੰਕਾਰ' ਸੰਪ੍ਰਦਾਇ ਦੇ ਰਸਾਲਾ "ਨਿਰੰਕਾਰੀ" ਦੇ ਸਬੰਧ ਵਿਚ ਪੰਨਾਂ ੬੦ ਤੇ ਅਰ ਨਿਰਮਲ ਭੇਖ ਦੇ "ਇਤਿਹਾਸ ਗੁਰੂ ਖਾਲਸਾ" ਬਾਬਤ ਪੰਨਾਂ ੫੩ ਤੇ ਵਿਚਾਰ ਕੀਤਾ ਹੈ। ਚੂੰਕੇ ਇਹਨਾਂ ਪੁਸਤਕਾਂ ਸਬੰਧੀ ਸਾਡੀ ਵਿਚਾਰ ਦੇ ਉੱਤ੍ਰ ਵਿਚ ਭਾਈ ਸੇਵਾ ਸਿੰਘ ਜੀ ਨੇ ਆਪਣੇ ਗੁਰੂ ਪਦ ਨਿਰਣਜ ਹਿੱਸਾ ੨ ਵਿਚ ਕੋਈ ਉਤ੍ਰ ਨਹੀਂ ਦਿੱਤਾ, ਏਸ ਲਈ ਇਹਨਾਂ ਬਾਤਬ ਏਥੇ ਦੋਬਾਰਾ ਲਿਖਣ ਦੀ ਕੋਈ ਲੋੜ ਨਹੀਂ ਹੈ। ਜਿਨ੍ਹਾਂ ਸੱਜਨਾਂ ਨੂੰ ਇਹਨਾਂ ਬਾਬਤ ਦੇਖਣ ਦੀ ਲੋੜ ਹੋਵੇ ਉਹ ਬਾਬਤ ਗੁਰੂ ਪਦ ਪ੍ਰਕਾਸ਼ ਹਿਸਾ ੨ ਦੇ ਉਤੇ ਦਿੱਤੇ ਪੰਨਿਆਂ ਤੋਂ ਦੇਖਕੇ ਆਪਣੀ ਤਸੱਲੀ ਕਰ ਸਕਦੇ ਹਨ।

# ਨਾਮਧਾਰੀ ਲਿਖਤਾਂ

ਆਪਣੇ ਪੱਖ ਦਾ ਮੰਡਨ ਕਰਦੇ ਹੋਏ ਸ੍ਰੀਮਾਨ ਭਾਈ ਸੇਵਾ ਸਿੰਘ ਜੀ ਕਹਿੰਦੇ ਹਨ ਕਿ ਸ੍ਰੀ ਗੁਰੂ ਬਾਲਕ ਸਿੰਘ ਜੀ ਅਤੇ ਸਤਿਗੁਰੂ ਰਾਮ ਸਿੰਘ ਜੀ ਨਾਮਧਾਰੀ ਲਿਖਤਾਂ ਅਨੁਸਾਰ ਵੀ ਗੁਰੂ ਨਹੀਂ ਹੋ ਸਕਦੇ। ਪ੍ਰਮਾਣ ਰੂਪ ਵਿਚ ਪਹਿਲੀ ਲਿਖਤ ਗਿਆਨੀ ਕਾਲਾ ਸਿੰਘ ਜੀ ਦੀ ਪੇਸ਼ ਕਰਦੇ ਹਨ:-

(੧) **ਸ਼ਹੀਦ ਬਿਲਾਸ ਗਿਆਨੀ ਕਾਲਾ ਸਿੰਘ ਜੀ**- ਇਸ ਪੁਸਤਕ ਵਿਚ ਗਿਆਨੀ ਜੀ ਨੇ ਸ੍ਰੀ ਅੰਮ੍ਰਿਤਸਰ ਅਤੇ ਰਾਏ ਕੋਟ ਆਦਿ ਵਿਖੇ ਗਊ ਰੱਖਿਆ ਬਾਬਤ ਸ਼ਹੀਦ ਹੋਏ ਨਾਮਧਾਰੀ ਸਿੰਘਾਂ ਦਾ ਇਤਿਹਾਸ ਦਰਜ ਕੀਤਾ ਹੈ। ਭਾਈ ਸੇਵਾ ਸਿੰਘ ਜੀ ਇਸ ਪੁਸਤਕ ਵਿਚੋਂ, ਆਪਣੇ ਪੱਖ ਦੀ ਸਿੱਧੀ ਲੈਣ ਲਈ ਹੇਠ ਲਿਖੇ ਹਵਾਲੇ ਪੇਸ਼ ਕਰਦੇ ਹਨ:-

(ੳ) "ਗੁਰੂ ਗ੍ਰੰਥ ਗੁਰ ਪੰਥ ਜੋ ਗੁਰ ਸੁਤ ਪਿਆਰੇ ਪੰਚ। ਤਿਨਕੋ ਮੇਰੀ ਬੰਦਨਾਂ ਕਟੋ ਜਾਲ ਮੁਹਿ ਫੰਦ।" (ਸਫਾ ੨)

(ਅ) "ਰੂਪ ਆਪਣਾ ਸਾਜ ਗਰੰਥ ਗੁਰ ਜੀ ਦਿੱਤਾ ਸਾਗਰੋਂ ਪਾਰ ਉਤਾਰ ਸਤਿਗੁਰ।" (ਸਫਾ ੩)

(ੲ) "ਸਤਿਗੁਰ ਆਖਦੇ ਹੁਕਮ ਇਹ ਦਸਾਂ ਦਾ ਹੈ ਜੇਹੜਾ ਅਸਾਂ ਨੇ ਆਪ ਸੁਣਾਇਆ ਹੈ। ਗੁਰੂ ਗ੍ਰੰਥ ਜੀ ਨੂੰ ਪੜ੍ਹਕੇ ਵੇਖ ਲੈਣਾ ਰਹਿਤ ਨਾਮਿਆਂ ਵਿਚ ਲਿਖਾਇਆ ਹੈ।

(ਸ) "ਗੁਰੂ ਗ੍ਰੰਥ ਤੇ ਪੰਥ ਦੇ ਪਿਅਰਿਓ ਜੀ ਫਤਹ ਵਾਹਿਗੁਰੂ ਕਹਿਣ ਉਚਾਰ ਬੋਲੀ। (ਸਫਾ ੧੫)

**ਵਿਚਾਰ**—ਪ੍ਰਮਾਣ ਅੰਕ (ੳ) ਤੋਂ ਭਾਈ ਸੇਵਾ ਸਿੰਘ ਜੀ ਦੀ ਇਹ ਮੁਰਾਦ ਹੈ ਕਿ ਗਿਅਨੀ ਜੀ ਦਸਾਂ ਪਾਤਸ਼ਾਹੀਆਂ ਤੋਂ ਪਿਛੋਂ ਗੁਰੂ ਗ੍ਰੰਥ ਪੰਥ ਅਤੇ ਪੰਜਾਂ ਪਿਅਰਿਆਂ ਨੂੰ ਗੁਰ ਮੰਨਦੇ ਹਨ। ਏਸ ਵਾਸਤੇ ਹੀ ਉਹਨਾਂ ਨੇ ਏਹਨਾਂ ਨੂੰ ਬੰਦਨਾਂ ਕੀਤੀ ਹੈ, ਪਰ ਅਸੀਂ ਪਾਠਕਾਂ ਦੇ ਸੌਹੇਂ ਇਸ ਪੁਸਤਕ ਦੇ ਸ਼ੁਰੂ ਦੇ ਤਿੰਨੇ ਦੋਹਰੇ (ਜਿਨ੍ਹਾਂ ਵਿਚੋਂ ਇਹ ਤੀਜਾ ਹੈ ਜੋ ਭਾਈ ਸੇਵਾ ਸਿੰਘ ਜੀ ਨੇ ਪੇਸ਼ ਕੀਤਾ ਹੈ,) ਪੇਸ਼ ਕਰਦੇ ਹਾਂ ਜਿਨ੍ਹਾਂ ਤੋਂ ਪਾਠਕ ਦੇਖ ਸਕਣਗੇ ਕਿ ਭਾਈ ਸੇਵਾ ਸਿੰਘ ਜੀ ਨੇ ਜਾਣ ਬੁਝਕੇ ਆਰੰਭ ਦੇ ਦੋਵੇਂ ਦੋਹਰੇ ਛਡਕੇ ਤੀਜੇ ਦੁਆਰਾ ਸੰਗਤਾਂ ਨਾਲ ਛਲ ਕਰਨ ਦੀ ਕੋਸ਼ਿਸ਼ ਕੀਤੀ ਹੈ। ਗਿਅਨੀ ਜੀ ਨੇ ਅਪਣੀ ਪੁਸਤਕ ਦੇ ਪਹਿਲੇ ਛੰਦ ਵਿਚ ਅਕਾਲ ਪੁਰਖ ਜੀ ਦਾ ਮੰਗਲ ਕੀਤਾ ਹੈ, ਦੂਜੇ ਵਿਚ ਗੁਰੂਆਂ ਦਾ ਮੰਗਲ ਕਰਦੇ ਹੋਏ ਲਿਖਦੇ ਹਨ:-

*"ਨਾਨਕ ਗੁਰੂ ਗੋਬਿੰਦ ਸਿੰਘ ਗੁਰੂ ਰਾਮ ਸਿੰਘ ਸੋਇ।*
*ਵਾਹਿਗੁਰੂ ਕੀ ਫਤੇ ਹੈ ਬਿਘਨ ਬਿਨਾਸਨ ਸੋਇ।।"੨।।*
*ਤੀਜੇ ਛੰਦ ਵਿਚ ਗਿਆਨੀ ਕਾਲਾ ਸਿੰਘ ਜੀ ਲਿਖਦੇ ਹਨ:-*
*"ਗੁਰੂ ਗ੍ਰੰਥ ਗੁਰ ਪੰਥ ਜੋ ਗੁਰ ਸੁਤ ਪਿਆਰੇ ਪੰਚ।*
*ਤਿਨਕੋ ਮੇਰੀ ਬੰਦਨਾਂ ਕਟੋ ਜਾਲ ਮੁਹਿ ਫੰਦ।੩।"*
*ਇਹ ਤਿੰਨ ਦੋਹਰੇ ਮੰਗਲਮਈ ਹਨ।*

ਅੰਕ (੧) ਵਿਚ ਅਕਾਲ ਪੁਰਖ ਦਾ ਮੰਗਲ ਹੈ। (੨) ਵਿਚ ਗੁਰੂ ਨਾਨਕ ਤੋਂ ਲੈਕੇ ਸਤਿਗੁਰੂ ਰਾਮ ਸਿੰਘ ਜੀ ਤਕ ਦਾ ਮੰਗਲ ਕੀਤਾ ਗਿਆ ਹੈ ਅਤੇ ਅੰਕ (੩) ਵਿਚ ਗੁਰੂ ਕੇ ਗ੍ਰੰਥ, ਗੁਰੂ ਕੇ ਪੰਥ, ਗੁਰੂ ਕੇ ਸਾਹਿਬਜ਼ਾਦਿਆਂ ਅਤੇ ਗੁਰੂ ਕੇ ਪਿਆਰਿਆਂ ਦਾ ਮੰਗਲ ਕਰਦਿਆਂ ਹੋਇਆਂ ਗਿਆਨੀ ਜੀ ਨੇ ਸਪਸ਼ਟ ਕਰ ਦਿੱਤਾ, ਕਿ ਗੁਰੂਆਂ ਦੀ ਮਨੌਤ ਬਾਬਤ ਉਨ੍ਹਾਂ ਦਾ ਅਕੀਦਾ ਪੱਕੇ ਨਾਮਧਾਰੀਆਂ ਵਾਲਾ ਹੈ।

## (ਪ੍ਰਮਾਣ—ਅ)

ਇਸ ਦੂਜੇ ਪ੍ਰਮਾਣ ਵਿਚ ਵੀ ਭਾਈ ਸਾਹਿਬ ਨੇ ਪਹਿਲੇ ਵਾਲੀ ਚਾਲ ਹੀ ਚੱਲੀ ਹੈ, ਇਸ ਪ੍ਰਮਾਣ ਵਿਚ ਪੇਸ਼ ਕੀਤੀ ਗਈ ਤੁਕ ਉਸ ਬੇਨਤੀ ਵਿਚੋਂ ਹੈ, ਜਿਸਦਾ ਸਿਰਲੇਖ ਗਿਆਨੀ ਜੀ ਨੇ ਰਖਿਆ ਹੈ- "ਬੇਨਤੀ ਬਾਰਾਂ ਗੁਰਾਂ ਅਗੇ। ਆਪ ਲਿਖਦੇ ਹਨ:-

## "ਬੇਨਤੀ ਬਾਰਾਂ ਗੁਰਾਂ ਅਗੇ"

"ਵਾਰ ਵਾਰ ਡੰਡਉਤ ਪ੍ਰਣਾਮ ਮੇਰੀ ਆਇਆ ਸਰਨ ਤੇਰੀ ਔਗਣ ਹਾਰ ਸਤਿਗੁਰ। ਲਾਜ ਰਖ ਲੈਣੀ ਨਾਮ ਆਪਣੇ ਦੀ ਤੇਰੇ ਪਾਸ ਆਇਆ ਸਰਧਾ ਧਾਰ ਸਤਿਗੁਰ। ਨਾਨਕ ਗੁਰੂ ਅੰਗਦ ਅਮਰਦਾਸ ਗੁਰ ਜੀ ਰਾਮਦਾਸ ਅਰਜਨ ਕਰਨਹਾਰ ਸਤਿਗੁਰ। ਹਰਿਗੋਬਿੰਦ, ਹਰਿਰਾਇ, ਹਰਿਕ੍ਰਿਸ਼ਨ ਗੁਰ ਜੀ ਨੌਮਾਂ ਪਾਤਸ਼ਾਹ ਹੈ ਤਰਨਤਾਰ ਸਤਿਗੁਰ। ਪੰਥ ਸਾਜ ਕੇ ਰਖਿਆ ਅਸਾਂ ਤਾਈਂ ਕੀਤੇ ਦੁਸ਼ਟ ਸਮੁੰਦਰੋ ਪਾਰ ਸਤਿਗੁਰ। ਰੂਪ ਗਜਾਰਵਾਂ ਫੇਰ ਬਣਾਇ ਆਏ **ਬਾਲਕ ਸਿੰਘ ਗੁਰ ਜੀ ਜਾਮਾ ਧਾਰ ਸਤਿਗੁਰ। ਬਾਰਾਂ ਰੂਪ ਧਾਰੇ ਜਗਤ ਤਾਰਨੇ** ਨੂੰ ਨਾਮ ਜਪਣ ਲਾਏ ਨਰ ਨਾਰ ਸਤਿਗੁਰ।"

ਪੂਰਵੋਕਤ ਪ੍ਰਕਰਣ ਦੇ ਸਾਰੇ ਮਿਸਰੇ ਛਡਦਿਆਂ ਹੋਇਆਂ ਕੇਵਲ ਇਹ ਮਿਸਰਾ ਦਰਜ ਕਰਕੇ ਪਾਠਕਾਂ ਨਾਲ ਧੋਖਾ ਕਰਨ ਦਾ ਜਤਨ ਕੀਤਾ ਗਿਆ ਹੈ ਕਿ- "ਰੂਪ ਆਪਣਾਂ ਸਾਜ ਗਰੰਥ ਗੁਰ ਜੀ ਦਿਤਾ ਸਾਗਰੋਂ ਪਾਰ ਉਤਾਰ ਸਤਿਗੁਰ।" ਉਤਲੇ ਸਾਰੇ ਪ੍ਰਕਰਣ ਨਾਲ ਮਿਲਕੇ ਇਸ ਮਿਸਰੇ ਨੂੰ ਪੜ੍ਹਨ ਨਾਲ (ਜੈਸਾ ਕਿ ਗਿਆਨੀ ਕਾਲਾ ਸਿੰਘ ਜੀ ਨੇ ਤਰਤੀਬ ਵਾਰ ਲਿਖਿਆ ਹੈ) ਇਸ ਵਿਸ਼ਜ ਵਿਚ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਕਿ ਗਿਆਨੀ ਜੀ ਦਸਾਂ ਗੁਰੂਆਂ ਤੋਂ ਅਗੇ ਗੁਰੂ ਬਾਲਕ ਸਿੰਘ ਜੀ ਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਉਨ੍ਹਾਂ ਦੇ ਸਮਾਨ ਹੀ ਗੁਰੂ ਮੰਨਦੇ ਸਨ।

(ਸ) ਪ੍ਰਮਾਣ ਅੰਕ (ਸ) ਦੀ ਇਕ ਪੰਕਤੀ ਜੋ ਸ਼ਹੀਦ ਬਿਲਾਸ ਦੇ ਪੰਨਾਂ ੧੫ ਤੋਂ ਦਿੱਤੀ ਗਈ ਹੈ ਕਿ- "ਗੁਰੂ ਗ੍ਰੰਥ ਤੇ ਪੰਥ ਦੇ ਪਿਆਰਿਓ ਜੀ ਫਤੇ ਵਾਹਿਗੁਰੂ ਕਹਿਣ ਉਚਾਰ ਬੇਲੀ!"

ਇਸ ਦੇ ਨਾਲ ਦੀਆਂ ਵੀ ਪਹਿਲੀਆਂ ਦੋ ਪੰਕਤੀਆਂ ਭਾਈ ਸੇਵਾ ਸਿੰਘ ਜੀ ਨੇ ਛਡ ਦਿਤੀਆਂ ਹਨ। ਉਹ ਪੰਗਤੀਆਂ ਇਹ ਹਨ:-

"ਬਾਲਕ ਸਿੰਘ ਬਾਬਾ ਗੁਰੂ ਗਯਾਰ੍ਹਵੇਂ ਜੀ ਲਈ ਆਜਜ਼ਾਂ ਦੀ ਆਕੇ ਸਾਰ ਬੇਲੀ। ਰਾਮ ਸਿੰਘ ਸਤਿਗੁਰ ਅੰਗ ਸੰਗ ਸਾਡੇ ਤੇਰੇ ਨਾਮ ਦਾ ਰਹੇ ਅਧਾਰ ਬੇਲੀ।" ਕੀ ਅਜੇ ਵੀ ਇਸ ਗੱਲ ਦਾ ਓਹਲਾ ਹੈ, ਕਿ ਗਿਆਨੀ ਕਾਲਾ ਸਿੰਘ ਜੀ ਨਾਮਧਾਰੀ ਅਕੀਦੇ ਦੇ ਮੁਤਾਬਕ ਦਸਾਂ ਗੁਰੂਆਂ ਤੋਂ ਪਿਛੋਂ ਗੁਰੂ ਗ੍ਰੰਥ ਪੰਥ ਨੂੰ ਨਹੀਂ ਬਲਕੇ ਗੁਰੂ ਬਾਲਕ ਸਿੰਘ ਜੀ ਨੂੰ ਯਾਰਵਾਂ ਤੇ ਗੁਰੂ ਰਾਮ ਸਿੰਘ ਜੀ ਨੂੰ ਬਾਰ੍ਹਵਾਂ ਗੁਰੂ ਮੰਨਦੇ ਸਨ?

ਭਾਈ ਸੇਵਾ ਸਿੰਘ ਜੀ ਦਾ ਇਹ ਕਹਿਣਾਂ ਕਿ ਭਾਈ ਕਾਲਾ ਸਿੰਘ ਜੀ ਪੰਜਾਂ ਪਿਆਰਿਆਂ ਨੂੰ ਗੁਰੂ ਮੰਨਦੇ ਸਨ, ਉਹਨਾਂ ਨਾਲ ਸਰਾਸਰ ਅਨਿਆਂ ਕਰਨਾਂ ਹੈ। ਗਿਆਨੀ ਜੀ ਤਾਂ ਕਹਿੰਦੇ ਹਨ ਕਿ ਜਿਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਪੰਜਾਂ ਪਿਆਰਿਆਂ ਨੂੰ ਆਪਣਾ ਰੂਪ ਕਰ ਦਿੱਤਾ ਸੀ। ਤਿਵੇਂ ਹੀ ਸਤਿਗੁਰੂ ਰਾਮ ਸਿੰਘ ਜੀ ਨੇ ਬਾਈ ਸੂਬਿਆਂ ਤੇ ਮੇਹਰ ਕੀਤੀ ਤੇ ਉਹਨਾਂ ਨੂੰ ਆਪਣਾਂ ਰੂਪ ਬਣਾ ਦਿੱਤਾ:-

"ਸ਼ਕਤੀ ਆਪ ਜੇਹੀ ਬਾਈਆਂ ਸੂਬਿਆਂ ਨੂੰ ਬਖਸ਼ ਆਪ ਦਿੱਤੀ ਕਰਨਹਾਰ ਵਾਰੀ। ਦਸਮ ਗੁਰੂ ਜਿਵੇਂ ਪੰਜਾਂ ਪਿਆਰਿਆਂ ਨੂੰ ਕੀਤਾ ਆਪ ਸਮਾਨ ਤਿਆਰ ਵਾਰੀ। ਕਾਲਾ ਸਿੰਘ ਦਿੱਤਾ ਹੁਕਮ ਸੂਬਿਆਂ ਨੂੰ ਰਾਮ ਸਿੰਘ ਸਤਿਗੁਰ ਕਰਨ ਹਾਰ ਵਾਰੀ।"

## ੧੨ ਪਾਤਸ਼ਾਹੀਆਂ ਦਾ ਅਰਦਾਸਾ

ਗੁਰੂ ਪਦ ਨਿਰਣਜ ਭਾਗ ੨ ਦੇ ਪੰਨਾਂ ੧੨੪ ਤੇ ਭਾਈ ਸੇਵਾ ਸਿੰਘ ਜੀ ਲਿਖਦੇ ਹਨ ਕਿ ਅਸਾਂ ਬਾਬਾ ਕਾਲਾ ਸਿੰਘ ਜੀ ਦੇ ੧੨ ਪਾਤਸ਼ਾਹੀਆਂ ਦੀ ਅਰਦਾਸ ਕਰਨ ਦਾ ਕੋਈ ਸਬੂਤ ਨਹੀਂ ਦਿਤਾ। ਪ੍ਰੰਤੂ ਹੈਰਾਨੀ ਹੈ ਇਸ ਗੱਲ ਦੀ ਕਿ ਭਾਈ ਸੇਵਾ ਸਿੰਘ ਜੀ ਖੁਦ ਉਹਨਾਂ ਨੂੰ ਇਕ ਪ੍ਰਤਿਸ਼ਠਿਤ ਨਾਮਧਾਰੀ ਮੰਨਦੇ ਹਨ। ਉਨ੍ਹਾਂ ਦਾ ਸ਼ਹੀਦ ਬਿਲਾਸ ਉਨ੍ਹਾਂ ਨੇ ਪੜ੍ਹਿਆ ਹੈ, ਜਿਸ ਵਿਚ ਉਨ੍ਹਾਂ ਨੇ ਪਹਿਲੋਂ ਮੰਗਲਰੂਪ ਵਿਚ ਗੁਰੂ ਰਾਮ ਸਿੰਘ ਜੀ ਦਾ ਜ਼ਿਕਰ ਕੀਤਾ ਹੈ, ਤੇ ਉਪ੍ਰੰਤ ਓਸੇ ਸਫ਼ੇ ਤੇ 'ਬਾਰਾਂ ਗੁਰੂਆਂ ਅਗੇ ਬੇਨਤੀ" ਦੇ ਅਨਵਾਨ ਹੇਠ ੧੨ ਗੁਰੂਆਂ ਦਾ ਸਿਲਸਿਲੇਵਾਰ ਵਰਨਨ ਕਰਕੇ ਅਖੀਰ ਵਿਚ ਇਹ ਮੰਗ ਮੰਗੀ ਹੈ- "ਕਾਲਾ ਸਿੰਘ ਦੀ ਬੰਦਨਾ ਅਨਕ ਵਾਰੀ ਤੇਰੇ ਨਾਮ ਦਾ ਰਹੇ ਅਧਾਰ ਸਤਿਗੁਰ।" ਇਸਦੇ ਨਾਲ ਲਗਦੇ ਹੀ ਉਨ੍ਹਾਂ ਦੇ ਇਹ ਸ਼ਬਦ ਵੀ ਭਾਈ ਸੇਵਾ ਸਿੰਘ ਜੀ ਨੇ ਅਵੱਸ਼ਜ ਪੜ੍ਹੇ ਹੋਣੇ ਨੇ ਕਿ:-

**"ਸਤਿਗੁਰੂ ਰਾਮ ਸਿੰਘ ਜੀ ਦਾ ਔਣਾ ਪੰਥ ਦੇ ਸੁਧਾਰਨ ਵਾਸਤੇ। (ਸਫਾ ੩)**

ਇਸ ਵਿਸ਼ਜ ਵਿਚ ਗਿਆਨੀ ਜੀ ਲਿਖਦੇ ਹਨ:-

"ਦਸਾਂ ਗੁਰਾਂ ਦਾ ਪੰਥ ਵੈਰਾਨ ਹੋਇਆ ਏਸ ਪੰਥ ਨੂੰ ਫੇਰ ਸੁਮਾਰਿਆ ਹੈ।
ਸੂਹਣ ਮਾਂਗ ਖਿੰਡਕੇ ਤੀਲੋ ਤੀਲਾ ਹੋਇਆ ਬੰਨ੍ਹ ਸਾਹਮਣੇ ਖੂਬ ਦਿਖਾਰਿਆ ਹੈ।
ਸੰਮਤ ਅਠਾਰਾਂ ਸੌ ਵਿਚ ਬਹਤ੍ਰੇ ਦੇ ਰਾਮ ਸਿੰਘ ਸਤਿਗੁਰ ਰੂਪ ਧਾਰਿਆ ਹੈ।
ਮਾਘ ਸੁਦੀ ਸੀ ਖਸ਼ਟਮੀ ਥਿਤ ਲਗੀ ਗੁਰਵਾਰ ਭੈਣੀ ਜਗਤ ਤਾਰਿਆ ਹੈ।"

ਇਸ ਤੋਂ ਉਪ੍ਰੰਤ ਭਾਈ ਸੇਵਾ ਸਿੰਘ ਜੀ ਨੇ ਸ਼ਹੀਦ ਬਿਲਾਸ ਪੰਨਾਂ ੫੧ ਉਤੇ ਇਹ ਵੀ ਜ਼ਰੂਰ ਵਾਚਿਆ ਹੋਸੀ:-

"ਝੰਡੇ ਜਾਲਮਾ ਦੇ ਚਕਨਾਂ ਚੂਰ ਕੀਤੇ ਗੁਰੂ ਆਣ ਗ੍ਰੀਬਾਂ ਨੂੰ ਪਾਲਿਆ ਜੀ।
ਜਾਮਾਂ ਬਾਹਰਵਾਂ ਧਾਰਕੇ ਆਪ ਆਇਆ, ਭੈਣੀ ਸਾਹਿਬ ਆਕੇ ਡੇਰਾ ਲਾ ਲਿਆ ਜੀ।
ਮਨਮਤਿ ਕੁਚਾਲ ਨੂੰ ਦੂਰ ਕੀਤਾ, ਪੰਥ ਆਪਣਾਂ ਆਣ ਸਮਾਲਿਆ ਜੀ।
ਸਿਖੀ ਸਿਦਕ ਨਿਭੇ ਮੇਰਾ ਨਾਲ ਤੇਰੇ, ਹੋਵੇ ਦਰਸ ਤੇਰਾ ਚੀਨੀ ਵਾਲਿਆ ਜੀ।
ਕਾਲਾ ਸਿੰਘ ਜੇਹੇ ਰੁੜੇ ਜਾਂਦਿਆਂ ਦੀ ਲੈਣੀ ਸਾਰ ਆਕੇ ਭੈਣੀ ਵਾਲਿਆ ਜੀ।"

ਇਹ ਹਨ ਬਾਬਾ ਕਾਲਾ ਸਿੰਘ ਜੀ ਦੀ ਅਰਦਾਸ ਸੰਬੰਧੀ ਉਨ੍ਹਾਂ ਦੇ ਲਿਖੇ ਸਬੂਤ, ਅਤੇ ਓਸੇ ਪੁਸਤਕ ਵਿਚ ਪ੍ਰਕਾਸ਼ਿਤ ਹੋਏ ਹੋਏ ਸਬੂਤ ਜਿਸਨੂੰ ਭਾਈ ਸੇਵਾ ਸਿੰਘ ਜੀ ਨੇ ਗਿਆਨੀ ਕਾਲਾ ਸਿੰਘ ਜੀ ਨੂੰ ਗੁਰੂ ਬਾਲਕ ਸਿੰਘ ਜੀ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਨਾਂ ਮੰਨਣ ਵਾਲਾ ਨਾਮਧਾਰੀ ਸਿੱਧ ਕਰਨ ਵਾਸਤੇ ਊਠ ਲਕੜੀ ਨਿਆਇ ਅਨੁਸਾਰ ਵਰਤਿਆ ਹੈ।

ਜੇ ਭਾਈ ਸਾਹਿਬ ਹੋਰ ਪ੍ਰਮਾਣ ਲੈਣਾਂ ਚਾਹੁੰਦੇ ਹਨ, ਤਾਂ ਅਸੀਂ ਆਪ ਨੂੰ ਗਿਆਨੀ ਕਾਲਾ ਸਿੰਘ ਜੀ ਰੱਚਿਤ ***ਪੈਂਤੀਸ ਅੱਖਰੀ** ਪੜ੍ਹਨ ਲਈ ਅਪੀਲ ਕਰਾਂਗੇ, ਜਿਸ ਵਿਚ ਲਿਖਿਆ ਹੈ:-

"[੧]ਸਤਿਗੁਰੂ ਸੱਚੇ ਅੱਗੇ ਅਰਜ਼ ਮੇਰੀ, ਸੁਨਣਹਾਰ ਕਰਤਾਰ ਗੋਵਿੰਦ ਹੈਂ ਤੂੰ। ਤੂੰਹੀਂ ਮਾਣਸਾਂ ਤੋਂ ਗੁਰੂ ਦੇਵ ਕੀਤੇ, ਸੰਤ ਖਾਲਸਾ ਪੰਥ ਕਰਿੰਦ ਹੈਂ ਤੂੰ। ਤੂਹੀਂ ਕੌਟਲੇ ਦੇ ਵਿਚ ਖੇਲ ਕੀਤਾ, ਕਰਨਹਾਰ ਅਪਾਰ ਗੋਵਿੰਦ ਹੈਂ ਤੂੰ। ਅਰਜ ਖਾਲਸੇ ਦੀ ਗੁਰੂ ਰਾਮ ਸਿੰਘਾ, ਸਰਨ ਪਿਆਂ ਦੀ ਲਾਜ ਰਖਿੰਦ ਹੈਂ ਤੂੰ।੧। ਓਅੰਕਾਰ ਤੇ ਵਾਹਿਗੁਰੂ ਨਾਮ ਤੇਰਾ, ਪਹਿਲੋ ਗੁਰੂ ਨੇ ਜਾਪ ਜਪਾਇਆ ਹੈ। ਅੰਗਦ ਅਮਰ ਰਾਮਦਾਸ ਤੇ ਆਦਿ ਸੁਣਕੇ [੩]ਅਰਜਨ ਗੁਰੂ ਗੋਬਿੰਦ ਨੇ ਗਾਇਆ ਹੈ। ਹਰਿ ਰਾਇ ਤੇ ਕ੍ਰਿਸ਼ਨ ਜੋ ਗੁਰੂ ਨੌਮੇਂ, ਦਸਮ ਗੁਰੂ ਨੂੰ ਫੇਰ ਸੁਣਾਇਆ ਹੈ। ਗੁਰੂ ਆਪਣਾਂ ਨਾਮ ਸੁਣਾਇਕੇ ਜੀ, ਸੰਤ ਖਾਲਸਾ ਪੰਥ ਚਲਾਇਆ ਹੈ।੨। ਅਗੇ ਗੁਰੂ ਬਾਬਾ[੪] ਬਾਲਕ ਸਿੰਘ ਸਿਮਰੋ, ਜਿਹੜਾ ਗਿਜਾਰਮਾ ਗੁਰੂ ਜਰੂਰ ਹੋਇਆ। ਗੁਰੂ ਬਾਰਮਾ ਹੈ[੫] ਰਾਮ ਸਿੰਘ ਸੋਈ, ਜੀਦੇ ਖਾਲਸਾ ਪੰਥ ਹਜੂਰ ਹੋਇਆ ਹਰੀ ਸਿੰਘ [੬] ਬਖਸੇ ਗੁਰੂ ਖਾਲਸੇ ਨੂੰ , ਜੇਹੜਾ ਵਿਚ ਦਰਗਾਹ ਮਨਜੂਰ ਹੋਇਆ। ਗੁਰੂ ਵਿਚ ਪੰਜਾਬ ਮਕਾਨ ਕੀਤਾ ਦੁਖ ਦਰਦ ਜਹਾਨ ਦਾ ਦੂਰ ਹੋਇਆ।"

## ੩. ਸਤਿਗੁਰੂ ਬਿਲਾਸ

ਭਾਈ ਸੇਵਾ ਸਿੰਘ ਜੀ 'ਸਤਿਜੁਗ' ਦੇ ਸੰ: ੧੯੮੭ ਦੇ ਬਸੰਤ ਅੰਕ ਵਿਚੋਂ ਭਾਈ ਰਾਏ ਸਿੰਘ ਜੀ ਬਾਬਤ ਇਕ ਹਵਾਲਾ ਪੇਸ਼ ਕਰਦੇ ਹੋਏ ਕਹਿੰਦੇ ਹਨ ਕਿ- "ਪਿਆਰੇ ਚੀਨੀ ਵਾਲੇ ਸਤਿਗੁਰ ਜੀ ਨੇ ਨਾਮ ਦੀ ਦਾਤ ਭਾਈ ਰਾਏ ਸਿੰਘ ਜੀ ਨੂੰ ਬਖਸ਼ਕੇ ਜੀਵਨ ਪ੍ਰਦਾਨ ਕਰਕੇ ਸਿਖੀ ਮੰਡਲ ਵਿਚ ਲੈ ਆਂਦਾ, ਅਤੇ ਅਪਣੇ ਸ੍ਰੀ ਮੁਖ ਤੋਂ ਇਉਂ ਭਾਈ ਰਾਏ ਸਿੰਘ ਨੂੰ ਸਿਖਿਆ ਦਿੱਤੀ:-

---

*** ਇਹ ਪੁਸਤਕ ਸੰਮਤ ੧੯੮੫ ਨੂੰ ਬੰਬੇ ਮਸ਼ੀਨ ਲਾਹੌਰ ਤੋਂ ਛਪਕੇ ਸ੍ਰੀ ਭੈਣੀ ਸਾਹਿਬ ਤੋਂ ਪ੍ਰਕਾਸ਼ਿਤ ਹੋਇਆ ਹੈ। ਪੁਸਤਕ ਪੜ੍ਹਨ ਜੋਗ ਹੈ। ਲੋੜਵੰਦ ਸਜਨ ਮੈਨੇਜਰ ਸਤਿਜੁਗ ਸ੍ਰੀ ਭੈਣੀ ਸਾਹਿਬ ਨੂੰ ≡) ਦੇ ਟਿਕਟ ਭੇਜਕੇ ਮੰਗਵਾ ਸਕਦੇ ਹਨ। [੧]ਪੰਨਾਂ ੧ [੩]ਪੰਨਾਂ ੨**

*** (੪-੫-੬) ਕੀ ਅਜੇ ਵੀ ਆਖੋਗੇ ਕਿ ਭਾਈ ਕਾਲਾ ਸਿੰਘ ਜੀ ਗਿਆਨੀ ਗੁਰੂ ਬਾਲਕ ਸਿੰਘ ਜੀ ਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰੂ ਨਹੀਂ ਮੰਨਦੇ ਸੀ?**

"ਗੁਰੂ ਦਸਮ ਕੀ ਰੀਤ ਸੰਭਾਲੋ, ਲੋਕ ਦੂਹਨ ਕੇ ਜੋ ਰਖਵਾਲੋ। ਪਾਂਚ ਕਕਾ ਵਾ ਨਾਮ ਸ਼ਨਾਨ। ਦਾਨ ਕ੍ਰਿਆ ਸਤਿਗੁਰ ਸੁਖ ਦਾਨ। ਗੁਰੂ ਗ੍ਰੰਥ ਮੈਂ ਜੋਈ ਲਿਖਿਆ। ਸੋਈ ਧਾਰੋ ਮਨ ਮੈਂ ਸਿਖਿਆ।' (ਸ੍ਰੀ ਸਤਿਗੁਰੂ ਬਿਲਾਸ) ਇਸ ਤੋਂ ਅਗੇ ਲਿਖਦੇ ਹਨ ਕਿ- 'ਬਾਬਾ ਰਾਮ ਸਿੰਘ ਜੀ ਨੇ ਭਾਈ ਰਾਏ ਸਿੰਘ ਜੀ ਨੂੰ ਸ੍ਰੀ ਅਬਿਚਲ ਨਗਰ ਹਜ਼ੂਰ ਸਾਹਿਬ ਭੇਜਿਆ ਤੇ ਹੁਕਮ ਦਿੱਤਾ, ਕਿ:-

"ਕੁਛਕ ਰੋਜ ਰਹਿ ਕਰ ਤਹਿ ਭਾਈ। ਲਿਖ ਲਿਆਵੋ ਰੀਤੀ ਸਮੁਦਾਈ। ਗੁਰੂ ਗ੍ਰੰਥ ਕੋ ਸਹਿ ਅਰਥਾਊ। ਊਹਾਂ ਰਹੋ ਭੋਗ ਸਭ ਪਾਊ।" (ਸ੍ਰੀ ਸਤਿਗੁਰੂ ਬਿਲਾਸ" (ਗੁਰੂ ਪਦ ਨਿਰਣਜ)

**ਵਿਚਾਰ**—ਇਸ ਪ੍ਰਮਾਣ ਦੇ ਪੇਸ਼ ਕਰਨ ਤੋਂ ਭਾਈ ਸੇਵਾ ਸਿੰਘ ਜੀ ਦਾ ਪ੍ਰਯੋਜਨ ਇਹ ਹੈ, ਕਿ ਸਤਿਗੁਰੂ ਰਾਮ ਸਿੰਘ ਜੀ ਨੇ ਭਾਈ ਰਾਏ ਸਿੰਘ ਜੀ ਨੂੰ ਦਸਮ ਪਾਤਸ਼ਾਹ ਅਤੇ ਉਨ੍ਹਾਂ ਪਿਛੋਂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਦੀ ਸਿਖਿਆ ਦਿੱਤੀ। ਸਾਨੂੰ ਅਫਸੋਸ ਨਾਲ ਕਹਿਣਾਂ ਪੈਂਦਾ ਹੈ ਕਿ ਭਾਈ ਸੇਵਾ ਸਿੰਘ ਜੀ ਜਿਥੇ ਵੀ "ਗ੍ਰੰਥ" ਦੇ ਪਹਿਲਾਂ "ਗੁਰੂ" ਪਦ ਦੇਖ ਲੈਂਦੇ ਹਨ ਉਸਨੂੰ ਗ੍ਰੰਥ ਸਾਹਿਬ ਦੀ ਗੁਰਿਆਈ ਦੇ ਸਬੂਤ ਵਿਚ ਪੇਸ਼ ਕਰ ਦੇਂਦੇ ਹਨ ਦੂਜੇ ਉਹ ਇਸ ਗੱਲ ਵਿਚ ਵੀ ਬੜੇ ਤਾਕ (expert) ਹਨ, ਕਿ ਜੇਹੜਾ ਵਾਕ ਉਹ ਸਬੂਤ ਲਈ ਪੇਸ਼ ਕਰਦੇ ਹਨ, ਉਸਤੋਂ ਅਗਲੇ ਪਿਛਲੇ ਪ੍ਰਕਰਣ ਨੂੰ ਜਾਣ ਬੁਝ ਕੇ ਛਡ ਦੇਂਦੇ ਹਨ। ਸਤਿਗੁਰੂ ਬਿਲਾਸ ਦੀਆਂ ਜੋ ਪੰਕਤੀਆਂ ਆਪਨੇ ਪੇਸ਼ ਕੀਤੀਆਂ ਹਨ, ਜੇ ਉਨ੍ਹਾਂ ਦੇ ਪਹਿਲੋਂ ਤੇ ਪਿਛੋਂ ਦੀਆਂ ਤੁਕਾਂ ਨੂੰ ਪ੍ਰਕਰਣ ਦੀ ਰੌਸ਼ਨੀ ਵਿਚ ਦੇਖਿਆ ਜਾਏ ਤਾਂ ਆਪਨੂੰ ਪਤਾ ਲਗ ਸਕਦਾ ਹੈ, ਕਿ ਇਸ ਥਾਂ ਤੇ "ਗੁਰੂ ਗ੍ਰੰਥ ਤੋਂ ਭਾਵ "ਗੁਰੂ ਕਾ ਗ੍ਰੰਥ" ਹੈ। ਪਾਠਕਾਂ ਦੀ ਸਹੂਲਤ ਲਈ ਏਥੇ ਸੰਖੇਪ ਰੂਪ ਵਿਚ ਭਾਈ ਰਾਏ ਸਿੰਘ ਜੀ ਦੀ ਕਥਾ ਪੇਸ਼ ਕੀਤੀ ਜਾਂਦੀ ਹੈ, ਜਿਸ ਤੋਂ ਸਾਫ ਪਤਾ ਲਗ ਜਾਏਗਾ ਕਿ ਉਹ ਗ੍ਰੰਥ ਸਾਹਿਬ ਨੂੰ ਨਹੀਂ ਬਲਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਪੂਰਨ ਸਤਿਗੁਰੂ ਮੰਨਦੇ ਸਨ।

'ਸਤਿਗੁਰੂ ਬਿਲਾਸ' ਵਿਚ ਰਾਏ ਸਿੰਘ ਜੀ ਦੀ ਕਥਾ ਇਉਂ ਲਿਖੀ ਹੈ, ਕਿ ਉਹ ਨਗਰ ਮਦੀਹਰ ਜ਼ਿਲਾ ਫੀਰੋਜ਼ਪੁਰ ਦੇ ਰਹਿਣ ਵਾਲੇ ਸਨ। ਵਿਦਿਆ ਦਾ ਸ਼ੌਕ ਜਾਗਿਆ। ਅੰਮ੍ਰਿਤਸਰ ਪਹੁੰਚੇ। ਕਈ ਗ੍ਰੰਥ ਅਰਥਾਂ ਸਮੇਤ ਪੜ੍ਹੇ। ਗ੍ਰੰਥ ਸਾਹਿਬ ਦੇ ਅਰਥ ਵੀ ਲਾਏ ਪਰ ਮਨ ਸ਼ਾਂਤ ਨਾਂ ਹੋਇਆ। ਬਾਣੀ ਵਿਚ ਗੁਰੂ ਦੀ ਮਹਿਮਾ ਪੜ੍ਹਕੇ ਪ੍ਰੇਮ ਜਾਗਿਆ, ਕਿ ਕਿਵੇਂ ਪੂਰਾ ਗੁਰੂ ਮਿਲੇ। ਰਾਤ ਦਿਨ ਏਸੇ ਚਿੰਤਾ ਵਿਚ ਰਹਿੰਦੇ ਇਕ ਦਿਨ ਜਦ ਸੰਥਾ ਕਰਕੇ ਆ ਰਹੇ ਸਨ ਤਾਂ ਹਰੀ ਸਿੰਘ ਦੇ ਕਟੜੇ ਵਿਖੇ ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਹੋ ਗਿਆ। ਇਹ ਆਪ ਤੋਂ ਜਾਣੂੰ ਨਹੀਂ ਸੀ ਪਰ ਦਰਸ਼ਨਾਂ ਦਾ ਪ੍ਰਭਾਵ ਐਸਾ ਪਿਆ ਕਿ ਅੰਦਰਲੇ ਨੂੰ ਕੁਛ ਸ਼ਾਂਤੀ ਜੇਹੀ ਆ ਗਈ। ਨਿਮ੍ਰਤਾ ਸਹਿਤ ਚਰਨਾਂ ਤੇ ਨਮਸਕਾਰ ਕੀਤੀ। ਗੁਰੂ ਜੀ ਨੇ ਪੁਛਿਆ ਭਾਈ ਕਿਨੇਂ ਕੁ ਗ੍ਰੰਥ ਪੜ੍ਹੇ ਹਨ? ਉਤ੍ਰ ਦਿੱਤਾ ਜੀ ਅਨੇਕਾਂ ਗ੍ਰੰਥ ਅਰਥਾਂ ਸਮੇਤ ਪੜ੍ਹੇ ਹਨ, ਗੁਰੂ ਬੇਦ (ਗੁਰੂਆਂ ਦਾ ਵੇਦ ਗ੍ਰੰਥ ਸਾਹਿਬ) ਵੀ ਅਰਥਾਂ ਸਮੇਤ ਵਾਚਿਆ ਹੈ ਪਰ ਰਿਦਾ ਸ਼ਾਂਤ ਨਹੀਂ ਹੋਇਆ—"ਬਹੁਤ ਗ੍ਰੰਥ ਮੈਂ ਆਗੇ ਜੋਏ। ਪਰ ਨਹੀਂ ਸ਼ਾਂਤ ਰਿਦੇ ਮੁਝ ਹੋਏ। ਗੁਰ ਕੋ ਬੇਦ ਪੜ੍ਹੋਂ ਜਿਸ ਦਿਨਕਾ। ਆਸਾ ਕਿਣਕਾ ਸਮਝਿਓ ਤਿਨਕਾ।੨੭। ਗੁਰ ਬਿਨ ਮੋਖ ਮੁਕਤਿ ਨਹਿ ਪਾਵੈ। ਬਾਰ ਬਾਰ ਗੁਰਬਾਣੀ ਗਾਵੈ। ਅਬ ਮੁਹਿ ਲਗੀ ਲਗਨ ਪੁਨ ਐਸੀ। ਪੂਰਾ ਗੁਰੂ ਮਿਲੇ ਬਿਧਿ ਕੈਸੀ। ਪ੍ਰਭ ਆਗੈ ਮੇਰੀ ਨਿਤ ਬਿਨੈ। ਪੂਰਾ ਗੁਰੂ ਮਿਲੇ ਦੁਖ ਹਨੈ।੨੯।"

ਮਹਾਰਾਜ! ਆਪ ਦਾ ਦਰਸ਼ਨ ਕਰਕੇ ਮਨ ਨੂੰ ਸ਼ਾਂਤ ਜੇਹੀ ਆ ਗਈ ਹੈ। ਗੁਰੂ ਜੀ ਨੇ ਮੁਸਕਰਾ ਕੇ ਜਵਾਬ ਦਿੱਤਾ- ਭਾਈ ਲੁਧਿਆਣੇ ਤੋਂ ੯ ਕੋਹ ਪੂਰਬ ਵਲ ਨੂੰ ਇਕ ਭੈਣੀ ਪਿੰਡ ਹੈ। ਓਥੇ ਪਹੁੰਚ। ਉਪ੍ਰੰਤ ਸਤਿਗੁਰੂ ਅਗੇ ਨੂੰ ਚਲੇ ਗਏ। ਮੋਹਨ ਮੂਰਤੀ ਦਾ ਨਕਸ਼ਾ ਰਾਏ ਸਿੰਘ ਦੇ ਹਿਰਦੇ ਵਿਚ ਖਿਚਿਆ ਗਿਆ। ਰਾਤ ਦਿਨ ਦਰਸ਼ਨ ਲਈ ਵੈਰਾਗ ਵਿਚ ਰਹਿੰਦਾ ਹੈ। ਛੇਕੜ ਭੈਣੀ ਸਾਹਿਬ ਪੁਜਿਆ ਦਰਸ਼ਨ ਕੀਤਾ; ਪਤਾ ਲਗਾ ਏਹ ਤਾਂ ਓਹ ਹਨ, ਜੋ ਅੰਮ੍ਰਿਤਸਰ ਮਿਲੇ ਸੀ ਚਰਨ ਫੜ ਲਏ। ਭੇਟਾ ਰਖੀ। ਉਪਦੇਸ਼ ਲਈ ਅਰਜ ਕੀਤੀ। ਗੁਰੂ ਜੀ ਨੇ ਕਿਹਾ ਦਸਵੇਂ ਪਾਤਸ਼ਾਹ ਦੀ ਰੀਤ ਸੰਭਾਲੋ। ਪੰਜ ਕਕੇ ਨਾਮ ਦਾਨ ਤੇ ਸ਼ਨਾਨ। ਗੁਰੂ ਕੇ ਗ੍ਰੰਥ ਵਿਚ ਜੋ ਕੁਛ ਲਿਖਿਆ ਹੈ ਉਹ ਸਿਖਿਆ ਮਨ ਵਿਚ ਧਾਰਨ ਕਰੋ। ਭਾਈ ਸੇਵਾ ਸਿੰਘ ਜੀ ਕਹਿੰਦੇ ਹਨ ਕਿ ਏਸ ਦਾ ਅਰਥ ਇਹ ਹੈ ਕਿ ਦਸਵੇਂ ਪਾਤਸ਼ਾਹ ਦੀ ਰੀਤ ਸੰਭਾਲੋ

ਤੇ ਉਨ੍ਹਾਂ ਤੋਂ ਪਿਛੋਂ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨੋਂ। ਪਰ ਜੇ ਇਸਦਾ ਇਹ ਅਰਥ ਹੁੰਦਾ ਤਾਂ ਉਸ ਦਿਨ ਤੋਂ ਪਿਛੋਂ ਭਾਈ ਰਾਏ ਸਿੰਘ ਜੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਗੁਰੂ ਭਾਵਨਾ ਨਾ ਰਖਦੇ ਅਤੇ ਜਦੋਂ ਵੀ ਉਨ੍ਹਾਂ ਕੋਈ ਸੰਕਟ ਹੁੰਦਾ ਤਾਂ ਗੁਰੂ **ਗ੍ਰੰਥ ਸਾਹਿਬ** ਨੂੰ ਮਨ ਵਿਚ ਯਾਦ ਕਰਦੇ ਉਨ੍ਹਾਂ ਤੋਂ ਹੀ ਸਹੈਤਾ ਲਈ ਪ੍ਰਾਰਥਨਾਂ ਕਰਦੇ। ਪ੍ਰੰਤੂ ਪ੍ਰਸੰਗ ਪੜ੍ਹਕੇ ਦੇਖਿਆ ਜਾਏ, ਤਾਂ ਪਤਾ ਲਗੇਗਾ ਕਿ ਉਪਦੇਸ਼ ਪ੍ਰਾਪਤ ਕਰਨ ਤੋਂ ਪਿਛੋਂ ਭਾਈ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਉਪਮਾਂ ਦੇ ਗੀਤ ਉਹਨਾਂ ਦੇ ਸਾਮ੍ਹਣੇ ਏਸ ਤਰਾਂ ਗਾਏ ਜਿਵੇਂ ਭੱਟਾਂ ਨੇ ਸ੍ਰੀ ਗੁਰੂ ਅਰਜਨ ਦੇਵ ਅਗੇ ਗਾਏ ਸਨ। ਦੇਖੋ ਸਤਿਗੁਰੂ ਬਿਲਾਸ਼ ਅਧਯਾਇ ੩ ਅੰਕ ੬੪ ਤੋਂ ਅਗੇ:- "ਮੰਤ੍ਰ ਗੁਰ ਜੋ ਸ੍ਰਵਣੀ ਸੁਣਿਓ। ਆਦਿ ਵਾਕ ਸ੍ਰੀ ਗੁਰ ਮੁਖ ਭਣਿਓ। ਭੂਲੇ ਸਿਖ ਗੁਰੂ ਸਮਝਾਏ। ਉਝੜ ਜਾਂਦੇ ਮਾਰਗ ਪਾਏ। ੬੫। ਨਾਨਕ ਸੋਧੇ ਸਿੰਮ੍ਰਿਤ ਬੇਦ। ਪਾਰਬ੍ਰਹਮ ਗੁਰ ਨਾਹੀਂ ਭੇਦ।' ਇਤਿਆਦਿਕ ਪੜ੍ਹ ਕਰ ਗੁਰ ਬਾਣੀ। ਪੁਨ ਉਸਤਤਿ ਨਿਜ ਮੁਖਹੁ ਬਖਾਣੀ। ੬੬। ਮਸਤ ਹਾਲਤੀ ਮੈਂ ਸਿਖ ਬੋਲੇ। ਮਿਲਜੋ ਗੁਰ ਕੋ ਮੰਤ ਅਮੋਲੇ। ਪੁਨ ਪੁਨ ਮਨ ਮਹਿ ਕਰਤ ਵਿਚਾਰਾ। ਅਬ ਤਕ ਜਨਮ ਗਵਾਇਓ ਸਾਰਾ।੬੭। ਐਸੇ ਗੁਰ ਕੋ ਜਨਮਤ ਮਿਲਤਾ। ਜਿਸ ਕੇ ਮਿਲੇ ਕਵਲ ਮਨ ਖਿਲਤਾ। ਤੂ ਪ੍ਰਭ ਆਦਿ ਜੁਗਾਦੀ ਸਾਂਈ। ਰੋਮ ਰੋਮ ਰਵਿਓ ਸਭ ਜਾਈ।੬੮। ਸਤਿਜੁਗ ਮੂਰਤਿ ਬਾਵਨ ਧਾਰੀ। ਬਲ ਧਰ ਢਾਈ ਕਰਮਾ ਸਾਰੀ। ਦ੍ਵਾਰਪਾਲ ਕੀਨੋ ਬਚ ਸਾਚਾ। ਉਸਨੇ ਜੋ ਮਨ ਤਨ ਤੇ ਸਾਚਾ।੬੯। ਤ੍ਰੇਤੇ ਤੋਰਨ ਸੁਰ ਗਣ ਫ਼ਾਸੀ। ਰਾਮ ਰੂਪ ਉਤਰੇ ਸੁਖ ਰਾਸੀ। ਸਾਗਰ ਸੇਤ ਲੰਕੇਸ ਹਨੱਯਾ। ਅਉਧ ਮਿਲੇ ਭਰਥਰ ਕੋ ਭੱਯਾ। ੭੦। ਦ੍ਵਾਪਰ ਕ੍ਰਿਸਨ ਕ੍ਰਿਸਨ ਪ੍ਰਕਾਸੇ। ਦਾਈ ਕਾਲੀ ਕੰਸ ਬਿਨਾਸੇ। ਗੋਪਨ ਹਿਤ ਗੋਵਰਧਨ ਧਾਰੇ। ਰਾਸ ਮਚਾਵਤ ਖੇਲ ਅਪਾਰੇ।੭੧। ਜਰਾਸੰਧਿ ਆਦਿਕ ਹਤ ਕੀਏ। ਮਹੀਪਾਲ ਸਭ ਕੋ ਸੁਖ ਦੀਏ। ਅਬ ਕਲਿ ਸ੍ਰੀ ਨਾਨਕ ਅਵਤਾਰਾ। ਗੋ ਗ੍ਰੀਬ ਭਗਤਨ ਹਿਤ ਧਾਰਾ।੭੨। ਅਰਜਨ ਸੁਨ ਹੋਏ ਗੁਰ ਅਰਜਨ। ਅਰਿਜਨ ਪੁਨ ਤਾਰੇ ਸੁਰ ਅਰਜਨ। ਸੋ ਅਰਜਨ ਭਏ ਖਿਮਾ ਨਿਧਾਨ। ਰਾਗ ਕੀਰਤਨ ਸੰਗਤ ਦਾਨ।੭੩। **ਬੀੜ ਗ੍ਰੰਥ ਸਾਹਿਬ ਜੀ** ਕੀਆ। ਕੇਵਲ ਦੀਨਨ ਕੋ ਸੁਖ ਦੀਆ। ਲਾਖੋਂ ਅੰਨ ਅਚੋਂ ਇਸ ਹੇਤਾ। ਸੰਗ ਅਦਾਇਬ ਰਹੇ ਨਿਕੇਤਾ।੭੪। ਪਾਲ ਧਰਮ ਮੂਰਤਿ ਨਵ ਸੋਈ। ਉਪਕਾਰੀ ਸਮ ਆਨ ਨ ਕੋਈ। ਸ੍ਰੀ ਗੁਰੂ ਗੋਬਿੰਦ ਕੀ ਮਇਆ। ਪੰਥ ਖਾਲਸਾ ਪ੍ਰਗਟ ਭਇਆ।੭੫। ਅਬ ਕਰਨੇ ਹਿਤ ਪੰਥ ਸੰਭਾਲ। ਆਪ ਪ੍ਰਗਟ ਭਏ ਦੀਨ ਦਇਆਲ। ਕਲਿਜੁਗ ਮੇਂ ਸਤਿਜੁਗ ਵਰਤਾਵਨ। **ਦੁਆਦਸ ਰੂਪ** ਧਰਾ ਪ੍ਰਭ ਪਾਵਨ।....ਤੇਜ ਭਾਨ ਸਮ ਆਹਿ ਤੁਮਾਰਾ। ਤਮ ਅਬੋਧ ਰਜਨੀ ਮਮ ਟਾਰਾ।੭੭। ਦੋਖ ਮਿਟੇ ਦੂਇ ਲੋਕਨ ਕੇਰੇ। ਸਤਿਗੁਰ ਤੋ ਪਗ ਜਬ ਕੇ ਹੇਰੇ। ਕੀਰਤ ਰਾਵਰ ਸਿੰਧ ਅਪਾਰੇ। ਮੀਨ ਬੁਧਿ ਕਿਆ ਬੋਲ ਵਿਚਾਰੇ।੭੮। **ਗੁਰੂ ਰਾਮ ਸਿੰਘ ਮੂਰਤਿ ਹਰੀ।** ਰਾਇ ਸਿੰਘ ਇਵ ਉਪਮਾ ਕਰੀ। 'ਸਤਿਗੁਰੂ ਬਿਲਾਸ' ਦੀਆਂ ਉਤੇ ਲਿਖੀਆਂ ਚੌਪਾਈਆਂ ਦੀ ਕਥਾ ਤੋਂ ਸਾਫ ਪ੍ਰਗਟ ਹੈ ਕਿ ਗ੍ਰੰਥ ਸਾਹਿਬ ਨੂੰ ਅਰਥਾਂ ਸਮੇਤ ਪੜ੍ਹਕੇ ਜਿਸ ਰਾਏ ਸਿੰਘ ਨੂੰ ਸ਼ਾਂਤੀ ਨਾ ਆਈ, ਉਹ ਗੁਰੂ ਰਾਮ ਸਿੰਘ ਜੀ ਦਾ ਸਿਖ ਹੋਇਆ, ਤੇ ਗੁਰਮੰਤ੍ਰ ਸੁਣਨ ਤੋਂ ਪਿਛੋਂ ਉਸਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਾਹਮਣੇ ਗੁਰੂ ਨਾਨਕ ਗੁਰੂ ਅਰਜਨ ਤਥਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਤੁੱਲ ਹਜ਼ੂਰ ਦੀ ਉਪਮਾ ਕੀਤੀ, ਜਿਸਤੋਂ ਸਿਧ ਹੈ ਕਿ ਭਾਈ ਸੇਵਾ ਸਿੰਘ ਦੀ ਲਿਖਤ ਅਨੁਸਾਰ ਉਸਨੂੰ ਏਹ ਸਿਖਯਾ ਨਹੀਂ ਮਿਲੀ ਸੀ ਕਿ ਗ੍ਰੰਥ ਸਾਹਿਬ ਨੂੰ ਗੁਰੂ ਮੰਨਣਾ ਇਸ ਤੋਂ ਬਿਨਾਂ ਸ੍ਰੀ ਗੁਰੂ ਰਾਮ ਸਿੰਘ ਜੀ ਨੇ ਰਾਏ ਸਿੰਘ ਨੂੰ ਗੁਰਮੰਤ੍ਰ ਦੇਣ ਉਪਰੰਤ ਇਹ ਸਿਖਯਾ ਵੀ ਦਿੱਤੀ ਸੀ:- "ਗੁਰ ਮੰਤ੍ਰ ਸੰਗ ਲਾਉ ਖਿਆਨਾ। ਚਿਤਵੇ ਸ੍ਰੀ ਗੁਰ ਕੇ ਗੁਣ ਨਾਨਾ। **ਆਦਿ ਗ੍ਰੰਥ ਮੇਂ ਗੁਰ ਜੀ ਗਾਈ।** ਗੁਰ ਕੋ ਮੰਤ੍ਰ ਸਦਾ ਸੁਖਦਾਈ।੬੩।" 'ਗੁਰੂ ਗ੍ਰੰਥ ਮੇਂ ਜੋਈ ਲਿਖਿਆ।' ਤੋਂ ਜੇ ਗੁਰੂ ਜੀ ਦੀ ਇਹ ਮੁਰਾਦ ਹੁੰਦੀ ਕਿ ਗ੍ਰੰਥ ਸਾਹਿਬ ਗੁਰੂ ਹੈ, ਤਾਂ ਏਥੇ ਨਿਰਾ- 'ਆਦਿ ਗ੍ਰੰਥ' ਨਾਂ ਕਹਿੰਦੇ।

## ਭਾਈ ਰਾਏ ਸਿੰਘ ਜੀ ਦੀ ਰਖਿਆ

ਸ੍ਰੀਮਾਨ ਸੰਤ ਧਿਆਨ ਸਿੰਘ ਜੀ ਅਪਣੇ ਗ੍ਰੰਥ ਦੇ ਚੌਥੇ ਅਧਿਆਇ ਵਿਚ ਲਿਖਦੇ ਹਨ ਕਿ ਭਾਈ ਰਾਏ ਸਿੰਘ ਜੀ ਨੂੰ ਗੁਰੂ ਜੀ ਨੇ ਓਥੋਂ ਦੀ ਰੀਤੀ ਲਿਖ ਲਿਔਣ ਲਈ ਹਜ਼ੂਰ ਸਾਹਿਬ ਭੇਜਿਆ। ਆਗਯਾ

ਕੀਤੀ ਕਿ ਓਥੇ ਜਾਕੇ ਗੁਰੂ ਕੇ ਗ੍ਰੰਥ ਕੀ ਕਥਾ ਕਰਨੀ ਪਰ ਭੇਟਾ ਗ੍ਰਹਿਣ ਨ ਕਰਨੀ, ਰਾਇ ਸਿੰਘ ਜੀ ਨੇ ਅਰਜ ਕੀਤੀ 'ਪਾਤਸ਼ਾਹ ਜੋ ਹੁਕਮ, ਪਰ ਰਸਤਾ ਭਿਆਨਕ ਹੈ- "ਪੰਥ ਕਠਿਨ ਭੀਲਨ ਕੋ ਵਾਸਾ। ਸ਼ੇਰ ਬਘੇਲੇ ਬਚ ਮੇਰੇ। ਜਾਹੁ ਗੁਰੂ ਰਖਵਾਲੇ ਤੇਰੇ।' ਰਾਏ ਸਿੰਘ ਆਗਜਾ ਲੈ ਕਮਰਕਸਾ ਕਰ ਤੁਰ ਪੈਂਦਾ ਹੈ। ਸੈਂਕੜੇ ਕੋਹਾਂ ਦਾ ਪੈਂਡਾ ਮੁਕਾ ਚੁਕਦਾ ਹੈ, ਇਕ ਸਾਥੀ ਨਾਲ ਹੋਰ ਹੈ। ਜੰਗਲ ਵਿਚ ਸੁਤੇ ਪਏ ਹਨ, ਇਕ ਸ਼ੇਰ ਔਂਦਾ ਹੈ, ਰਾਏ ਸਿੰਘ ਤੋਂ ਕੁਛ ਵਿਥ ਤੇ ਲੇਟੇ ਹੋਏ ਉਸਦੇ ਸਾਥੀ ਨੂੰ ਪਾੜ ਸੁਟਦਾ ਹੈ। ਸ਼ੇਰ ਦੀ ਗਰਜ਼ ਸੁਣਕੇ ਰਾਏ ਸਿੰਘ ਕੰਬ ਉਠਦਾ ਹੈ, ਪਰ ਗੁਰੂ ਕਾ ਬਚਨ ਯਾਦ ਕਰਕੇ ਗੁਰੂ ਜੀ ਦਾ ਧਿਆਨ ਧਰਦਾ ਹੈ। ਸੰਤ ਜੀ ਲਿਖਦੇ ਹਨ- "ਡਰ ਕਰ ਉਠਕੇ ਚਲਾ ਨ ਜਾਈ। ਬੈਠਾ ਯਾਦ ਕਰੇ ਮ੍ਰਿਗਰਾਈ। **ਗੁਰੂ ਰਾਮ ਸਿੰਘ** ਬਿਰਦ ਸਮ੍ਹਾਰੋ। ਔਗੁਣ ਮੇਰੇ ਰਿਦੇ ਨ ਧਾਰੋ। ਸਿੰਘਹਿ ਤੇ ਨਿਜ ਸਿੰਘ ਬਚਾਵੋ। ਸ੍ਰੀ ਅਬਿਚਲ ਨਗਰੀ ਪਹੁੰਚਾਵੋ। ਮੋਕੋ ਭੀਜੇ ਇਸਨੋ ਘਾਜਾ। ਕੈਸੀ ਖਬਰ ਦੇਹੁੰ ਰਘੁਰਾਇਆ। ੩੫। ਗੁਰ ਰਖ ਵਾਲੇ ਤੇਰੇ ਭਾਈ। ਵਾਕ ਨਾ ਝੂਠ ਤੋਹਿ ਪ੍ਰਭੁ ਸਾਈ।" ਸਤਿਗੁਰੂ ਰਾਮ ਸਿੰਘ ਜੀ ਰਾਏ ਸਿੰਘ ਦੀ ਪੁਕਾਰ ਸੁਣ ਚੀਨੀ ਘੋੜੀ ਤੇ ਸਵਾਰ ਹੋਏ ਓਥੇ ਪੁਜਦੇ ਹਨ ਤੇ ਰਾਏ ਸਿੰਘ ਦੀ ਰਖਿਆ ਕਰਦੇ ਹਨ:-

"ਤੂਰਨ ਹੀ ਪਹੁੰਚੇ ਤਹ ਜਾਈ। ਬੈਠੇ ਜਹਾਂ ਦੋਇ ਮ੍ਰਿਗ ਰਾਈ।੪੫। ਬੀਚ ਦੁਹਨ ਕੇ ਜਾ ਕਰ ਖਰੇ। ਬੋਲੇ ਵਾਕ ਅਮੀ ਕੇ ਭਰੇ। 'ਕਿਉਂ ਭਾਈ ਰਾਇ ਸਿੰਘ ਗੁਰ ਪਿਆਰਾ। ਡਰ ਕਰ ਕਿਉਂ ਅਪਨਾ ਬਲ ਹਾਰਾ।੪੬। ਰਿਦੇ ਧੀਰ ਧਰ ਹੋਇ ਸੁਚੇਤ। ਗੁਰ ਰਖ ਵਾਲੇ ਨੂੰ ਜਿਤ ਕੇਤ। ਵਾਲ ਨ ਬੀਂਗਾ ਹੋਵਨ ਦੇਤ। ਬੇਦ ਪੁਕਾਰੇ ਗੁਰ ਕੋ ਨੇਤ।' ਉਪ੍ਰੰਤ ਗੁਰੂ ਜੀ ਨੇ ਬਿਲਾਵਲ ਦਾ "ਤਾਤੀ ਵਾਉ ਲਾਗਈ" ਵਾਲਾ ਸ਼ਬਦ ਪੜ੍ਹਿਆ। ਰਾਇ ਸਿੰਘ ਜੀ ਨੂੰ ਹੁਕਮ ਦਿੱਤਾ 'ਤੂੰ ਏਥੋਂ ਚਲਾ ਜਾਹ, ਪਿਛੇ ਮੁੜ ਚੌਂਕੀ ਵਿਚ ਅਰਾਮ ਕਰੋ।' ਰਾਏ ਸਿੰਘ ਆਗਜਾ ਮੰਨ ਚੌਂਕੀ ਜਾ ਸੁਤਾ। ਇਸ ਕਥਾ ਤੋਂ ਸਾਫ ਸਿਧ ਹੋ ਜਾਂਦਾ ਹੈ ਕਿ (ੳ) ਰਾਏ ਸਿੰਘ ਜੀ ਨੂੰ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਦੀ ਸਿਖਿਆ ਨਹੀਂ ਦਿੱਤੀ ਗਈ ਸੀ।

(੨) ਉਹ ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰੂ ਨਾਨਕ ਤਥਾ ਗੁਰੂ ਗੋਬਿੰਦ ਸਿੰਘ ਜੀ ਤੁੱਲ ਹੀ ਗੁਰੂ ਮੰਨਦਾ ਸੀ।

(ੲ) ਔੜਕ ਵੇਲੇ ਵੀ ਉਸਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਹੀ ਯਾਦ ਕੀਤਾ।

(ਸ) ਸਤਿਗੁਰੂ ਰਾਮ ਸਿੰਘ ਜੀ ਨੇ ਦਖਣ ਦੇ ਭਿਆਨਕ ਜੰਗਲ ਵਿਚ ਉਸਨੂੰ ਦਰਸ਼ਨ ਦੇ ਉਸਦੀ ਰਾਖੀ ਕੀਤੀ।

ਸੋ ਜਿਥੋਂ ਤਕ "ਸਤਿਗੁਰੂ ਬਿਲਾਸ" ਦੇ ਪ੍ਰਮਾਣ ਜ਼ੇਰ ਬਹਿਸ ਦਾ ਸਬੰਧ ਹੈ, ਉਸ ਦੁਆਰਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪੂਰਨ ਸਤਿਗੁਰੂ ਸਾਬਿਤ ਹੁੰਦੇ ਹਨ, ਅਤੇ ਗੁਰੂ ਗ੍ਰੰਥ ਸਾਹਿਬ ਗੁਰੂ ਘਰ ਦੇ ਬੇਦ।

## ੩. ਨਾਮਧਾਰੀ ਨਿਤਨੇਮ

ਨਾਮਧਾਰੀ ਨਿਤਨੇਮ ਵਿਚ ਗ੍ਰੰਥ ਸਾਹਿਬ ਦੇ ਆਦਿ ਵਿਚ "ਸ੍ਰੀ ਗੁਰੂ ਗ੍ਰੰਥ ਸਾਹਿਬ" ਲਿਖਿਆ ਹੋਣ ਤੇ ਭਾਈ ਸੇਵਾ ਸਿੰਘ ਜੀ ਕਹਿੰਦੇ ਹਨ ਇਹ ਵੀ ਨਾਮਧਾਰੀਆਂ ਦੇ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਦਾ ਸਬੂਤ ਹੈ। ਇਸ ਵਿਸ਼ਜ ਵਿਚ ਅਸੀਂ ਬਾਰ ਬਾਰ ਕਹਿ ਚੁਕੇ ਹਾਂ ਕਿ "ਗੁਰੂ ਗ੍ਰੰਥ" ਤੋਂ ਨਾਮਧਾਰੀਆਂ ਦਾ ਭਾਵ "ਗੁਰੂ ਕਾ ਗ੍ਰੰਥ ਹੈ।" ਪਰ ਸਾਡੇ ਮਾਨਯੋਗ ਸ੍ਰ: ਸੇਵਾ ਸਿੰਘ ਜੀ ਆਪਣੀ ਧੁਨ ਵਿਚ ਮਸਤ ਹਨ। ਚੁਨਾਂਚਿ ਆਪ ਆਪਣੀ ਦੂਜੀ ਪੋਥੀ ਦੇ ਪੰਨਾਂ ੧੨੫ ਤੇ ਲਿਖਦੇ ਹਨ:-

"ਨਾਮਧਾਰੀ ਨਿਤਨੇਮ ਦੀ ਭੂਮਿਕਾ ਵਿਚ ਲਿਖਿਆ ਹੈ- "ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖਿਆ ਹੈ।" ਆਲਿਮ ਜੀ ਕਹਿੰਦੇ ਹਨ ਇਥੇ ਵੀ ਭਾਵ ਗੁਰੂ ਕਾ ਗ੍ਰੰਥ ਹੈ, ਤੇ ਗੁਰੂ ਨਾਨਕ ਸਰਬ ਸੰਪ੍ਰਦਾਏ ਦੇ ਫੈਸਲੇ ਅਨੁਸਾਰ ਇਉਂ ਹੀ ਲਿਖਦੇ ਹਾਂ।" ਆਪ ਇਸਤੇ ਵਿਚਾਰ ਕਰਦੇ ਹੋਏ ਲਿਖਦੇ ਹਨ ਕਿ 'ਆਲਿਮ ਜੀ ਭੁਲੇਖੇ ਵਿਚ ਹਨ, ਜਾਂ ਲੋਕਾਂ ਨੂੰ ਭੁਲੇਖੇ ਵਿਚ ਪੌਣਾ ਚਾਹੁੰਦੇ ਹਨ। ਇਹ ਲਿਖਤ ਗੁਰੂ

ਨਾਨਕ ਸਰਬ ਸੰਪ੍ਰਦਾਇ ਕਾਨਫ੍ਰੰਸ ਹੋਣ ਤੋਂ ਪਹਿਲਾਂ ਦੀ ਹੈ। ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ ਨੇ ਜਦ ਕਿਸੇ ਦੇ ਦਿਮਾਗ਼ ਵਿਚ ਵੀ ਜਨਮ ਨਹੀਂ ਲਿਆ ਸੀ, ਉਦੋਂ ਦੀ ਲਿਖੀ ਨਾਮਧਾਰੀ ਲਿਖਤ ਨੂੰ ਕਾਨਫਰੰਸ ਦੇ ਫੈਸਲੇ ਦੇ ਅਧਾਰ ਤੇ ਲਿਖੀ ਦਸਣਾਂ ਕੀਕਰ ਸੋਭਨੀਕ ਹੈ।"

**ਵਿਚਾਰ**—ਭਾਈ ਸੇਵਾ ਸਿੰਘ ਜੀ ਏਸ ਹੁਨਰ ਵਿਚ ਕਮਾਲ ਦੀ ਯੋਗਤਾ ਰਖਦੇ ਹਨ ਕਿ ਸਾਡੀ ਕਿਸੇ ਲਿਖਤ ਦੇ ਕੇਵਲ ਇਕ ਹਿੱਸੇ ਨੂੰ ਫੜਕੇ ਉਸਨੂੰ ਬਾਕੀ ਦੀ ਲਿਖਤ ਨਾਲੋਂ ਜੁਦਾ ਕਰਦਿਆਂ ਹੋਇਆਂ ਉਸਦਾ ਮੰਨ ਮੰਨਿਆਂ ਭਾਵ ਕਢਣਾਂ ਤੇ ਆਪਣਾਂ ਉਲੂ ਸਿਧਾ ਕਰਨ ਦੀ ਕੋਸ਼ਸ਼ ਕਰਨੀ। ਇਸ ਵਿਸ਼ਜ ਵਿਚ ਮੈਂ ਪਾਠਕਾਂ ਦੀ ਤੱਵਜੋ ਗੁਰੂ ਪਦ ਪ੍ਰਕਾਸ਼ ਭਾਗ ੨ ਦੇ ਪੰਨਾ ੫੮ ਵਲ ਦਿਵਾਂਦਾ ਹਾਂ ਜਿਸਤੇ ਲਿਖਿਆ ਹੈ ਕਿ– "ਏਹ ਅਸੀਂ ਕਈ ਵਾਰ ਕਹਿ ਚੁਕੇ ਹਾਂ ਕਿ "ਗੁਰੂ ਗ੍ਰੰਥ" ਤੋਂ ਸਾਡਾ ਭਾਵ ਗੁਰੂਆਂ ਦੁਆਰਾ ਰਚਿਆ ਹੋਣ ਕਰਕੇ "ਗੁਰੂ ਕਾ ਗਰੰਥ" ਹੈ, ਅਤੇ ਗੁਰੂ ਨਾਨਕ ਸਰਬ ਸੰਪ੍ਰਦਾਏ ਦੇ ਪਹਿਲੇ ਸਮਾਗਮ ਤੇ ਏਸ ਗੱਲ ਦਾ ਫ਼ੈਸਲਾ ਵੀ ਹੋ ਗਿਆ ਸੀ ਕਿ ਨਾਮਧਾਰੀ ਸ੍ਰੀ ਗ੍ਰੰਥ ਸਾਹਿਬ ਦੀ ਥਾਉਂ "ਸ੍ਰੀ ਗੁਰੂ ਗ੍ਰੰਥ ਸਾਹਿਬ" ਲਿਖਿਆ ਕਰਨਗੇ ਜੇਹਾ ਕਿ ਅਸੀਂ ਅਪਣੇ ਪੁਸਤਕ ਵਿਚ ਏਸੇ ਤਰ੍ਹਾਂ ਹੀ ਲਿਖਦੇ ਹਾਂ, ਪਰ ਇਸ ਤੋਂ ਸਾਡਾ ਭਾਵ ਏਹੀ ਹੈ ਕਿ "ਸ੍ਰੀ ਗੁਰੂ ਜੀ ਦਾ ਗ੍ਰੰਥ ਸਾਹਿਬ" ਨਾਂ ਕਿ ਇਹ ਜੋ ਹੁਣ ਅਸੀਂ ਸਿੰਘ ਸਭੀਏ ਹੋ ਗਏ ਹਾਂ।"

ਪਾਠਕ ਦੇਖ ਸਕਦੇ ਹਨ, ਕਿ ਸਾਡੀ ਇਸ ਇਬਾਰਤ ਦਾ ਭਾਵ ਹੈ, ਕਿ ਪਹਿਲੋਂ ਅਸੀਂ ਗੁਰੂ ਗ੍ਰੰਥ ਸਾਹਿਬ ਲਿਖਿਆ ਕਰਦੇ ਸਾਂ। ਜਦ ਸਾਡੀ ਲਿਖਿਤ ਦਾ ਭਾਵ ਗ਼ਲਿਤ ਕਢਣ ਦਾ ਯਤਨ ਅਰੰਭਿਆ ਗਿਆ ਅਸੀਂ 'ਗ੍ਰੰਥ ਸਾਹਿਬ' ਯਾ 'ਸ੍ਰੀ ਗ੍ਰੰਥ ਸਾਹਿਬ' ਲਿਖਣ ਲਗ ਪਏ। ਸੰਪ੍ਰਦਾਏ ਕਾਨਫਰੰਸ ਭੈਣੀ ਸਾਹਿਬ ਤੇ ਮੇਲ ਦੀ ਸਪਿਰਿਟ ਦੇ ਅਧਾਰ ਤੇ ਅਸਾਂ ਫੇਰ ਗੁਰੂ ਗ੍ਰੰਥ ਸਾਹਿਬ ਕਹਿਣਾ ਲਿਖਣਾ ਸ਼ੁਰੂ ਕਰ ਦਿੱਤਾ, ਪਰ ਭਾਈ ਸੇਵਾ ਸਿੰਘ ਜੀ ਸਾਡੇ ਲਿਖੇ ਦਾ ਅਸਲੀ ਭਾਵ ਛਡਕੇ ਪਾਠਕਾਂ ਨੂੰ ਗੁਮਰਾਹ ਕਰਨ ਦੀ ਕੋਸ਼ਸ਼ ਕਰਦੇ ਹਨ, ਕਿ ਅਸੀਂ ਗੁਟਕੇ ਵਾਲੀ ਭੂਮਿਕਾ ਵਿਚ ਲਿਖੇ ਹੋਏ ਜ਼ੇਰ ਬਹਿਸ 'ਸ੍ਰੀ ਗੁਰੂ ਗ੍ਰੰਥ ਸਾਹਿਬ' ਨੂੰ ਕਾਨਫਰੰਸ ਦੇ ਫੈਸਲੇ ਦੇ ਅਧਾਰ ਤੇ ਲਿਖਿਆ ਮੰਨਦੇ ਹਾਂ ਜੋ ਕਿ ਉਕੀ ਹੀ ਨਿਰਮੂਲ ਹੈ।

## ਗ੍ਰੰਥ ਅਤੇ ਗ੍ਰੰਥ ਸਾਹਿਬ

ਭਾਈ ਸੇਵਾ ਸਿੰਘ ਜੀ 'ਗ੍ਰੰਥ' ਤੋਂ ਪਹਿਲੋਂ 'ਗੁਰੂ' ਪਦ ਲਿਖਣ ਦਾ ਅਰਥ ਇਹ ਕਰਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਗੁਰੂ ਹੈ। ਇਸ ਲਈ ਆਪਦੀ ਏਸ ਜੁਗਤੀ ਦੁਆਰਾ ਜਿਥੇ ਗ੍ਰੰਥ ਤੋਂ ਪਹਿਲਾਂ 'ਗੁਰੂ" ਪਦ ਨਾਂ ਹੋਵੇ, ਇਹ ਅਰਥ ਹੋਵੇਗਾ ਕਿ ਗ੍ਰੰਥ ਸਾਹਿਬ ਗੁਰੂ ਨਹੀਂ ਹੈ। ਇਹ ਮੰਤਕ ਭਾਈ ਸੇਵਾ ਸਿੰਘ ਜੀ ਦਾ ਆਪਣਾ ਹੈ, ਅਤੇ ਇਸਦੇ ਅਧਾਰ ਤੇ ਹੀ ਉਹ ਨਾਮਧਾਰੀ ਰਹਿਤਨਾਮੇ ਦੇ ਜ਼ੇਰ ਬਹਿਸ ਸ਼ਬਦਾਂ ਦਾ ਅਰਥ ਆਪਣੇ ਪੱਖ ਵਲ ਖਿਚਦੇ ਹਨ। ਇਸ ਲਈ ਅਸੀਂ ਉਨ੍ਹਾਂ ਦੇ ਸਾਹਮਣੇ ਅਜੇਹੇ ਹਵਾਲੇ ਪੇਸ਼ ਕਰਦੇ ਹਾਂ, ਜੋ ਉਨ੍ਹਾਂ ਦੇ ਆਪਣੇ ਪੱਖ ਵਿਚ ਪੇਸ਼ ਕੀਤੇ ਗਵਾਹਾਂ ਦੇ ਹਸਤ ਲਿਖਤ ਹਨ, ਅਤੇ ਉਨ੍ਹਾਂ ਵਿਚ 'ਗ੍ਰੰਥ' ਪਦ ਦੇ ਆਦਿ ਵਿਚ 'ਗੁਰੂ' ਪਦ ਨਹੀਂ ਵਰਤਿਆ ਗਿਆ*:—

**(੧) ਰਹਿਤ ਨਾਮਾ ਭਾਈ ਦੇਸਾ ਸਿੰਘ ਜੀ**

ਹੋਰ ਰਹਿਤਨਾਮਿਆਂ ਨਾਲ ਰਲਾਕੇ ਇਸਨੂੰ ਗੁਰਮਤ ਨੈਸ਼ਨਲ ਏਜੰਸੀ ਅੰਮ੍ਰਿਤਸਰ ਨੇ ਪ੍ਰਕਾਸ਼ਿਤ ਕੀਤਾ ਹੈ। ਇਸ ਵਿਚ ਲਿਖਿਆ ਹੈ "ਦੁਹੂੰ ਗ੍ਰੰਥ ਮੈਂ ਬਾਨੀ ਜੋਈ। ਚੁਨ ਚੁਨ ਕੰਠ ਨਿਤ ਸੋਈ।" (ਪੰਨਾਂ ੨੩) ਇਸ ਵਿਚ ਆਦਿ ਗੁਰੂ ਗ੍ਰੰਥ ਅਤੇ ਦਸਮ ਗੁਰੂ ਗ੍ਰੰਥ, ਦੋਹਾਂ ਨੂੰ "ਗ੍ਰੰਥ" ਸ਼ਬਦ ਦੁਆਰਾ ਲਿਖਿਆ ਗਿਆ ਹੈ।

---

*** (ਇਹ ਹਵਾਲੇ ਅਸਾਂ ਅਪਣੇ ਪੁਸਤਕ ਦੇ ਪਹਿਲੇ ਹਿਸੇ ਦੇ ਪੰਨਾ ੬੭ ਵਿਖੇ ਵੀ ਪੇਸ਼ ਕੀਤੇ ਸਨ, ਪਰ ਕੋਈ ਜਵਾਬ ਉਨ੍ਹਾਂ ਦਾ ਆਪ ਨੇ ਨਹੀਂ ਦਿੱਤਾ।)**

**(੨) ਪ੍ਰੇਮ ਸੁਮਾਰਗ**

ਜਬ ਜਾਨੇ ਰਾਤ ਭਈ ਹੈ, ਸਭਨਾਂ ਕੰਮਾਂ ਦੁਨੀਆਂ ਕੇ ਸੋ ਫਾਰਕ ਹੋਇਆ ਹਾਂ ਤਬ ਬਾਣੀ ਪਾਤਸ਼ਾਹੀ ਦਸਵੀਂ ਜੀ ਕੀ ਬਚਿਤ੍ਰ ਨਾਟਕ ਹੋਰ ਗ੍ਰੰਥ ਬਾਣੀ ਹੋਰਨਾਂ ਪਾਤਸ਼ਾਹੀਆਂ ਕੀ ਸੋ ਪੜ੍ਹੇ। ਕੀਰਤਨ ਕਰੇ।" (ਬਚਨ ਚੌਥਾ)

**(੩) ਤਵਾਰੀਖ ਗੁਰੂ ਖਾਲਸਾ**

ਗਜਾਨੀ ਗਯਾਨ ਸਿੰਘ ਜੀ ਕ੍ਰਿਤ ਪੰਨਾਂ ੨੦੫੭ ਪ੍ਰਕਰਣ ੧੪੪:-

ਪੂਰਵੋਕਤ ਪ੍ਰਮਾਣਾਂ ਦੇ ਆਧਾਰ ਤੇ ਭਾਈ ਸੇਵਾ ਸਿੰਘ ਜੀ ਸੋਚ ਲੈਣ ਕਿ ਜੇ 'ਗ੍ਰੰਥ' ਦੇ ਆਦਿ ਵਿਚ 'ਗੁਰੂ' ਪਦ ਵਰਤੇ ਜਾਣ ਦਾ ਏਹ ਅਰਥ ਹੈ ਕਿ ਗ੍ਰੰਥ ਸਾਹਿਬ ਗੁਰੂ ਹੈ, ਤਾਂ ਆਪ ਦੇ ਹੀ ਮੰਤਕ ਅਨੁਸਾਰ "ਗ੍ਰੰਥ ਸਾਹਿਬ" ਗੁਰੂ ਦੇ ਸ਼ੁਰੂ ਵਿਚ "ਗੁਰੂ" ਪਦ ਨਾ ਲਿਖੇ ਜਾਣ ਦਾ ਏਹੀ ਮਤਲਬ ਹੋ ਸਕਦਾ ਹੈ ਕਿ ਗ੍ਰੰਥ ਸਾਹਿਬ ਗੁਰੂ ਨਹੀਂ ਹਨ। ਤਾਂ ਕੀ ਆਪ ਇਸਨੂੰ ਪ੍ਰਵਾਨਣ ਦੀ ਕ੍ਰਿਪਾਲਤਾ ਕਰਨਗੇ?

**(੪) ਸ੍ਰੀ ਸਤਿਗੁਰੂ ਰਾਮ ਸਿੰਘ ਜੀ**

ਭਾਈ ਸੇਵਾ ਸਿੰਘ ਜੀ ਲਿਖਦੇ ਹਨ:- "ਸ੍ਰੀ ਬਾਬਾ ਰਾਮ ਸਿੰਘ ਜੀ (ਨਾਮਧਾਰੀਆਂ ਦੇ ਕਥਨ ਅਨੁਸਾਰ ਗੁਰਤਾ ਦੀ ਗੱਦੀ ਮਿਲਨ ਤੋਂ ਪਿਛੋਂ) ਸ੍ਰੀ ਅੰਮ੍ਰਿਤਸਰ ਦੇ ਦਰਸ਼ਨਾਂ ਲਈ ਆਏ। ਸ੍ਰੀ ਅਕਾਲ ਤਖ਼ਤ ਦੀ ਹਜ਼ੂਰੀ ਵਿਚ ਹਾਜ਼ਰ ਹੋਏ। ਸ੍ਰੀ ਅਕਾਲ ਤਖ਼ਤ ਦੇ ਸੇਵਾਦਾਰਾਂ ਇਨਾਂ ਦਾ ਅਰਦਾਸਾ ਕਰਨੋਂ ਨਾਂਹ ਕਰ ਦਿੱਤੀ। ਬਾਬਾ ਜੀ ਉਨ੍ਹਾਂ ਦੇ ਸਾਥੀਆਂ ਅਰਦਾਸਾ ਨਾ ਕਰਨ ਦਾ ਕਾਰਨ ਪੁਛਿਆ। ਅਕਾਲ ਤਖਤ ਦੇ ਸੇਵਾਦਾਰਾਂ ਸਿਖੀ ਦਾ ਅਸੂਲ ਦਸਿਆ ਕਿ ਗੁਰ ਅਵਤਾਰ ਦਸ ਪਾਤਸ਼ਾਹੀਆਂ ਸਨ, ਸ੍ਰੀ ਦਸਮੇਸ ਜੀ ਨੇ 'ਸ੍ਰੀ ਗੁਰੂ ਗ੍ਰੰਥ' ਤੇ 'ਪੰਥ' ਨੂੰ ਗੁਰਿਆਈ ਦੀ ਗੱਦੀ ਦਿੱਤੀ ਹੈ। ਹੁਣ ਕੋਈ ਇਕ ਵਜਕਤੀ ਸਿਖਾਂ ਵਿਚ ਗੁਰੂ ਨਹੀਂ ਹੋ ਸਕਦੀ ਪਰ ਤੁਹਾਡੇ ਸੰਗਤੀਆਂ ਵਿਚ ਮਨਚਲੇ ਤੁਹਾਨੂੰ ਗੁਰੂ ਕਹਿਣ ਲਗ ਪਏ ਹਨ, ਇਹ ਖਾਲਸੇ ਦੇ ਸਿਧਾਂਤਾਂ ਦੇ ਉਲਟ ਹੈ।" (ਗੁ: ਪ: ਨਿ: ਭਾ: ੨ ਪੰਨਾਂ ੧੯੬)

**ਵਿਚਾਰ**—ਇਹ ਠੀਕ ਹੈ ਕਿ ਸਤਿਗੁਰ ਸਚੇ ਪਾਤਸ਼ਾਹ ਸੰ: ੧੯੧੯ ਦੀ ਦੀਪਮਾਲਾ ਦੇ ਸਮੇਂ ਸ੍ਰੀ ਅਕਾਲ ਤਖਤ ਦਰਸ਼ਨ ਕਰਨ ਨਮਿਤ ਸੰਗਤਾਂ ਸਮੇਤ ਪੁਜੇ ਪ੍ਰੰਤੂ ਤਖਤ ਦੇ ਸੇਵਾਦਾਰਾਂ ਕਿਹਾ ਕਿ- 'ਗੁਰ ਅਵਤਾਰ ਦਸ ਪਾਤਸ਼ਾਹੀਆਂ ਸਨ, ਸ੍ਰੀ ਦਸਮੇਸ ਜੀ ਨੇ 'ਸ੍ਰੀ ਗੁਰੂ ਗ੍ਰੰਥ' ਤੇ 'ਪੰਥ' ਨੂੰ ਗੁਰਿਆਈ ਦੀ ਗੱਦੀ ਦਿੱਤੀ ਹੈ ਹੁਣ ਕੋਈ ਇਕ ਵਜਕਤੀ ਸਿਖਾਂ ਵਿਚ ਗੁਰੂ ਨਹੀਂ ਹੋ ਸਕਦੀ। ਕੁਛ ਮਨਚਲੇ ਤੁਹਾਨੂੰ ਗੁਰੂ ਕਹਿਣ ਲਗ ਪਏ ਹਨ, ਇਹ ਖਾਲਸੇ ਦੇ ਸਿਧਾਂਤਾਂ ਦੇ ਉਲਟ ਹੈ।" ਇਹ ਸਾਰੀ ਇਬਾਰਤ ਬਨਾਉਟੀ ਹੈ। ਏਥੇ ਇਹ ਗੱਲ ਵੀ ਚੇਤੇ ਰਖਣ ਵਾਲੀ ਹੈ, ਕਿ ਇਹ ਸੇਵਾਦਾਰ ਓਹੀ ਸਨ ਜੇਹੜੇ ਸਿੰਘ ਸਭਈਆਂ ਨੂੰ ਏਹ ਕਹਿਕੇ ਤਖ਼ਤ ਤੇ ਨਹੀਂ ਚੜ੍ਹਨ ਦੇਂਦੇ ਸਨ ਕਿ- "ਤੁਸੀਂ ਚੂਹੜਿਆਂ ਨੂੰ ਰਲੌਂਦੇ ਹੋ, ਇਸ ਲਈ ਤੁਹਾਡਾ ਤਖ਼ਤ ਤੇ ਚੜ੍ਹਨ ਦਾ ਕੋਈ ਅਧਿਕਾਰ ਨਹੀਂ ਹੈ।" ਭਾਈ ਸੇਵਾ ਸਿੰਘ ਜੀ "ਸਤਿਜੁਗ" ਦੇ ਬਸੰਤ ਅੰਕ ਸੰ: ੧੯੯੬ ਦੇ ਸਫਾ ੪੨ ਦਾ ਹਵਾਲਾ ਦੇਕੇ ਇਹ ਪ੍ਰਗਟ ਕਰਨਾ ਚਾਹੁੰਦੇ ਹਨ, ਕਿ ਇਹ ਵੀ ਨਾਮਧਾਰੀਆਂ ਦੀ ਲਿਖਤ ਹੈ, ਪ੍ਰੰਤੂ ਸਤਿਜੁਗ ਵਿਚ ਉਹ ਸ਼ਬਦ ਉੱਕੇ ਹੀ ਨਹੀਂ ਹਨ ਜੋ ਭਾਈ ਸੇਵਾ ਸਿੰਘ ਜੀ ਨੇ ਅਕਾਲ ਤਖਤ ਦੇ ਸੇਵਾਦਾਰਾਂ ਦੇ ਮੂੰਹੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਕਹੇ ਗਏ ਲਿਖੇ ਹਨ।

ਇਸ ਤੋਂ ਪਤਾ ਲਗ ਸਕਦਾ ਹੈ, ਕਿ ਭਾਈ ਸੇਵਾ ਸਿੰਘ ਜੀ ਕਿਨਾਂ ਅਨਰਥ ਥਪਣ ਦੀ ਦਲੇਰੀ ਰਖਦੇ ਹਨ। 'ਸਤਿਜੁਗ' ਦੇ ਇਸ ਬਸੰਤ ਅੰਕ ਦੇ ਸਫਾ ੪੨ ਕਾਲਮ ਦੋ ਵਿਖੇ ਜੋ ਇਸ ਵਿਸ਼ਜ ਵਿਚ ਲਿਖਿਆ ਹੈ, ਉਸਨੂੰ ਨਕਲ ਕਰਨ ਦੀ ਭਾਈ ਸੇਵਾ ਸਿੰਘ ਜੀ ਨੇ ਖੇਚਲ ਹੀ ਨਹੀਂ ਕੀਤੀ। ਓਥੇ ਜੇਹੜੀ ਇਬਾਰਤ ਲਿਖੀ ਹੈ ਉਹ ਇਉਂ ਹੈ:-

"ਦਰਬਾਰ ਸਾਹਿਬ ਦਾ ਦਰਸ਼ਨ ਕਰਕੇ ਆਪ ਅਕਾਲ ਬੁੰਗੇ ਦੇ ਦਰਸ਼ਨਾਂ ਨੂੰ ਆਏ। ਸੰਗਤਾਂ ਕੀਰਤਨ ਕਰ ਰਹੀਆਂ ਸਨ। ਆਪ ਜੀ ਨੇ ਸੌ ਰੁਪੈਆ ਭੇਟਾ ਕੀਤੀ ਪਰ ਪੁਜਾਰੀਆਂ ਵਰਤਾਉ ਚੰਗਾ ਨਾਂ ਕੀਤਾ ਸਗੋਂ ਬਹੁਤ ਭਲਾ ਬੁਰਾ ਕਹਿਆ। ਨਿਹੰਗ ਸਿੰਘ ਭੜਥੂ ਪਾਣ ਲਗੇ। ਪੂਜਾ ਨੂੰ ਆਖਣ

ਕਿ ਏਨ੍ਹਾਂ ਪੰਥ ਪੂਜਾ ਬਹੁਤ ਥੋੜੀ ਕੀਤੀ ਏ। ਸਤਿਗੁਰ ਹਥ ਜੋੜੀ ਖਲੋਤੇ ਰਹੇ। ਪੁਜਾਰੀਆਂ ਨੇ ਅਰਦਾਸ ਕਰਨ ਤੋਂ ਇਨਕਾਰ ਕਰ ਦਿੱਤਾ, ਸਤਿਗੁਰਾਂ ਨੇ ਇਹਦਾ ਕਾਰਨ ਪੁਛਿਆ। ਤਾਂ ਪੁਜਾਰੀਆਂ ਉਤ੍ਰ ਦਿੱਤਾ ਕਿ ਤੁਸੀਂ ਮੁਸਲਮਾਨੀ ਕਲਾਮ ਪੜ੍ਹਦੇ ਹੋ। ਔਰਤਾਂ ਨੂੰ ਕੱਛਾਂ ਪੁਆ ਦਿੱਤੀਆਂ ਹਨ। ਤੁਹਾਡੀ ਦਸਤਾਰ ਲਹਿ ਜਾਂਦੀ ਹੈ। ਡੂੰਮਾਂ ਵਾਂਗੂੰ ਢੋਲਕੀਆਂ ਗਲਾਂ ਵਿਚ ਪਾਕੇ ਬੋਲੀਆਂ (ਸ਼ਬਦ ਪੜ੍ਹਨ ਨੂੰ) ਪੌਂਦੇ ਹੋ। ਝਟਕਾ ਖਾਣ ਤੋਂ ਹਟੌਂਦੇ ਹੋ। ਇਸ ਲਈ ਤੁਸੀਂ ਤਨਖਾਹੀਏ ਹੋ ਤਨਖਾਹ ਲੁਆਵੋ।"

(ਸਤਿਜੁਗ ਦਾ ਬਸੰਤ ਅੰਕ ੨੨ ਮਾਘ ੧੯੯੬ ਪੰਨਾ ੪੨ ਕਾਲਮ ੨)

ਪਾਠਕ ਦੇਖ ਸਕਦੇ ਹਨ ਕਿ ਭਾਈ ਸੇਵਾ ਸਿੰਘ ਤਾਂ ਲਿਖਦੇ ਹਨ ਕਿ ਪੁਜਾਰੀਆਂ ਨੇ ਅਰਦਾਸਾ ਨਾਂ ਕਰਨ ਦਾ ਕਾਰਨ ਇਹ ਦੱਸਿਆ ਕਿ ਸ੍ਰੀ ਦਸਮੇਸ਼ ਜੀ ਨੇ 'ਸ੍ਰੀ ਗੁਰੂ ਗ੍ਰੰਥ' ਤੇ 'ਪੰਥ' ਨੂੰ ਗੁਰਿਆਈ ਦਿੱਤੀ ਹੈ ਹੁਣ ਕੋਈ ਇਕ ਵਜਕਤੀ ਸਿਖਾਂ ਵਿਚ ਗੁਰੂ ਨਹੀਂ ਹੋ ਸਕਦੀ ਪ੍ਰੰਤੂ 'ਸਤਿਜੁਗ' ਵਿਚ ਇਨ੍ਹਾਂ ਗੱਲਾਂ ਦਾ ਉੱਕਾ ਹੀ ਜ਼ਿਕਰ ਨਹੀਂ ਹੈ। ਸਗੋਂ ਓਥੇ ਲਿਖਿਆ ਹੈ ਕਿ ਓਹ ਇਸ ਲਈ ਅਰਦਾਸ ਨਹੀਂ ਕਰਦੇ ਕਿ-"ਪੂਜਾ ਬਹੁਤ ਥੋੜੀ ਕੀਤੀ ਹੈ।"

ਏਸ ਦੂਖੋਂ ਇਲਜ਼ਾਮ ਇਹ ਲੌਂਦੇ ਹਨ ਕਿ "ਮੁਸਲਮਾਨੀ ਕਲਾਮ ਪੜ੍ਹਦੇ ਹੋ। ਔਰਤਾਂ ਨੂੰ ਕੱਛਾਂ ਪੁਆਂ ਦਿਤੀਆਂ ਹਨ। ਦਸਤਾਰ ਲਹਿ ਜਾਂਦੀ ਏ, ਝਟਕਾ ਖਾਣ ਤੋਂ ਹਟਾਂਦੇ ਹੋ।" ਕੀ ਕੋਈ ਨਿਰਪਖ ਸੱਜਨ ਭਾਈ ਸੇਵਾ ਸਿੰਘ ਜੀ ਤੋਂ ਜਵਾਬ ਤਲਬ ਕਰਨ ਦੀ ਦਲੇਰੀ ਕਰਨਗੇ, ਕਿ ਜੇਹੜੀ ਗੱਲ ਸਤਿਜੁਗ ਵਿਚ ਨਹੀਂ ਲਿਖੀ, ਉਸਨੂੰ ਤਾਂ ਆਪਣੇ ਕੋਲੋਂ ਲਿਖਕੇ ਕਹਿੰਦੇ ਹੋ ਇਹ ਸਤਿਜੁਗ ਵਿਚ ਦਰਜ ਹੈ, ਤੇ ਜੇਹੜੀ ਸਤਿਜੁਗ ਵਿਚ ਦਰਜ ਹੈ, ਉਸਨੂੰ ਨਾਂ ਲਿਖਕੇ ਲੋਕਾਂ ਨੂੰ ਧੋਖਾ ਦੇਣ ਦਾ ਯਤਨ ਕਰਦੇ ਹੋ। ਕੀ ਇਹ ਵਿਦਵਾਨਾਂ ਦਾ ਤ੍ਰੀਕਾ ਹੈ?

## ਗੁਰੂ ਜੀ ਦੀ ਨਿੰਮ੍ਰਤਾ

ਭਾਈ ਸੇਵਾ ਸਿੰਘ ਜੀ ਅਗੇ ਚਲਕੇ ਲਿਖਦੇ ਹਨ "ਸ੍ਰੀ ਬਾਬਾ ਰਾਮ ਸਿੰਘ ਜੀ ਨੇ ਉੱਤ੍ਰ ਵਿਚ ਕਿਹਾ- 'ਖਾਲਸਾ ਜੀ ਅਰਦਾਸ ਜਰੂਰ ਕਰੋ ਯਥਾ ਯੋਗ ਜੋ ਤਨਖਾਹ ਲਾਓ ਸਾਨੂੰ ਪ੍ਰਵਾਨ ਹੈ। ਪਰ ਪੰਥ ਵਿਚ ਫੁਟ ਨਾ ਪਾਓ। ਮੈਂ ਗੁਰੂ ਨਹੀਂ ਮੈਂ ਤਾਂ ਗੁਰੂ ਕਾ ਦਾਸ ਹਾਂ।"

**ਵਿਚਾਰ**—ਸ੍ਰੀ ਮਾਨ ਭਾਈ ਸੇਵਾ ਸਿੰਘ ਜੀ ਸਤਿਗੁਰੂ ਜੀ ਦੇ ਜਵਾਬ ਦੀ ਮਿਲਾਪ ਮਈ ਅਪੀਲ ਦੀ ਸਪਿਰਿਟ ਨੂੰ ਅੱਖਾਂ ਤੋਂ ਓਹਲੇ ਕਰਕੇ ਲਿਖਦੇ ਹਨ ਕਿ-"ਬਾਬਾ ਜੀ ਅਕਾਲ ਤਖ਼ਤ ਦੀ ਹਜ਼ੂਰੀ ਵਿਚ ਕਹਿੰਦੇ ਹਨ ਅਸੀਂ ਗੁਰੂ ਨਹੀਂ। ਕਿਸੇ ਗੁਰ ਸਿਖ ਲਈ ਨਹੀਂ ਸੋਭਦਾ ਕਿ ਉਹ ਸ੍ਰੀ ਅਕਾਲ ਤਖਤ ਦੀ ਹਾਜ਼ਰੀ ਵਿਚ ਅਸੱਤ ਵਾਕ ਕਹੇ। ਬਾਬਾ ਰਾਮ ਸਿੰਘ ਜਿਹੇ ਮਹਾਂ ਪੁਰਸ਼ਾਂ ਦੀ ਬਾਬਤ ਇਸ ਗੱਲ ਦਾ ਸੁਪਨੇ ਵਿਚ ਵੀ ਕਿਸੇ ਨੂੰ ਖਯਾਲ ਨਹੀਂ ਕਰਨਾਂ ਚਾਹੀਦਾ ਕਿ ਉਹ ਸ੍ਰੀ ਅਕਾਲ ਤਖ਼ਤ ਦੀ ਹਜ਼ੂਰੀ ਵਿਚ ਆਕੇ ਅਸੱਤ ਬੋਲ ਗਏ ਹਨ।" (ਪੰਨਾਂ ੧੯੭) ਅਸੀਂ ਕਹਿੰਦੇ ਹਾਂ ਕਿ ਸਤਿਗੁਰਾਂ ਨੇ ਇਹ ਵਾਕ ਨਿਮ੍ਰਤਾ ਵਿਚ ਕਹੇ, ਅਤੇ ਮਿਲਾਪ ਦੀ ਸਪਿਰਿਟ ਨੂੰ ਲੈਕੇ ਅਪੀਲ ਰੂਪ ਵਿਚ ਕਹੇ-"ਪੰਥ ਵਿਚ ਫੁੱਟ ਨਾ ਪਾਓ।" ਇਹ ਅਪੀਲ ਕੈਸੀ ਦਰਦਨਾਕ ਹੈ। ਪਰ ਭਾਈ ਸੇਵਾ ਸਿੰਘ ਜੀ ਇਸਦਾ ਉਲਟਾ ਭਾਵ ਲੈਂਦੇ ਹਨ ਅਤੇ ਕਹਿੰਦੇ ਹਨ ਕਿ "ਮੈਂ ਗੁਰੂ ਨਹੀਂ ਗੁਰੂ ਕਾ ਦਾਸ ਹਾਂ।" ਕਹਿ ਕੇ ਆਪ ਨੇ ਗੁਰਿਆਈ ਤੋਂ ਇਨਕਾਰ ਕੀਤਾ ਹੈ। ਅਸੀਂ ਪਹਿਲੋਂ ਵੀ ਕਿਹਾ ਸੀ ਹੁਣ ਵੀ ਕਹਿੰਦੇ ਹਾਂ, ਕਿ ਮਹਾਂ ਪੁਰਖਾਂ ਦੇ ਅਜੇਹੇ ਵਾਕ 'ਨਿਵਣ ਸੁ ਅਖਰ ਖ਼ਿਵਣ ਗੁਣ' ਦੀ ਤਰ੍ਹਾਂ ਗਰੀਬੀ ਦੇ ਪ੍ਰਤਿਪਾਦਿਕ ਹੁੰਦੇ ਹਨ। ਜੇ ਅਸੀਂ ਭਾਈ ਸੇਵਾ ਸਿੰਘ ਜੀ ਦੀ ਲਿਖਤ ਅਨੁਸਾਰ ਇਨ੍ਹਾਂ ਨੂੰ ਜਿਉਂਕੇ ਤਿਉਂ ਅਰਥਾਂ ਵਾਲੇ ਮੰਨਾਂਗੇ ਤਾਂ ਗੁਰੂ ਨਾਨਕ ਤੋਂ ਲੈਕੇ ਸਮੂਹ ਗੁਰੂਆਂ ਦੀ ਗੁਰਿਆਈ ਤੋਂ ਨਾਂਹ ਕਰਨੀ ਪਵੇਗੀ। ਕਿਉਂਕਿ ਗੁਰੂ ਅਰਜਨ ਦੇਵ ਜੀ ਦਾ ਵਾਕ ਹੈ- "ਕੁਚਿਲ ਕਠੋਰ ਕਪਟਿ ਕਾਮੀ ਜਿਉ ਜਾਨਹਿ ਤਿਉ ਤਾਰ ਸੁਆਮੀ।" ਗੁਰੂ ਤੇਗ ਬਹਾਦਰ ਜੀ ਦਾ ਵਾਕ ਹੈ- "ਮਾਈ ਮਨ ਮੇਰੋ ਬਸ ਨਾਂਹਿ। ਨਿਸ ਬਾਸੁਰ ਬਿਸਿਅਨ ਕਉ ਧਾਵਤ ਕਿਹ ਬਿਧਿ ਰੋਕਉ ਤਾਹਿ।" ਇਤਿਆਦਕ ਅਨੇਕਾਂ ਵਾਕ ਗੁਰੂਆਂ ਦੇ ਸਾਨੂੰ ਗੁਰਬਾਣੀ ਵਿਚੋਂ ਮਿਲਦੇ ਹਨ। ਕੀ ਏਨ੍ਹਾਂ ਤੋਂ ਅਸੀਂ ਇਹ ਅਰਥ ਕੱਢਾਂਗੇ ਕਿ ਗੁਰੂਆਂ ਦੇ ਜੀਵਨ ਵੈਸੇ ਹੀ ਸਨ ਜੈਸੇ ਕਿ ਏਨ੍ਹਾਂ ਸ਼ਬਦਾਂ

ਵਿਚ ਦੱਸੇ ਗਏ ਹਨ? ਪਰ ਨਾਂ ਭਾਈ ਸੇਵਾ ਸਿੰਘ ਜੀ ਨੂੰ ਤੇ ਨਾਂ ਸਾਨੂੰ ਹੀ ਪ੍ਰਵਾਨ ਹੈ, ਕਿ ਅਸੀਂ ਏਨ੍ਹਾਂ ਸ਼ਬਦਾਂ ਵਿਚ ਲਿਖੇ ਅਰਥ ਨੂੰ ਉਨ੍ਹਾਂ ਦੇ ਜੀਵਨ ਵਿਚ ਘਟਾਈਏ। ਜੇ ਇਹ ਦਰੁਸਤ ਹੈ, ਤਾਂ ਫੇਰ ਕੀ ਭਾਈ ਸੇਵਾ ਸਿੰਘ ਜੀ ਦੀ ਤਰ੍ਹਾਂ ਇਹ ਕਲਪਨਾਂ ਕਰਾਂਗੇ ਕਿ ਗੁਰੂ ਜੀ ਨੇ ਅਸੱਤ ਬਚਨ ਕਹੇ? ਭਾਵ ਜੇਹੜੇ ਔਗੁਣ ਉਨ੍ਹਾਂ ਵਿਚ ਨਹੀਂ ਸੇ ਉਹ ਆਪਣੇ ਅੰਦਰ ਅਰੋਪੇ? ਪਰ ਜੇਹੜਾ ਸਿਖ ਹਿਰਦਾ ਹੈ, ਜਿਸਦੇ ਅੰਦਰ ਇਹ ਖਿਆਲ ਵੀ ਉਠੇ ਕਿ ਗੁਰੂ ਜੀ ਅਸੱਤ ਵਾਦੀ ਸਨ ਆਪ ਤਾਂ ਸਤਿ ਵਕਤਾ ਸਤਿ ਉਪਦੇਸ਼ਟਾ ਤੇ ਸਤਿਧਾਰੀ ਸਨ। ਇਸ ਲਈ ਭਾਈ ਸੇਵਾ ਸਿੰਘ ਜੀ ਦੇ ਮੰਤਕ ਅਨੁਸਾਰ ਇਹ ਨਹੀਂ ਮੰਨਿਆਂ ਜਾ ਸਕਦਾ ਕਿ ਉਨ੍ਹਾਂ (ਯਾਨੀ ਗੁਰੂਆਂ) ਨੇ ਇਹ ਠੀਕ ਹੀ ਕਿਹਾ ਸੀ ਕਿ ਉਨ੍ਹਾਂ ਦਾ ਮਨ ਵਸ ਵਿਚ ਨਹੀਂ ਉਹ ਐਸੇ ਹਨ, ਉਹ ਐਸੇ ਹਨ।

## ਇਤਰਾਜ਼

ਭਾਈ ਸੇਵਾ ਸਿੰਘ ਜੀ ਇਸ ਵਿਸ਼ਜ ਵਿਚ ਲਿਖਦੇ ਹਨ ਕਿ:-

'ਚਕ੍ਰਵਰਤੀ ਜੀ ਤੇ ਆਲਿਮ ਜੀ ਕਹਿੰਦੇ ਹਨ ਕਿ ਬਾਬਾ ਰਾਮ ਸਿੰਘ ਜੀ ਦੇ ਨਿੰਮ੍ਰਤਾ ਦੇ ਬਚਨ ਲੈ ਕੇ ਅਸੀਂ ਲਿਖ ਰਹੇ ਹਾਂ ਕਿ ਉਹ ਆਪਣੇ ਆਪਨੂੰ ਗੁਰੂ ਨਹੀਂ ਮੰਨਦੇ ਸੀ। ਸਾਡਾ ਉਤ੍ਰ ਇਹ ਹੈ ਕਿ ਇਕ ਬਾਦਸ਼ਾਹ ਨਿੰਮ੍ਰਤਾ ਨਾਲ ਇਹ ਕਹਿ ਸਕਦਾ ਹੈ, ਕਿ ਮੈਂ ਪਰਜਾ ਦਾ ਸੇਵਕ ਹਾਂ, ਪਰ ਜਿਸ ਵੇਲੇ ਉਸ ਨੂੰ ਕਿਹਾ ਜਾਏ ਕਿ ਤੂੰ ਅਮਕੇ ਮੁਲਕ ਦਾ ਬਾਦਸ਼ਾਹ ਹੈਂ ਕਿ ਨਹੀਂ? ਫਿਰ ਉਹ ਬਾਦਸ਼ਾਹ ਹੋਣ ਤੋਂ ਇਨਕਾਰ ਨਹੀਂ ਕਰੇਗਾ ਤੇ ਨਾ ਹੀ ਬਾਦਸ਼ਾਹ ਕਹਿਣ ਵਾਲੇ ਨੂੰ ਡੰਡ ਦੇਵੇਗਾ। ਜਿਸ ਵੇਲੇ ਬਾਬਾ ਰਾਮ ਸਿੰਘ ਜੀ ਸ੍ਰੀ ਅਕਾਲ ਤਖ਼ਤ ਦੀ ਹਜ਼ੂਰੀ ਵਿਚ ਕਹਿੰਦੇ ਹਨ ਕਿ ਮੈਂ ਗੁਰੂ ਨਹੀਂ, ਤਦ ਇਹ ਉਹਨਾਂ ਦੇ ਨਿੰਮ੍ਰਤਾ ਦੇ ਬਚਨ ਨਹੀਂ ਹੋ ਸਕਦੇ, ਪ੍ਰਤੱਗਜਾ ਰੂਪ ਹਨ।" (ਪੰਨਾ ੧੯੪)

**ਵਿਚਾਰ**—ਭਾਈ ਸੇਵਾ ਸਿੰਘ ਜੀ ਦੀ ਇਸ ਨਵੀਂ ਕਸਵੱਟੀ ਅਨੁਸਾਰ ਵੀ ਸਤਿਗੁਰੂ ਰਾਮ ਸਿੰਘ ਜੀ ਦੀ ਗੁਰਿਆਈ ੧੬ ਆਨੇ ਠੀਕ ਉੱਤ੍ਰਦੀ ਹੈ। ਹੁਣ ਅਸੀਂ ਆਪਦੇ ਸਾਹਮਣੇ ਅਜੇਹੇ ਹਵਾਲੇ ਪੇਸ਼ ਕਰਦੇ ਹਾਂ, ਜਿਨ੍ਹਾਂ ਵਿਚ ਸਤਿਗੁਰੂ ਰਾਮ ਸਿੰਘ ਜੀ ਵਲੋਂ ਇਸ ਗੱਲ ਦਾ ਇਕਰਾਰ ਮੌਜੂਦ ਹੈ ਕਿ ਆਪ ਸਤਿਗੁਰ ਪਦ ਤੇ ਇਸਥਿਤ ਹਨ:-

(੧) 'ਸਤਿਜੁਗ' ਦੇ ਬਸੰਤ ਅੰਕ ਦੇ ਜਿਸ ਪੰਨੇ ਤੋਂ ਭਾਈ ਸੇਵਾ ਸਿੰਘ ਜੀ ਨੇ ਕੁਛ ਸਤਰਾਂ ਪੇਸ਼ ਕਰਕੇ ਆਪਣਾ ਮਤਲਬ ਸਿੱਧ ਕਰਨ ਦੀ ਚੇਸ਼ਟਾ ਕੀਤੀ ਹੈ, ਓਸੇ ਦੇ ਦੂਜੇ ਕਾਲਮ ਵਿਚ ਇਹ ਵਾਕ ਪ੍ਰਕਾਸ਼ਿਤ ਹੋਏ ਮੌਜੂਦ ਹਨ, ਜੋ ਯਾਂ ਤਾਂ ਭਾਈ ਜੀ ਦੀ ਨਜਰੇ ਨਹੀਂ ਚੜ੍ਹੇ, ਤੇ ਯਾਂ ਜਾਣ ਬੁਝਕੇ ਛਡ ਦਿੱਤੇ ਗਏ ਹਨ। ਏਨ੍ਹਾਂ ਬਚਨਾਂ ਤੋਂ ਸਿੱਧ ਹੁੰਦਾ ਹੈ, ਕਿ ਗੁਰੂ ਜੀ ਪੁਜਾਰੀਆਂ ਪ੍ਰਤੀ ਭਵਿਖਤ ਬਚਨ ਕਰਦੇ ਹੋਏ ਇਸ ਗੱਲ ਦਾ ਇਕਰਾਰ ਕਰ ਰਹੇ ਹਨ ਕਿ ਆਪ ਗੁਰੂ ਪਦ ਦੇ ਮਾਲਿਕ ਹਨ:- ਲਿਖਿਆ ਹੈ:- "ਜਦੋਂ ਕਿਸੇ ਤਰ੍ਹਾਂ ਵੀ ਪੁਜਾਰੀ ਰਾਜੀ ਨਾਂ ਹੋਏ, ਸਗੋਂ ਆਖਣ ਲਗੇ ਕਿ ਬਸ ਅਸੀਂ ਤੁਹਾਨੂੰ ਗੁਰਦੁਆਰਿਆਂ ਵਿਚ ਵੜਨ ਨਹੀਂ ਦੇਣਾਂ। ਤੁਸੀਂ ਤੇ ਤੁਹਾਡਾ ਸਾਰਾ ਪੰਥ ਤਨਖਾਹੀਆ ਹੈ। ਤੁਸੀਂ ਮੁਸਲਮਾਨੀ ਕਲਾਮ ਪੜ੍ਹਦੇ ਹੋ। ਸਾਡਾ ਮੁਸਲਿਆਂ ਨਾਲ ਕੋਈ ਵਾਸਤਾ ਨਹੀਂ।

ਸਤਿਗੁਰ ਸਚੇ ਪਾਤਸ਼ਾਹ ਨੇ ਸ਼ਾਂਤੀ ਨਾਲ ਜਵਾਬ ਦਿੱਤਾ ਕਿ—"ਭਾਈ ਚੰਗਾ ਸਤਿਗੁਰੂ ਦੀ ਰਜ਼ਾ ਹੀ ਇਸਤਰ੍ਹਾਂ ਹੈ। ਤੁਸੀਂ ਸਾਨੂੰ ਤਾਂ ਦਰਸ਼ਨ ਕਰਨ ਨਹੀਂ ਜਾਣ ਦੇਂਦੇ ਥੋੜੇ ਦਿਨ ਬਾਕੀ ਹਨ। ਤੁਸੀਂ ਸਾਨੂੰ ਤਨਖ਼ਾਹ ਕੀ ਲੌਣੀ ਹੈ, ਅਸੀਂ ਤੁਹਾਨੂੰ ਤਨਖਾਹ ਲਾਕੇ ਦੱਸਾਂਗੇ। ਜੇਹੜੀਆਂ ਗੱਲਾਂ ਅਜ ਅਸੀਂ ਗੁਰਮਤਿ ਦੀਆਂ ਟੋਰੀਆਂ ਹਨ ਏਹਨਾਂ ਤੇ ਸਾਰੇ ਹੀ ਅਮਲ ਕਰੋਗੇ।"

"ਅਸੀਂ ਤੁਹਾਨੂੰ ਤਨਖ਼ਾਹ ਲਾਕੇ ਦੱਸਾਂਗੇ" ਅਜੇਹਾ ਫ਼ਿਕਰਾ ਹੈ। ਜੋ ਸਿਖ ਦੀ ਹੈਸੀਜਤ ਵਿਚ ਨਹੀਂ ਕਿਹਾ ਜਾ ਸਕਦਾ। ਸਗੋਂ ਉਹ ਹਜੂਰ ਦੀ "ਗੁਰੂ" ਰੂਪ ਪਦਵੀ ਦਾ ਲਖਾਇਕ ਹੈ। ਅੰਤਲੇ ਫ਼ਿਕਰੇ ਤੋਂ ਉਨ੍ਹਾਂ ਦਾ ਗੁਰਮਤਿ ਸੰਚਾਲਕ (ਅਰਥਾਤ ਗੁਰੂ) ਹੋਣਾਂ ਸਿੱਧ ਹੈ।

(੨) ਪੰਥ ਪ੍ਰਕਾਸ਼ ਰੱਚਿਤ ਗਿਆਨੀ ਗਿਆਨ ਸਿੰਘ ਜੀ ਐਡੀਸ਼ਨ ੨ ਬਿਸ੍ਰਾਮ ੭੧ ਪੰਨਾ ੮੭੯ ਕਬਿਤ ੨੨ ਵਿਚ ਲਿਖਿਆ ਹੈ, ਕਿ ਕਈ ਪੁਜਾਰੀ ਹਜ਼ਾਰਾਂ ਰੁਪੈ ਰਿਸ਼ਵਤ ਮੰਗਦੇ ਸੀ। ਕਈ ਕਹਿੰਦੇ

ਸੀ ਚਾਰ ਪੰਜ ਲਖ ਰੁਪਜਾ ਤਨਖ਼ਾਹ ਦੇਵੇ ਕਈਆਂ ਆਖਿਆ ਇਹ ਤਿੰਨ ਗੱਲਾਂ ਨਾਂ ਹੋਣ। -(੧) ਕੋਈ ਕੂਕਾ ਮਸਤਾਨਾਂ ਹੋਕੇ ਪੱਗ ਨਾਂ ਲਾਹੇ। (੨) ਕੋਈ ਤੇਰਾ ਸਿੱਖ ਨਾਂ ਕਹਾਵੇ ਅਰਥਾਤ ਆਪਨੂੰ ਗੁਰੂ ਨਾਂ ਮੰਨੇ ਅਤੇ (੩) ਸਭ ਕੂਕੇ ਨੀਲਾਂ ਪਹਿਨ ਲੈਣ। ਗੁਰੂ ਜੀ ਨੇ ਉਤ੍ਰ ਵਿਚ ਕਿਹਾ ਕਿ 'ਮੈਂ ਸਿੱਖਾਂ ਨੂੰ ਏਨ੍ਹਾਂ ਗੱਲਾਂ ਲਈ ਮਜਬੂਰ ਨਹੀਂ ਕਰ ਸਕਦਾ। ਹਾਂ ਜੇ ਮੈਂ ਚਾਰ ਕੁਰਹਿਤਾਂ ਵਿਚੋਂ ਕੋਈ ਕੁਰਹਿਤ ਕੀਤੀ ਹੈ, ਤਾਂ ਸਰਖਰੀ ਕਰਕੇ ਨਿਸ਼ੰਗ ਡੰਨ ਲਾ ਲਵੋ। ਕਬਿਤ ਇਉਂ ਹੈ:- "ਕੋਈ ਤੋ ਹਜ਼ਾਰੋ ਹੀ ਰੁਪਜਾ ਰਿਸ਼ਵਤ ਮਾਂਗੈ ਕੋਊ ਤਨਖਾਹਿ ਚਾਰ ਪਾਂਚ ਲਾਖ ਮੰਗ ਹੈ। ਹੋਇ ਕੈ ਮਸਤ ਕੋਈ ਕੂਕਾ ਨ ਉਤਾਰੈ ਪਾਗ ਸਿਖ ਨਾਂ ਕਹਾਵੈ ਤੇਰੇ ਧਾਰੈਂ ਨੀਲ ਰੰਗ ਹੈ। ਕਹਜੋ ਰਾਮ ਸਿੰਘ ਇਹੁ ਬਾਤ ਸਭ ਗੁਰੂ ਵਸ ਸਕਤਿ ਨਮੋ ਮੈ ਏਤੀ ਫੇਰੋਂ ਮਨ ਢੰਗ ਹੈ। ਤਨਖਾਹਿ ਆਹਿਮੋ ਮੈ ਚਤਰ ਬਿਧਾ ਜੇ ਕੋਊ ਲੇਹੁ ਦੰਡ ਵਾਹਿ ਕਰ ਸਹੀ ਸੋ ਨਿਸੰਗ ਹੈ।"

(੩) "ਸਤਿਗੁਰੂ ਬਿਲਾਸ" ਕ੍ਰਿਤ ਸੰਤ ਧਿਆਨ ਸਿੰਘ ਜੀ ਅਧਜਾਇ ਦਸਵੇਂ ਵਿਚ ਲਿਖਿਆ ਹੈ ਕਿ ਅਕਾਲ ਤਖ਼ਤ ਤੋਂ ਉਪੰਤ੍ਰ ਗੁਰੂ ਜੀ ਸ੍ਰੀ ਹਰਿ ਮੰਦਰ ਸਾਹਿਬ ਵਿਖੇ ਗਏ ਅਤੀ ਨਿੰਮ੍ਰ ਭਾਵ ਨਾਲ ਭੇਟਾ ਅਰਪਨ ਕੀਤੀ। ਪੁਜਾਰੀਆਂ ਨੇ ਪ੍ਰਸੰਨਤਾ ਸਹਿਤ ਭੇਟਾ ਲੈ ਲਈ। ਉਪ੍ਰੰਤ ਪ੍ਰਧਾਨ ਗ੍ਰੰਥੀ ਜੀ ਨੇ ੧੦ ਗੋਟੇ ਮਿਸਰੀ ਦੇ, ਇਕ ਦਸਤਾਰ ਤੇ ਇਕ ਦੁਸ਼ਾਲਾ ਮਹਾਰਾਜ ਜੀ ਦੀ ਭੇਟਾ ਕੀਤੀ, ਪ੍ਰੰਤੂ ਹਜ਼ੂਰ ਨੇ ਮਿਸਰੀ ਰਖਕੇ ਦੁਸ਼ਾਲਾ ਤੇ ਦਸਤਾਰ ਵਾਪਸ ਕਰਦਿਆਂ ਹੋਇਆਂ ਨਿੰਮ੍ਰਤਾ ਭਰੇ ਬਚਨਾਂ ਵਿਚ ਕਿਹਾ ਕਿ 'ਅਸੀਂ ਏਥੇ ਮੱਥਾ ਟੇਕਣ ਆਏ ਹਾਂ, ਸਾਡਾ ਫਰਜ਼ ਹੈ ਸੇਵਾ ਕਰਨੀ ਪਰ ਏਥੋਂ ਕੁਛ ਲੈ ਜਾਣਾਂ ਸਾਡਾ ਕ੍ਰਤੱਵਜ ਨਹੀਂ ਹੈ।'

ਲਿਖਿਆ ਹੈ-ਪ੍ਰਧਾਨ ਗ੍ਰੰਥੀ ਨੇ ਇਉਂ ਅਰਜ ਕੀਤੀ– "ਤੁਮ ਸਮਸਰ ਅਵਤਾਰ ਮੁਰਾਰੇ। ਕੜਛਾ ਨਾਮ ਵਰਤਾਜੋ ਸਾਰੇ। ਚਾਰ ਕੁੰਟ ਕੀਓ ਨਾਮ ਉਜਾਲਾ। ਪੂਜ ਯੋਗ ਲੇਹੁਪਾਗ ਦੁਸ਼ਾਲਾ। ੧੦੧। ਕਲਿ ਮੋਂ ਹੈਂ ਮੂਰਖ ਜਨ ਬਿੰਦ। ਗੁਰੂ ਸੰਤ ਭਗਤਨ ਕੀ ਨਿੰਦ। ਸਾਚ ਧਰਮ ਪੁਨ ਭਲ ਉਪਕਾਰੀ। ਤਾਂਕੋ ਨਿੰਦਿਤ ਜੋ ਮਤਿ ਹਾਰੀ।੧੦੨। ਆਪ ਰੂਪ ਈਸ਼੍ਵਰ ਧਨ ਜਨਨੀ। ਰਾਵਰ ਮਹਿਮਾਂ ਜਾਇ ਨ ਗਣਨੀ।....ਸਾਚੋ ਰਾਮ ਸਿੰਘ ਹੈ ਨਾਮ। ਸਰਬ ਮਨੋਰਥ ਪੂਰਨ ਕਾਮ।੧੦੮। ਪੰਥ ਨ ਚਲੈ ਬਾਝ ਗੁਣ ਸ਼ਕਤੀ। ਕਹੈਂ ਸਰਬ ਇਹ ਮੂਰਤਿ ਭਕਤੀ। ਦਾਸਨ ਕੇ ਦੂਖ ਦੋਖ ਦਲੱਜਾ। ਵਾਹਿ ਵਾਹਿ ਜੱਸਾ ਸਿੰਘ ਜੱਜਾ।੧੦੮।"

(੪) "ਸਤਿਗੁਰੂ ਬਿਲਾਸ" ਅਧਜਾਇ ੧੩ ਦੇ ਅੰਤਮ ਭਾਗ ਵਿਚ ਲਿਖਿਆ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਇਕ ਪਿੰਡ ਵਿਚ ਦਰਸ਼ਨ ਦੇਕੇ ਖਲਕਤ ਨੂੰ ਨਿਹਾਲ ਕਰ ਰਹੇ ਸਨ। ਜਦ ਦੀਵਾਨ ਦੀ ਅਰਦਾਸ ਹੋਣ ਉਪ੍ਰੰਤ ਕੜਾਹ ਪ੍ਰਸ਼ਾਦ ਵਰਤਣ ਲਗਾ ਤਾਂ ਇਕ ਨਿਹੰਗ ਸਿੰਘ ਨੇ (ਜਿਸ ਦੇ ਹਥ ਵਿਚ ਗੜਵਾ ਸੀ) ਨਮਸ਼ਕਾਰ ਕੀਤੀ। ਸਚੇ ਪਾਤਸ਼ਾਹ ਨੇ ਵਰਤਾਵੇ ਨੂੰ ਆਗਜਾ ਕੀਤੀ– "ਨਿਹੰਗ ਸਿੰਘ ਦਾ ਗੜਵਾ ਕੜਾਹ ਪ੍ਰਸ਼ਾਦ ਨਾਲ ਭਰ ਦੇਓ।" ਹੁਕਮ ਬਜਾਇਆ ਗਿਆ। ਨਿਹੰਗ ਸਿੰਘ ਗਦ ਗਦ ਹੋ ਗਿਆ ਤੇ ਕਹਿਣ ਲਗਾ 'ਧੰਨ ਹੋ ਗੁਰੂ ਰਾਮ ਸਿੰਘ ਜੀ ਤੁਸੀਂ ਸਾਖਿਆਤ ਗੁਰੂ ਗੋਬਿੰਦ ਸਿੰਘ ਜੀ ਹੋ। ਮੇਰੇ ਮਨ ਵਿਚ ਫੁਰਨਾਂ ਸੀ ਕਿ ਕਲਗੀਧਰ ਜੀ ਤਾਂ ਨਿਹੰਗ ਸਿੰਘਾਂ ਨਾਲ ਬੜਾ ਪਿਆਰ ਕਰਦੇ ਹਨ ਪਰ ਦੇਖਾਂ ਏਹ ਕੈਸੇ ਹਨ। ਮੇਰੇ ਮਨ ਦਾ ਇਹ ਫੁਰਨਾਂ ਸੀ ਕਿ ਜੇ ਮੇਰਾ ਗੜਵਾ ਕੜਾਹ ਪ੍ਰਸਾਦ ਨਾਲ ਭਰ ਦੇਣ ਤਾਂ ਜਾਣਾਂ ਕਿ ਇਹ ਗੁਰੂ ਗੋਬਿੰਦ ਸਿੰਘ ਜੀ ਹੀ ਹਨ। ਦੀਨ ਦਿਆਲ ਜੀ! ਮੈਂ ਪ੍ਰਤੱਖ ਦੇਖ ਲਿਆ ਕਿ ਆਪ ਅੰਤ੍ਰਜਾਮੀ ਹੋ ਅਤੇ ਪ੍ਰਤੱਖ ਗੁਰੂ ਕਲਗੀਧਰ ਜੀ ਹੀ ਹੋ। ਨਿਹੰਗ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਜੋ ਉਪਮਾ ਕੀਤੀ ਉਹ "ਸਤਿਗੁਰੂ ਬਿਲਾਸ" ਦੇ ਸ਼ਬਦਾਂ ਵਿਚ ਸੁਣੋ:- "ਮਿਲਾ ਜਬੈ ਖੁਸ਼ ਉਪਮਾਂ ਗਾਈ। ਵਾਹਵਾ ਗੁਰੂ ਰਾਮ ਸਿੰਘ ਰਾਈ। ਮੂਰਤਿ ਧਰਮ ਦਜਾ ਨਿਧਿ ਹੇਰੀ। ਪਰੇ ਸਰਨ ਮਿਟ ਭਉ ਜਲ ਫੇਰੀ। ਤੂਹੀ ਤੂਹੀ ਗੋਬਿੰਦ ਸਿੰਘ ਪਿਆਰਾ। ਸੱਤਿ ਆਜ ਨਿਜ ਨੈਨ ਨਿਹਾਰਾ। ਤੂੰ ਸੰਗਤ ਕੋ ਵਾਲੀ ਸੁਆਮੀ। ਸਭ ਘਟ ਘਟ ਕੇ ਅੰਤਰਜਾਮੀ। ਮੇਰੇ ਮਨ ਮੇ ਸੀ ਇਵ ਫੁਰੀ। ਯਾਦ ਆਏ ਸ੍ਰੀ ਗੋਬਿੰਦ ਹਰੀ। ਸਿੰਘ ਨਿਹੰਗਨ ਸਾਥ ਪਿਆਰਾ। ਥੇ ਕਰਤੇ ਵੁਹ ਕਿਰਪਾ ਧਾਰਾ। ਪੰਚਾਮ੍ਰਿਤ ਰਜਾਇ ਛਕਾਵਤ। ਮਨ ਭਾਵਤ ਤਿਨ ਦੇਗ ਲੁਟਾਵਤ। ਤਾਤੀ ਵਾਉ ਨ ਲਾਗਨ ਦੇਤ। ਸਮ ਸੁਤ

ਰਾਖਤ ਸਦਾ ਸੁਚੇਤ। ਜੇ ਇਹ ਭੀ ਅਜ ਕਰੇਂ ਪ੍ਰਸੰਨ। ਤੌ ਮੈਂ ਲਖੋਂ ਰੂਪ ਸੋ ਮੰਨ। ਮੋ ਮਨ ਕੀ ਜਾਣੀ ਪ੍ਰਭ ਆਪ। ਸੰਸਾ ਭੂਖ ਮਿਟਾਇਓ ਤਾਪ। ਮੈਂ ਜਾਨੀ ਕਲਗੀਧਰ ਮੂਰਤਿ। ਉਤ ਛਡਾਇ ਇਤ ਭਾਵਨ ਪੂਰਤਿ। ਆਜ ਭਾਗ ਮੇਰੇ ਗਏ ਧੰਨ। ਗੋਬਿੰਦ ਮਿਲੇ ਹੁਲਾਸੀ ਤੰਨ। ਦਰਸ ਆਪ ਕੋ ਜੋ ਜਨ ਪਾਵੈ। ਮਾਨਸ ਜਨਮ ਸੋਇ ਸੁਫਲਾਵੈ। ਸਭ ਪਰ ਦਇਆ ਦ੍ਰਿਸ਼ਟ ਪ੍ਰਭੂ ਰਾਖਤ। ਬਿਨਾਂ ਨਾਮ ਅਨ ਸੁਆਦ ਨ ਚਾਖਤ। ਦੇਖੀ ਉਤਮ ਮੂਰਤਿ ਬਾਂਕੀ। ਭਜਨ ਬਿਨਾਂ ਨਹਿ ਪ੍ਰੀਤੀ ਜਾਂਕੀ। ਪੂਰੀ ਆਸਾ ਮਨਸਾ ਮੋਰੀ। ਨਾਂ ਬਿਸਰੈ ਅਬ ਸੂਰਤ ਤੋਰੀ।

*ਦੋਹਰਾ। ਏਕ ਰਸਨ ਕਿਆ ਕਹਿ ਸਕੇ ਸੇਸ ਨ ਪਾਵਹਿਂ ਪਾਰ।*
*ਇਮ ਕਹੀ ਮੁਖੋਂ ਨਿਹੰਗ ਸਿੰਘ ਤੂੰ ਪੂਰਨ ਅਵਤਾਰ।*

## (੬) ਮੇਰੇ ਲਾਡਲਿਆਂ ਤੇ ਤੋਪਾਂ

ਜਦ ਮਲੇਰ ਕੋਟਲੇ ਨਾਮਧਾਰੀ ਬੀਰਾਂ ਤੇ ਤੋਪਾਂ ਚਲ ਰਹੀਆਂ ਸਨ, ਤਾਂ ਸਚੇ ਪਾਤਸ਼ਾਹ ਪਿੰਡ ਸਿਆਹੜ ਜ਼ਿਲਾ ਲੁਧਿਆਣਾਂ ਵਿਚ ਭਾਈ ਵਸਾਵਾ ਸਿੰਘ ਜੀ ਦੇ ਘਰ ਦਰਸ਼ਨ ਦੇ ਰਹੇ ਸਨ। ਤੋਪਾਂ ਦੀ ਅਵਾਜ਼ ਸੁਣਕੇ ਹਜ਼ੂਰ ਨੇ ਕਿਹਾ:-

*"ਇਹ ਤੋਪਾਂ ਮੇਰੇ ਲਾਡਲਿਆਂ ਉਪਰ ਚਲ ਰਹੀਆਂ ਹਨ।"*

(ਸਤਿਜੁਗ ਬਸੰਤ ਅੰਕ ੧੨ ਮਾਘ ੧੯੯੫ ਪੰਨਾ ੬੯)

ਜੇ ਸਤਿਗੁਰੂ ਜੀ ਆਪਣੇ ਆਪਨੂੰ ਆਪਣੀ ਗੁਰੂ ਪਦਵੀ ਦੇ ਅਨਸਾਰ ਨਾਂ ਸਮਝਦੇ ਤਾਂ ਆਪ ਕਦੀ ਨਾਂ ਕਹਿੰਦੇ ਕਿ "ਇਹ ਤੋਪਾਂ ਮੇਰੇ ਲਾਡਲਿਆਂ ਤੇ ਚਲ ਰਹੀਆਂ ਹਨ।" ਬਲਕਿ ਕਹਿੰਦੇ ਕਿ- "ਇਹ ਤੋਪਾਂ ਮੇਰੇ ਗੁਰਭਾਈਆਂ ਤੇ ਚਲ ਰਹੀਆਂ ਹਨ।" ਹਜ਼ੂਰ ਦੇ ਏਸ ਕਥਨ ਤੋਂ ਵੀ ਉਨ੍ਹਾਂ ਦੇ ਗੁਰੂ ਹੋਣ ਦੀ ਪ੍ਰਤਗੱਜਾ ਸਪਸ਼ਟ ਹੈ।

## (੭) ਹੁਕਮ ਮੰਨ

ਪੂਜਨੀਜ ਮਾਤਾ ਜੀਉਣ ਕੌਰ ਦੇ ਪਿਤਾ ਬਾਬਾ ਖੁਸ਼ਾਲ ਸਿੰਘ ਜੀ ਇਕ ਵਾਰ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰਾਂ ਦੇ ਦਰਸ਼ਨ ਕਰ ਰਹੇ ਸਨ। ਸਤਿਗੁਰਾਂ ਹੁਕਮ ਕੀਤਾ- "ਖੁਸ਼ਾਲ ਸਿੰਘਾ! ਸਿਖਾਂ ਨੂੰ ਭਜਨ ਦਸ!" ਉਤਰ ਦਿੱਤਾ- "ਸਚੇ ਪਾਤਸ਼ਾਹ! ਮੈਂ ਤਾਂ ਆਪਦੇ ਸਿਰੇ ਤੇ ਬੈਠਾ ਹਾਂ।" ਗ੍ਰੀਬ ਨਿਵਾਜ ਫਰਮਾਣ ਲਗੇ- 'ਸਿਰੇ ਦਾ ਮਤੀਰਾ ਸਭ ਤੋਂ ਵਡਾ ਹੁੰਦਾ ਹੈ, ਭਾਈ ਹੁਕਮ ਮੰਨ।" (ਬਸੰਤ ਅੰਕ ੧੯੯੫ ਪੰਨਾਂ ੬੮) ਇਸ ਪ੍ਰਮਾਣ ਤੋਂ ਸੁਪਸ਼ਟ ਹੈ, ਕਿ ਆਪ ਨੇ ਸਚੇ ਪਾਤਸ਼ਾਹ ਅਖਵਾਣ ਤੋਂ ਇਨਕਾਰ ਨਹੀਂ ਕੀਤਾ, ਤੇ ਸਿਖ ਦੇ ਇਨਕਾਰ ਕਰਨ ਤੇ ਕਿਹਾ- 'ਹੁਕਮ ਮੰਨ।' ਇਸ ਤੋਂ ਵੀ ਸਿਧ ਹੈ ਕਿ ਆਪ ਸੱਚੇ ਪਾਤਸ਼ਾਹ ਹੋਣ ਦਾ ਇਕਰਾਰ ਕਰ ਰਹੇ ਹਨ।

## (੮) ਇਹ ਤਾਂ ਸਾਡਾ ਆਦੀ ਸਿੱਖ ਹੈ

ਸੰਤ ਵਸਾਵਾ ਸਿੰਘ ਜੀ ਦੁਰਗਾਪੁਰ ਜ਼ਿਲਾ ਜਲੰਧਰ ਕਰਤਾਰ ਪੁਰ ਵਾਲੇ ਸੋਢੀਆਂ ਦੇ ਉਪਾਸ਼ਕ ਸਨ। ਇਕ ਦਿਨ ਆਪ ਸੋਢੀਆਂ ਨਾਲ ਸ਼ਿਕਾਰ ਖੇਡਣ ਕਪੂਰਥਲੇ ਵਲ ਨੂੰ ਨਿਕਲੇ। ਸੋਢੀ ਤਾਂ ਘੋੜਿਆਂ ਤੇ ਸਵਾਰ ਹੋ ਪਿੰਡ ਪੁਜ ਗਏ, ਪਰ ਵਸਾਵਾ ਸਿੰਘ ਜੀ ਮਾਰੇ ਹੋਏ ਜਾਨਵਰ ਖੱਚਰ ਤੇ ਲਦ ਕੇ ਲਈ ਜਾ ਰਹੇ ਸਨ। ਰਸਤੇ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਆਪਣੇ ਸੂਬਿਆਂ ਤੇ ਸੰਗਤਾਂ ਸਮੇਤ ਘੋੜਿਆਂ ਤੇ ਸਵਾਰ ਸ੍ਰੀ ਅੰਮ੍ਰਿਤਸਰ ਨੂੰ ਜਾਂਦਿਆਂ ਦਾ ਵਸਾਵਾ ਸਿੰਘ ਜੀ ਨੂੰ ਦਰਸ਼ਨ ਹੋਇਆ। ਨਿਰਾਲੀ ਸ਼ਾਨ ਵੇਖ ਦਿਲ ਵਿਚ ਸੋਚ ਰਿਹਾ ਸੀ ਇਹ ਕੌਣ ਹਨ। ਜਦ ਖੱਚਰ ਸਤਿਗੁਰਾਂ ਦੇ ਨੇੜੇ ਆਈ ਇਕ ਦਮ ਖੜੀ ਹੋ ਗਈ। ਵਸਾਵਾ ਸਿੰਘ ਜੀ ਬਥੇਰਾ ਜ਼ੋਰ ਲਾ ਰਹੇ ਪਰ ਕਿਸੇ ਬੰਨੇ ਨਾਂ ਤੁਰੀ। ਆਪ ਦੇ ਮਨ ਵਿਚ ਆਇਆ ਇਹ ਕੋਈ ਮਹਾਂਪੁਰਸ਼ ਹਨ, ਸਤਿਗੁਰਾਂ ਦੇ ਚਰਨਾਂ ਤੇ ਨਮਸ਼ਕਾਰ ਕੀਤੀ। ਹਜ਼ੂਰ ਨੇ ਸੂਬਿਆਂ ਨੂੰ ਹੁਕਮ ਕੀਤਾ ਇਸਨੂੰ ਭਜਨ ਦੀ ਦਾਤ ਬਖਸ਼ ਦੇਵੋ, ਭਜਨ ਦਸਣ ਤੋਂ ਪਹਿਲਾਂ ਸਰੀਰ

ਤੇ ਪਹਿਨੇ ਹੋਏ ਬਸਤ੍ਰ ਪਾੜ ਸਿਟੇ, ਪਰ ਜਦ ਪਜਾਮਾ ਪਾੜਨ ਲਗੇ ਤਾਂ ਸਤਿਗੁਰਾਂ ਮਨਾਂ ਕੀਤਾ। ਵਸਾਵਾ ਸਿੰਘ ਜੀ ਨੇ ਕਿਹਾ– "ਸਚੇ ਪਾਤਸ਼ਾਹ ਮੈਂ ਕਛਹਿਰਾ ਮੁਢ ਤੋਂ ਹੀ ਪਹਿਨ ਰਖਿਆ ਹੈ, ਬੇਸ਼ਕ ਪਜਾਮਾ ਪਾੜ ਦੇਵੋ। ਸਤਿਗੁਰੂ ਜੀ ਨੇ ਫ਼ਰਮਾਇਆ ਭਾਈ! **ਏਹ ਤਾਂ ਸਾਡਾ ਆਦੀ ਸਿਖ ਹੈ**।" ਉਪ੍ਰੰਤ ਆਪਨੂੰ ਭਜਨ ਦਸਿਆ ਗਿਆ ਕਾਇਆਂ ਪਲਟ ਗਈ। ਖੱਚਰ ਨੂੰ ਓਥੇ ਹੀ ਛਡ ਸਚੇ ਪਾਤਸ਼ਾਹ ਨਾਲ ਦੀਪਮਾਲਾ ਸ੍ਰੀ ਅੰਮ੍ਰਿਤਸਰ ਨਾਲ ਹੀ ਆਇਆ ਤੇ ਸਦਾ ਚਰਨਾਂ ਵਿਚ ਰਿਹਾ। ਸਾਰੀ ਕਥਾ ਲਈ ਦੇਖੋ ਸਤਿਜੁਗ ਦਾ ਸੰਤ ਅੰਕ (੧) ਚੇਤ੍ਰ ਸੰ: ੧੯੯੬ ਪੰਨਾਂ ੧੬੭–੬੮)

ਇਸ ਇਤਿਹਾਸਕ ਵਾਕਿਆ ਅਨੁਸਾਰ ਸਤਿਗੁਰ ਰਾਮ ਸਿੰਘ ਜੀ ਦਾ ਵਸਾਵਾ ਸਿੰਘ ਜੀ ਨੂੰ ਕਹਿਣਾਂ ਕਿ '**ਇਹ ਸਾਡਾ ਆਦੀ ਸਿਖ ਹੈ**' ਸਿੱਧ ਕਰਦਾ ਹੈ ਕਿ ਸੱਚੇ ਪਾਤਿਸ਼ਾਹ, ਆਪਣੀ ਗੁਰਤਾ ਤੋਂ ਇਨਕਾਰੀ ਨਹੀਂ ਸਨ।

(੫) "ਸਤਿਗੁਰੂ ਬਿਲਾਸ" ਵਿਖੇ ਪਿਛੇ ਦਸਿਆ ਜਾ ਚੁਕਾ ਹੈ, ਕਿ ਸ੍ਰੀਮਾਨ ਭਾਈ ਰਾਏ ਸਿੰਘ ਜੀ ਨੇ ਭਜਨ ਪੁਛਣ ਤੋਂ ਉਪੰਤ੍ਰ ਸਤਿਗੁਰੂ ਜੀ ਦੇ ਸਨਮੁਖ ਗੁਰੂ ਅਵਤਾਰ ਕਹਿਕੇ ਉਪਮਾਂ ਕੀਤੀ ਪਰ ਹਜ਼ੂਰ ਨੇ ਨਾਂਹ ਨਹੀਂ ਕੀਤੀ।

## ਪੰਜਾਂ ਹਵਾਲਿਆਂ ਦਾ ਸਾਰ

(੧) ਸਤਿਜੁਗ ਦੇ ਬਸੰਤ ਅੰਕ ਵਾਲੇ ਹਵਾਲੇ ਅਨੁਸਾਰ ਸਤਿਗੁਰੂ ਰਾਮ ਸਿੰਘ ਜੀ ਨੇ ਪੁਜਾਰੀਆਂ ਨੂੰ ਕਿਹਾ ਕਿ- 'ਤੁਸਾਂ ਸਾਨੂੰ ਤਨਖਾਹ ਕੀ ਲੈਣੀ ਹੈ, ਅਸੀਂ ਲਾਕੇ ਦੱਸਾਂਗੇ। ਅਜ ਤੋਂ ਗੁਰਮਤਿ ਦੀਆਂ ਗੱਲਾਂ ਅਸਾਂ ਟੋਰੀਆਂ ਹਨ ਤੁਸੀਂ ਸਾਰੇ ਏਨ੍ਹਾਂ ਨੂੰ ਮੰਨੋਗੇ'- ਆਦਿ ਤਨਖ਼ਾਹ ਲੈਣ ਦਾ ਅਧਿਕਾਰ, ਅਰ ਗੁਰਮਤਿ ਦੇ ਸੰਚਾਲਕ ਹੋਣ ਦੀ ਪ੍ਰਤਿਗਜਾ ਰੂਪ ਵਾਕਾਂ ਦੁਆਰਾ ਹਜ਼ੂਰ ਨੇ ਆਪਣੇ ਗੁਰਮਤਿ ਦਾ ਪ੍ਰਿਚਯਾ ਦਿੱਤਾ।

(੨) ਦੂਜੇ ਹਵਾਲੇ ਵਿਚ ਪੁਜਾਰੀਆਂ ਦੇ ਇਹ ਕਹਿਣ ਤੇ ਕਿ ਆਪਦੇ ਸਿਖ ਆਪ ਨੂੰ ਗੁਰੂ ਨਾ ਕਹਿਣ' ਗੁਰੂ ਜੀ ਨੇ ਕਿਹਾ ਕਿ ਏਹ ਗੱਲ ਉਨ੍ਹਾਂ ਦੇ ਵੱਸ ਦੀ ਨਹੀਂ ਹੈ। ਇਹ ਵੀ ਆਪ ਦਾ ਗੁਰਿਆਈ ਬਾਬਤ ਇਕਰਾਰ ਹੈ।

(੩) ਤੀਜੇ ਹਵਾਲੇ ਵਿਚ ਹਰਿ ਮੰਦਰ ਸਾਹਿਬ ਦੇ ਪੁਜਾਰੀਆਂ ਦੇ ਮੁਖੀ- 'ਹੈਡ ਗ੍ਰੰਥੀ' ਨੇ ਆਪਦੀ ਉਪਮਾਂ ਕਰਦਿਆਂ ਹੋਇਆਂ ਕਿਹਾ ਕਿ 'ਆਪ ਈਸ਼੍ਵਰ ਰੂਪ ਹੋ। ਮੁਰਾਰੀ ਹੋ।'

(੪) ਗੁਰੂ ਜੀ ਦੀ ਅੰਤ੍ਰਜਾਮਤਾ ਦੇਖਕੇ ਇਕ ਨਿਹੰਗ ਸਿੰਘ ਨੇ ਉਨਾਂ ਦੇ ਸਾਹਮਣੇ ਕਿਹਾ ਕਿ- 'ਗੁਰੂ ਰਾਮ ਸਿੰਘ ਜੀ ਆਪ ਧੰਨ ਹੋ। ਮੈਂ ਆਪਣੀ ਅਖੀਂ ਵੇਖ ਲਿਆ ਹੈ, ਕਿ ਆਪ ਗੁਰੂ ਗੋਬਿੰਦ ਸਿੰਘ ਹੋ-'ਆਦਿ

(੫) ਭਾਈ ਰਾਏ ਸਿੰਘ ਜੀ ਨੇ ਆਪਦੇ ਸਵ੍ਹੇਂ ਆਪ ਨੂੰ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਕਿਹਾ ਅਤੇ ਉਪ੍ਰੰਤ ਆਖਿਆ, ਕਿ ਹੁਣ ਆਪ ਫੇਰ ਆਪਣੇ ਪੰਥ ਦੀ ਸੰਭਾਲ ਕਰਨ ਲਈ ਅਵਤਰੇ ਹੋ। ਗੁਰੂ ਜੀ ਨੇ ਅਗੋਂ ਕੋਈ ਇਨਕਾਰੀ ਬਚਨ ਨਹੀਂ ਕਿਹਾ।

ਏਨ੍ਹਾਂ ਵਾਕਿਆਤ ਦੀ ਪੁਸ਼ਟੀ ਵਿਚ ਕੁਛ ਹੋਰ ਹਵਾਲੇ ਪਾਠਕਾਂ ਦੀ ਭੇਟ ਕੀਤੇ ਜਾਂਦੇ ਹਨ:-

## ਬਾਬਾ ਬੁੱਢਾ ਸਿੰਘ ਜੀ ਵਾਂ (ਜਿਲ੍ਹਾ ਲਾਹੌਰ)

ਬਾਬਾ ਬੁੱਢਾ ਸਿੰਘ ਜੀ ਵਾਂ (ਜਿਲਾ ਲਾਹੌਰ ਹੁਣ ਅੰਮ੍ਰਿਤਸਰ) ਵਾਲਿਆਂ ਸਬੰਧੀ 'ਸਤਿਜੁਗ' ਦੇ ਬਸੰਤ ਅੰਕ (੧) ੯ ਚੇਤਰ ਸੰ: ੧੯੯੬ ਪੰਨਾਂ ੧੪੬ ਵਿਖੇ ਲਿਖਿਆ ਹੈ:- "ਲਾਟੋਂ ਦੀ ਢੱਕੀ ਵਿਚ ਇਕ ਛੱਪੜ ਜਿਸਦੇ ਇਰਦ ਗਿਰਦ ਕਰੌਂਦਿਆਂ ਦੇ ਰੁਖ਼ ਸਨ, ਸਤਿਗੁਰੂ ਸਚੇ ਪਾਤਸ਼ਾਹ ਓਥੇ ਬੈਠੇ ਹੋਏ ਸਨ। ਬੁੱਢਾ ਸਿੰਘ ਪੁਛਦਾ ਪੁਛਦਾ ਓਥੇ ਪੁਜ ਗਿਆ। ਮਥਾ ਟੇਕਿਆ ਤਾਂ ਸਤਿਗੁਰਾਂ ਕਿਹਾ ਆ ਭਾਈ ਬਹਿ ਜਾ ਤੈਨੂੰ ਕੁਛ ਵਿਖਾਈਏ। ਬੁੱਢਾ ਸਿੰਘ ਨੇ ਕਿਹਾ ਸਤਿ ਬਚਨ ਮਹਾਰਾਜ। ਤਾਂ ਬਾਬੇ ਦੇ ਵੇਹਦਿਆਂ ਹੀ ਵੱਖਰੇ ਵੱਖਰੇ ਆਸਣ ਵਿਛਣੇ ਅਰੰਭ ਹੋ ਗਏ, ਜਿਨ੍ਹਾਂ ਤੇ ਆਪ ਸਮੇਤ ੧੨ ਪਾਤਸ਼ਾਹੀਆਂ ਪ੍ਰਤੱਖ ਹੋਕੇ ਬੈਠ ਗਈਆਂ। ਬਾਬਾ ਜੀ ੧੨ ਹੀ ਗੁਰੂਆਂ ਦੇ ਦਰਸ਼ਨ ਕਰਕੇ ਗਦ ਗਦ ਹੋ ਗਏ, ਅਤੇ ਗਲ ਵਿਚ ਪੱਲਾ ਪਾ ਕੇ ਅਰਜ਼ ਕੀਤੀ ਸਚੇ ਪਾਤਸ਼ਾਹ ਨਾਮ ਦਾਨ ਬਖਸ਼ੋ ਤਾਂ ਆਪ ਨਿਰੰਕਾਰੀ ਅਨੰਤ ਕਲਾ ਵਾਲੇ ਸਤਿਗੁਰੂ ਰਾਮ ਸਿੰਘ ਜੀ ਨੇ ਬਾਬਾ ਜੀ ਨੂੰ ਭਜਨ ਦਸਕੇ ਰੱਬ ਰੂਪ ਬਣਾ ਦਿੱਤਾ।

ਇਸ ਅਲੌਕਿਕ ਅਰ ਇਤਿਹਾਸਕ ਦ੍ਰਿਸ਼ਜ ਅਨੁਸਾਰ ਸਤਿਗੁਰੂ ਰਾਮ ਸਿੰਘ ਜੀ ਨੇ ਬਾਰ੍ਹਵੇਂ ਆਸਣ ਤੇ ਬੈਠਕੇ ਗੁਰੂ ਬਾਲਕ ਸਿੰਘ ਜੀ ਦੇ ਯਾਰਵੀਂ ਪਾਤਸ਼ਾਹੀ ਅਤੇ ਅਪਣੇ ਬਾਰਵੀਂ ਪਾਤਸ਼ਾਹੀ ਹੋਣ ਦਾ ਇਕਰਾਰ ਕੀਤਾ ਸਪਸ਼ਟ ਹੈ।

## (੧੦) ਸੰਤ ਮੀਹਾਂ ਸਿੰਘ ਜੀ

ਸ੍ਰੀ ਮਾਨ ਸੰਤ ਮੀਹਾਂ ਸਿੰਘ ਜੀ (ਸੰਤ ਜੀਉਣ ਸਿੰਘ ਜੀ ਸਿਰਹਾਲੀ ਦੇ ਛੋਟੇ ਭਾਈ) ਨੇ ਸ੍ਰਕਾਰ ਦੀ ਕਰੜੀ ਨਿਗਰਾਨੀ ਦੇ ਹੁੰਦਿਆਂ ਸੁੰਦਿਆਂ ਸਮੁੰਦਰ ਲੰਘਕੇ ੩ ਵਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਦਾ ਸੌਭਾਗ ਪ੍ਰਾਪਤ ਕੀਤਾ। ਆਪ ਮਰਗੋਈ (ਲੋਇਰ ਬਰਮਾ ਅਤੇ ਮਲਾਇਆ ਦੇ ਦਰਮਿਆਨ ਇਕ ਟਾਪੂ) ਵਿਖੇ ਪੁਜ ਉਸ ਬੰਗਲੇ ਦਾ ਜੰਗਲਾ ਟਪਕੇ ਸਤਿਗੁਰਾਂ ਦਾ ਦਰਸ਼ਨ ਕਰਦੇ ਹਨ, ਜਿਥੇ ਹਾਜ਼ਰ ਨਾਜ਼ਰ ਬੰਦ ਸਨ, ਲਿਖਿਆ ਹੈ- "ਸਤਿਗੁਰਾਂ ਨੇ ਕਿਹਾ ਮੀਹਾਂ ਸਿੰਘ! ਤੁਹਾਨੂੰ ਡਰ

ਨਹੀਂ ਲਗਦਾ। ਐਨੀਆਂ ਬੰਦਸ਼ਾਂ ਦੇ ਬਾਵਜੂਦ ਤੁਸੀਂ ਪ੍ਰਵਾਹ ਨਹੀਂ ਕਰਦੇ ਕਿ ਸਾਡਾ ਕੀ ਹਾਲ ਹੋਊ। ਤਾਂ ਆਪ ਕਹਿਣ ਲਗੇ:-

*ਚੀਨੀ ਵਾਲੜਾ ਸਾਹਮਣੇ ਨਜ਼ਰ ਆਵੇ,*
*ਦਰਸ਼ਨ ਕਰਨ ਦੇ ਵਾਸਤੇ ਝਕਣਾ ਕੀ।*
*ਚੜ੍ਹਿਆ ਨਜ਼ਰ ਆਵੇਂ ਜੇਕਰ ਚੰਨ ਸੋਹਣਾਂ,*
*ਤੇ ਚਕੋਰ ਨੇ ਵੇਹਦਿਆਂ ਥੱਕਣਾਂ ਕੀ।*
*ਦਿਸੇ ਸਾਹਮਣੇ ਸ਼ਮਾਂ ਦੀ ਜੋਤ ਜਗਦੀ,*
*ਤੇ ਪਤੰਗੇ ਨੇ ਮਰਨ ਤੋਂ ਹਟਣਾਂ ਕੀ।*
*ਚਾਰੋਂ ਤਰਫ਼ ਬੰਦੂਕ ਦੇ ਹੋਣ ਪਹਿਰੇ,*
*'ਰਾਮ' ਦਿਸੇ ਸੌਹੇਂ ਡਰ ਫ਼ਿਰ ਰਖਣਾਂ ਕੀ।*

ਹੇ ਦੀਨ ਦਿਆਲ! ਜਿਸਦੇ ਸਿਰ ਤੇ ਆਪ ਜੀ ਦਾ ਪਵਿਤ੍ਰ ਹਥ ਹੋਵੇ ਉਸ ਨੂੰ ਕਦੀ ਕਿਸੇ ਦਾ ਭੈ ਵਿਆਪ ਸਕਦਾ ਹੈ। ਦੀਨ ਦਿਆਲ! ਆਪ ਜੀ ਨੇ ਨੌਵੇਂ ਜਾਮੇ ਵਿਚ ਲਿਖਿਆ ਹੈ (ਭੈ ਕਾਹੂ ਕੋ ਦੇਤ ਨਹਿ ਨਹਿ ਭੈ ਮਾਨਤਿ ਆਨ) ਪ੍ਰੀਤਮ ਜੀ! ਜੇਹੜਾ ਤੇਰਾ ਹੋਵੇ ਓਹਨੂੰ ਕਾਹਦਾ ਡਰ।" (ਸਤਿਜੁਗ ਸੰਤ ਅੰਕ ੯ ਚੇਤ ਸੰ: ੧੯੯੬ ਪੰਨਾਂ ੧੨੯)

ਇਸ ਇਤਿਹਾਸਕ ਕਥਾ ਅਨੁਸਾਰ ਬਾਬਾ ਮੀਹਾਂ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਨੂੰ ਕਹਿ ਰਹੇ ਹਨ ਕਿ ਆਪਨੇ ਨਾਵੇ ਜਾਮੇ ਵਿਚ ਐਹ ਵਾਕ ਉਚਾਰਿਆ ਸੀ। ਜੋ ਇਸ ਗੱਲ ਦਾ ਸਬੂਤ ਹੈ ਕਿ ਗੁਰੂ ਜੀ ਨੂੰ ਆਪਣੇ ਗੁਰ ਗਦੀ ਦੇ ਅਧਿਕਾਰ ਦਾ ਇਕਰਾਰ ਸੀ।

## ਸ੍ਰਦਾਰ ਹਰੀ ਸਿੰਘ ਜੀ ਸਬਾਜ਼ਪੁਰ

ਸਬਾਜ਼ਪੁਰ ਜ਼ਿਲਾ ਗੁਜਰਾਤ ਦੇ ਸ੍ਰ: ਹਰੀ ਸਿੰਘ ਜੀ ਨੇ ਸਤਿਜੁਗ ਵਿਚ ਇਕ ਲੇਖ ਪ੍ਰਕਾਸ਼ਿਤ ਕਰਾਇਆ ਸੀ ਜਿਸ ਵਿਚ ਸਿਆਲਕੋਟ ਦੇ ਇਕ ਦੀਵਾਨ ਬਾਬਤ ਲਿਖਿਆ ਸੀ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਾਸ ਇਕ ਨਾਮਧਾਰੀ ਦੇ ਵਿਰੁੱਧ ਸ਼ਕੈਤ ਕੀਤੀ ਗਈ ਕਿ ਉਸਨੇ ਇਕ ਬ੍ਰਾਹਿਮਣ ਨਾਲ ਲੜਾਈ ਕੀਤੀ ਹੈ। ਸਤਿਗੁਰਾਂ ਨੇ ਸਿੱਖ ਸਦ ਕੇ ਪੁਛਿਆ, ਤਾਂ ਉਸਨੇ ਕਿਹਾ 'ਦੀਨ ਦਿਆਲ! ਬ੍ਰਾਹਮਣ ਆਖਦਾ ਸੀ ਕਿ ਤੁਸੀਂ ਇਨ੍ਹਾਂ ਸਤਿਗੁਰਾਂ ਨੂੰ ਨਾਲੇ ਗੁਰੂ ਆਖਦੇ ਹੋ ਤੇ ਨਾਲੇ ਰੱਬ ਕਹਿੰਦੇ ਹੋ। ਮੈਂ ਕਿਹਾ ਸੀ ਕਿ ਮੈਨੂੰ ਤਾਂ ਪੂਰਨ ਸਤਿਗੁਰੂ ਨਜ਼ਰ ਔਂਦੇ ਹਨ, ਤੇ ਪ੍ਰਮੇਸ਼ਰ ਨਜ਼ਰ ਔਂਦੇ ਹਨ, ਕਿਸੇ ਗਲੋਂ ਮੇਰੀ ਤੇ ਬ੍ਰਿਹਮਣ ਦੀ ਲੜਾਈ ਹੋ ਪਈ।' ਸਿੱਖ ਨੂੰ ਸਤਿਗੁਰੂ ਜੀ ਨੇ ਨਰਾਜ਼ ਹੋ ਕੇ ਕਿਹਾ ਕਿ 'ਨਾਲੇ ਮੈਨੂੰ ਗੁਰੂ' ਕਹਿਨਾਂ ਹੈਂ, ਨਾਲੇ ਲੋਕਾਂ ਨਾਲ ਲੜਨਾਂ ਹੈ? ਜਾ ਸੰਗਤ ਚੋਂ ਬਾਹਰ ਹੋ ਜਾ। ਮੈਂ ਕੋਈ ਗੁਰੂ ਨਹੀਂ। ਸਿਖ ਨੇ ਕਿਹਾ- "ਸਚੇ ਪਾਤਸ਼ਾਹ ਜੀ! ਭਾਵੇਂ ਮੈਨੂੰ ਸੰਗਤ ਚੋਂ ਕਢ ਦਿਓ, ਤੇ ਭਾਵੇਂ ਦਿਓ ਰਹਿਣ ਮੈਂ ਤਾਂ ਤੁਹਾਨੂੰ ਸਤਿਗੁਰੂ ਹੀ ਕਹਾਂਗਾ ਤੇ ਪ੍ਰਮੇਸ਼ਰ ਹੀ ਆਖਾਂਗਾ।' ਸਤਿਗੁਰੂ ਜੀ ਨੇ ਹੁਕਮ ਕੀਤਾ 'ਬਸ ਸੰਗਤ ਤੋਂ ਬਾਹਰ ਹੋ ਜਾ।' ਸਿਖ ਉਠ ਕੇ ਟੁਰ ਗਿਆ। ਪਰ ਦੂਜੇ ਦਿਨ ਸਤਿਗੁਰਾਂ ਨੇ ਉਸ ਸਿਖ ਨਾਲ ਪਿਆਰ ਕੀਤਾ ਤੇ ਬਖਸ਼ ਦਿੱਤਾ।

ਏਹ ਹੈ ਸਾਰਾ ਵਾਕਿਆ ਜਿਸ ਦੇ ਅਧਾਰ ਤੇ ਭਾਈ ਸੇਵਾ ਸਿੰਘ ਜੀ ਕਹਿੰਦੇ ਹਨ, ਕਿ – "ਬਾਬਾ ਰਾਮ ਸਿੰਘ ਜੀ ਨੂੰ ਜੇਹੜਾ ਗੁਰੂ ਕਹਿੰਦਾ ਸੀ, ਉਹ ਉਸਤੇ ਨਾਰਾਜ਼ ਹੁੰਦੇ ਸਨ, ਤੇ ਗੁਸਾ ਕਰਦੇ ਸਨ, ਤੇ ਇਕ ਸਿੱਖ ਵਾਸਤੇ ਜੇਹੜੀ ਕਿ ਵਡੀ ਤੋਂ ਵਡੀ ਸਜ਼ਾ ਆਪਣੀ- "ਸੰਗਤ ਵਿਚੋਂ ਕਢ ਦੇਣਾ' ਹੋ ਸਕਦੀ ਹੈ, ਦਿੱਤੀ।" (ਗੁ: ਪ: ਨਿ: ਭਾ: ੨ ਪੰਨਾਂ ੧੯੯)

ਪ੍ਰੰਤੂ ਅਸਲੀਜਤ ਇਹ ਹੈ, ਕਿ ਸਚੇ ਪਾਤਸ਼ਾਹ ਉਸ ਤੇ ਏਸ ਕਰਕੇ ਨਰਾਜ਼ ਹੋਏ ਸਨ, ਕਿ ਉਹ ਇਸ ਗੱਲ ਤੋਂ ਲੋਕਾਂ ਨਾਲ ਕਿਉਂ ਲੜਦਾ ਹੈ? ਤਦੇ ਤਾਂ ਦੂਜੇ ਦਿਨ ਜਦ ਆਪਨੇ ਦੇਖਿਆ ਕਿ ਉਹ ਆਪਣੇ ਸਿਦਕ ਵਿਚ ਪੱਕਾ ਹੈ, ਤੇ ਸਤਿਗੁਰੂ ਆਖਣੋ ਨਹੀਂ ਹਟਿਆ ਤਾਂ ਉਸਨੂੰ ਗਲ ਨਾਲ ਲਾ ਲਿਆ। ਹਜ਼ੂਰ ਨੇ ਉਸਨੂੰ ਏਸ ਗੁਨਾਂਹ ਕਰਕੇ ਸੰਗਤ ਚੋਂ ਨਿਕਲ ਜਾਣ ਦਾ ਹੁਕਮ ਦਿੱਤਾ ਹੁੰਦਾ ਕਿ ਉਹ ਉਨ੍ਹਾਂ

ਨੂੰ ਗੁਰੂ ਕਿਉਂ ਆਖਦਾ ਹੈ, ਤਾਂ ਉਸ ਨੂੰ ਓਨਾਂ ਚਿਰ ਕਦੇ ਨਾਂ ਬਖਸ਼ਿਆ ਜਾਂਦਾ, ਜਦ ਤਕ ਉਹ ਇਸ ਗੱਲ ਦਾ ਇਕਰਾਰ ਕਰਕੇ ਖਿਮਾਂ ਨਾ ਮੰਗਦਾ, ਕਿ "ਅਗੋਂ ਨੂੰ ਉਹ ਹਜ਼ੂਰ ਨੂੰ ਕਦੇ ਵੀ ਗੁਰੂ ਨਹੀਂ ਕਹੇਗਾ। ਤੇ ਯਾਂ ਉਸਨੂੰ ਕੋਈ ਤਨਖਾਹ ਲਾਈ ਜਾਂਦੀ ਭਾਈ ਸੇਵਾ ਸਿੰਘ ਜੀ ਦੇ ਕਥਨ ਅਨੁਸਾਰ ਵੀ ਇਹ ਸਪਸ਼ਟ ਹੈ ਕਿ ਸਤਿਗੁਰਾਂ ਨੇ ਉਸਨੂੰ ਸੰਗਤ ਚੋਂ ਕਢ ਦਿੱਤਾ ਕਿਉਂਕਿ ਸੰਗਤ ਚੋਂ ਕਢਣ ਦਾ ਅਧਿਕਾਰ ਸਤਿਗੁਰਾਂ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਏਸ ਲਈ ਇਹ ਗੱਲ ਵੀ ਆਪਦੀ ਗੁਰਤਾ ਨੂੰ ਸਿਧ ਕਰਦੀ ਹੈ। ਭਾਈ ਸੇਵਾ ਸਿੰਘ ਜੀ ਦੀ ਚਾਤਰੀ ਪਾਠਕਾਂ ਦੇ ਦ੍ਰਿਸ਼ਟੀ ਗੋਚਰ ਹੋਵੇ, ਕਿ ਸਿੱਖ ਦੇ ਸੰਗਤ ਚੋਂ ਨਿਕਲ ਜਾਣ ਤਕ ਦੇ ਵਾਕਿਆਂ ਨੂੰ ਸਤਿਜੁਗ ਵਿਚੋਂ ਨਕਲ ਕਰਕੇ ਅਗਲੇ ਹਿੱਸੇ ਦਾ ਜ਼ਿਕਰ ਤਕ ਨਹੀਂ ਕਰਦੇ, ਕਿਉਂਕਿ ਉਸ ਤੋਂ ਅਸਲੀਜਤ ਪ੍ਰਗਟ ਹੋ ਜਾਣ ਦਾ ਡਰ ਸੀ।

## ਸ੍ਰੀ ਠਾਕੁਰ ਜੀ

ਪਾਠਕਾਂ ਨੂੰ ਪਤਾ ਹੋਵੇ ਕਿ ਗੁਰੂ ਪਦ ਨਿਰਣਜ ਭਾਗ ੧ ਵਿਖੇ ਭਾਈ ਸੇਵਾ ਸਿੰਘ ਜੀ ਨੇ ਸ੍ਰੀਮਾਨ ਸੰਤ ਬਾਬਾ ਕੇਸਰ ਸਿੰਘ ਜੀ ਮਹਾਵਾ ਸੰਬੰਧੀ ਲਿਖਿਆ ਸੀ, ਕਿ – "ਸੰਤ ਕੇਸਰ ਸਿੰਘ ਤੋਂ ਭਜਨ ਲੈਣ ਵਾਲਿਆਂ ਵਿਚੋਂ ਇਕ ਸੱਜਨ ਬਾਬਾ ਸੋਹਣ ਸਿੰਘ ਜੀ ਭਕਨਾਂ ਜ਼ਿਲਾ ਅੰਮ੍ਰਿਤਸਰ ਹਨ।.....ਸੰਤ ਕੇਸਰ ਸਿੰਘ ਜੀ ਬਾਬਤ ਆਪਨੇ ਜ਼ਾਤੀ ਤਜਰਬੇ ਲਿਖੇ ਹਨ। ਆਪ ਦਸਦੇ ਹਨ, ਕਿ– "ਸੱਚੀ ਗੱਲ ਤਾਂ ਇਹ ਹੈ, ਕਿ ਸਿੱਖ ਧਰਮ ਦੇ ਅਸਲ ਮਨੋਰਥ ਨੂੰ ਸਮਝਣ ਵਾਲਾ ਜੇ ਕੋਈ ਮੈਂ ਦੇਖਿਆ ਹੈ, ਤਾਂ ਉਹ ਬਾਬਾ ਜੀ ਹੀ ਸਨ।" ਇਸਦੇ ਉਤ੍ਰ ਵਿਖੇ ਵਿਚਾਰ ਕਰਦਿਆਂ ਹੋਇਆਂ ਅਸਾਂ ਗੁਰੂ ਪਦ ਪ੍ਰਕਾਸ਼ ਭਾਗ ੨ ਤੇ ਪੰਨਾਂ ੧੩੫ ਤੋਂ ੧੩੮ ਤਕ ਕਾਫੀ ਚਾਨਣਾਂ ਪਾਇਆ ਸੀ। ਅਸਾਂ ਲਿਖਿਆ ਸੀ ਕਿ– "ਜੇ ਬਾਬਾ ਸੋਹਣ ਸਿੰਘ ਜੀ ਦੇ ਅੱਖਰਾਂ ਅਨੁਸਾਰ ਭਾਈ ਸੇਵਾ ਸਿੰਘ ਜੀ ਬਾਬਾ ਕੇਸਰ ਸਿੰਘ ਜੀ ਨੂੰ ਸਿਖ ਧਰਮ ਦੇ ਅਸਲ ਮਨੋਰਥ ਨੂੰ ਸਮਝਣ ਵਾਲਾ ਮੰਨਦੇ ਹਨ, ਤਾਂ ਅਸੀਂ ਆਪ ਨੂੰ ਵਧਾਈ ਦੇਂਦੇ ਹਾਂ.....ਏਨ੍ਹਾਂ ਸਤਰਾਂ ਦਾ ਲੇਖਕ (ਨਿਧਾਨ ਸਿੰਘ) ਵੀ ਬਾਬਾ ਕੇਸਰ ਸਿੰਘ ਜੀ ਦੇ ਅਸਰ ਹੇਠ ਆਕੇ ਨਾਮਧਾਰੀ ਬਣਿਆਂ ਸੀ। ਭਾਈ ਹਰਨਾਮ ਸਿੰਘ ਜੀ ਰਾਗੀ ਚਵਿੰਡਾ ਵੀ ਆਪ ਜੀ ਤੋਂ ਹੀ ਵਰੋਸਾਏ ਸਨ;....ਅਸੀਂ ਹੈਰਾਨ ਹਾਂ ਕਿ ਜਿਸ ਮਹਾਂਪੁਰਖ ਨੇ (ਨਿਧਾਨ ਸਿੰਘ ਤੇ ਹਰਨਾਮ ਸਿੰਘ ਜੈਸਿਆਂ ਨੂੰ) ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸੋਹਲੇ ਸੁਣਾਕੇ ਨਾਮਧਾਰੀ ਬਣਾਇਆ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪੂਰਨ ਗੁਰੂ ਹੋਣ ਦੇ ਸੰਸਾਰਕ ਹਿਰਦਿਆ ਵਿਚ ਦ੍ਰਿੜ ਕਰਕੇ ਸਿੰਘ ਸਭਾ ਚੋਂ ਕੱਢਿਆ ਉਸ ਵਿਅਕਤੀ ਦੀ ਬਾਬਤ ਬਾਬਾ ਸੋਹਣ ਸਿੰਘ ਜੀ ਭਕਨਾਂ (ਜੋ ਕਿ ਰਾਜਸੀ ਮਾਮਲੇ ਵਿਚ ਕੈਦ ਹੋਣ ਤੋਂ ਪਹਿਲਾਂ ਪੱਕੇ ਨਾਮਧਾਰੀਏ ਸਨ ਅਤੇ ਜੇਹਲ ਵਿਚੋਂ ਪੱਕੇ ਅਕਾਲੀ ਬਣਕੇ ਨਿਕਲੇ ਸਨ) ਦੇ ਕਹਿਣ ਤੇ ਭਾਈ ਸੇਵਾ ਸਿੰਘ ਜੀ ਕਹਿ ਰਹੇ ਹਨ ਕਿ ਬਾਬਾ ਜੀ ਸਿਖੀ ਦੇ ਅਸਲੀ ਮਨੋਰਥ ਨੂੰ ਸਮਝਣ ਵਾਲੇ ਸਨ। ਤਾਂ ਅਸੀਂ ਪੁਛਦੇ ਹਾਂ ਕਿ ਭਾਈ ਸੇਵਾ ਸਿੰਘ ਜੀ ਬਾਬਾ ਕੇਸਰ ਸਿੰਘ ਜੀ ਨੂੰ ਸਿਖੀ ਦੇ ਅਸਲੀ ਗਿਆਤਾ ਸਮਝਦੇ ਹੋਏ ਵੀ ਉਹਨਾਂ ਦੇ ਅਕੀਦਿਆਂ ਦੇ ਵਿਰੁੱਧ ਪ੍ਰਚਾਰ ਕਿਉਂ ਕਰ ਰਹੇ ਹਨ? ਇਹ ਗੱਲ ਉੱਕੀ ਹੀ ਗ਼ਲਿਤ ਹੈ ਕਿ ਬਾਬਾ ਜੀ ਦਸਾਂ ਪਾਤਸ਼ਾਹੀਆਂ ਦਾ ਅਰਦਾਸਾ ਕਰਦੇ ਹੁੰਦੇ ਸਨ। ਜਦ ਏਹਨਾਂ ਪੰਗਤੀਆਂ ਦਾ ਲੇਖਕ (ਨਿਧਾਨ ਸਿੰਘ) ਨਾਮਧਾਰੀ ਬਣਿਆ ਸੀ ਤਾਂ ਬਾਬਾ ਜੀ ਨੂੰ ਪੁਛਿਆ ਗਿਆ ਸੀ ਕਿ ਅਰਦਾਸ ਕਿਵੇਂ ਕੀਤੀ ਜਾਵੇ, ਤਾਂ ਆਪਨੇ ਕਿਹਾ ਕਿ ਜਿਸਤ੍ਰਾਂ ਮਹੰਤ ਬਿਸ਼ਨ ਸਿੰਘ ਜੀ ਚੇਲੇਕਿਆਂ ਵਾਲੇ ਕਰਨਗੇ ਓਸਤ੍ਰਾਂ ਤਾਂ ਮਹੰਤ ਜੀ ਦੀ ਅਰਦਾਸ ਸੁਣੀ ਗਈ। ਤਾਂ ਉਹਨਾਂ ਨੇ ਨਾਮਧਾਰੀ ਅਕੀਦੇ ਅਨੁਸਾਰ ਕੀਤੀ। ਫੇਰ ਜਿਨ੍ਹਾਂ ਦੀਵਾਨਾਂ ਵਿਚ ਬਾਬਾ ਜੀ ਅਪਣੀ ਮੰਡਲੀ ਸਮੇਤ ਜਾਂਦੇ ਸਨ, ਅਤੇ ਆਪਦੇ ਸਾਹਮਣੇ ਜੇਹੜੇ ਭੋਗ ਪਿਆ ਕਰਦੇ ਸਨ, ਤੇ ਦੀਵਾਨ ਲਗਿਆਂ ਕਰਦੇ ਸਨ, ਉਹਨਾਂ ਸਾਰਿਆਂ ਵਿਚ ਪਾਤਸ਼ਾਹੀ ੧੨ ਆਖਕੇ ਹੀ ਅਰਦਾਸਾ ਹੋਇਆ ਕਰਦਾ ਸੀ। ਬਾਬਾ ਜੀ ਸਬਦ ਦੀ ਮਸਤੀ ਵਿਚ ਕਿਨਾਂ ਕਿਨਾਂ ਚਿਰ ਦੀਵਾਨਾਂ ਵਿਚ ਨਚਦੇ ਰਹਿੰਦੇ ਸਨ, ਕਈ ਵਾਰ ਅਪਣੇ ਦਾੜ੍ਹੀ ਅਤੇ ਕੇਸ ਹਵਨ ਕੁੰਡ ਦੀ ਅਗਨੀ ਵਿਚ ਹੀ ਸਸਕਾਰ ਕਰ ਦਿੰਦੇ। ਕਈ ਵਾਰ ਹੱਥਾਂ ਨਾਲ ਹੀ ਪੁਟ ਛਡਦੇ ਤੇ ਇਕ ਰੋਮ ਨਹੀਂ ਸਨ ਰਹਿਣ ਦੇਂਦੇ, ਅਤੇ ਅਤੇ ਕਈ ਵਾਰ ਕਛਹਿਰਾ ਲਾਹਕੇ ਨੰਗੇ ਵਿਚਰਦੇ ਸਨ। ਸੋ ਨਾਮਧਾਰੀ ਅਰਦਾਸਾ, ਮਸਤੀ

ਵਿਚ ਕੇਸ ਖਿਲਾਰ ਕੇ ਨੱਚਣਾਂ, ਦੀਵਾਨ ਵਿਚ ਰਾਰਾ ਰਾਰਾ ਰਾਰਾ ਰਾਰਾ ਕਰਦੇ ਫਿਰਨਾਂ (ਜਦੋਂ ਕਿ ਰਾਗੀ ਕੀਰਤਨ ਕਰ ਰਹੇ ਹੋਣ) ਅਜੇਹੀਆਂ ਗੱਲਾਂ ਹਨ ਜਿਨ੍ਹਾਂ ਦਾ ਮੰਨਣਾਂ ਭਾਈ ਸੇਵਾ ਸਿੰਘ ਜੀ ਵਿਚਾਰ ਲੈਣ ਕਿ ਆਪ ਜੀ ਦੀ ਮੰਨੀ ਹੋਈ ਸਿਖੀ ਦੇ ਅਨੁਸਾਰ ਹਨ ਕਿ ਉਲਟ? ਭਾਈ ਸੋਹਣ ਸਿੰਘ ਜੀ ਭਕਨਾਂ ਦੇ ਬਿਆਨ ਦੇ ਜਿਨੇਂ ਅੱਖਰ ਭਾਈ ਸੇਵਾ ਸਿੰਘ ਜੀ ਨੇ ਅਪਣੀ ਕਿਤਾਬ ਵਿਚ ਲਿਖੇ ਹਨ, ਉਹ ਸਭ ਅਕਾਲੀ ਅਸਰ ਹੇਠ ਆਕੇ ਲਿਖੇ ਗਏ ਹਨ, ਜੋ ਕਿ ਸਾਰੇ ਹੀ ਠਾਕੁਰ (ਬਾਬਾ ਕੇਸਰ ਸਿੰਘ) ਜੀ ਦੀ ਜੀਵਨੀ ਦੇ ਵਿਰੁੱਧ ਹਨ।"

ਭਾਈ ਸੇਵਾ ਸਿੰਘ ਜੀ ਸਾਡੇ ਇਸ ਲੇਖ ਉਤੇ ਕੋਈ ਵਿਚਾਰ ਕਰਨ ਯਾ ਉੱਤ੍ਰ ਲਿਖਣ ਤੋਂ ਬਿਨਾਂ ਫੇਰ ਅਪਣੀ ਦੂਜੀ ਪੁਸਤਕ ਦੇ ਪੰਨਾਂ ੧੯੯ ਦੇ ਅਖੀਰ ਵਿਚ ਲਿਖਦੇ ਹਨ:- "ਬਾਬਾ ਕੇਸਰ ਸਿੰਘ ਜੀ ਨਾਮਧਾਰੀ ਸੰਪ੍ਰਦਾਇ ਵਿਚ ਇਕ ਧੁਰ ਪੁਜੇ ਸੰਤ ਮੰਨੇ ਜਾਂਦੇ ਹਨ, ਇਨ੍ਹਾਂ ਬਾਬਾ ਰਾਮ ਸਿੰਘ ਜੀ ਤੋਂ ਨਾਮ ਲਿਆ, ਉਨ੍ਹਾਂ ਦੀ ਸੰਗਤ ਵਿਚ ਰੂਹਾਨੀ ਕਮਾਲ ਹਾਸਿਲ ਕੀਤਾ। ਉਹ ਕਹਿੰਦੇ ਹਨ:-

"ਨਾਂ ਤਾਂ ਓਹਨਾਂ (ਸ੍ਰੀ ਬਾਬਾ ਰਾਮ ਸਿੰਘ ਜੀ ਨੇ) ਨਾਮਧਾਰੀ ਪੰਥ ਕੋਈ ਵੱਖਰਾ ਚਲਾਇਆ, ਤੇ ਨਾ ਹੀ ਆਪਣੇ ਆਪਨੂੰ ਗੁਰੂ ਅਖਵਾਇਆ ਹੈ। ਉਹਨਾਂ ਨੇ ਦਸਾਂ ਪਾਤਸ਼ਾਹੀਆਂ ਦੇ ਹੁਕਮ ਦੀ ਪਾਲਨਾਂ ਕੀਤੀ ਹੈ, ਤੇ ਸਿਖਾਂ ਪਾਸੋਂ ਵੀ ਕਰਾਈ ਹੈ। ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਨ ਤੇ ਉਸ ਤੇ ਅਮਲ ਕਰਨ ਦੀ ਸਿਖਿਆ ਦਿੱਤੀ ਹੈ, ਅਰਦਾਸਾ ਵੀ ਦਸਾਂ ਪਾਤਸ਼ਾਹੀਆਂ ਦਾ ਹੀ ਕੀਤਾ ਹੈ।" (ਪੰਨਾਂ ੨੦੦)

**ਵਿਚਾਰ**—ਅਸੀਂ ਸ੍ਰੀ ਬਾਬਾ ਕੇਸਰ ਸਿੰਘ ਜੀ ਸਬੰਧੀ ਪਿਛਲੀਆਂ ਸਤਰਾਂ ਵਿਚ ਲਿਖ ਚੁਕੇ ਹਾਂ। ਭਾਈ ਸੇਵਾ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਅਮਲ ਬਾਬਤ ਜੋ ਸਤਰਾਂ ਲਿਖੀਆਂ ਹਨ, ਇਹ ਬਾਬਾ ਜੀ ਨੇ ਨਾਂ ਕਿਤੇ ਕਹੀਆਂ ਹਨ, ਤੇ ਨਾਂ ਲਿਖੀਆਂ ਯਾ ਲਿਖਾਈਆਂ ਹਨ। ਇਹ ਭਾਈ ਸੇਵਾ ਸਿੰਘ ਜੀ ਨੇ ਭਾਈ ਸੋਹਣ ਸਿੰਘ ਜੀ ਭਕਨਾਂ ਦੇ ਉਸ ਬਿਆਨ ਵਿਚੋਂ ਪਹਿਲੋਂ ਅਪਣੇ ਪਹਿਲੇ ਪੁਸਤਕ ਵਿਚ ਅਤੇ ਹੁਣ ਦੂਜੇ ਵਿਚ ਦੋਬਾਰਾ ਨਕਲ ਕਰ ਦਿੱਤੀਆਂ ਹਨ, ਪਰ ਅਸੀਂ ਦੱਸ ਚੁੱਕੇ ਹਾਂ ਕਿ ਇਹ ਬਾਬਾ ਕੇਸਰ ਸਿੰਘ ਜੀ ਦੀ ਜੀਵਨੀ ਦੇ ਉੱਕਾ ਹੀ ਉਲਟ ਹਨ, ਅਤੇ ਭਾਈ ਸੋਹਣ ਸਿੰਘ ਜੀ ਨੇ (ਜੋ ਕਿ ਪਹਿਲੋਂ ਨਾਮਧਾਰੀ ਸਨ। ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰੂ ਮੰਨਦੇ ਸਨ) ਅਕਾਲੀ ਲਹਿਰ ਦੇ ਨਵੇਂ ਅਸਰ ਹੇਠ ਆਕੇ ਲਿਖੀਆਂ ਸਨ। ਪਰ ਭਾਈ ਸੋਹਣ ਸਿੰਘ ਜੀ ਦਾ ਕੈਦ ਹੋਣ ਤੋਂ ਪਹਿਲਾਂ ਨਾਮਧਾਰੀ ਵਤੀਰਾ ਹੀ ਉਨ੍ਹਾਂ ਦੇ ਏਨ੍ਹਾਂ ਸ਼ਬਦਾਂ ਦੀ ਤਰਦੀਦ ਵਾਸਤੇ ਕਾਫੀ ਹੈ।

## ਸੰਤ ਕਿਰਪਾਲ ਸਿੰਘ ਜੀ ਦਾ ਬਿਆਨ

ਏਥੇ ਸ੍ਰੀ ਠਾਕੁਰ ਜੀ ਮਹਾਰਾਜ ਦੇ ਪੋਤ੍ਰੇ ਸੰਤ ਕਿਰਪਾਲ ਸਿੰਘ ਜੀ ਦਾ ਇਕ ਬਿਆਨ ਦਿੱਤਾ ਜਾਂਦਾ ਹੈ, ਜਿਸ ਤੋਂ ਪਤਾ ਲਗੇਗਾ ਕਿ ਠਾਕੁਰ ਜੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਕੀ ਵਸਤ ਸਮਝਦੇ ਸਨ। ਆਪ ਕਹਿੰਦੇ ਹਨ:-

ਠਾਕੁਰ ਜੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਓਹਨਾਂ ਸਿਖਾਂ ਵਿਚੋਂ ਇਕ ਚੋਟੀ ਦੇ ਸਿੱਖ ਸਨ। ਜਿਨ੍ਹਾਂ ਵਿਚ ਸੱਚੇ ਪਾਤਸ਼ਾਹ ਦੀ ਕਾਰ ਦਾ ਜਲਵਾ ਪ੍ਰਤੱਖ ਜਾਪਦਾ ਸੀ। ਉਹ ਗੁਰੂ ਬਾਲਕ ਸਿੰਘ ਜੀ ਨੂੰ ਯਾਰ੍ਹਵਾਂ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਬਾਰ੍ਹਵਾਂ ਸਤਿਗੁਰ ਮੰਨਦੇ ਸਨ। ਉਹ ਮਸਤੀ ਵਿਚ ਆਖਿਆ ਕਰਦੇ ਸਨ ਕਿ 'ਮੈਨੂੰ ਖੰਡਾਂ ਬ੍ਰਹਿਮੰਡਾਂ ਵਿਚ ਸਤਿਗੁਰੂ ਰਾਮ ਸਿੰਘ ਜੀ ਹੀ ਨਜ਼ਰ ਔਂਦੇ ਹਨ। ਨਾਨਕ ਰਾਮ ਸਿੰਘ ਸੀ ਤੇ ਰਾਮ ਸਿੰਘ ਨਾਨਕ ਹੈ। ਪੁੱਤ! ਉਹ ਅੱਖਾਂ ਵਾਲਿਆਂ ਨੂੰ ਦਿਸਦਾ ਹੈ। ਜਿਨ੍ਹਾਂ ਦੇ ਨੇਤ੍ਰਾਂ ਤੇ ਮਨਮਤ ਦਾ ਮੋਤੀਆਂ ਬਿੰਦ ਛਾਇਆ ਹੋਇਆ ਹੈ ਉਹ ਸਤਿਗੁਰੂ ਰਾਮ ਸਿੰਘ ਨੂੰ ਸਤਿਗੁਰ ਨਹੀਂ ਪਛਾਣ ਦੇ ਬੱਚਾ! ਨਾਨਕ ਨੂੰ ਵੀ ਆਖਦੇ ਸਨ 'ਭੂਤਨਾਂ ਚੰਬੜ ਗਿਆ ਸੂ। ਕਮਲਾ ਹੈ। ਕੁਰਾਹੀਆਂ ਹੈ। ਖਫਤੀ ਹੈ।" ਠਾਕੁਰ ਜੀ ਰਾਤ ਦਿਨ ਰਾਰਾ ਰਾਰਾ ਕਹਿਆ ਕਰਦੇ ਜਿਸ ਤੋਂ ਆਪ ਦਾ ਮਤਲਬ ਗੁਰੂ ਰਾਮ ਸਿੰਘ ਜੀ ਦੀ ਯਾਦ ਹੁੰਦਾ ਸੀ। ਅਸੀਂ ਸਾਰਾ ਟੱਬਰ ਉਹਨਾਂ ਦੀ ਕਿਰਪਾ ਨਾਲ ਹੀ ਨਾਮਧਾਰੀਏ ਹਾਂ, ਨਹੀਂ ਤਾਂ ਸਾਨੂੰ ਇਹ ਸਿੱਖੀ ਦੀ ਦਾਤ ਕਿਥੋਂ ਮਿਲਨੀ ਸੀ। ਸਾਡੇ ਭਾਗਾਂ ਨੂੰ ਬਾਬਾ ਜੀ ਸਤਿਗੁਰੂ

ਰਾਮ ਸਿੰਘ ਜੀ ਦੇ ਸਿਖ ਹੋ ਕੇ ਠਾਕੁਰ ਪਦਵੀ ਤਕ ਪੁਜੇ, ਤੇ ਸਾਨੂੰ ਵੀ ਸਤਿਗੁਰੂ ਜੀ ਦੀ ਸਿਖੀ ਪ੍ਰਾਪਤ ਹੋਈ।„ ਦਾਸ- ਕਿਰਪਾਲ ਸਿੰਘ!"

ਏਸ ਬਿਆਨ ਦੇ ਹੁੰਦਿਆਂ ਹੋਇਆਂ ਬਾਬਾ ਸੋਹਣ ਸਿੰਘ ਜੀ ਭਕਨਾਂ ਦਾ ਬਿਆਨ ਠਾਕੁਰ ਜੀ ਬਾਬਤ ਕੋਈ ਗ਼ਲਤ ਫਹਿਮੀ ਪੈਦਾ ਕਰਨ ਨੂੰ ਸਮ੍ਰਥ ਨਹੀਂ ਹੋ ਸਕਦਾ ਤਾਂ ਤੇ ਜਿਥੋਂ ਤੱਕ ਨਾਮਧਾਰੀ ਲਿਖਤਾਂ ਦਾ ਤੁਅੱਲਕ ਹੈ, ਉਹਨਾਂ ਤੋਂ ਸਤਿਗੁਰੂ ਰਾਮ ਸਿੰਘ ਜੀ ਦਾ ਗੁਰੂ ਹੋਣਾਂ ਦੁਪਹਿਰ ਦੇ ਸੂਰਜ ਵਾਂਗ ਸਚਾਈ ਦੇ ਅਕਾਸ਼ ਵਿਚ ਚਮਕ ਰਿਹਾ ਹੈ।

# ਅਨਮਤੀ ਗਵਾਹੀਆਂ ਦਾ ਪ੍ਰਤਿ ਉੱਤਰ

ਗ੍ਰੰਥ ਸਾਹਿਬ ਦੀ ਗੁਰਿਆਈ ਸਿੱਧ ਕਰਨ ਵਾਸਤੇ ਜੋ ਅੰਨਮਤੀ ਗਵਾਹੀਆਂ ਪੇਸ਼ ਕੀਤੀਆਂ ਗਈਆਂ ਸਨ, ਉਹਨਾਂ ਤੇ ਗੁਰੂ ਪਦ ਪ੍ਰਕਾਸ਼ ਹਿੱਸਾ ੨ ਦੇ ਪੰਨਾਂ ੬੪ ਤੋਂ ੭੪ ਤਕ ਵਿਚਾਰ ਕੀਤੀ ਗਈ ਸੀ। ਉਨ੍ਹਾਂ ਦਾ ਉੱਤ੍ਰ ਜੋ ਗੁਰੂ ਪਦ ਨਿਰਨਾਂ ਹਿੱਸਾ ੨ ਵਿਚ ਦਿੱਤਾ ਗਿਆ ਹੈ, ਹੁਣ ਅਸੀਂ ਉਸ ਦਾ ਪ੍ਰਤਿ ਉੱਤ੍ਰ ਪਾਠਕਾਂ ਦੇ ਦ੍ਰਿਸ਼ਟੀਗੋਚਰ ਕਰਦੇ ਹਾਂ:-

## ੧. ਮਿਰਾਤੁਲ ਅਹਿਵਾਲੇ ਜਹਾਂਨੁਮਾ

ਇਹ ਕਿਤਾਬ ਫ਼ਾਰਸੀ ਜ਼ਬਾਨ ਵਿਚ ਲਿਖੀ ਗਈ ਹੈ। ਇਸਦੇ ਕਰਤਾ ਅਹਿਮਦ ਬਿਨ ਮੁਹੰਮਦ ਹਨ। ਇਸ ਦਾ ਸੰਮਤ ੧੮੭੬ ਬਿ: ਮੁਤਾਬਕ ੧੮੧੦ ਈਸਵੀ ਦਿੱਤਾ ਗਿਆ ਹੈ। ਇਸ ਦੀ ਇਹ ਇਬਾਰਤ ਵਿਚਾਰਯੋਗ ਹੈ:- "ਔਲਾਦੇ ਗੁਰੂ ਗੋਬਿੰਦ ਮਜ਼ਕੂਰ ਦਰ ਜੰਗੇ ਆਲਮਗੀਰ ਕੁਸ਼ਤਾ ਸ਼ੁਦ....ਬਅਦ ਅਜ ਓ ਖ਼ਲੀਫ਼ਾ ਨੇਸਤਾ ਬਜੁਜ਼ਈ ਇਬਾਦਤੇ ਨਦਾਰੰਦ।" (ਪੰਨਾਂ ੨੧੪, ੨੧੫)

**ਨੋਟ**—ਗੋਬਿੰਦ ਤੋਂ ਅਗੇ "ਸਿੰਘ" ਅਤੇ "ਓ" ਦੇ ਅਗੇ ਗੁਰੂ ਗ੍ਰੰਥ ਸਾਹਿਬ ਸ਼ਬਦ ਭਾਈ ਸੇਵਾ ਸਿੰਘ ਜੀ ਨੇ ਆਪਣੇ ਕੋਲੋਂ ਲਿਖ ਲਏ ਸਨ। ਅਸਲ ਇਬਾਰਤ ਵਿਚ ਇਹ ਨਹੀਂ ਹਨ। ਇਹੀ ਕਾਰਨ ਹੈ ਕਿ ਇਹ ਸ਼ਬਦ ਆਪਨੇ ਬ੍ਰੈਕਟਾਂ ਵਿਚ ਦਰਜ ਕੀਤੇ ਸਨ। ਇਹ ਭੇਤ ਖੋਹਲਣ ਤੋਂ ਬਿਨਾਂ ਪਾਠਕਾਂ ਨੂੰ ਭੁਲੇਖਾ ਲਗ ਸਕਦਾ ਹੈ, ਕਿ ਬ੍ਰੈਕਟਾਂ ਅੰਦਰਲੇ ਸ਼ਬਦ ਵੀ ਤਵਾਰੀਖ ਵਿਚ ਲਿਖੇ ਹੋਣਗੇ। ਅਸਾਂ ਲਿਖਿਆ ਸੀ ਕਿ -"ਜੇ ਕੇਵਲ ਕਰਤਾ ਜੀ ਦੇ ਲਫਜਾਂ ਨੂੰ ਹੀ ਲਿਆ ਜਾਵੇ ਤਾਂ ਉਹ ਆਖਦੇ ਹਨ- "ਬਅਦ ਅਜ ਓ ਖਲੀਫਾ ਨੇਸਤ" ਅਰਥਾਤ ਗੁਰੂ ਗੋਬਿੰਦ ਸਿੰਘ ਜੀ ਦੇ ਬਾਦ ਕੋਈ ਗੁਰੂ ਨਹੀਂ ਹੈ। ਜੇ ਏਸ ਗੱਲ ਨੂੰ ਅੱਖਰ ਅੱਖਰ ਮੰਨ ਲਿਆ ਜਾਵੇ ਤਾਂ ਗੁਰੂ ਗੋਬਿੰਦ ਸਿੰਘ ਜੀ ਤੋਂ ਪਿਛੋਂ ਕਿਸੇ ਨੂੰ ਵੀ ਗੁਰੂ ਮੰਨਣਾ ਦਰੁਸਤ ਨਹੀਂ ਬੈਠਦਾ। ਨਾ ਕਿਸੇ ਦੇਹਧਾਰੀ ਨੂੰ ਨਾ ਪੰਥ ਨੂੰ ਅਤੇ ਨਾ ਗ੍ਰੰਥ ਯਾ ਪੰਜਾਂ ਪਿਆਰਿਆਂ ਨੂੰ, ਕਿਉਂਕਿ ਇਸ ਕਿਤਾਬ ਦੇ ਹਵਾਲੇ ਅਨੁਸਾਰ ਜਦ ਖਿਲਾਫਤ (ਗੁਰਿਆਈ) ਦਸਮ ਪਾਤਸ਼ਾਹ ਤੇ ਹੀ ਖਤਮ ਹੋ ਗਈ, ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਯਾ ਹੋਰ ਕਿਸੇ ਨੂੰ ਉਹਨਾਂ ਤੋਂ ਬਾਦ ਗੁਰੂ ਨਹੀਂ ਮੰਨਿਆ ਜਾ ਸਕਦਾ। ਰਹੀ ਗੱਲ ਕਿ- "ਬਜੁਜ਼ਈ ਇਕਾਦਤੈ ਨਦਾਰੰਦ" ਜੇ ਏਸ ਦਾ ਅਰਥ ਭਾਈ ਸੇਵਾ ਸਿੰਘ ਜੀ ਦੇ ਬ੍ਰੈਕਟਾਂ ਵਾਲੇ ਵਾਧੂ ਲਫ਼ਜ਼ਾਂ ਨੂੰ ਕਢਕੇ ਕੀਤਾ ਜਾਵੇ ਤਾਂ ਇਉਂ ਹੋਵੇਗਾ- "ਬਿਨਾਂ ਏਸ ਤੋਂ ਭਗਤੀ ਨਹੀਂ ਕਰਦੇ।" ਕਿਸ ਤੋਂ ਬਿਨਾਂ ਭਗਤੀ ਨਹੀਂ ਕਰਦੇ? ਏਸਦਾ ਉਤ੍ਰ ਏਸ ਪ੍ਰਮਾਣ ਵਿਚ ਭਾਈ ਜੀ ਨੇ ਦਰਜ ਨਹੀਂ ਕੀਤਾ ਤਾਂਤੇ ਇਸ ਪਹਿਲੇ ਹਵਾਲੇ ਵਿਚੋਂ ਕਿਸੇ ਫ਼ਿਕਰੇ ਦਾ ਵੀ ਇਹ ਅਰਥ ਨਹੀਂ ਨਿਕਲਦਾ, ਕਿ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦਿੱਤੀ। ਜੇ ਮੁਸੰਨਫ਼ ਦਾ ਇਹ ਮਨਸ਼ਾ ਹੁੰਦਾ ਤਾਂ ਉਹ ਸਾਫ਼ ਲਿਖਦਾ ਕਿ - "ਗੁਰੂ ਗੋਬਿੰਦ ਸਿੰਘ ਬਇਰਸ਼ਾਦੇ ਖ਼ੁਦ ਗੁਰੂ ਗ੍ਰੰਥ ਰਾਖ਼ਲੀਫ਼ਾ ਮੁਕੱਰਰ ਕਰਦ ਅਰਥਾਤ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਹੁਕਮ ਨਾਲ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਨੀਜਤ ਕੀਤਾ। ਪ੍ਰੰਤੂ ਆਪਦਾ ਕੇਵਲ ਇਹ ਲਿਖਣਾਂ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਪਿਛੋਂ ਗੁਰੂ ਕੋਈ ਨਹੀਂ ਹੈ, ਭਾਈ ਸੇਵਾ ਸਿੰਘ ਜੀ ਦੇ ਏਸ ਦਾਵ੍ਹੇ ਨੂੰ ਸਿਧ ਕਰਨ ਦੀ ਥਾਂ ਸਗੋਂ ਰੱਦ ਕਰਦਾ ਹੈ ਕਿ ਹਜ਼ੂਰ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਥਾਪਿਆ।"

## ਭਾਈ ਜੀ ਦਾ ਉੱਤਰ

ਭਾਈ ਸਾਹਿਬ ਉੱਤ੍ਰ ਵਿਚ ਲਿਖਦੇ ਹਨ ਕਿ "ਆਲਿਮ ਜੀ! ਜੇ ਇਸਦੇ ਏਹ ਹੀ ਅਰਥ ਲਏ ਜਾਣ,

ਤਾਂ ਫਿਰ ਬੀ ਸਾਬਤ ਹੋ ਗਿਆ ਕਿ ਦਸਮ ਪਾਤਸ਼ਾਹ ਤੋਂ ਪਿਛੋਂ ਸਿਖਾਂ ਵਿਚੋਂ ਕਿਸੇ ਨੂੰ ੧੧-੧੨ ਤੇ ੧੩ ਪਾਤਸ਼ਾਹੀ ਅਖਵਾਉਣ ਦਾ ਕੋਈ ਹੱਕ ਨਹੀਂ ਤੇ ਨਾਂ ਹੀ ਕਿਸੇ ਨੂੰ ਮੰਨਣ ਦਾ ਹੱਕ ਹੈ।"

**ਵਿਚਾਰ**—ਵਿਦਵਾਨਾਂ ਦਾ ਇਹ ਨਿਯਮ ਹੈ, ਕਿ ਉਹ ਮਜ਼ਮੂਨ ਜ਼ੇਰ ਬਹਿਸ ਨੂੰ ਹੀ ਅਪਣੇ ਵਿਚਾਰ ਵਿਚ ਅਖਾਂ ਦੇ ਸਾਹਮਣੇ ਰਖਦੇ ਹਨ। ਇਸ ਥਾਂ ਤੇ ਮਜ਼ਮੂਨ ਜ਼ੇਰ ਬਹਿਸ ਇਹ ਹੈ ਕਿ ਦਸਮ ਪਾਤਸ਼ਾਹ ਨੇ ਗ੍ਰੰਥ ਸਾਹਿਬ ਨੂੰ ਗੁਰੂ ਥਾਪਿਆ ਕਿ ਨਹੀਂ? ਇਸ ਲਈ ਏਥੇ ਇਸ ਤੇ ਹੀ ਵਿਚਾਰ ਕਰਨਾਂ ਉਚਿਤ ਹੈ। ਭਾਈ ਸੇਵਾ ਸਿੰਘ ਜੀ ਨੇ ਇਹ ਸ਼ਹਾਦਤ ਵੀ ਇਹ ਸਿਧ ਕਰਨ ਲਈ ਪੇਸ਼ ਕੀਤੀ ਸੀ ਕਿ ਦਸਮ ਪਾਤਸ਼ਾਹ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਥਾਪਿਆ ਅਤੇ ਹਜ਼ੂਰ ਸਾਹਿਬ ਵਿਚ ਥਾਪਿਆ। ਇਸ ਲਈ ਵੇਖਣਾਂ ਇਹ ਹੈ, ਕਿ ਇਸ ਸ਼ਹਾਦਤ ਦੁਆਰਾ ਦਸਮ ਪਾਤਸ਼ਾਹ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦਿੱਤੀ ਕਿ ਨਹੀਂ? ਸੋ ਜੈਸਾ ਕਿ ਇਸ ਸ਼ਹਾਦਤ ਦੇ ਸ਼ਬਦਾਂ ਤੋਂ ਪ੍ਰਗਟ ਹੈ, ਕਿ ਗੁਰੂ ਗ੍ਰੰਥ ਸਾਹਿਬ ਦਾ ਗੁਰੂ ਹੋਣਾਂ ਤਾਂ ਦਰ ਕਿਨਾਰ, ਕਿਤਾਬ ਦੇ ਕਰਤਾ ਨੇ ਇਨ੍ਹਾਂ ਸ਼ਬਦਾਂ ਵਿਚ ਅਪਣੀ ਕਲਮ ਨਾਲ ਗੁਰੂ ਗ੍ਰੰਥ ਸਾਹਿਬ ਦਾ ਨਾਮ ਤਕ ਵੀ ਦਰਜ ਨਹੀਂ ਕੀਤਾ।

ਇਸਤੋਂ ਅਗੇ ਭਾਈ ਸੇਵਾ ਸਿੰਘ ਜੀ ਲਿਖਦੇ ਹਨ, ਕਿ:-"ਆਲਿਮ ਜੀ ਲਿਖਦੇ ਹਨ, ਕਿ ਜੇ ਦਸਮ ਪਾਤਸ਼ਾਹ ਤੋਂ ਪਿਛੋਂ ਖ਼ਲੀਫ਼ਾ ਨਹੀਂ ਤਾਂ ਗੁਰੂ ਗ੍ਰੰਥ ਸਾਹਿਬ ਤੇ ਪੰਥ ਵੀ ਗੁਰੂ ਨਹੀਂ ਮੰਨਣੇਂ ਚਾਹੀਦੇ।

ਖ਼ਲੀਫ਼ਾ ਇਸਲਾਮੀ ਸਾਹਿਤੱਯ ਦਾ ਸ਼ਬਦ ਹੈ। ਇਸਦੇ ਅਰਥ ਹਨ- ਨਾਇਬ, ਕਾਇਮ ਮੁਕਾਮ। ਇਸਲਾਮ ਵਿਚ ਇਨਸਾਨ ਹੀ ਖ਼ਲੀਫ਼ਾ ਹੋ ਸਕਦਾ ਹੈ, ਤੇ ਇਕ ਵਕਤ ਵਿਚ ਇਕ ਵਜਕਤੀ ਹੀ ਖ਼ਲੀਫ਼ਾ ਹੋ ਸਕਦਾ ਹੈ। ਕਿਸੇ ਕਲਾਮ ਜਾਂ ਪੁਸਤਕ ਦੇ ਖ਼ਲੀਫ਼ਾ ਹੋਣ ਜਾ ਨਾਂ ਹੋਣ ਦਾ ਇਸਲਾਮ ਵਿਚ ਜ਼ਿਕਰ ਹੀ ਨਹੀਂ। ਇਸ ਵਾਸਤੇ ਲੇਖਕ (ਅਹਮਦ ਬਿਨ ਮੁਹੰਮਦ) ਨੇ ੧੧-੧੨ ਤੇ ੧੩ ਪਾਤਸ਼ਾਹੀ ਦਾ ਸਿਲਸਿਲਾ ਚਲਾਣ ਵਾਲਿਆਂ ਦੀ ਗੱਲ ਦਾ ਖੰਡਨ ਕੀਤਾ ਹੈ।"

**ਵਿਚਾਰ**—ਭਾਈ ਸੇਵਾ ਸਿੰਘ ਜੀ ਨੇ ਇਸ ਥਾਂ ਤੇ ਵਿਦਵਾਨ ਤਬਕੇ ਦੀਆਂ ਅੱਖਾਂ ਵਿਚ ਘੱਟਾ ਪਾਣ ਦਾ ਤ੍ਰੀਕਾ ਗ੍ਰਹਿਣ ਕੀਤਾ ਹੈ। ਆਪ ਦੀਆਂ ਪੂਰਵੋਕਤ ਸਤਰਾਂ ਤੋਂ ਮਲੂਮ ਹੁੰਦਾ ਹੈ, ਕਿ ਅਹਮਦ ਬਿਨ ਮੁਹੰਮਦ ਇਸ ਥਾਂ ਤੇ ਇਸਲਾਮੀ ਸ਼ਾਰਹ ਦੀ ਤਵੀਲ ਕਰ ਰਿਹਾ ਹੈ। ਸਾਫ ਪ੍ਰਗਟ ਹੈ ਕਿ ਅਸਾਡੇ ਇਸ ਵਜ਼ਨਦਾਰ ਪ੍ਰਸ਼ਨ ਦੇ ਉੱਤ੍ਰ ਵਿਚ ਆਪ ਲਾਜਵਾਬ ਹੋ ਗਏ ਹਨ, ਕਿ ਜਦ ਇਸ ਕਿਤਾਬ ਦਾ ਕਰਤਾ ਕਹਿੰਦਾ ਹੈ, ਕਿ ਗੁਰੂ ਗੋਬਿੰਦ ਸਿੰਘ ਜੀ ਤੋਂ ਪਿਛੋਂ ਕੋਈ ਗੁਰੂ ਨਹੀਂ ਤਾਂ ਭਾਈ ਸੇਵਾ ਸਿੰਘ ਜੀ ਦੇ ਕਥਨ ਅਨੁਸਾਰ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਕਿਵੇਂ ਮੰਨਿਆਂ ਜਾ ਸਕਦਾ ਹੈ?

ਆਪ ਅਪਣੀ ਲਾਜਵਾਬੀ ਪੁਜ਼ੀਸ਼ਨ ਤੇ ਪਰਦਾ ਪੋਸ਼ੀ ਕਰਨ ਵਾਸਤੇ – "ਖ਼ਲੀਫ਼ਾ ਸ਼ਬਦ ਦੀ ਓਟ ਲੈਂਦੇ ਹਨ, ਤੇ ਕਹਿੰਦੇ ਹਨ "ਖ਼ਲੀਫ਼ਾ" ਇਸਲਾਮੀ ਸ਼ਬਦ ਹੈ ਤੇ ਇਸਦੇ ਅਰਥ ਹੈਨ- 'ਨਾਇਬ' ਤੇ ਕਾਇਮ ਮੁਕਾਮ।' ਤੇ ਨਾਲ ਹੀ ਕਹਿੰਦੇ ਹਨ ਕਿ ਇਸਲਾਮ ਵਿਚ ਕਿਸੇ ਕਲਾਮ ਯਾ ਪੁਸਤਕ ਦੇ ਖ਼ਲੀਫ਼ਾ ਹੋਣ ਦਾ ਜ਼ਿਕਰ ਹੀ ਨਹੀਂ, ਕਿਉਂਕਿ ਇਸਲਾਮ ਵਿਚ ਇਨਸਾਨ ਹੀ ਖ਼ਲੀਫ਼ਾ ਹੋ ਸਕਦਾ ਹੈ, ਪਾਠਕਾਂ ਨੂੰ ਪਤਾ ਹੈ, ਕਿ ਭਾਈ ਸਾਹਿਬ ਨੇ ਇਸ ਪ੍ਰਮਾਣ ਦੇ ਸ਼ਬਦਾਂ ਦਾ ਅਰਥ ਕਰਨ ਲਗਿਆਂ- "ਖ਼ਲੀਫ਼ਾ" ਸ਼ਬਦ ਦਾ ਅਰਥ "ਗੁਰੂ" ਕੀਤਾ ਹੈ। ਅਤੇ ਲੁਗ਼ਾਤ (ਕੋਸ਼) ਵਿਚੋ ਵੀ ਦੱਸਿਆ ਹੈ ਕਿ "ਇਹ ਅਰਬੀ ਲਫ਼ਜ਼ ਹੈ, ਜਿਸਦੇ ਅਰਥ ਹਨ ਜਾਨਸ਼ੀਨ, ਵਲੀ ਅਹਿਦ, ਅਤੇ ਕਿਸੇ ਦੀ ਥਾਂ ਤੇ ਉਸਦੀ ਮੌਤ ਤੋਂ ਪਿਛੋਂ ਮੁਕੱਰਰ ਹੋਣ ਵਾਲਾ" (ਲੁਗਾਤਿ ਕਿ ਸ਼ੋਰੀ ਸਫ਼ਾ ੧੭੫) ਹੁਣ ਜਦ ਭਾਈ ਸੇਵਾ ਸਿੰਘ ਜੀ ਕਹਿੰਦੇ ਹਨ ਕਿ ਇਸ ਸ਼ਹਾਦਤ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਦੇ ਜਾਨਸ਼ੀਨ ਗੁਰੂ ਗ੍ਰੰਥ ਸਾਹਿਬ ਹਨ, ਤਾਂ ਇਸਦਾ ਅਰਥ ਕੀ ਹੋਇਆ, ਕਿ ਇਸਲਾਮ ਵਿਚ 'ਖ਼ਲੀਫ਼ਾ' ਸ਼ਬਦ ਇਨਸਾਨ ਵਾਸਤੇ ਮਖ਼ਸੂਸ ਹੈ? ਜਦ ਇਸ ਕਿਤਾਬ ਦਾ ਮੁਸੰਨਫ ਸਿਖ ਇਤਿਹਾਸ ਦੇ ਇਕ ਅਮਰ ਵਾਕਿਆ ਦਾ ਵਰਨਨ ਕਰ ਰਿਹਾ ਹੈ ਤਾਂ ਭਾਈ ਸੇਵਾ ਸਿੰਘ ਜੀ ਦਾ ਉਸਨੂੰ ਇਸਲਾਮੀ ਮ੍ਰਯਾਦਾ ਵੱਲ ਖਿੱਚਨ ਦਾ ਪ੍ਰਯੋਜਨ ਕੇਵਲ ਇਹੀ ਹੋ ਸਕਦਾ ਹੈ ਕਿ ਉਹ ਇਹ ਦੱਸ ਸੱਕਣ ਕਿ ਇਸ ਦ੍ਰਿਸ਼ਟੀ ਕੋਣ ਨਾਲ ਦਸਮ ਗੁਰੂ ਤੋਂ ਅਗੇ ਕੋਈ ਇਨਸਾਨ ਵਿਅਕਤੀ ਗੁਰੂ ਨਹੀਂ ਹੋ ਸਕਦਾ ਜੇਹਾ ਕਿ ਉਨ੍ਹਾਂ ਨੇ ਅਪਣੇ ਸ਼ਬਦਾਂ ਵਿਚ ਪ੍ਰਗਟ ਵੀ ਕਰ ਦਿੱਤਾ ਹੈ, ਪ੍ਰੰਤੂ ਅਸੀਂ ਦੱਸ ਆਏ ਹਾਂ ਕਿ ਏਥੇ ਮਜ਼ਮੂਨ ਜ਼ੇਰ ਬਹਿਸ ਇਹ ਹੈ, ਕਿ ਦਸਮ ਪਾਤਸ਼ਾਹ

ਨੇ ਗ੍ਰੰਥ ਸਾਹਿਬ ਜੀ ਨੂੰ ਗੁਰੂ ਥਾਪਿਆ ਕਿ ਨਹੀਂ? ਜਿਸਦੇ ਉਤਰ ਵਿਚ ਇਹ ਗਵਾਹ ਬਿਲਕੁਲ ਖ਼ਮੋਸ਼ ਹੈ।

## ੨. ਕਨਿੰਘਮ

ਦੂਜੀ ਗਵਾਹੀ ਕਨਿੰਘਮ ਸਾਹਿਬ ਦੀ ਤਵਾਰੀਖ ਵਿਚੋਂ ਪੇਸ਼ ਕੀਤੀ ਗਈ ਸੀ। ਇਸ ਵਿਚੋਂ ਜੋ ਅੰਗ੍ਰੇਜ਼ੀ ਇਬਾਰਤ ਪੇਸ਼ ਕੀਤੀ ਗਈ ਸੀ, ਉਸ ਤੇ ਵਿਚਾਰ ਕਰਦਿਆਂ ਹੋਇਆਂ ਅਸਾਂ ਲਿਖਿਆ ਸੀ, ਕਿ:-

"ਕਨਿੰਘਮ ਸਾਹਿਬ ਨੂੰ ਇਕ ਤਾਂ ਸਿੱਖ ਇਤਿਹਾਸ ਦੀ ਵਾਕਫੀਯਤ ਬਹੁਤ ਘੱਟ ਸੀ, ਅਤੇ ਦੂਸਰਾ ਉਸ ਦਾ ਪ੍ਰਮਾਣ ਵਜੋਂ ਵਰਤੇ ਗਏ ਸ਼ਬਦਾਂ ਵਿਚੋਂ, ਇਹ ਕਿਧਰੇ ਵੀ ਸਿੱਧ ਨਹੀਂ ਹੁੰਦਾ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰ ਗੱਦੀ ਅਰਪਣ ਕੀਤੀ।"

ਸਾਡੀ ਪਹਿਲੀ ਗੱਲ ਦੀ ਤਾਈਦ ਭਾਈ ਸੇਵਾ ਸਿੰਘ ਜੀ ਹੋਰਾਂ ਦੇ ਸੱਜਨ, ਸਿੰਘ ਸਭੀਏ ਇਤਿਹਾਸ ਦੇ ਲੇਖਕ ਸ੍ਰਦਾਰ ਕਰਤਾਰ ਸਿੰਘ ਜੀ ਐਮ.ਏ. ਲਿਖਤ" ਜੀਵਨ ਕਥਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਹੁੰਦੀ ਹੈ। ਸ੍ਰਦਾਰ ਕਰਤਾਰ ਸਿੰਘ ਜੀ ਇਸ ਵਿਸ਼ਜ ਵਿਚ ਬੜੀ ਯੁਕਤੀ ਸੰਗਤ ਬਹਿਸ ਕਰਦੇ ਹੋਏ ਲਿਖੰਦੇ ਹਨ ਕਿ—"**ਕਨਿੰਘਮ ਨੂੰ ਕਿਸੇ ਵੀ ਸਿੱਖ ਲਿਖਾਰੀ ਦੀ ਅਸਲੀ ਕਿਤਾਬ ਦੀ ਵਾਕਬੀ ਨਹੀਂ**।"

(ਅ) ਪ੍ਰਮਾਣ ਵਜੋਂ ਦਿਤੀ ਗਈ ਇਬਾਰਤ ਗ੍ਰੰਥ ਸਾਹਿਬ ਦੀ ਗੁਰਿਆਈ ਦੀ ਅਸਿੱਧੀ ਬਾਬਤ ਆਪ ਹੀ ਪ੍ਰਮਾਣ ਰੂਪ ਹੈ। ਅਸਾਂ ਲਿਖਿਆ ਸੀ ਕਿ-"ਕਨਿੰਘਮ ਸਾਹਿਬ ਖਾਲਸਈ ਅਸੂਲਾਂ ਅਤੇ ਵਿਸ਼ਵਾਸਾਂ ਤੋਂ ਏਨਾਂ ਬੇਖ਼ਬਰ ਹੈ, ਕਿ ਉਸਨੇ "ਗੁਰੂ ਗੋਬਿੰਦ ਸਿੰਘ ਜੀ" ਦੀ ਥਾਉਂ ਨਿਰਾ- "ਗੋਬਿੰਦ" "ਗੁਰੂ ਨਾਨਕ ਦੇਵ" ਦੀ ਥਾਉਂ ਨਿਰਾ "ਨਾਨਕ" ਲਿਖਿਆ ਹੈ।

(ੲ) ਵਿਚਾਰਣੀਯ ਵਿਸ਼ਜ ਤੇ ਚਾਨਣਾਂ ਪੌਂਦਿਆਂ ਹੋਇਆਂ ਅਸਾਂ ਕਿਹਾ ਸੀ ਕਿ "ਭਾਈ ਸੇਵਾ ਸਿੰਘ ਜੀ ਆਖਦੇ ਹਨ ਕਿ ਗੁਰੂ ਜੀ ਨੇ ਖਾਲਸੇ ਨੂੰ ਗੁਰੂ ਗ੍ਰੰਥ ਦੇ ਲੜ ਲਾਇਆ ਪਰ ਕਨਿੰਘਮ ਆਖਦਾ ਹੈ ਕਿ ਅਕਾਲ ਪੁਰਖ ਦੇ ਲੜ ਲਾਇਆ।(ਇਕ ਗੱਲ)

ਫੇਰ ਕਨਿੰਘਮ ਆਖਦਾ ਹੈ ਕਿ ਜੇਹੜਾ ਗੁਰੂ ਨੂੰ ਮਿਲਨਾਂ ਚਾਹੇ ਉਹ ਗ੍ਰੰਥ ਦੀ ਖੋਜ ਕਰੇ, (ਅਤੇ) ਫੇਰ ਕਹਿੰਦਾ ਹੈ ਕਿ (ਗੁਰੂ) ਖਾਲਸੇ ਦੇ ਅੰਗ ਸੰਗ ਰਹੇਗਾ। ਏਸਦਾ ਭਾਵ ਸਾਫ ਹੈ ਕਿ ਗੁਰੂ (ਗ੍ਰੰਥ) ਅਤੇ ਖਾਲਸਾ ਵਖਰੀਆਂ ਵਖਰੀਆਂ ਹਸਤੀਆਂ ਹਨ। ਜੇ ਖਾਲਸੇ ਨੂੰ ਆਪ ਨੇ ਗੁਰੂ ਪਦਵੀ ਦਿੱਤੀ ਹੁੰਦੀ ਤਾਂ ਕਨਿੰਘਮ ਇਹ ਨਾਂ ਆਖਦਾ ਕਿ- 'ਗੁਰੂ ਖਾਲਸੇ ਦੇ ਅੰਗ ਸੰਗ ਅਤੇ ਪੰਜਾਂ ਸਿੱਖਾਂ ਦੇ ਕੋਲ ਰਹੇਗਾ। (ਇਸਦਾ) ਏਹੀ ਮਤਲਬ ਹੈ ਕਿ ਗੁਰੂ ਜੀ ਨੇ ਨਾਂ ਖਾਲਸੇ ਨੂੰ ਗੁਰੂ ਬਣਾਇਆ ਅਤੇ ਨਾਂ ਹੀ ਪੰਜਾਂ ਪਿਆਰਿਆਂ ਨੂੰ। ਅਤੇ ਇਹ ਗੱਲ ਏਸ ਸ਼ਹਾਦਤ ਵਿਚ ਕਿਤੇ ਆਈ ਨਹੀਂ, ਕਿ ਦਸਮ ਪਾਤਸ਼ਾਹ ਨੇ ਆਪਣਾ ਜਾਨਸ਼ੀਨ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਬਣਾਇਆ। ਸਗੋਂ ਕਨਿੰਘਮ ਸਾਹਿਬ ਦਾ ਇਹ ਕਹਿਣਾ ਕਿ 'ਜੇਹੜਾ ਗੁਰੂ ਨੂੰ ਮਿਲਨਾਂ ਚਾਹੇ ਨਾਨਕ ਗ੍ਰੰਥ ਦੀ ਖੋਜ ਕਰੇ' ਸਿੱਧ ਕਰਦਾ ਹੈ ਕਿ ਕਲਗੀਧਰ ਜੀ ਨੇ ਗ੍ਰੰਥ ਸਾਹਿਬ ਨੂੰ ਗੁਰੂ ਨਹੀਂ ਥਾਪਿਆ, ਸਗੋਂ ਉਸਦੀ ਬਾਣੀ ਦੁਆਰਾ ਗੁਰੂ ਦੀ ਖੋਜ ਕਰਨ ਦੀ ਹਿਦੈਤ ਕੀਤੀ ਹੈ।"

ਸ੍ਰੀਮਾਨ ਭਾਈ ਸੇਵਾ ਸਿੰਘ ਜੀ ਸਾਡੇ ਪੂਰਵੋਕਤ ਵਿਚਾਰਾਂ ਦਾ ਕੋਈ ਉੱਤ੍ਰ ਨਾ ਦਿੰਦੇ ਹੋਏ ਕਹਿੰਦੇ ਹਨ:- "ਕਨਿੰਘਮ ਦੀ ਲਿਖਤ ਵਿਚ ਉਹ ਕੁਛ ਲਿਖਿਆ ਹੋਇਆ ਹੈ, ਕਿ ਜੇ ਕਦੀ ਆਲਿਮ ਜੀ ਵਿਚਾਰਨ ਦੀ ਖੇਚਲ ਕਰਦੇ ਤਦ ਉਹਨਾਂ ਦੇ ਸਾਰੇ ਹੀ ਸੰਸੇ ਭਰਮ ਤੇ ਭੁਲੇਖੇ ਇਸ ਇਕੋ ਪ੍ਰਮਾਣ ਵਿਚੋਂ ਦੂਰ ਹੋ ਜਾਂਦੇ।"

**ਵਿਚਾਰ**—ਜੋ ਕੁਛ ਕਨਿੰਘਮ ਦੇ ਇਤਿਹਾਸ ਵਿਚੋਂ ਭਾਈ ਸਾਹਿਬ ਨੇ ਪੇਸ਼ ਕੀਤਾ, ਅਸਾਂ ਉਸ ਨੂੰ ਪੁਣ ਛਾਣਕੇ ਆਪਦੇ ਅਗੇ ਰਖ ਦਿੱਤਾ, ਪ੍ਰੰਤੂ ਆਪਨੇ ਸਾਡੀਆਂ ਵਿਚਾਰ ਅੰਕਿਤ ਦਲੀਲਾਂ ਦਾ ਕੋਈ ਉੱਤ੍ਰ ਨਹੀਂ ਦਿੱਤਾ। ਸਗੋਂ ਇਕ ਨਿਰਾਲੇ ਹੀ ਮੰਤਵ ਦੁਆਰਾ ਸਾਡੇ ਉਤੇ ਸੰਸਿਆਂ, ਭਰਮਾਂ ਅਤੇ ਭੁਲੇਖਿਆਂ

ਦਾ ਦੂਸ਼ਨ ਅਰੋਪਣ ਕਰਦਿਆਂ ਹੋਇਆਂ ਆਪਣੀ ਜਾਨ ਛੁਡਾਣ ਦੀ ਕੋਸ਼ਸ਼ ਕੀਤੀ। ਆਪਨੂੰ ਚਾਹੀਦਾ ਸੀ, ਕਿ ਸਾਡੀ ਵਿਚਾਰ ਅੰਕਿਤ ਇਬਾਰਤ ਵਿਚੋਂ ਕੋਈ ਫ਼ਿਕਰਾ ਅਜੇਹਾ ਕੱਢ ਕੇ ਵਿਖਾਂਦੇ, ਜੋ ਸੰਸੇ ਭਰਮ ਅਤੇ ਭੁਲੇਖੇ ਯੁਕਤ ਹੁੰਦਾ। ਪਰ ਆਪ ਅਜੇਹਾ ਨਹੀਂ ਕਰ ਸਕੇ। ਜੇ ਕਰ ਸਕਦੇ ਤਾਂ ਆਪਨੂੰ ਸਾਡਾ ਵਿਚਾਰ ਬਿਲਕੁਲ ਅਨਟੱਚ (ਅਛੂਤਾ) ਛਡਕੇ ਵਾਧੂ ਗੱਲਾਂ ਤੇ ਦੋ ਤਿੰਨ ਸਫੇ ਕਾਲੇ ਕਰਨ ਦੀ ਲੋੜ ਨਾਂ ਪੈਂਦੀ।

## ਘੁੰਡੀ

ਅੱਗੇ ਆਪ ਲਿਖਦੇ ਹਨ ਅਸੀਂ ਇਸ ਘੁੰਡੀ ਨੂੰ ਖੋਹਲ ਦੇਂਦੇ ਹਾਂ। ੧. ਕਨਿੰਘਮ ਨੇ ਪਹਿਲੀ ਗੱਲ ਇਹ ਦੱਸੀ ਹੈ, ਕਿ ਸ੍ਰੀ ਗੁਰੂ ਦਸਮ ਪਾਤਸ਼ਾਹ ਨੇ ਕਿਹਾ ਕਿ ਨੀਯਤ ਕੀਤੇ ਗਏ ਦਸਾਂ ਨੇ ਆਪਣਾਂ ਮਿਸ਼ਨ ਪੂਰਾ ਕਰ ਲਿਆ ਹੈ। ਇਸ ਲਿਖਤ ਵਿਚ ਦਸਿਆ ਹੈ ਕਿ ਅਕਾਲ ਪੁਰਖ ਵਲੋਂ ਖਾਲਸਾ ਪੰਥ ਚਲੌਣ ਲਈ ਗੁਰ ਅਵਤਾਰ ਦਸ ਜਾਮੇ ਧਾਰਨ ਦੇ ਨੀਜਤ ਹੋਏ ਸਨ, ਸੋ ਦਸ ਜਾਮੇ ਧਾਰਕੇ ਨੀਜਤ ਮਿਸ਼ਨ ਅਜ ਦੇ ਦਿਨ ਤਕ ਪੂਰਾ ਹੋ ਗਿਆ ਹੈ। ਜਿਸਦਾ ਮਤਲਬ ਇਹ ਹੈ ਕਿ ਗੁਰ ਅਵਤਾਰ ਦੀਆਂ ਦਸ ਪਾਤਸ਼ਾਹੀਆਂ ਹੋਣੀਆਂ ਸਨ। ੧੧, ੧੨, ੧੩ ਕੋਈ ਨਹੀਂ ਹੋਵੇਗੀ।"

**ਵਿਚਾਰ**—ਇਸ ਵਿਸ਼ਜ ਵਿਚ ਪਹਿਲੀ ਗੱਲ ਜੋ ਅਸੀਂ ਪਾਠਕਾਂ ਦੇ ਸਾਹਮਣੇ ਰਖਣੀ ਚਾਹੁੰਦੇ ਹਾਂ, ਇਹ ਹੈ ਕਿ ਜਦ ਭਾਈ ਸੇਵਾ ਸਿੰਘ ਹੋਰਾਂ ਦੇ ਮੰਨੇ ਪ੍ਰਮੰਨੇ ਸਿਖ ਇਤਿਹਾਸ ਲੇਖਕ (ਪ੍ਰੋਫੈਸਰ ਕਰਤਾਰ ਸਿੰਘ ਜੀ) ਕਹਿੰਦੇ ਹਨ, ਕਿ-"ਕਨਿੰਘਮ ਨੂੰ ਕਿਸੇ ਵੀ ਸਿੱਖ ਲਿਖਾਰੀ ਦੀ ਕਿਤਾਬ ਦੀ ਉੱਕੀ ਵਾਕਬੀ ਨਹੀਂ" ਤਾਂ ਉਸਨੂੰ ਇਹ ਵਾਕਬੀ ਕਿਵੇਂ ਹੋ ਗਈ, ਕਿ ਉਸ ਵੇਲੇ ਦਸਮ ਪਾਤਸ਼ਾਹ ਨੇ ਪੂਰਵੋਕਤ ਗੱਲ ਕਹੀ ਸੀ? ਇਸ ਵਿਸ਼ਜ ਵਿਚ ਭਾਈ ਸਾਹਿਬ, ਸ੍ਰਦਾਰ ਕਰਤਾਰ ਸਿੰਘ ਜੀ ਦੀ ਲਿਖਤ ਦਾ (ਅਤੇ ਉਸ ਲਿਖਤ ਦਾ ਜਿਸਨੂੰ ਆਪਦੀ ਸਿੰਘ ਸਭਾ ਦੇ ਲੀਡਰ, ਸੰਚਾਲਕ ਅਤੇ ਚੀਫ਼ ਖਾਲਸਾ ਦੀਵਾਨ ਦੇ ਮੁਖੀ ਇਕ ਜ਼ਬਾਨ ਹੋਕੇ ਸਲਾਹ ਚੁਕੇ ਹਨ) ਖੰਡਨ ਕਰ ਰਹੇ ਹਨ। ਕਿਉਂਕਿ ਉਹ ਤਾਂ ਕਹਿੰਦੇ ਹਨ ਕਨਿੰਘਮ ਨੂੰ ਇਸ ਵਿਸ਼ਜ ਵਿਚ ਉੱਕੀ ਹੀ ਵਾਕਬੀ ਨਹੀਂ, ਪਰ ਭਾਈ ਸਾਹਿਬ, ਉਸ ਦੀ ਗੱਲ ਤੇ ਵਿਸ਼ਵਾਸ ਕਰਦੇ ਹੋਏ, ਉਸ ਤੇ ਆਪਣੇ ਖਿਆਲੀ ਘੋੜੇ ਦੌੜਾ ਰਹੇ ਹਨ।

ਦੂਜੀ ਗੱਲ ਇਸ ਵਿਸ਼ਜ ਵਿਚ ਅਸੀਂ ਇਹ ਕਹਿਣ ਦੀ ਆਗਜਾ ਮੰਗਦੇ ਹਾਂ, ਕਿ ਜੇ ਭਾਈ ਸੇਵਾ ਸਿੰਘ ਜੀ ਦੀ ਲਿਖਤ ਅਨੁਸਾਰ ਉਨ੍ਹਾਂ ਦੇ ਲੀਡਰਾਂ ਦੀ ਰਾਏ ਨੂੰ ਰੱਦ ਕਰਕੇ ਕਨਿੰਘਮ ਦੀ ਗੱਲ ਨੂੰ ਮੰਨ ਵੀ ਲਿਆ ਜਾਏ, ਤਾਂ ਇਸਦਾ ਉਹ ਅਰਥ ਨਹੀਂ ਬਣ ਸਕਦਾ, ਜੋ ਭਾਈ ਸਾਹਿਬ ਚਾਹੁੰਦੇ ਨੇ। ਕਿਉਂਕਿ ਭਾਈ ਸਾਹਿਬ ਤਾਂ ਇਹ ਸਿੱਧ ਕਰਨਾਂ ਚਾਹੁੰਦੇ ਹਨ, ਕਿ ਦਸਮ ਪਾਤਸ਼ਾਹ ਨੇ ਗ੍ਰੰਥ ਸਾਹਿਬ ਨੂੰ ਗੁਰਿਆਈ ਦੇਕੇ ਗੁਰੂ ਨਾਨਕ ਅਤੇ ਉਨ੍ਹਾਂ ਦੇ ਜਾਨਸ਼ੀਨਾਂ ਦਾ ਮਿਸ਼ਨ ਅਗੋਂ ਨੂੰ ਵੀ ਜਾਰੀ ਰੱਖਿਆ, ਪਰ ਭਾਈ ਸੇਵਾ ਸਿੰਘ ਜੀ ਦੇ ਕਹਿਣ ਅਨੁਸਾਰ ਉਹ ਮਿਸ਼ਨ ਦਸਵੇਂ ਪਾਤਸ਼ਾਹ ਦੇ ਦੇਹਧਾਰੀ ਜਾਮੇ ਤਕ ਹੀ ਖ਼ਤਮ ਹੋ ਜਾਂਦਾ ਹੈ।

ਇਸਤੋਂ ਉਪ੍ਰੰਤ ਆਪ ਲਿਖਦੇ ਹਨ:-

"ਫਿਰ ਗੁਰੂ ਜੀ ਕਹਿੰਦੇ ਹਨ, ਨੀਯਤ ਕੀਤੇ ਗਏ ਦਸਾਂ ਨੇ ਆਪਣਾਂ ਮਿਸ਼ਨ ਪੂਰਾ ਕਰ ਲਿਆ ਹੈ। ਜੇ ਉਹਨਾਂ ਨੇ ਨਾਮਧਾਰੀ ਲੇਖਕਾਂ ਦੇ ਕਥਨ ਅਨੁਸਾਰ ੧੦੦ ਸਾਲ ਗੁਪਤ ਰਹਿਕੇ ਫਿਰ ਬਾਬਾ ਬਾਲਕ ਸਿੰਘ ਤੇ ਬਾਬਾ ਰਾਮ ਸਿੰਘ ਦੀ ਗੱਦੀ ਕਾਇਮ ਕਰਨੀ ਹੁੰਦੀ, ਤਦ ਕਦੇ ਵੀ ਇਹ ਨਾਂ ਕਹਿੰਦੇ ਕਿ ਦਸਾਂ ਦਾ ਮਿਸ਼ਨ ਪੂਰਾ ਹੋ ਗਿਆ ਹੈ।"

**ਵਿਚਾਰ**—ਭਾਈ ਸੇਵਾ ਸਿੰਘ ਜੀ ਦੇ ਕਥਨ ਅਨੁਸਾਰ ਜੇ ਗੁਰੂ ਜੀ ਨੇ ਗ੍ਰੰਥ ਸਾਹਿਬ ਨੂੰ ਗੁਰਿਆਈ ਦੇਣੀ ਹੁੰਦੀ ਤਾਂ ਇਹ ਕਿਉਂ ਕਹਿੰਦੇ ਕਿ ਧੁਰੋਂ ਨੀਯਤ ਕੀਤੇ ਗਏ ਦਸਾਂ ਦਾ ਮਿਸ਼ਨ ਹੀ ਪੂਰਾ ਹੋ ਗਿਆ ਹੈ? ਜਦ ਮਿਸ਼ਨ ਹੀ ਪੂਰਾ ਹੋ ਗਿਆ ਤਾਂ ਅੱਗੇ ਗੁਰਿਆਈ ਦਾ ਸਵਾਲ ਹੀ ਕਿਵੇਂ ਉਠ ਸਕਦਾ ਹੈ?

ਰਹੀ ਗੱਲ ੧੦੦ ਸਾਲ ਗੁਪਤ ਰਹਿ ਕੇ ਯਾਰਵੇਂ ਤੇ ਬਾਰਵੇਂ ਜਾਮਿਆਂ ਦੀ ਗੱਦੀ ਦੇ ਜ਼ਿਕਰ ਦੀ, ਸੋ ਜਦ ਗੁਰੂ ਜੀ ਨੇ ਗੁਪਤ ਰਹਿਣ ਦੇ ਇਰਾਦੇ ਨਾਲ ਹਜ਼ੂਰ ਸਾਹਿਬ ਵਿਖੇ ਕੌਤਕ ਰਚਿਆ,

ਅਤੇ ਇਕ ਖਾਸ ਮਕਸਦ ਨੂੰ ਪੂਰਾ ਕਰਨ ਦੀ ਖਾਤਿਰ ਰਚਿਆ, ਤਾਂ ਉਸਦਾ ਜ਼ਿਕਰ ਕਰਨਾਂ ਭਲਾ ਕਿਵੇਂ ਬਣ ਸਕਦਾ ਸੀ?

੨. ਘੁੰਡੀ ਨੂੰ ਖੋਹਲਣ ਦਾ ਦਾਵਾ ਕਰਦੇ ਹੋਏ ਭਾਈ ਸੇਵਾ ਸਿੰਘ ਜੀ ਦੂਜੀ ਗੱਲ ਇਹ ਲਿਖਦੇ ਹਨ:-

"ਖਾਲਸੇ ਨੂੰ ਅਕਾਲ ਪੁਰਖ ਦੇ ਲੜ ਲਾਇਆ, ਕਿਉਂਕਿ ਉਹ ਅਟਲ ਹੈ। ਜਿਸ ਵੇਲੇ ਕੋਈ ਕਿਸੇ ਪਾਸੋਂ ਨਿਖੜਨ ਲਗਦਾ ਹੈ ਉਸ ਵੇਲੇ ਇਹ ਸਵਾਲ ਉਠਦਾ ਹੈ ਕਿ ਜਿਹੜੇ ਤੁਹਾਡੇ ਆਸਰੇ ਹਨ, ਉਨ੍ਹਾਂ ਦਾ ਕੀ ਪ੍ਰਬੰਧ ਕਰਨ ਲਗੇ ਯਾ ਕਰ ਚਲੇ ਹੋ? ਜੇ ਕਦੀ ਦਸਮ ਪਾਤਸ਼ਾਹ ਨੇ ੧੦੦ ਸਾਲ ਪਿਛੋਂ ਦੇਹ ਵਿਚ ਰਹਿਕੇ ਜੰਗਾਂ ਜੁਧਾਂ ਦੇ ਕੰਮ ਕਰਨੇ ਹੁੰਦੇ ਤਦ ਉਨ੍ਹਾਂ ਨੂੰ ਇਹ ਕਹਿਣ ਦੀ ਲੋੜ ਨਹੀਂ ਸੀ, ਕਿ ਮੈਂ ਤੁਹਾਨੂੰ ਅਟੱਲ ਅਕਾਲ ਪੁਰਖ ਦੇ ਲੜ ਲਾਉਣ ਲਗਾ ਹਾਂ। ਜੇ ਕੁਛ ਕਹਿਣਾਂ ਵੀ ਹੁੰਦਾ ਤਾਂ ਇਹ ਕਹਿੰਦੇ ਕਿ ਗੁਰੂ ਦੀ ਗੁਰਿਆਈ ਅਗੇ ਵਾਂਗ ਹੀ ਵਜਕਤੀਗਤ ਸਦੀਵੀ ਚਲੇਗੀ, ਫਿਕਰ ਨਾ ਕਰਨਾਂ। ਇਹ ਗੱਲ ਵੀ ੧੧-੧੨ ਤੇ ੧੩ ਪਾਤਸ਼ਾਹੀਆਂ ਦਾ ਸਿਲਸਿਲਾ ਚਲਣ ਦੇ ਖੰਡਨ ਕਰਨ ਦੀ ਹੀ ਦਲੀਲ ਹੈ।"

**ਵਿਚਾਰ**—ਪਹਿਲੇ ਗੁਰੂ ਜੀ ਤੋਂ ਲੈ ਕੇ ਹੀ ਇਹ ਮ੍ਰਯਾਦਾ ਚਲੀ ਆਈ ਹੈ, ਕਿ ਗੁਰੂ ਜੀ ਦੇ ਜੋਤੀ ਜੋਤ ਸਮਾਣ ਦੇ ਸਮੇਂ ਇਹ ਪੁਛ ਹੋਣੀ, ਕਿ ਅਗੋਂ ਨੂੰ ਸੰਗਤ ਕਿਸਦੇ ਲੜ ਲਗੇਗੀ? ਏਸੇ ਮ੍ਰਯਾਦਾ ਅਨੁਸਾਰ ਜਦ ਹਜ਼ੂਰ ਸਾਹਿਬ ਦੀ ਅਲੌਕਿਕ ਨੀਤੀ ਵਾਲੀ ਘਟਨਾਂ ਤੋਂ ਖਾਲਸਾ ਜੀ ਨੂੰ ਭਾਸਿਆ ਕਿ ਗੁਰੂ ਜੀ ਜੋਤੀ ਜੋਤ ਸਮਾਣ ਲਗੇ ਹਨ ਤਾਂ ਇਹ ਪ੍ਰਸ਼ਨ ਪੁਛਿਆ ਕਿ ਸੰਗਤ ਨੂੰ ਕਿਸਦੇ ਲੜ ਲਾ ਚਲੇ ਹੋ? ਏਥੇ ਇਹ ਗੱਲ ਸਾਫ ਹੈ ਕਿ ਜੇ ਆਪ ਉਸ ਵੇਲੇ ਸੱਚ ਮੁਚ ਜੋਤੀ ਜੋਤ ਸਮਾਣ ਲਗਦੇ ਤਾਂ ਯਾ ਤਾਂ ਭਾਈ ਸੇਵਾ ਸਿੰਘ ਜੀ ਦੇ ਮਤ ਅਨੁਸਾਰ ਸਾਫ਼ ਤੌਰ ਤੇ ਇਹ ਕਹਿ ਦੇਂਦੇ ਕਿ ਮੈਂ ਅਜ ਆਪਣੀ ਥਾ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਥਾਪਦਾ ਹਾਂ, ਇਸ ਲਈ ਉਹ ਹੀ ਤੁਹਾਡੀ ਸੰਭਾਲ ਕਰਨਗੇ। ਤੇ ਯਾਂ ਕੋਈ ਸਾਫ ਫੈਸਲਾ ਸਾਦਰ ਕਰਦੇ, ਜਿਵੇਂ ਪਹਿਲੇ ਜਾਮਿਆਂ ਵਿਚ ਹੁੰਦਾ ਰਿਹਾ। ਪ੍ਰੰਤੂ ਆਪ ਨੇ ਨਾਂ ਸਿਖਾਂ ਨੂੰ ਗ੍ਰੰਥ ਸਾਹਿਬ ਦੇ ਲੜ ਲੌਣ ਦਾ ਐਲਾਨ ਕੀਤਾ ਅਤੇ ਨਾਂ ਹੀ ਕਿਸੇ ਹੋਰਸ ਦੇ। ਮਤਲਬ ਇਹ ਕਿ ਉਤ੍ਰ ਅਧਿਕਾਰੀ ਸਬੰਧੀ ਫੈਸਲਾ ਤੇ ਐਲਾਨ ਕਰਨ ਦਾ ਵਕਤ ਜੋਤੀ ਜੋਤ ਸਮਾਣ ਦਾ ਸਮਾਂ ਹੁੰਦਾ ਹੈ ਪਰ ਆਪ ਉਸ ਸਮੇਂ ਜੋਤੀ ਜੋਤ ਨਹੀਂ ਸਮਾ ਰਹੇ ਸੀ।

੩. ਤੀਜੀ ਗੱਲ ਭਾਈ ਸੇਵਾ ਸਿੰਘ ਜੀ ਇਹ ਕਹਿੰਦੇ ਹਨ:-

"ਜਿਹੜਾ ਗੁਰੂ ਨੂੰ ਮਿਲਨਾਂ ਚਾਹੇ ਉਹ ਨਾਨਕ ਗ੍ਰੰਥ ਦੀ ਖੋਜ ਕਰੇ।" ਇਸ ਦਾ ਮਤਲਬ ਇਹ ਹੈ ਕਿ ਹੁਣ ਤੋਂ ਪਿਛੋਂ ਸਰੀਰ ਦੇ ਰੂਪ ਵਿਚ ਗੁਰੂ ਦੇ ਦਰਸ਼ਨ ਦੀ ਅਕਾਂਖਜਾ ਨਾ ਕਰਨੀ। ਹੁਣ ਗੁਰੂ ਬਾਣੀ ਰੂਪ ਹੈ ਤੇ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹਨ, ਹੋਰ ਕਿਤੇ ਵਜਕਤੀ ਵਿਸ਼ੇਸ਼ ਵਿਚ ਨਹੀਂ। ਇਸਦਾ ਭਾਵ ਸਪਸ਼ਟ ਹੈ ਕਿ ਪੰਥ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜ ਲਾਇਆ ਗਿਆ ਹੈ। ਕਿਸੇ ੧੧-੧੨-੧੩ ਗੁਰੂ ਦੀ ਆਸ ਕਰਨ ਤੇ ਸਹਾਰਾ ਲੈਣ ਤੋਂ ਵਰਜਤ ਕਰ ਗਏ ਹਨ।"

**ਵਿਚਾਰ**—'ਨਾਨਕ ਗ੍ਰੰਥ ਦੀ ਖੋਜ ਕਰੇ' ਦਾ ਭਾਈ ਸੇਵਾ ਸਿੰਘ ਜੀ ਨੇ ਜੋ ਮਤਲਬ ਕਢਿਆ ਹੈ ਕੇਹੜਾ ਵਿਦਵਾਨ ਹੈ ਜੋ ਏਸ ਨਾਲ ਸਹਿਮਤ ਹੋਣ ਦਾ ਐਲਾਨ ਕਰੇਗਾ? ਜੇ ਇਸ ਤੋਂ ਗੁਰੂ ਜੀ ਦਾ ਇਹ ਭਾਵ ਹੁੰਦਾ ਤਾਂ ਉਹ 'ਨਾਨਕ ਗ੍ਰੰਥ ਦੀ ਖੋਜ ਕਰੇ' ਦੀ ਥਾਂ ਸਾਫ ਇਹ ਸ਼ਬਦ ਨਾਂ ਕਹਿੰਦੇ ਕਿ ਹੁਣ ਚੂੰਕੇ ਮੈਂ ਗ੍ਰੰਥ ਸਾਹਿਬ ਨੂੰ ਗੁਰੂ ਥਾਪ ਦਿੱਤਾ ਹੈ, ਇਸ ਲਈ ਮੇਰੀ ਥਾਂ ਇਸਦਾ ਹੀ ਦਰਸ਼ਨ ਕਰਨਾਂ! ਭਾਈ ਸੇਵਾ ਜੀ ਦਾ ਇਹ ਕਹਿਣਾਂ ਕਿ- "ਇਸਦਾ ਭਾਵ ਸਪਸ਼ਟ ਹੈ, ਕਿ ਪੰਥ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜ ਲਾਇਆ, ਉਨ੍ਹਾਂ ਦੇ ਆਪਣੇ ਹੀ ਇਸ ਪਿਛਲੇ ਕਥਨ ਦਾ ਖੰਡਨ ਕਰਦਾ ਹੈ ਕਿ ਪੰਥ ਨੂੰ ਅਕਾਲ ਪੁਰਖ ਦੇ ਲੜ ਲਾਇਆ। ੧੧-੧੨-੧੩ ਪਾਤਸ਼ਾਹੀਆਂ ਤੋਂ ਵਰਜਿਤ ਕਰਨ ਦਾ ਭਾਵ ਕਨਿੰਘਮ ਦੇ ਕਿਸੇ ਫਿਕਰੇ ਵਿਚੋਂ ਨਹੀਂ ਨਿਕਲ ਸਕਦਾ। ਇਹ ਭਾਈ ਸੇਵਾ ਸਿੰਘ ਜੀ ਦੇ ਅਪਣੇ ਸੁਫ਼ਨੇ ਹਨ।

**ਵਿਚਾਰ**—ਇਸ ਵਿਸ਼ਜ ਵਿਚ ਅਸੀਂ ਪਿਛੇ ਦਸ ਆਏ ਹਾਂ ਕਿ ਖਾਲਸੇ ਦੇ ਅੰਗ ਸੰਗ ਰਹਿਣ ਦਾ ਸਾਫ਼ ਭਾਵ ਇਹ ਹੈ ਕਿ—'ਗੁਰੂ ਅਤੇ ਖਾਲਸਾ ਵੱਖਰੀਆਂ ਵੱਖਰੀਆਂ ਹਸਤੀਆਂ ਹਨ। ਜੇ ਖਾਲਸੇ

ਨੂੰ ਵੀ ਆਪ ਨੇ ਗੁਰੂ ਪਦਵੀ ਦਿੱਤੀ ਹੁੰਦੀ ਤਾਂ ਕਨਿੰਘਮ ਇਹ ਨਾਂ ਆਖਦਾ ਕਿ ਗੁਰੂ ਖਾਲਸੇ ਦੇ ਅੰਗ ਸੰਗ ਅਤੇ ਪੰਜਾਂ ਸਿਖਾਂ ਦੇ ਕੋਲ ਰਹੇਗਾ। ਇਸ ਲਈ ਇਸਦਾ ਏਹੀ ਮਤਲਬ ਹੈ, ਕਿ ਗੁਰੂ ਜੀ ਨੇ ਨਾਂ ਖਾਲਸੇ ਨੂੰ ਗੁਰੂ ਬਣਾਇਆ ਅਤੇ ਨਾਂ ਹੀ ਪੰਜਾਂ ਪਿਆਰਿਆਂ ਨੂੰ।' ਤੇ ਭਾਈ ਸੇਵਾ ਸਿੰਘ ਜੀ ਦੀ ਆਦਤ ਹੈ ਕਿ ਹਰ ਇਕ ਗੱਲ ਦੇ ਮੁਕਾਣ ਸਮੇਂ ਬਿਨਾਂ ਕਿਸੇ ਸਬੂਤ ਤੇ ਦਲੀਲ ਦੇ ਲਿਖ ਦੇਣਾਂ ਕਿ ਇਹ ੧੧-੧੨-੧੩ ਤੇ ੧੪ ਪਾਤਸ਼ਾਹੀਆਂ ਦਾ ਖੰਡਨ ਕਰਦਾ ਹੈ।

ਇਸ ਥੀ ਅਗੇ ਭਾਈ ਸੇਵਾ ਸਿੰਘ ਜੀ ਕਹਿੰਦੇ ਹਨ ਕਿ- "ਆਲਿਮ ਜੀ ਕਹਿੰਦੇ ਹਨ ਕਿ ਕਨਿੰਘਮ ਸਾਹਿਬ ਆਪਣੇ ਇਤਿਹਾਸ ਵਿਚ ਲਿਖਦਾ ਹੈ, ਕਿ- 'ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੱਖਣ ਵਿਚ ਬਹਾਦਰ ਸ਼ਾਹ ਬਾਦਸ਼ਾਹ ਦੀ ਨੌਕਰੀ ਕੀਤੀ।" ਪ੍ਰੰਤੂ ਅਸੀਂ ਇਹ ਗੱਲ ਖੋਹਲਕੇ ਦੱਸ ਚੁਕੇ ਹਾਂ ਕਿ ਇਹ ਗੱਲ ਅਸੀਂ ਨਹੀਂ ਕਹਿੰਦੇ ਬਲਕੇ ਭਾਈ ਸੇਵਾ ਸਿੰਘ ਜੀ ਸਾਹਿਬ ਦੇ ਚੀਫ਼ ਖਾਲਸਾ ਦੀਵਾਨ ਦੇ ਆਗੂਆਂ ਦੁਆਰਾ ਸਲਾਹੇ ਹੋਏ ਇਤਿਹਾਸ ਵਿਚੋਂ ਆਪ ਦੇ ਸੱਜਣ ਸ੍ਰਦਾਰ ਕਰਤਾਰ ਸਿੰਘ ਜੀ ਐਮ.ਏ. ਪ੍ਰੋਫੈਸਰ ਖਾਲਸਾ ਕਾਲਜ ਕਹਿੰਦੇ ਹਨ।

ਅਗੇ ਚਲਕੇ ਭਾਈ ਸੇਵਾ ਸਿੰਘ ਜੀ ਕਹਿੰਦੇ ਹਨ ਕਿ- "ਅਸੀਂ ਤਾਂ ਗੁਰੂ ਜੀ ਦੇ ਫ਼ਰਮਾਨ ਦੇ ਪੈਰੋਕਾਰ ਹਾਂ। -ਸੰਤਨ ਕੀ ਸੁਣ ਸਾਚੀ ਸਾਖੀ। **ਸੋ ਬੋਲਹਿ ਜੋ ਪੇਖਹਿਆਖੀ**-। ਜਿਸ ਆਦਮੀ ਦੀ ਜਿਸ ਗੱਲ ਨੂੰ ਤੇ ਜਿੰਨੀ ਗੱਲ ਨੂੰ ਸੱਚਾ ਸਮਝਦੇ ਹਾਂ, ਉਸ ਨੂੰ ਉਨੀ ਗੱਲ ਵਿਚ ਸੱਚਾ ਆਖਦੇ ਹਾਂ। ਜਿੰਨੀ ਗੱਲ ਜਿਸ ਦੀ ਗ਼ਲਤ ਹੋਵੇ ਉਸ ਨੂੰ ਉੱਨੀ ਗੱਲ ਵਿਚ ਗ਼ਲਤ। ਕਿਸੇ ਦੀ ਇਕ ਗ਼ਲਤੀ ਪਿਛੇ ਉਸ ਦੀਆਂ ਸੌ ਸਚਾਈਆਂ ਨੂੰ ਗ਼ਲਤ ਕਹਿਣਾਂ ਨਾ ਇਨਸਾਫ ਹੈ ਤੇ ਨਾ ਸਿਆਣਪ।"

**ਵਿਚਾਰ**—ਭਾਈ ਸੇਵਾ ਸਿੰਘ ਜੀ ਦੀ ਲਿਖਤ ਅਨੁਸਾਰ ਅਸੀਂ ਉਹਨਾਂ ਨੂੰ ਸੰਤ ਮੰਨਣ ਤੋਂ ਕਦੇ ਨਾਂਹ ਨਾਂ ਕਰਦੇ ਜੇ ਉਹ ਪ੍ਰੋਫੈਸਰ ਕ੍ਰਤਾਰ ਸਿੰਘ ਜੀ ਦੀ "ਜੀਵਨ ਕਥਾ" ਵਾਲੀ ਅਸਾਂ ਦੁਆਰਾ ਦਰਸਾਈ ਹੋਈ ਲਿਖਤ ਨੂੰ ਸਾਡੇ ਮੱਥੇ ਨਾਂ ਮੜ੍ਹਦੇ। ਅਸਾਂ ਤਾਂ ਸਗੋਂ ਗੁਰੂ ਜੀ ਦੇ ਪੂਰਵੋਕਤ ਵਾਕ ਅਨੁਸਾਰ ਕਨਿੰਘਮ ਦੀ ਇਤਿਹਾਸਕ ਨਾਵਾਕਫੀ ਬਾਬਤ ਪ੍ਰੋਫੈਸਰ ਕਰਤਾਰ ਸਿੰਘ ਜੀ ਦੀ ਕਿਤਾਬ ਵਿਚ ਜੋ ਘਟਨਾ ਅਤੇ ਰਾਏ ਜਿਸਤ੍ਰਾਂ ਵੇਖੀ ਓਸੇਤ੍ਰਾਂ ਠੀਕ ਠੀਕ ਲਿਖ ਦਿੱਤੀ। ਇਸ ਲਈ ਜੇ ਉਸਨੂੰ ਗ਼ਲਿਤ ਯਾਨੀ ਸਿਖ ਇਤਿਹਾਸ ਤੋਂ ਉਕਾ ਹੀ ਨਾਵਾਕਬ ਕਹਿ ਰਹੇ ਹਨ ਤਾਂ ਪ੍ਰੋਫੈਸਰ ਸਾਹਿਬ, ਨਾਂ ਕਿ ਅਸੀਂ। ਇਸ ਲਈ ਜੇ ਕਨਿੰਘਮ ਨਾਲ ਇਨਸਾਫ ਕੀਤਾ ਹੈ, ਤਾਂ ਪ੍ਰੋਫੈਸਰ ਸਾਹਿਬ ਨੇ, ਤੇ ਜੇ ਨਾਂ ਇਨਸਾਫ਼ੀ ਕੀਤੀ ਹੈ ਤਾਂ ਓਹਨਾਂ ਨੇ। ਅਸਾਂ ਤਾਂ ਕੇਵਲ ਏਨਾਂ ਕੀਤਾ ਹੈ, ਕਿ ਕਨਿੰਘਮ ਬਾਬਤ ਇਕ ਮਾਨਯੋਗ ਸਿੰਘ ਸਭਈ ਇਤਿਹਾਸ ਲੇਖਕ ਦੀ ਰਾਏ ਆਪ ਦੇ ਸਾਹਮਣੇ ਪੇਸ਼ ਕਰ ਦਿੱਤੀ ਹੈ। ਆਪ ਭਾਵੇਂ ਉਸ ਨੂੰ ਨਾ ਇਨਸਾਫ਼ੀ ਕਹੋ ਤੇ ਭਾਵੇਂ ਸਿਆਣਪ ਤੋਂ ਪਰੇ।

## ਦਮਦਮੇ ਵਾਲੀ ਬੀੜ

ਕਨਿੰਘਮ ਸਾਹਿਬ ਦੀ ਤਵਾਰੀਖ਼ ਵਿਚੋਂ ਇਕ ਹੋਰ ਗੱਲ ਅਸੀਂ ਅਪਣੇ ਪਾਠਕਾਂ ਦੇ ਸਾਹਮਣੇ ਰਖਦੇ ਹਾਂ। ਉਹ ਇਹ ਹੈ, ਕਿ ਦਮਦਮੇ ਵਾਲੀ ਜਿਸ ਬੀੜ ਨੂੰ ਭਾਈ ਸੇਵਾ ਸਿੰਘ ਜੀ ਕਹਿੰਦੇ ਹਨ ਕਿ ਗੁਰੂ ਜੀ ਨੇ ਦੱਖਣ ਵੱਲ ਨੂੰ ਨਾਲ ਲੈ ਜਾਕੇ ਹਜ਼ੂਰ ਸਾਹਿਬ ਵਿਖੇ ਗੁਰਿਆਈ ਦਿੱਤੀ- ਕਨਿੰਘਮ ਸਾਹਿਬ ਉਸ ਬੀੜ ਤੋਂ ਹੀ ਇਨਕਾਰੀ ਹਨ। ਜੇਹਾ ਕਿ ਆਪ ਅਪਣੀ ਇਸ ਤਵਾਰੀਖ਼ ਦੇ ਪੰਨਾ ੮੦ ਤੇ ਲਿਖਦੇ ਹਨ:-

"At Damdama Gobind remained for sometime and he occupied himself in composing the supplemental Garanth, 'The Book of the Tenth King' to rouse the energies aand sustain the hopes of the faithful."

ਅਰਥਾਤ- 'ਦਮਦਮੇ ਸਾਹਿਬ (ਗੁਰੂ) ਗੋਬਿੰਦ (ਸਿੰਘ ਜੀ) ਥੋੜੇ ਸਮੇਂ ਤਕ ਰਹੇ। ਅਤੇ ਏਥੇ ਉਨ੍ਹਾਂ ਨੇ ਅਪਣੇ ਆਪ ਨੂੰ- "ਦਸਵੇਂ ਪਾਤਸ਼ਾਹ ਦੇ ਗ੍ਰੰਥ" ਦੀ ਬਾਣੀ ਦਾ ਬਕਾਇਆ ਦਰਜ ਕਰਨ ਵਿਚ ਲਾਈ ਰਖਿਆ'। ਜਿਸਦਾ ਮਤਲਬ ਇਹ ਹੈ ਕਿ ਦਮਦਮੇ ਸਾਹਿਬ ਵਿਖੇ ਗੁਰੂ ਮਹਾਰਾਜ ਨੇ ਆਦਿ

ਗ੍ਰੰਥ ਸਾਹਿਬ ਦੀ ਕੋਈ ਬੀੜ ਨਾਂ ਉਚਰੀ ਤੇ ਨਾਂ ਲਿਖਾਈ। ਜੇ ਲਿਖਾਈ ਵਿਸ਼ਜਕ ਕੋਈ ਕੰਮ ਕੀਤਾ ਤਾਂ ਕੇਵਲ ਇਹ ਕਿ ਦਸਮ ਪਾਤਸ਼ਾਹ ਦੇ ਗ੍ਰੰਥ ਸਾਹਿਬ ਦਾ ਬਕਾਇਆ ਪੂਰਾ ਕੀਤਾ। ਕਨਿੰਘਮ ਦੀ ਏਸ ਲਿਖਤ ਨੇ ਤਾਂ ਭਾਈ ਸੇਵਾ ਸਿੰਘ ਜੀ ਦੀਆਂ ਰਹਿੰਦੀਆਂ ਖੂੰਹਦੀਆਂ ਆਸਾਂ ਤੇ ਵੀ ਪਾਣੀ ਫੇਰ ਦਿੱਤਾ। ਕਿਉਂਕਿ ਜਿਸ ਬੀੜ ਨੂੰ ਭਾਈ ਸੇਵਾ ਸਿੰਘ ਜੀ ਗੁਰਿਆਈ ਦਿੱਤੀ ਕਹਿੰਦੇ ਹਨ, ਕਨਿੰਘਮ ਸਾਹਿਬ ਦੀ ਤਵਾਰੀਖ ਅਨੁਸਾਰ ਉਹ ਦਮਦਮੇ ਸਾਹਿਬ ਉਚਾਰੀ ਹੀ ਨਹੀਂ ਗਈ। ਇਸ ਲਿਖਤ ਦੀ ਰੌਸ਼ਨੀ ਵਿਚ ਵੀ ਕਨਿੰਘਮ ਦੀ ਗਵਾਹੀ ਤੋਂ ਭਾਈ ਸਾਹਿਬ ਦਾ ਇਹ ਦਾਅਵਾ ਗ਼ਲਿਤ ਹੋ ਜਾਂਦਾ ਹੈ ਕਿ ਦਸਮ ਪਾਤਸ਼ਾਹ ਨੇ ਗ੍ਰੰਥ ਸਾਹਿਬ ਨੂੰ ਗੁਰਿਆਈ ਦਿੱਤੀ।

## ਹਵਾਲੇ ਦਾ ਕਾਰਨ

ਭਾਈ ਸਾਹਿਬ ਲਿਖਦੇ ਹਨ ਕਿ– "ਅਸਾਂ ਕਨਿੰਘਮ ਦਾ ਹਵਾਲਾ ਇਸ ਵਾਸਤੇ ਦਿਤਾ ਸੀ ਕਿ ਆਲਿਮ ਜੀ ਨੂੰ ਪਤਾ ਲਗ ਜਾਏ ਕਿ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਦਾ ਸਿਧਾਂਤ ਇੰਨਾਂ ਪ੍ਰਸਿਧ ਹੈ, ਕਿ ਅਨਮਤੀਏ ਤੇ ਬਦੇਸ਼ੀ ਇਤਿਹਾਸਕਾਰ ਜਿਨ੍ਹਾਂ ਨੂੰ ਸਿਖ ਇਤਿਹਾਸ ਸੰਬੰਧੀ ਕਈ ਗੱਲਾਂ ਦੀ ਖਬਰ ਨਹੀਂ ਉਹ ਵੀ ਇਸ ਸਿਧਾਂਤ ਤੋਂ ਜਾਣੂੰ ਸਨ।" (ਪੰਨਾ ੧੧੭)

**ਵਿਚਾਰ**—ਪਿਛੇ ਦਿਖਾਇਆ ਜਾ ਚੁਕਾ ਹੈ ਕਿ ਕਨਿੰਘਮ ਦੀ ਗਵਾਹੀ ਤੋਂ ਗ੍ਰੰਥ ਸਾਹਿਬ ਦੀ ਗੁਰਿਆਈ ਸਿੱਧ ਨਹੀਂ ਹੁੰਦੀ। ਇਸ ਲਈ ਆਪਦਾ ਉਸ ਬਾਬਤ ਗ੍ਰੰਥ ਜੀ ਦੀ ਗੁਰਿਆਈ ਦੇ ਸਿਧਾਂਤ ਤੋਂ ਜਾਣੂੰ ਲਿਖਣਾ ਅਸਲੋਂ ਹੀ ਨਿਰਮੂਲ ਠਹਿਰਦਾ ਹੈ।

'ਅਨਮਤੀ ਤੇ ਬਿਦੇਸ਼ੀ ਇਤਿਹਾਸਕਾਰ ਵੀ ਏਸ ਸਿਧਾਂਤ ਤੋਂ ਜਾਣੂੰ ਸਨ'– ਆਪਦੀ ਇਹ ਪ੍ਰਤਿਗਜਾ ਵੀ ਦਰੁਸਤ ਸਾਬਿਤ ਨਹੀਂ ਹੁੰਦੀ। ਮਿਸਾਲ ਦੇ ਤੌਰ ਤੇ ਆਪਦੇ ਸਾਹਮਣੇ ਗੁਰੂ ਗੋਬਿੰਦ ਸਿੰਘ ਜੀ ਦੀ ਜਾਨਸ਼ੀਨੀ ਸਬੰਧੀ ਇਕ ਵਿਦੇਸ਼ੀ ਤੇ ਅਨਮਤੀ ਇਤਿਹਾਸ ਲੇਖਕ ਦਾ ਹਵਾਲਾ ਪੇਸ਼ ਕੀਤਾ ਜਾਂਦਾ ਹੈ। ਉਸਦਾ ਨਾਮ ਹੈ– ਡਬਲਯੂ.ਐਲ.ਐਮ. ਸੀ. ਗਰੇਗਰ, ਐਮ.ਡੀ.। ਉਸਨੇ ਇਕ ਸਿਖ ਇਤਿਹਾਸ ਲਿਖਕੇ ਸੰਨ ੧੮੪੬ ਈ: ਨੂੰ ਵਿਡਨ ਵਿਚ ਪ੍ਰਕਾਸ਼ਿਤ ਕੀਤਾ। ਅੰਗ੍ਰੇਜ਼ੀ ਵਿਚ ਉਸਦਾ ਨਾਮ "ਹਿਸਟਰੀ ਆਫ਼ ਦੀ ਸਿਖਜ਼" ਹੈ। ਉਹ ਆਪਣੀ ਇਸ ਕਿਤਾਬ ਦੀ ਜਿਲਦ ਪਹਿਲੀ ਚੈਪਟਰ ੭ ਦੇ ਸਫ਼ਾ ੧੦੬ ਤੇ ਲਿਖਦਾ ਹੈ, ਕਿ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਜਾਨਸ਼ੀਨ ਬਾਬੇ ਬੰਦੇ ਨੂੰ ਬਣਾਇਆ। ਉਹ ਲਿਖਦਾ ਹੈ:–

**"Govind sent for Banda and having seated him delivered to him his dying words, You are appointed my successor', exclaimed the Guru, 'You must be a warrior and avenge the blood of my father, and grandfather, as well as that of my sons. Do not fear death.'**

ਅਰਥਾਤ– (ਗੁਰੂ) ਗੋਬਿੰਦ (ਸਿੰਘ ਜੀ) ਨੇ ਬੰਦੇ ਨੂੰ ਬੁਲਾਇਆ ਤੇ ਆਪਣੇ ਸਾਹਮਣੇ ਬਿਠਾਕੇ ਉਸਨੂੰ ਅੰਤਮ ਬਚਨ ਕਹੇ। ਤੂੰ ਮੇਰਾ ਜਾਨਸ਼ੀਨ ਨੀਯਤ ਕੀਤਾ ਗਿਆ, ਗੁਰੂ ਨੇ ਐਲਾਨ ਕੀਤਾ। ਤੈਨੂੰ ਚਾਹੀਦਾ ਹੈ ਕਿ ਯੋਧਾ ਹੋਵੇਂ ਅਰ ਮੇਰੇ ਪਿਤਾ ਪਿਤਾਮਾ ਤੇ ਬੱਚਿਆਂ ਦੇ ਖੂਨ ਦਾ ਬਦਲਾ ਲਵੇਂ। ਮੌਤ ਤੋਂ ਨਹੀਂ ਡਰਨਾਂ।

ਇਹ ਹੈ ਗੁਰੂ ਕਲਗੀਧਰ ਜੀ ਦੇ ਜਾਨਸ਼ੀਨ ਬਾਬਤ ਵਿਦੇਸ਼ੀ ਤੇ ਅੰਨਮਤੀ ਇਤਿਹਾਸਕਾਰਾਂ ਦੀ ਜਾਣ ਪਛਾਣ ਦਾ ਨਮੂਨਾਂ, ਜਿਸ ਤੇ ਭਾਈ ਸੇਵਾ ਸਿੰਘ ਜੀ ਫੁੱਲੇ ਨਹੀਂ ਸਮਾਂਦੇ। ਕੀ ਉਹ ਬਾਬਾ ਬੰਦਾ ਜੀ ਨੂੰ ਯਾਰਵ੍ਹਾਂ ਗੁਰੂ ਮੰਨਦੇ ਹੋਏ ਵਿਦੇਸ਼ੀ ਤੇ ਅੰਨਮਤੀ ਇਤਿਹਾਸ ਲੇਖਕਾਂ ਦੀ ਗੁਰਿਆਈ ਬਾਬਤ ਜਾਣ ਪਛਾਣ ਦੀ ਦਾਦ ਦੇਣ ਨੂੰ ਤਿਆਰ ਹਨ?

## ੩. ਉਮਦਾਤੁੱਤਾਰੀਖ਼

ਤੀਜੀ ਅੰਨਮਤੀ ਸ਼ਹਾਦਤ ਫਾਰਸੀ ਦੀ ਉਮਦਾਤੁੱਤਾਰੀਖ਼ ਵਿਚੋਂ ਦਿੱਤੀ ਗਈ ਸੀ। ਅਸਾਂ ਇਸ

ਦੇ ਪ੍ਰਕਾਸ਼ਿਤ ਹੋਣ ਦਾ ਸੰਮਤ ਜੈਸਾ ਕਿ ਇਸ ਦੇ ਅਰੰਭ ਵਿਚ ਲਿਖਿਆ ਹੈ, ੧੮੮੫ ਈਸਵੀ ਦਸਦਿਆਂ ਹੋਇਆਂ ਕਿਹਾ ਸੀ ਕਿ ਓਦੋਂ ਸਿੰਘ ਸਭਾ ਦੀ ਲਹਿਰ ਜ਼ੋਰਾਂ ਤੇ ਸੀ। ਭਾਈ ਸੇਵਾ ਸਿੰਘ ਜੀ ਕਹਿੰਦੇ ਹਨ ਕਿ ਭਾਵੇਂ ਇਹ ਤਾਰੀਖ਼ ਕਦੋਂ ਪ੍ਰਕਾਸ਼ਿਤ ਹੋਈ ਪਰ ਇਹ ਇਸ ਦੇ ਵਿਚੋਂ ਹੀ ਸਿੱਧ ਹੁੰਦਾ ਹੈ ਕਿ ਇਸ ਦੇ ਲਿਖੀ ਜਾਣ ਦਾ ਸਮਾਂ ਮਹਾਰਾਜਾ ਰਣਜੀਤ ਸਿੰਘ ਜੀ ਦਾ ਜ਼ਮਾਨਾ ਹੈ। ਭਾਈ ਸੇਵਾ ਸਿੰਘ ਜੀ ਜੇ ਇਸ ਤਾਰੀਖ਼ ਦਾ ਬਗ਼ੌਰ ਮੁਤਾਲਿਆ ਕਰਨਗੇ ਤਾਂ ਆਪ ਨੂੰ ਪਤਾ ਲਗੇਗਾ, ਕਿ ਇਸ ਵਿਚ ਗੁਰੂ ਨਾਨਕ ਦੇਵ ਦੇ ਸਾਹਿਬਜ਼ਾਦਿਆਂ ਬਾਬਾ ਸ੍ਰੀ ਚੰਦ ਜੀ ਅਤੇ ਬਾਬਾ ਲਖਮੀ ਚੰਦ ਜੀ ਨੂੰ ਵੀ "ਗੁਰੂ" ਸ਼ਬਦ ਦੁਆਰਾ ਸਨਮਾਨਿਆ ਗਿਆ ਹੈ। (ਸਬੂਤ ਲਈ ਦੇਖੋ ਇਸ ਕਿਤਾਬ ਦਾ ਦਫਤ੍ਰ ਪਹਿਲਾ ਤੇ ਬਾਬ ਨਾਵਾਂ) ਲਿਖਿਆ ਹੈ:- "ਨਗ਼ਮਾ ਸਹਾਏ ਬੁਲ ਬੁਲ, ਕਲਮੇ ਫ਼ਸਾਹਤ, ਰਕਮ ਬਰ ਸ਼ਾਖਸਾਰਿਲ ਤਾਫ਼ਤ ਆਸਾਰ, ਅਹਿਵਾਲ ਦਰ ਅਰਜ਼ਮੰਦੇ ਹਾਦੀਏ ਮੁਅਤਕਦਾਨਿਅਬੂ-ਦਯਤ ਪੈਵੰਦ ਗੁਰੂ ਸ੍ਰੀ ਚੰਦਵ ਗੁਰੂ ਲਖਮੀ ਦਾਸ ਜੀਉ।' (ਸਫਾ ੬੬)

ਇਹ ਨਾਵੇਂ ਬਾਬ ਦਾ ਅਨਵਾਨ (ਹੈਡਿੰਗ) ਹੈ, ਜਿਸ ਵਿਚ ਬਾਬਾ ਸ੍ਰੀ ਚੰਦ ਜੀ ਅਤੇ ਬਾਬਾ ਲਖਮੀ ਦਾਸ ਜੀ ਨੂੰ- "ਗੁਰੂ" ਪਦ ਦੁਆਰਾ ਸਨਮਾਨਿਆਂ ਗਿਆ ਹੈ।

(੨) ਇਸ ਤੋਂ ਅਗੇ ਬਾਬ ਦਸਵੇਂ ਸਫ਼ਾ ੭੦ ਦੇ ਅਨਵਾਨ ਵਿਚ ਸ੍ਰੀ ਰਾਮ ਰਾਏ ਜੀ ਨੂੰ- "ਗੁਰੂ ਰਾਮ ਰਾਏ" ਕਰਕੇ ਲਿਖਿਆ ਹੈ। - "ਕਾਦਰ ਅਜ਼ੋ ਅਲਾ ਗੁਰੂ ਰਾਮ ਰਾਏ ਜੀ।"

(੩) ਉਪ੍ਰੰਤ ਬਾਬ ੧੧ ਸਫ਼ਾ ੭੩ ਦੇ ਅਨਵਾਨ ਵਿਚ ਸ੍ਰੀ ਮੇਹਰਬਾਨ ਜੀ ਨੂੰ- "ਗੁਰੂ ਮੇਹਰਬਾਨ" ਕਹਿਕੇ ਸਤਿਕਾਰਿਆ ਗਿਆ ਹੈ।

(੪) ਬਾਬ ੧੨ ਸਫਾ ੭੬ ਵਿਖੇ ਬਾਬਾ ਬੰਦਹ ਜੀ ਨੂੰ - "ਗੁਰੂ" ਪਦ ਨਾਲ ਭੂਸ਼ਿਤ ਕੀਤਾ ਗਿਆ ਹੈ।

(ਅ) ਬਾਬ ੧੭ ਸਫ਼ਾ ੮੯ ਵਿਖੇ ਬਾਬੇ ਬੰਦੇ ਨੂੰ ਫੇਰ ਗੁਰੂ ਕਰਕੇ ਵਡਿਆਇਆ ਗਿਆ ਹੈ। ਜੈਸੇ- "ਸ਼ੋਰਸ਼ ਵ ਖ਼ਰਾਬੀ ਕਰਦਨ ਗੁਰੂ ਦਿਹ, ਵ ਰਵਾਨਗੀ ਅਬਦੁਲ ਸਮਦ ਖ਼ਾਨ।"

(੫) ਇਸਤੋਂ ਬਾਦ ਸ੍ਰੀ ਆਕਲ ਦਾਸ ਜੀ ਨੂੰ ਵੀ 'ਗੁਰੂ' ਪਦ ਨਾਲ ਪੁਕਾਰਿਆ ਗਿਆ ਹੈ- (ਬਾਬ ੫੮-ਸਫਾ ੧੫੬)- "ਗੁਰੂ ਆਕਲ ਦਾਸ ਕਿ ਥਾਨਹਦਾਰ ਆਂ ਮਕਾਨ ਬੂਦ ਦਰ ਇਹਾਤਾ ਸਖ਼ਤ ਆਵੁਰਦੰਦ।"

ਵਿਚਾਰ—ਉਤਦਾਤੁੱਤਾਰੀਖ਼ ਦੇ ਪੂਰਵੋਕਤ ਹਵਾਲਿਆਂ ਤੋਂ ਸਾਫ਼ ਪ੍ਰਗਟ ਹੋ ਜਾਂਦਾ ਹੈ, ਕਿ ਇਸ ਕਿਤਾਬ ਦੇ ਮੁਸੰਨਫ਼ ਨੇ ਗੁਰੂ ਅੰਸਾਂ ਦੀਆਂ ਪ੍ਰਧਾਨ ਵਿਅਕਤੀਆਂ ਨੂੰ ਅਤੇ ਸ਼ਹੀਦੇ ਆਜ਼ਮ ਬਾਬਾ ਬੰਦਾ ਬਹਾਦਰ ਨੂੰ "ਗੁਰੂ' ਪਦਵੀ ਦੁਆਰਾ ਮੁਖ਼ਾਤਿਬ ਕੀਤਾ ਹੈ। ਜੋ ਦਲੀਲ ਹੈ ਇਸ ਗੱਲ ਦੀ ਕਿ ਮਹਾਰਾਜਾ ਰਣਜੀਤ ਸਿੰਘ ਜੀ ਅਤੇ ਉਨ੍ਹਾਂ ਦੇ ਸਮੇਂ ਦੇ ਸਿੱਖ ਸ੍ਰਦਾਰ ਤੇ ਵਿਦਵਾਨ ਇਨ੍ਹਾਂ ਸ਼ਖਸੀਅਤਾਂ ਦੇ ਨਾਵਾਂ ਨਾਲ "ਗੁਰੂ" ਪਦ ਵਰਤਣ ਤੇ ਇਤ੍ਰਾਜ਼ ਨਹੀਂ ਸਨ ਕਰਦੇ। ਇਸ ਗੱਲ ਦੀ ਪੁਸ਼ਟੀ ਭਾਈ ਸੇਵਾ ਸਿੰਘ ਜੀ ਦੀਆਂ ਉਹਨਾਂ ਸਤਰਾਂ ਤੋਂ ਹੁੰਦੀ ਹੈ, ਜੋ ਉਹਨਾਂ ਨੇ ਇਸ ਪੁਸਤਕ ਦੇ ਸਫਾ ੩ ਤੋਂ ਆਪਣੀ ਪੁਸਤਕ ਦੇ ਸਫਾ ੧੦੨ ਤੇ ਦਰਜ ਕੀਤੀਆਂ ਹਨ, ਜੋ ਇਉਂ ਹਨ:-

"ਵੋਹ ਅਸਨਾਦ ਜੋ ਅਬ ਮੁਸੰਨਫ ਕੇ ਖ਼ਾਨਦਾਨ ਕੇ ਕਬਜ਼ਾ ਮੇਂ ਮੌਜੂਦ ਹੈ; ਹਮੇਂ ਇਸ ਬਾਤ ਕਾ ਯਕੀਨ ਦਿਲਾਤੇ ਹੈਂ; ਕਿ ਖ਼ੁਦ ਮਹਾਰਾਜਾ ਰਣਜੀਤ ਸਿੰਘ ਜੀ ਇਸ ਤਸਨੀਫ਼ ਕੀ ਬੜੀ ਕਦਰ ਕਰਤੇ ਥੇ। ਜਿਸਕੇ ਲੀਏ ਮੁਸੰਨਫ਼ ਕੋ ਕਈ ਬਾਰ ਖਿਲਅਤ ਔਰ ਇਨਾਮ ਅਤਾ ਹੂਏ। ਬਲਕੇ ਅੰਗ੍ਰੇਜ਼ੋਂ ਕੋ ਇਸਤੇਮਾਲ ਕੇ ਲੀਏ ੧੮੩੩ ਵਾ ੧੮੩੪ ਈ: ਮੇਂ ਮਹਾਰਾਜਾ ਸਾਹਿਬ ਨੇ ਇਸ ਕੇ ਨਕਲ ਦੀਏ ਜਾਨੇ ਕਾ ਹੁਕਮ ਦੀਆ ਥਾ......ਜੋਜ਼ਫ਼ ਡੇਵੀ ਕਨਿੰਘਮ ਸਾਹਿਬ ਭੀ ਅਪਨੀ ਸਿੱਖੋਂ ਕੀ ਤਾਰੀਖ਼ ਕੇ ੧੩੯ ਸਫ਼ਾ ਕੇ ਫੁਟ ਨੋਟ ਮੇਂ ਜੋ ੧੮੪੯ ਈ: ਮੇਂ ਲੰਡਨ ਮੇਂ ਸ਼ਾਇਆ ਹੁਈ ਹੈ, ਇਸ ਕੀ ਬਹੁਤ ਤਾਰੀਫ ਕਰਤੇ ਹੈਂ। ਔਰ ਇਸਕੇ ਇਸਤੇਮਾਲ ਕੇ ਲੀਏ ਮੁਸੰਨਿਫ ਕਾ ਸ਼ੁਕਰੀਯਾ ਏਕ ਖ਼ਤ ਮੇਂ ਜੋ ਆਠ ਅਗਸਤ ੧੮੪੬ ਕਾ ਲਿਖਾ ਹੂਆ ਹੈ, ਅਦਾ ਕਰਤੇ ਹੈਂ।"

ਏਨ੍ਹਾਂ ਸਤਰਾਂ ਤੋਂ ਵਿਦਿਤ ਹੋ ਜਾਂਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਜੀ ਨੇ ਇਸ ਤਵਾਰੀਖ਼

ਦੇ ਮੁਸੰਨਫ ਲਾਲਾ ਜਸਵੰਤ ਰਾਏ ਬਟਾਲਵੀ ਨੂੰ ਇਕ ਵਾਰ ਨਹੀਂ ਸਗੋਂ ਕਈ ਵਾਰ ਲਿਖਅਤਾਂ ਅਤੇ ਇਨਾਮ ਪ੍ਰਦਾਨ ਕੀਤੇ। ਜੋ ਇਸ ਗੱਲ ਦਾ ਸਬੂਤ ਹੈ ਕਿ ਮਹਾਰਾਜਾ ਸਾਹਿਬ ਦੇ ਵਕਤ ਤਕ ਸਿੱਖ ਗੱਲ ਦੇ ਪਾਬੰਦ ਨਹੀਂ ਸਨ, ਕਿ ਉਹ ਗੁਰੂ ਗ੍ਰੰਥ ਸਾਹਿਬ ਦੀ ਮੌਜੂਦਗੀ ਵਿਚ ਦਸਾਂ ਗੁਰੂਆਂ ਤੋਂ ਬਿਨਾਂ ਹੋਰ ਸ਼ਖ਼ਸੀਅਤਾਂ ਦੇ ਨਾਵਾਂ ਨਾਲ "ਗੁਰੂ" ਪਦ ਦੀ ਵਰਤੋਂ ਨਾ ਕਰਨ। ਜੇ ਉਸ ਵੇਲੇ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਦਾ ਅਜੇਹਾ ਹੀ ਪ੍ਰਚਾਰ ਹੁੰਦਾ ਜੈਸਾ ਕਿ ਭਾਈ ਸੇਵਾ ਸਿੰਘ ਜੀ ਮੰਨਦੇ ਹਨ, ਤਾਂ ਸ੍ਰੀ ਰਾਮ ਰਾਏ ਜੀ ਅਤੇ ਬਾਬਾ ਬੰਦਾ ਬਹਾਦਰ ਨੂੰ "ਗੁਰੂ" ਸ਼ਬਦ ਦੁਆਰਾ ਲਿਖੇ ਜਾਣ ਦਾ ਨਤੀਜਾ ਇਹ ਹੁੰਦਾ, ਕਿ ਇਸ ਕਿਤਾਬ ਦੇ ਕਰਤਾ ਜੀ ਨੂੰ ਬਜਾਏ ਲਿਖਅਤਾਂ ਤੇ ਇਨਾਮ ਦੇ ਮਹਾਰਾਜਾ ਰਣਜੀਤ ਸਿੰਘ ਜੀ ਵਲੋਂ ਤਾੜਨਾਂ ਹੁੰਦੀ, ਅਤੇ ਉਹਨਾਂ ਨੂੰ ਹੁਕਮ ਦਿੱਤਾ ਜਾਂਦਾ ਕਿ ਯਾ ਇਨ੍ਹਾਂ ਸ਼ਖ਼ਸੀਅਤਾਂ ਦੇ ਨਾਵਾਂ ਨਾਲੋਂ "ਗੁਰੂ" ਪਦ ਹਟਾਕੇ ਇਸ ਲਈ ਖਿਮਾਂ ਦੀ ਜਾਚਨਾਂ ਕਰੋ, ਵਰਨਾਂ ਇਸ ਪਦ ਦੀ ਵਰਤੋਂ ਸਿਖ ਧਰਮ ਦੇ ਅਕੀਦੇ ਦੇ ਵਿਰੁਧ ਹੋਣ ਦੇ ਕਾਰਨ ਇਹ ਕਿਤਾਬ ਬਹੁਕਮ ਸ੍ਰਕਾਰ ਆਲੀ ਵਕਾਰ ਜ਼ਬਤ ਕੀਤੀ ਜਾਏਗੀ। ਪ੍ਰੰਤੂ ਉਲਟ ਇਸ ਦੇ ਤਵਾਰੀਖ ਦੇ ਕਰਤਾ ਜੀ ਨੂੰ ਇਨਾਮੋ ਇਕਰਾਮ ਦਾ ਹਾਸਿਲ ਹੋਣਾ, ਤੇ ਮਹਾਰਾਜਾ ਸਾਹਿਬ ਵਲੋਂ ਅੰਗ੍ਰੇਜ਼ਾਂ ਵਿਚ ਉਸ ਦੀ ਇਸ਼ਾਇਤ ਦਾ ਹੁਕਮ ਸਾਦਰ ਹੋਣਾਂ, ਤੇ ਕਨਿੰਘਮ ਸਾਹਿਬ ਦੁਆਰਾ ਇਸ ਦੇ ਤਾਰੀਫ਼ੀ ਨੋਟ ਅਤੇ ਉਪਮਾਂ ਮਈ ਖਤਾਂ ਦਾ ਲਿਖਿਆ ਜਾਣਾ ਇਸ ਗੱਲ ਨੂੰ ਸਾਬਿਤ ਕਰਨ ਲਈ ਅਕਟ ਸਬੂਤ ਹਨ, ਕਿ ਇਸ ਕਿਤਾਬ ਦੀ ਰੌਸ਼ਨੀ ਵਿਚ "ਗੁਰੂ" ਪਦ ਗੁਰੂ ਗ੍ਰੰਥ ਸਾਹਿਬ ਵਾਸਤੇ ਮਖਸੂਸ ਨਹੀਂ ਸੀ, ਸਗੋਂ ਉਹ ਗੁਰੂ ਅੰਸਾਂ ਅਤੇ ਬਾਬੇ ਬੰਦੇ ਜੈਸੇ ਬਹਾਦਰਾਂ ਦੇ ਨਾਵਾਂ ਨਾਲ ਵਰਤਿਆ ਜਾਣਾਂ ਵੀ ਅਯੋਗ ਅਤੇ ਓਪਰਾ ਨਹੀਂ ਸੀ ਭਾਸਦਾ।

## ੪. ਸਯਦ ਮੁਹੰਮਦ ਲਤੀਫ਼

ਹਿਸਟਰੀ ਆਫ਼ ਪੰਜਾਬ (ਸਯਦ ਮੁਹੰਮਦ ਲਤੀਫ਼) ਦਾ ਹਵਾਲਾ ਦੇਂਦੇ ਹੋਏ ਸਾਡੀ ਲਿਖਤ ਬਾਬਤ ਸ੍ਰੀਮਾਨ ਜੀ ਲਿਖਦੇ ਹਨ ਕਿ– 'ਇਸਦੀ ਗਵਾਹੀ ਕਨਿੰਘਮ ਤੋਂ ਵੀ ਘਟੀਆ ਦਰਜੇ ਦੀ ਹੈ। ਸਿਖ ਇਤਿਹਾਸ ਦੇ ਅਸਲੀ ਵਾਕਿਆਤ ਦੀ ਬੇ ਇਲਮੀ ਦੇ ਵਿਚਾਰ ਨਾਲ ਤਾਂ ਇਹ ਦੋਵੇਂ ਭਰਾ ਹੀ ਜਾਪਦੇ ਹਨ....ਉਸਨੇ ਸਿਖ ਇਤਿਹਾਸ ਦੇ ਕਈ ਵਾਕਿਆਤ ਮਜ਼ਹਬੀ ਤਅੱਸਬ ਤੇ ਈਰਖਾ ਦੇ ਅਸਰ ਹੇਠ ਲਿਖੇ ਹਨ....ਸੋ ਸਿਖ ਇਤਿਹਾਸ ਤੋਂ ਅਜੇਹੇ ਬੇ ਇਲਮੀ ਮੁਤਅੱਸਬ ਤੇ ਈਰਖੀ ਮਹੁੰਮਦ ਲਤੀਫ਼ ਦੀ ਸ਼ਹਾਦਤ ਗੁਰਿਆਈ ਦੇ ਨਿਰਣਜ ਵਾਸਤੇ ਕਿਸੇ ਤਰਾਂ ਵੀ ਕਾਬਲੇ ਇਤਬਾਰ ਨਾਂ ਹੋਣ ਦੇ ਕਾਰਣ ਪ੍ਰਮਾਣੀਕ ਨਹੀਂ ਕਹੀ ਜਾ ਸਕਦੀ।(ਪੰਨਾ੭੪)

ਇਸਤੇ ਵਿਚਾਰ ਕਰਦੇ ਹੋਏ ਭਾਈ ਸੇਵਾ ਸਿੰਘ ਜੀ ਕਹਿੰਦੇ ਹਨ ਕਿ– "ਉਸ਼ਟ ਲਸ਼ਟਕਾਂ ਨਜਾਜ ਨਾਲ ਸਾਨੂੰ ਆਲਿਮ ਜੀ ਤੋਂ ਪੁਛਣ ਦਾ ਹੱਕ ਹੈ, ਕਿ ਤੁਸਾਂ ਆਪਣੀ ਇਸ ਪੁਸਤਕ ਦੇ ਪੰਨੇ ੧੭ ਵਿਚ ਲਿਖਿਆ ਹੈ, ਕਿ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਆਪਣੀਆਂ ਕਵਿਤਾਵਾਂ ਵਿਚ ਇਹ ਤਾਂ ਲਿਖਿਆ ਹੈ ਕਿ ਕਲਗੀਆਂ ਵਾਲੇ ਆਜਾ ਪਰ ਹੋਰ ਕਿਸੇ ਪਾਤਸ਼ਾਹੀ ਨੂੰ ਇੰਜ ਸੰਬੋਧਨ ਨਹੀਂ ਕੀਤਾ, ਪ੍ਰੰਤੂ ਜਿਸ ਕੰਬਦੀ ਕਲਾਈ ਨਾਮ ਦੀ ਪੁਸਤਕ ਦਾ ਹਵਾਲਾ ਆਪ ਦੇਂਦੇ ਹਨ, ਉਸੇ ਪੁਸਤਕ ਦੇ ਸਫਾ ੪੯, ੫੦ ਤੇ ੧੯੫ ਵਿਚ(ਜਿਹਾ ਕਿ ਅਸੀਂ ਅਗੇ ਚਲਕੇ ਦਸਾਂਗੇ) ਕਈ ਕਵਿਤਾਵਾਂ ਮੌਜੂਦ ਹਨ, ਜਿਨ੍ਹਾਂ ਵਿਚ ਕਲਗੀਧਰ ਜੀ ਦੀ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਬੀ ਸੰਬੋਧਨ ਕੀਤਾ ਗਿਆ ਹੈ। ਕੀ ਸ੍ਰੀ ਸੰਤ ਨਿਧਾਨ ਸਿੰਘ ਜੀ ਆਲਿਮ ਦੀ ਇਹ ਗ਼ਲਤਬਿਆਨੀ ਤੇ ਜਾਣ ਬੁਝ ਕੇ ਕੀਤੀ ਗ਼ਲਤ ਬਿਆਨੀ ਹੀ ਆਪਣੇ ਆਪ ਵਿਚ ਪਕਾ ਸਬੂਤ ਨਹੀਂ ਕਿ ਗੁਰਿਆਈ ਦੇ ਨਿਰਣੇ ਵਾਸਤੇ ਆਲਿਮ ਜੀ ਦੀ ਕੋਈ ਲਿਖਤ ਕਿਸੇ ਤਰ੍ਹਾਂ ਵੀ ਕਾਬਲੇ ਇਤਬਾਰ ਨਾਂ ਹੋਣ ਦੇ ਕਾਰਨ ਕੋਈ ਅਰਥ ਨਹੀਂ ਰਖਦੀ?"

**ਵਿਚਾਰ**—ਅਸਾਂ ਲਿਖਿਆ ਸੀ, ਅਤੇ ਸ੍ਰ: ਕਰਤਾਰ ਸਿੰਘ ਜੀ ਐਮ.ਏ. ਪ੍ਰੋਫੈਸਰ ਖਾਲਸਾ ਕਾਲਜ ਅੰਮ੍ਰਿਤਸਰ ਦੀ ਲਿਖਤ "ਜੀਵਨ ਕਥਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ" ਦੇ ਸਫਾ ੩੬੬ ਦੀ ਹੇਠਲੀ ਟੂਕ ਦਾ ਹਵਾਲਾ ਦੇਕੇ ਲਿਖਿਆ ਸੀ ਕਿ– "ਸੱਯਦ ਮੁਹੰਮਦ ਲਤੀਫ਼ ਦੀ ਅਸਲੀ ਵਾਕਿਆਤ ਤੋਂ ਬੇ ਇਲਮੀ ਅਤੇ ਈਰਖਾ ਦੀ ਬਹੁਲਤਾ ਦਾ ਇਕ ਹੋਰ ਸਬੂਤ ਉਸਦੇ ਉਹਨਾਂ ਲਫ਼ਜ਼ਾਂ ਤੋਂ ਮਿਲਦਾ ਹੈ,

ਜੇਹੜੇ ਉਸਨੇ ਗੁਰੂ ਜੀ ਦੇ ਇਸ ਕੰਮ ਨੂੰ ਦੱਸਣ ਲਗਿਆਂ ਵਰਤੇ ਹਨ। ਆਪਣੀ ਕਿਤਾਬ ਦੇ ਸਫ਼ਾ ੨੭੧-੨੭੨ ਤੇ ਉਹ ਲਿਖਦਾ ਹੈ (ਗੁਰੂ) **ਗੋਬਿੰਦ** (ਸਿੰਘ) **ਦਾ ਇਹ ਇਰਾਦਾ ਸੀ ਕਿ** (ਗੁਰੂ) **ਨਾਨਕ** (ਦੇਵ) **ਦੇ ਰਚੇ ਆਦਿ ਗ੍ਰੰਥ ਵਿਚ ਲਿਖੇ ਨਿਯਮਾਂ ਨੂੰ ਬਦਲਿਆ ਜਾਵੇ'** ਇਹ ਅੱਖ੍ਰ ਅਸਾਂ ਪਹਿਲੋਂ ਵੀ ਮੋਟੇ ਕਰ ਦਿਤੇ ਸਨ, ਤੇ ਹੁਣ ਵੀ, ਤਾਂ ਕਿ ਭਾਈ ਸੇਵਾ ਸਿੰਘ ਜੀ ਏਨ੍ਹਾਂ ਵਲ ਬਹੁਤਾ ਹੀ ਧਿਆਨ ਦੇਕੇ ਵਿਚਾਰਨ ਦੀ ਕੋਸ਼ਸ਼ ਕਰਨ ਪਰ ਸ਼ੋਕ, ਕਿ ਆਪਨੇ ਇਨ੍ਹਾਂ ਨੂੰ ਉੱਕਾ ਹੀ ਅੱਖਾਂ ਤੋਂ ਓਹਲੇ ਕਰ ਦਿੱਤਾ ਹੈ। ਅਸਾਂ ਮੁਹੰਮਦ ਲਤੀਫ ਦੀਆਂ ਇਨ੍ਹਾਂ ਮੋਟੇ ਅੱਖਰਾਂ ਵਾਲੀਆਂ ਸਤਰਾਂ ਤੇ ਇਕ ਖਾਸ ਨੋਟ ਲਿਖਿਆ ਸੀ, ਪਰ ਭਾਈ ਸੇਵਾ ਸਿੰਘ ਜੀ ਨੇ ਉਸ ਦਾ ਜਵਾਬ ਤਾਂ ਕੀ ਦੇਣਾ ਸੀ, ਉਸਦਾ ਜ਼ਿਕਰ ਤਕ ਨਹੀਂ ਕੀਤਾ। ਨੋਟ ਇਹ ਹੈ:- **"ਕਿਉਂ ਜੀ ਮੁਹੰਮਦ ਲਤੀਫ਼ ਤਾਂ ਲਿਖਦਾ ਹੈ ਕਿ ਦਸਮ ਪਾਤਸ਼ਾਹ ਦਾ ਇਰਾਦਾ ਆਦਿ ਗ੍ਰੰਥ ਦੇ ਨਿਯਮਾਂ ਨੂੰ ਬਦਲਨ ਦਾ ਸੀ, ਪਰ ਆਪ ਉਸ ਦੀ ਸ਼ਹਾਦਤ ਦੇ ਅਧਾਰ ਤੇ ਇਹ ਸਿੱਧ ਕਰਨਾਂ ਚਾਹੁੰਦੇ ਹੋ ਕਿ ਉਹਨਾਂ ਨੇ ਆਦਿ ਗ੍ਰੰਥ ਸਾਹਿਬ ਨੂੰ ਗੁਰ ਗੱਦੀ ਅਰਪਨ ਕੀਤੀ, ਇਸ ਦਾ ਕੀ ਭਾਵ?"**

ਸਾਡਾ ਇਹ ਨੋਟ ਆਪਣੇ ਅੰਦਰ ਬੜਾ ਤਕੜਾ ਵਜ਼ਨ ਰਖਦਾ ਹੈ ਪਰ ਸ੍ਰਦਾਰ ਸੇਵਾ ਸਿੰਘ ਜੀ ਨੇ ਸ਼ਾਇਦ ਇਸ ਵਲ ਇਸ ਕਰਕੇ ਤੁਵਜੋ ਨਹੀਂ ਦਿੱਤੀ, ਕਿ ਇਹ ਬਰੀਕ ਅੱਖਰਾਂ ਵਿਚ ਦਿੱਤਾ ਗਿਆ ਸੀ।

ਦੂਜੀ ਗੱਲ ਇਹ ਵੀ ਵਿਚਾਰ ਯੋਗ ਹੈ ਕਿ ਸੱਯਦ ਮੁਹੰਮਦ ਲਤੀਫ਼ "ਗੁਰੂ ਗ੍ਰੰਥ ਸਾਹਿਬ" ਲਿਖਣ ਦੀ ਥਾਂ ਨਿਰਾ "ਆਦਿ ਗ੍ਰੰਥ" ਲਿਖਦਾ ਹੈ, ਜੋ ਭਾਈ ਸੇਵਾ ਸਿੰਘੰ ਜੀ ਦੇ ਗ੍ਰਹਿਣ ਕੀਤੇ ਗਏ ਨਿਯਮ ਅਨੁਸਾਰ ਗ੍ਰੰਥ ਸਾਹਿਬ ਦੀ ਗੁਰਿਆਈ ਦਾ ਸੂਚਕ ਨਹੀਂ ਹੈ। ਕਿਉਂਕਿ 'ਗ੍ਰੰਥ' ਦੇ ਆਦਿ ਵਿਚ- "ਗੁਰੂ" ਸ਼ਬਦ ਲਿਖਿਆ ਹੋਵੇ ਤਾਂ ਭਾਈ ਸੇਵਾ ਸਿੰਘ ਜੀ ਦੀ ਸੈਂਸ ਅਨੁਸਾਰ ਉਹ ਗੁਰਿਆਈ ਦਾ ਵਾਚਕ ਹੁੰਦਾ ਹੈ। ਚੂੰਕੇ ਮੁਹੰਮਦ ਲਤੀਫ਼ ਨੇ ਨਿਰਾ "ਆਦਿ ਗ੍ਰੰਥ" ਲਿਖਿਆ ਹੈ ਇਸ ਲਈ ਭਾਈ ਸੇਵਾ ਸਿੰਘ ਜੀ ਦੇ ਥਾਪੇ ਨਿਯਮ ਅਨੁਸਾਰ ਉਹ ਇਹ ਨਹੀਂ ਸੀ ਮੰਨਦਾ ਕਿ ਗ੍ਰੰਥ ਸਾਹਿਬ ਨੂੰ ਗੁਰ ਗੱਦੀ ਦਿੱਤੀ ਗਈ ਹੈ।

ਇਕ ਹੋਰ ਗੱਲ ਭਾਈ ਸਾਹਿਬ ਦੇ ਦ੍ਰਿਸ਼ਟੀਗੋਚਰ ਕੀਤੀ ਜਾਂਦੀ ਹੈ। ਅਸਾਂ ਲਿਖਿਆ ਸੀ ਕਿ ਸੱਯਦ ਮੁਹੰਮਦ ਲਤੀਫ ਲਿਖਦਾ ਹੈ ਕਿ- 'ਉਨ੍ਹਾਂ (ਗੁਰੂ ਜੀ ਨੇ) ਦਮਦਮੇ ਵਿਖੇ ਨਵਾਂ ਗ੍ਰੰਥ ਰਚਣਾਂ ਸ਼ੁਰੂ ਕਰ ਦਿੱਤਾ, ਤੇ ਓਥੇ ਹੀ ਐਵਤਾਰ ੮ ਭਾਦਰੋਂ ਸੰਮਤ ੧੭੫੩ ਵਿਚ ਮੁਕੰਮਲ ਕੀਤਾ। ਇਸ ਦਾ ਨਾਮ 'ਦਸਵੇਂ ਪਾਤਸ਼ਾਹ ਕਾ ਗ੍ਰੰਥ' ਰਖਿਆ।" ਭਾਈ ਸੇਵਾ ਸਿੰਘ ਜੀ ਸੋਚਣ, ਕਿਉਂ ਕਿ ਉਹ ਤਾਂ ਕਹਿੰਦੇ ਹਨ ਕਿ ਦਮਦਮੇ ਸਾਹਿਬ ਵਿਚ ਗੁਰੂ ਜੀ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਉਚਰਿਆ, ਲਿਖਾਇਆ ਤੇ ਨਾਲ ਲੈ ਜਾ ਕੇ ਉਸਨੂੰ ਹਜ਼ੂਰ ਸਾਹਿਬ ਵਿਖੇ ਗੱਦੀ ਦਿੱਤੀ, ਪਰ ਮੁਹੰਮਦ ਲਤੀਫ਼ ਸਾਹਿਬ ਕਹਿੰਦੇ ਹਨ, ਕਿ ਓਥੇ ਗੁਰੂ ਜੀ ਨੇ ਦਸਮ ਗੁਰੂ ਗ੍ਰੰਥ ਸਾਹਿਬ ਉਚਾਰਿਆ ਸੀ। ਜਿਸਦਾ ਮਤਲਬ ਸਾਫ ਤੌਰ ਤੇ ਇਹ ਹੈ, ਕਿ ਆਦਿ ਗੁਰੂ ਗ੍ਰੰਥ ਸਾਹਿਬ ਦਮਦਮੇ ਸਾਹਿਬ ਵਿਖੇ ਉਚਾਰਿਆ ਹੀ ਨਹੀਂ ਗਿਆ ਤਾਂਤੇ ਮੁ: ਲਤੀਫ਼ ਦੀ ਇਸ ਲਿਖਤ ਤੋਂ ਭਾਈ ਸੇਵਾ ਸਿੰਘ ਜੀ ਦਾ ਇਹ ਮਤ ਖੰਡਿਤ ਹੋ ਗਿਆ ਕਿ ਗੁਰੂ ਜੀ ਨੇ ਦਮਦਮੇ ਸਾਹਿਬ ਵਿਖੇ ਲਿਖੀ ਗਈ ਗੁਰੂ ਗ੍ਰੰਥ ਜੀ ਦੀ ਬੀੜ ਨੂੰ ਗੁਰਿਆਈ ਦਿੱਤੀ।

ਭਾਈ ਸੇਵਾ ਸਿੰਘ ਜੀ ਦਾ ਇਹ ਕਹਿਣਾਂ ਕਿ ਜੇ ਮੁਹੰਮਦ ਲਤੀਫ਼ ਦੀ ਗਵਾਹੀ ਨੂੰ ਇਸ ਬਿਨਾ ਤੇ ਪ੍ਰਮਾਣੀਕ ਨਾਂ ਮੰਨਿਆ ਜਾਏ, ਤਾਂ ਇਹ ਗੱਲ ਸਾਡੀਆਂ ਲਿਖਤਾਂ ਤੇ ਵੀ ਘਟੇਗੀ, ਨਹੀਂ ਬਣਦੀ। ਕਿਉਂਕਿ 'ਕੰਬਦੀ ਕਲਾਈ' ਰਚਿਤ ਭਾਈ ਵੀਰ ਸਿੰਘ ਸਾਹਿਬ ਵਿਚੋਂ ਜੋ ਅਸਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਫੇਰ ਔਣ ਬਾਬਤ ਗੀਤ ਦਿੱਤਾ ਸੀ ਉਹ ਗੁਰੂ ਨਾਨਕ ਵਿਸ਼ਜਕ ਗੀਤਾਂ ਨਾਲੋਂ ਵਿਲੱਖਣ ਹੈ। ਉਸਦੇ ਇਹ ਸ਼ਬਦ- "ਫੇਰ ਦਿਓ ਦੀਦਾਰ ਕਿ ਕਰ ਇਕਰਾਰ ਗਏ ਹੋ" ਉਸ ਇਕਰਾਰ ਦੇ ਸੂਚਕ ਹਨ ਜੋ ਗੁਰੂ ਜੀ ਫੇਰ ਔਣ ਬਾਬਤ ਕਰ ਗਏ ਸੀ, ਪਰ ਗੁਰੂ ਨਾਨਕ ਦੇਵ ਸੰਬੰਧੀ ਗੀਤਾਂ ਵਿਚ ਇਕਰਾਰ ਲਖਾਇਕ ਗੀਤ ਕੋਈ ਨਹੀਂ ਹੈ। ਇਸ ਲਈ "ਕੰਬਦੀ ਕਲਾਈ" ਦੇ ਵਿਸ਼ਜ ਵਿਚ ਨਾਂ ਅਸਾਂ ਕੋਈ ਗ਼ਲਿਤ ਬਿਆਨੀ ਕੀਤੀ ਹੈ ਤੇ ਨਾਂ ਹੀ ਉਸਦੇ ਅਧਾਰ ਤੇ ਸਾਡੀਆਂ ਲਿਖਤਾਂ ਅਪ੍ਰਮਾਣੀਕ ਕਹੀਆਂ ਜਾ ਸਕਦੀਆਂ ਹਨ।

# ੩੬ ਗ੍ਰੰਥਾਂ ਦੇ ਹਵਾਲੇ

ਗੁਰੂ ਪਦ ਨਿਰਣਜ ਭਾਗ ੨ ਦੇ ਪੰਨਾਂ ੯੩ ਤੇ ਭਾਈ ਸਾਹਿਬ ਲਿਖਦੇ ਹਨ- "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੱਦੀ ਸ੍ਰੀ ਦਸਮੇਸ਼ ਜੀ ਨੇ ਦਿੱਤੀ ਹੈ, ਸਾਬਤ ਕਰਨ ਲਈ ਅਸਾਂ ੩੬ ਗ੍ਰੰਥਾਂ ਦੇ ਪ੍ਰਮਾਣ ਦਿੱਤੇ ਸਨ।"

**ਵਿਚਾਰ**—ਅਸਾਂ ਉਨ੍ਹਾਂ ਸਮੂਹ ਪ੍ਰਮਾਣਾਂ ਤੇ ਵਿਚਾਰ ਕਰਨ ਤੋਂ ਉਪ੍ਰੰਤ ਆਪਣਾਂ ਆਖਰੀ ਨੁਕਤਾ ਪੇਸ਼ ਕਰਦਿਆਂ ਹੋਇਆਂ ਲਿਖਿਆ ਸੀ ਕਿ "ਸਾਰੇ ਪ੍ਰਮਾਣਾਂ ਅਰ ਹਵਾਲਿਆਂ ਤੋਂ ਭਾਈ ਸੇਵਾ ਸਿੰਘ ਜੀ ਦੀ ਇਹੀ ਮੁਰਾਦ ਹੈ, ਕਿ ਦਸਵੇਂ ਪਾਤਸ਼ਾਹ ਨੇ ਜੋਤੀ ਜੋਤ ਸਮਾਣ ਦੇ ਸਮੇਂ ਸ੍ਰੀ ਗੁਰੂ ਗ੍ਰੰਥ ਜੀ ਨੂੰ ਗੁਰਿਆਈ ਦਿੱਤੀ ਅਤੇ ਗੁਰਿਆਈ ਦੇ ਸੂਚਕ ਵਾਕਾਂ ਦਾ ਉਚਾਰਣ ਕੀਤਾ ਜੈਸਾ ਕਿ "ਆਗਜਾ ਭਈ ਅਕਾਲ ਕੀ" ਪ੍ਰੰਤੂ ਅਫਸੋਸ! ਕਿ ਆਪ ਇਸ ਵਿਸ਼ਜ ਵਿਚ ਇਕ ਵਾਕ ਵੀ ਦਸਮ ਪਾਤਸ਼ਾਹ ਜੀ ਦਾ ਸ੍ਰੀ ਮੁਖ ਵਾਕ ਸਾਬਿਤ ਨਹੀਂ ਕਰ ਸਕੇ ਜਿਸ ਨੂੰ ਕਿ ਫੈਸਲਾ ਮੰਨਿਆ ਜਾ ਸਕੇ। ਪਾਠਕ ਸੋਚ ਸਕਦੇ ਹਨ, ਕਿ ਦਸ ਪਾਤਸ਼ਾਹੀਆਂ ਦੇਹਧਾਰੀ ਰੂਪ ਵਿਚ ਚਲੀਆਂ ਆਈਆਂ ਤੇ ਦਸਵੇਂ ਪਾਤਸ਼ਾਹ ਨੇ ਲਗਭਗ ਢਾਈ ਸਦੀਆਂ ਤੋਂ ਚਲੇ ਆਏ ਦੇਹਧਾਰੀ ਗੁਰੂ ਦੇ ਸਿਲਸਿਲੇ ਨੂੰ ਇਕ ਦਮ ਬਦਲ ਦਿੱਤਾ ਤਾਂ ਹੈਰਾਨੀ ਹੈ ਕਿ ਅਜੇਹੀ ਇਨਕਲਾਬੀ ਤਬਦੀਲੀ ਦੇ ਸਮੇਂ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਵਾਕ ਕਿਹਾ ਯਾ ਸਲੋਕ ਕਹੇ, ਉਨ੍ਹਾਂ ਵਿਚੋਂ ਇਕ ਵੀ ਭਾਈ ਸਾਹਿਬ ਅਜੇਹਾ ਨਹੀਂ ਦਸ ਸਕੇ ਜੋ ਕਿ ਦਸਮ ਗੁਰੂ ਗ੍ਰੰਥ ਸਾਹਿਬ ਵਿਚ ਦਸਮ ਪਾਤਸ਼ਾਹ ਦੀ ਵਿਸ਼ਾਲ ਸ੍ਰੀ ਮੁਖਵਾਕ ਬਾਣੀ ਦੇ ਨਾਲ ਦਰਜ ਹੋਵੇ। ਇਸਤੋਂ ਏਹੀ ਸਿਧ ਹੁੰਦਾ ਹੈ ਕਿ ਦਸਮ ਪਾਤਸ਼ਾਹ ਨੇ ਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਹੀ ਦਿੱਤੀ ਹੈ ਅਤੇ ਨਾਂ ਹੀ ਉਹਨਾਂ ਨੇ ਆਪਣੇ ਸ੍ਰੀ ਮੁਖ ਦੁਆਰਾ ਕੋਈ ਅਜੇਹਾ ਸਲੋਕ ਕਿਹਾ ਹੈ ਜਿਸਨੂੰ ਕਿ ਆਪਦਾ ਫੈਸਲਾ ਕੁਨ ਐਲਾਨ ਕਿਹਾ ਜਾ ਸਕੇ।

(ਗੁ: ਪ: ਪ੍ਰ: ੬੨-੬੩)

ਏਹੀ ਨੁਕਤਾ ਅਸਾਂ ਗੁਰੂ ਪਦ ਪ੍ਰਕਾਸ਼ ਪਹਿਲੇ ਦੇ ਪੰਨਾਂ ੮੧ ਵਿਖੇ "ਨੁਕਤੇ ਦੀ ਗੱਲ" ਦੇ ਅਨਵਾਨ ਹੇਠ ਪੇਸ਼ ਕੀਤਾ ਸੀ, ਪਰ ਪਾਠਕ ਗੁਰੂ ਪਦ ਨਿਰਨੇ ਦੀਆਂ ਦੋਵੇਂ ਪੋਥੀਆਂ ਪੜ੍ਹਕੇ ਵੇਖ ਲੈਣ। ਇਸਦੇ ਜਵਾਬ ਵਿਚ ਇਕ ਸਤਰ ਤਕ ਲਿਖਣ ਦੀ ਵੀ ਖੇਚਲ ਨਹੀਂ ਕੀਤੀ ਗਈ।

ਪੂਰਵੋਕਤ ਨੁਕਤਾ ਭਾਈ ਸੇਵਾ ਸਿੰਘ ਜੀ ਦੀ ਕਸਵੱਟੀ ਅਨੁਸਾਰ ਹੀ ਉਨ੍ਹਾਂ ਦੇ ਰਾਹ ਵਿਚ ਏਨੀ ਰੁਕਾਵਟ ਹੈ ਕਿ ਜਿਸਨੂੰ ਦੂਰ ਕਰਨ ਤੇ ਬਿਨਾਂ ੩੬ ਛਡਕੇ ਹਜ਼ਾਰਾਂ ਗ੍ਰੰਥਾਂ ਦੇ ਪ੍ਰਮਾਣ ਵੀ ਕੋਈ ਵੁਕਅਤ ਨਹੀਂ ਰਖਦੇ।

# ਗੁਰੂ ਪਦ ਦੇ ਲਾਜਵਾਬ ਲੱਖਣ

ਜਿਨ੍ਹਾਂ ਸੱਜਨਾਂ ਨੇ ਸਾਡੀ ਤੇ ਭਾਈ ਸੇਵਾ ਸਿੰਘ ਜੀ ਦੀ ਬਹਿਸ ਦਾ ਸ਼ੁਰੂ ਤੋਂ ਅਖ਼ੀਰ ਤਕ ਮੁਤਾਲਿਆ ਕੀਤਾ ਹੈ, ਉਨ੍ਹਾਂ ਨੂੰ ਪਤਾ ਹੈ, ਕਿ ਅਸਾਂ ਅਪਣੇ 'ਸਤਿਜੁਗ' ਦੇ ਬਸੰਤ ਅੰਕ ੧੯੮੮ ਦੇ ਪੰਨਾਂ ੧੦੩ ਵਿਖੇ ਦੇਹਧਾਰੀ ਗੁਰੂ ਦੇ ਪੱਖ ਵਿਚ ਜੋ ਗੁਰਬਾਣੀ ਵਿਚੋਂ 'ਗੁਰੂ' ਪਦ ਦੇ ਲੱਖਣ ਅੰਕਿਤ ਕੀਤੇ ਸਨ, ਉਹ "ਸਤਿਪੁਰਖ ਜਿਨ ਜਾਣਿਆ ਸਤਿਗੁਰ ਤਿਸਕਾ ਨਾਉ"– "ਸੋਈ ਸਤਿਗੁਰ ਪੁਰਖ ਹੈ ਜਿਨ ਪੰਜੇ ਦੂਤ ਕੀਤੇ ਵਸ ਛਿਕੇ, ਅਤੇ – "ਬ੍ਰਹਮਬਿੰਦੈ ਸੋ ਸਤਿਗੁਰ ਕਹੀਐ ਜੋ ਹਰਿ ਹਰਿ ਕਥਾ ਸੁਣਾਵੈ।" ਆਦਿਕ ਸਨ! ਇਸ ਵਿਸ਼ਜ ਵਿਚ ਇਹ ਪੁਸਤਕ ਦੇ ਪੂਰਬ ਪੱਖ ਵਿਚ ਅਸੀਂ ਵਿਸਥਾਰ ਸਹਿਤ ਲਿਖ ਚੁਕੇ ਹਾਂ। ਭਾਈ ਸੇਵਾ ਸਿੰਘ ਜੀ ਨੇ ਅਪਣੇ ਅਖਬਾਰ ਖਾਲਸਾ ਸਮਾਚਾਰ ੬ ਅਕਤੂਬਰ ੧੯੩੨ ਪੰਨਾ ੩ ਵਿਖੇ ਲਿਖਿਆ ਸੀ ਕਿ ਇਹ ਲਖਣ ਅਧੂਰੇ ਯਾਨੀ ਨਾ ਮੁਕੰਮਲ ਹਨ ਕਿਉਂਕਿ ਜੇ ਗੁਰੂ ਦੇ ਲਖਣ ਏਨੇ ਹੀ ਹੁੰਦੇ ਤਾਂ ਦਸਾਂ ਪਾਤਸ਼ਾਹੀਆਂ ਦੇ ਸਮੇਂ ਹਜ਼ਾਰਾਂ ਸਿਖ ਏਨ੍ਹਾਂ ਲੱਖਣਾਂ ਦੇ ਯੁਕਤ ਸਨ, ਪ੍ਰੰਤੂ ਉਨ੍ਹਾਂ ਸਾਰਿਆਂ ਦੇ ਹੁੰਦਿਆ ਗੁਰੂ ਕੇਵਲ ਇਕ ਨੂੰ ਹੀ ਮੰਨਿਆਂ ਜਾਂਦਾ ਰਿਹਾ। ਏਸ ਦਲੀਲ ਦੇ ਅਧਾਰ ਤੇ ਆਪ ਨੇ ਨਾਮਧਾਰੀਆਂ ਬਾਬਤ ਲਿਖਿਆ ਕਿ "ਬਾਬਾ ਰਾਮ ਸਿੰਘ ਜੀ ਨੇ ਹਜ਼ਾਰਾਂ ਆਦਮੀਆਂ ਨੂੰ ਨਾਮ ਮੰਤ੍ਰ ਦਿੱਤਾ ਸੀ। ਕੀ ਉਨ੍ਹਾਂ ਵਿਚੋਂ ਕਿਸੇ ਨੂੰ ਸਤਿਪੁਰਖ ਦੀ ਲਖਤਾ ਹੋਈ?...ਜੇ ਕਿਸੇ ਹੋਰ ਨੂੰ ਹੋਈ ਤਾਂ ਕੀਹ ਉਸਨੇ ਬਾਬਾ ਜੀ ਤੁਲ (ਜਿਨ੍ਹਾਂ ਨੂੰ ਆਪ ਗੁਰੂ ਪਦ ਨਾਲ ਯਾਦ ਕਰਦੇ ਹੋ) ਗੁਰੂ ਹੋਣ ਦਾ ਦਾਅਵਾ ਕੀਤਾ ਤੇ ਨਾਮਧਾਰੀ ਸੰਪ੍ਰਦਾਇ ਨੇ ਉਸਨੂੰ ਬਾਬਾ ਜੀ ਤੁੱਲ ਗੁਰੂ ਮੰਨਿਆ?" ਇਸਦੇ ਉਤ੍ਰ ਵਿਚ ਅਸਾਂ ਲਿਖਿਆ ਸੀ ਕਿ ਜੇਹੜੀ ਬਾਣੀ ਅਰਸ਼ੀ ਭਾਵ ਧੁਰ ਕੀ ਬਾਣੀ ਹੋਣ ਦੀ ਹੈਸਜਤ ਰਖਦੀ ਹੈ, ਉਸ ਵਿਚ ਦਰਜ ਹੋਏ ਲਖਣ ਅਧੂਰੇ ਨਹੀਂ ਕਹੇ ਜਾ ਸਕਦੇ ਕਿਉਂਕਿ ਜੇ ਬਾਣੀ ਮੁਕੰਮਲ ਹੈ ਤਾਂ ਲੱਖਣ ਵੀ ਮੁਕੰਮਲ ਹਨ, ਤੇ ਜੇ ਲਖਣ ਨਾ ਮੁਕੰਮਲ ਮੰਨੇ ਜਾਣ ਤਾਂ ਗੁਰ ਬਾਣੀ ਨੂੰ ਵੀ ਨਾ ਮੁਕੰਮਲ ਮੰਨਣਾਂ ਪਵੇਗਾ, ਜੋ ਕਿ ਸਿੱਖੀ ਵਿਸ਼ਵਾਸ ਦੇ ਉਲਟ ਹੈ।

ਦੂਜੀ ਗੱਲ ਜੋ ਆਪ ਨੇ ਲਿਖੀ ਸੀ ਕਿ ਜੇ ਗੁਰੂ ਪਦ ਦੇ ਏਹੀ ਲੱਖਣ ਮੰਨੇ ਜਾਣ ਤਾਂ ਦਸਾਂ ਪਾਤਸ਼ਾਹੀਆਂ ਦੇ ਸਮੇਂ ਅਤੇ ਨਾਮਧਾਰੀ ਗੁਰੂਆਂ ਦੇ ਸਮੇਂ ਜੋ ਹਜ਼ਾਰਾਂ ਸਿੱਖ ਸਤਿਪੁਰਖ ਦੀ ਲਖਤਾ ਅਤੇ ਪੰਜਾਂ ਦੂਤਾਂ ਨੂੰ ਵਸ ਕਰਨ ਦੇ ਲੱਖਣਾਂ ਦੇ ਸੰਯੁਕਤ ਸਨ, ਕੇਵਲ ਇਕ ਹੀ ਗੱਦੀ ਨਸ਼ੀਨ ਸਤਿਗੁਰ ਦੀ ਸੂਰਤ ਵਿਚ ਓਨ੍ਹਾਂ ਦੀ ਕੀ ਪੁਜੀਸ਼ਨ ਹੋਵੇਗੀ? ਇਸਦਾ ਉਤ੍ਰ ਅਸਾਂ ਕਾਲਜ ਦੇ ਇਕ ਉਤਮ ਦ੍ਰਿਸ਼ਟਾਂਤ ਸਹਿਤ ਦਿੱਤਾ ਸੀ, ਅਸਾਂ ਕਿਹਾ ਸੀ, ਕਿ ਕਾਲਜ ਦੇ ਚਾਰ ਹਿਸੇ ਹੁੰਦੇ ਹਨ (੧) ਵਿਦਿਆਰਥੀ, (੨) ਪੜ੍ਹਾਈ ਦਾ ਕੋਰਸ, (੩) ਪ੍ਰੋਫੈਸਰ, ਅਤੇ (੪) ਪ੍ਰਿੰਸੀਪਲ। ਪ੍ਰਿੰਸੀਪਲ ਕੇਵਲ ਇਕ ਹੁੰਦਾ ਹੈ। ਪ੍ਰੰਤੂ ਸੈਂਕੜੇ ਤੇ ਹਜ਼ਾਰਾਂ ਵਿਦਜਾਰਥੀਆਂ ਨੂੰ ਤਾਲੀਮ ਦੇਣ ਵਾਲੇ ਪ੍ਰੋਫੈਸਰ ਕਈ ਹੁੰਦੇ ਹਨ। ਭਾਵੇਂ ਪ੍ਰੋਫੈਸਰ ਵੀ ਵਿਦਜਾਰਥੀਆਂ ਦੇ ਉਸਤਾਦ ਹੀ ਹੁੰਦੇ ਹਨ, ਅਤੇ ਵਿਦਜਾਰਥੀਆਂ ਲਈ ਉਨ੍ਹਾਂ ਦਾ ਸਨਮਾਨ ਇਕ ਲਾਜ਼ਮੀ ਅਮਰ ਹੈ, ਪ੍ਰੰਤੂ ਪ੍ਰਿੰਸੀਪਲ ਸਾਹਿਬ ਸਾਰੇ ਕਾਲਜ ਦੇ ਪ੍ਰਧਾਨ ਕੰਟਰੋਲਰ ਹੋਣ ਦੇ ਕਾਰਨ ਵਿਦਜਾਰਥੀਆਂ ਅਤੇ ਪ੍ਰੋਫੈਸਰਾਂ ਦੇ ਵਾਸਤੇ ਸਨਮਾਨ ਯੋਗ ਹਨ। ਏਸੇ ਤ੍ਰਾਂ ਰੂਹਾਨੀਯਤ ਵਿਚ ਵੀ ਸਿੱਖ ਤਾਂ ਵਿਦਯਾਰਥੀਆਂ ਸਥਾਨੀ ਹਨ। ਗ੍ਰੰਥ ਸਾਹਿਬ ਰੂਹਾਨੀ ਪਾਠ ਦੇ ਇਕ ਪਾਵਨ ਕੋਰਸ ਸਮਾਨ। ਸਾਧੂ ਸੰਤ ਅਰ ਪ੍ਰਬੁੱਧ ਆਦਿਕ ਮਹਾਤਮਾਂ ਪ੍ਰੋਫੈਸਰ ਵਤ ਅਤੇ ਸਤਿਗੁਰੂ ਜੀ ਪ੍ਰਿੰਸੀਪਲ ਸਾਹਿਬ ਦੇ ਤੁੱਲ ਹਨ। ਸੋ ਸੰਤਾਂ ਸਾਧੂਆਂ ਤੇ ਪ੍ਰਬੁੱਧ ਮਹਾਂ ਪੁਰਖਾਂ ਵਿਚ ਵੀ ਉਹਨਾਂ ਲਖਣਾਂ ਦਾ ਘਟਣਾ ਆਵੱਸ਼ਕ ਹੈ, ਜੋ ਉਹਨਾਂ ਦੇ ਸਤਿਗੁਰੂ ਵਿਚ ਘਟਦੇ ਹਨ। ਕਿਉਂਕਿ ਉਹਨਾਂ ਨੇ ਸਤਿਗੁਰੂ ਦੀ ਛਤ੍ਰ ਛਾਇਆ ਹੇਠ ਜਗਿਆਸੂਆਂ ਨੂੰ ਓਹੀ ਤਾਲੀਮ ਦੇਣੀ ਹੈ, ਏਸ ਲਈ ਇਸ ਬਿਵਸਥਾ ਅਨੁਸਾਰ ਨਾਮਧਾਰੀ ਪੰਥ ਦੀ

ਪੁਜੀਸ਼ਨ ਕਦੇ ਵੀ ਅਯੁਕਤ ਨਹੀਂ ਹੋ ਸਕਦੀ। ਕਿਉਂਕਿ ਇਸ ਨੂੰ ਅਯੁਕਤ ਕਹਿਣ ਨਾਲ ਸਮੂਹ ਗੁਰੂਆਂ ਦੇ ਸਮੇਂ ਵਿਖੇ ਪੰਥ ਦੀ ਪੁਜ਼ੀਸ਼ਨ ਨੂੰ ਅਯੁਕਤ ਮੰਨਣਾ ਪਵੇਗਾ।

ਇਸ ਵਿਸ਼ਯ ਵਿਚ ਅਸਾਂ ਇਹ ਵੀ ਲਿਖਿਆ ਸੀ ਕਿ ਸਵਾਲ ਇਹ ਨਹੀਂ ਕਿ ਲੱਖਣ ਅਧੂਰੇ ਹਨ ਯਾ ਪੂਰੇ। ਬਲਕੇ ਸਵਾਲ ਤਾਂ ਇਹ ਹੈ, ਕਿ ਉਹ ਲੱਖਣ ਦੇਹਧਾਰੀ ਸਤਿਗੁਰ ਵਿਚ ਘਟਦੇ ਹਨ ਕਿ ਗ੍ਰੰਥ ਸਾਹਿਬ ਵਿਚ? ਸੋ ਇਸ ਦੇ ਉੱਤ੍ਰ ਵਿਚ ਭਾਈ ਸੇਵਾ ਸਿੰਘ ਜੀ ਦਾ ਇਹ ਲਿਖਣਾ ਕਿ* "ਇਹ ਲੱਖਣ ਇਕ ਪ੍ਰਬੁੱਧ ਸਿੱਖ ਦੇ ਵੀ ਹਨ ਅਤੇ ਗੁਰੂ ਵਿਚ ਹੀ ਹਨ" ਇਸ ਗੱਲ ਦਾ ਇਕਬਾਲ ਕਰਨ ਦੇ ਸਮਾਨ ਹੈ, ਕਿ 'ਗੁਰੂ' ਪਦ ਦੇ ਇਹ ਲਖਣ ਦਰੁਸਤ ਹਨ ਜੋ ਦੇਹਧਾਰੀ ਮਹਾ ਪੁਰਖ ਵਿਚ ਹੀ ਘਟ ਸਕਦੇ ਹਨ। ਤਾਂ ਤੇ ਭਾਈ ਸੇਵਾ ਸਿੰਘ ਜੀ ਦਾ ਇਕਬਾਲ, ਅਤੇ ਏਨ੍ਹਾਂ ਲਖਣਾਂ ਦਾ ਗੁਰੂ ਗ੍ਰੰਥ ਸਾਹਿਬ ਵਿਚ ਘਟਣ ਬਾਬਤ ਇਕ ਅੱਖਰ ਤਕ ਨਾਂ ਲਿਖਣਾਂ ਇਸ ਗੱਲ ਦੀ ਦਲੀਲ ਹੈ, ਕਿ ਆਪ ਨੂੰ ਦਿਲੋਂ ਇਸ ਗੱਲ ਦੀ ਗਿਆਤ ਹੈ ਕਿ ਏਹ ਲੱਖਣ ਗੁਰੂ ਗ੍ਰੰਥ ਸਾਹਿਬ ਤੇ ਨਹੀਂ, ਸਗੋਂ ਮਾਨਸ ਮੂਰਤ ਸਤਿਗੁਰ ਤੇ ਘਟਦੇ ਹਨ।

## ਓਹੋ ਪੀਸਣਾਂ ਫੇਰ

ਸਾਡੇ ਪੁਸਤਕ ਦੇ ਉੱਤ੍ਰ ਵਿਚ ਜੋ ਭਾਈ ਸੇਵਾ ਸਿੰਘ ਜੀ ਨੇ "ਗੁਰੂ ਪਦ ਨਿਰਨਾਂ" ਨਾਮੀ ਟਰੈਕਟ ਲਿਖਿਆ, ਉਸ ਵਿਚ ਸਾਡੀਆਂ ਪੂਰਵੋਕਤ ਦਲੀਲਾਂ ਤੇ ਪ੍ਰਸ਼ਨਾਂ ਦਾ ਉੱਤ੍ਰ ਦੇਣ ਤੋਂ ਬਿਨਾਂ ਹੀ, ਫੇਰ ਓਹੀ ਲੇਖ ਲਿਖ ਮਾਰਿਆ, ਜੋ ਪਹਿਲੋਂ ਆਪ "ਖਾਲਸਾ ਸਮਾਚਾਰ ਵਿਚ ਲਿਖ ਚੁਕੇ ਸਨ ਅਤੇ ਜਿਸ ਦਾ ਉੱਤ੍ਰ ਅਸੀਂ ਗੁਰੂ ਪਦ ਪ੍ਰਕਾਸ਼ (ਭਾ: ੧) ਵਿਚ ਦੇ ਚੁਕੇ ਸਾਂ। ਦੇਖੋ ਗੁਰੂ ਪਦ ਨਿਰਨਯ (ਭਾਗ ੧) ਦਾ ਪੰਨਾਂ ੭੪-੭੫। ਬਐਨ ਹੀ ਓਹ ਇਬਾਰਤ ਨਕਲ ਕਰ ਦਿੱਤੀ ਗਈ ਹੈ ਜੋ ਅਖਬਾਰ ਵਿਚ ਛਾਪੀ ਸੀ, ਜਿਸ ਕਰਕੇ ਸਾਨੂੰ ਦੋਬਾਰਾ ਗੁਰੂ ਪਦ ਪ੍ਰਕਾਸ਼ ਹਿਸਾ ੨ ਵਿਚ ਪੰਨਾ ੧੩੯ ਤੋਂ ੧੪੪ ਤਕ ਇਸ ਦਾ ਉੱਤ੍ਰ ਲਿਖਣਾਂ ਪਿਆ ਅਤੇ ਕਾਲਜ ਦਾ ਦ੍ਰਿਸ਼ਟਾਂਤ ਦੇਂਦਿਆਂ ਹੋਇਆਂ ਲਿਖਿਆ:-"ਗੁਰੂ ਨਾਨਕ ਮਿਸ਼ਨ ਕਾਲਜ ਦੇ ਵਾਸਤੇ ਏਨ੍ਹਾ ਚਹੁੰ ਹੀ ✤ਪਦਾਰਥਾਂ ਦੀ ਆਪਣੇ ਆਪਣੇ ਥਾਂ ਤੇ ਜ਼ਰੂਰਤ ਹੈ। ਸਾਡਾ ਸਾਰਾ ਜ਼ੋਰ ਏਸ ਗੱਲ ਤੇ ਹੈ, ਕਿ ਇਕ ਪ੍ਰਿੰਸੀਪਲ ਦੀ ਮਾਤਹਿਤੀ ਵਿਚ ਹੀ ਗੁਰ ਸਿਖ ਵਿਦਯਾਰਥੀ ਗੁਰਬਾਣੀ ਦੇ ਸਿਧਾਂਤਾਂ ਨੂੰ ਵਾਚਕੇ ਲਾਭ ਉਠਾ ਸਕਦੇ ਹੈਨ। ਪ੍ਰੰਤੂ ਸਾਡੇ ਮਿਤ੍ਰ ਸ੍ਰਦਾਰ ਸੇਵਾ ਸਿੰਘ ਜੀ ਦਾ ਸਾਰਾ ਜ਼ੋਰ ਏਸ ਗੱਲ ਤੇ ਹੈ ਕਿ ਨਾਂ ਤਾਂ ਪ੍ਰਿੰਸੀਪਲ ਦੀ ਲੋੜ ਹੈ, ਅਤੇ ਨਾ ਹੀ ਪ੍ਰੋਫੈਸਰਾਂ ਦੀ। ਪਰ ਕੀ ਪੁਸਤਕਾਂ ਖੁਦ ਬਖੁਦ ਵਿਦਯਾਰਥੀਆਂ ਨੂੰ ਪੜ੍ਹਾ ਲੈਣਗੀਆਂ ਤੇ ਵਿਦਯਾਰਥੀ ਬਿਨਾਂ ਪਰੋਫੈਸਰ ਅਰ ਪ੍ਰਿੰਸੀਪਲ ਸਾਹਿਬ ਦੀ ਰਹਿਨੁਮਾਈ ਤੋਂ ਆਪਣੇ ਆਪ ਹੀ ਉਹਨਾਂ ਨੂੰ ਪੜ੍ਹਕੇ ਲਾਭ ਪ੍ਰਾਪਤ ਕਰ ਸਕਣਗੇ? ਕੀ ਕੋਈ ਅਜੇਹਾ ਕਾਲਜ ਦੁਨਜਾਵੀ ਯਾ ਰੂਹਾਨੀ ਜਗਤ ਦੇ ਇਤਿਹਾਸ ਵਿਚ ਅਜ ਤਕ ਦੇਖਿਆ ਗਿਆ ਹੈ, ਜਿਸ ਵਿਚ ਪ੍ਰਿੰਸੀਪਲ (ਸਤਿਗੁਰ) ਅਤੇ ਪ੍ਰੋਫੈਸਰ (ਸੰਤ ਮਹੰਤ ਆਦਿ) ਤਾਂ ਕੋਈ ਨਾਂ ਹੋਵੇ ਪਰ ਕੇਵਲ ਵਿਦਯਾਰਥੀ ਹੀ ਵਿਦਯਾਰਥੀ (ਯਾਨੀ ਸਿੱਖ ਹੀ ਸਿੱਖ) ਹੋਣ।"

ਇਸਦੇ ਉਤ੍ਰ ਵਿਚ ਗੁਰੂ ਪਦ ਨਿਰਨਾਂ ਭਾਗ ੨ ਵਿਚ ਭਾਈ ਸੇਵਾ ਸਿੰਘ ਜੀ ਨੇ ਸਾਰੀ ਬਹਿਸ ਨੂੰ ਛਡਕੇ ਕੇਵਲ ਇਹ ਸਤਰਾਂ ਲਿਖਣ ਤੇ ਹੀ ਸੰਤੋਖ ਕੀਤਾ ਹੈ:-

"ਅਸਾਂ ਕਦੇ ਨਹੀਂ ਕਿਹਾ ਕਿ ਗੁਰੂ ਦੀ ਲੋੜ ਨਹੀਂ। ਅਸੀਂ ਕਿਹਾ ਹੈ ਤੇ ਫਿਰ ਕਹਿੰਦੇ ਹਾਂ ਕਿ ਗੁਰ ਅਵਤਾਰ ਨੇ ਦਸ ਜਾਮੇ ਧਾਰੇ ਸੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਜੁਗੋ ਜੁਗ ਅਟਲ ਗੁਰੂ ਥਾਪਿਆ। ਤੇ ਉਹ ਗੁਰੂ ਹਨ। ਅਸੀਂ ਗੁਰੂ ਗ੍ਰੰਥ ਪੰਥ ਨੂੰ ਮੰਨਦੇ ਹਾਂ ਅਸਾਂ ਕਦੇ ਨਹੀਂ ਕਿਹਾ ਕਿ ਸੰਤਾਂ ਦੀ ਲੋੜ ਨਹੀਂ। ਅਸੀਂ ਕਿਹਾ ਹੈ ਤੇ ਫੇਰ ਕਹਿੰਦੇ ਹਾਂ ਕਿ ਜਿਨ੍ਹਾਂ ਨੇ ਗੁਰਮਤਿ ਨੂੰ ਧਾਰਨ ਕਰਕੇ ਸਤਿਗੁਰਾਂ ਦੇ ਹੁਕਮਾਂ ਤੇ ਅਮਲ ਕੀਤਾ ਹੈ, ਉਹ ਗ੍ਰਿਸਤੀ ਹਨ ਯਾ ਵਿਰੱਕਤ ਸੰਤ ਗੁਰਮੁਖ ਹਨ, ਉਨ੍ਹਾਂ ਦੇ ਸਤਿਸੰਗ

---

**ਖਾਲਸਾ ਸਮਾਚਾਰ ੬ ਅਕਤੂਬਰ ੧੯੩੨ ਸਫਾ ੩ ਕਾਲਮ ੩ ਪੈਰੇ ਤੀਜੇ ਦੀ ਸਤਰ ੧੯**

**✤(ਵਿਦਯਾਰਥੀ, (੨) ਪੜ੍ਹਾਈ ਦਾ ਕੋਰਸ, (੩) ਪ੍ਰੋਫੈਸਰ ਅਤੇ ੪) ਪ੍ਰਿੰਸੀਪਲ)**

ਮੇਲ ਦੀ ਲੋੜ ਹੈ, ਤੇ ਅਸੀਂ ਹਰ ਰੋਜ਼ ਅਰਦਾਸਿਆਂ ਵਿਚ ਉਨ੍ਹਾਂ ਦੇ ਮੇਲ ਦੀ ਯਾਚਨਾਂ ਕਰਦੇ ਹਾਂ।" (ਪੰਨੇ ੧੯੧-੧੯੨)

**ਵਿਚਾਰ—**ਸ਼ੁਕਰ ਹੈ ਕਿ ਭਾਈ ਸੇਵਾ ਸਿੰਘ ਜੀ ਨੇ ਸੰਤਾਂ ਦੀ ਮਨੌਤ ਦਾ ਇਕਰਾਰ ਕੀਤਾ ਹੈ, ਪ੍ਰੰਤੂ ਆਪਦੇ ਇਸ ਲੇਖ ਵਿਚ ਜੋ ਸਤਿਗੁਰ ਦੀ ਮਨੌਤ ਦਾ ਇਕਰਾਰ ਹੈ, ਇਹ ਇਕ ਤਰ੍ਹਾਂ ਦਾ ਇਨਕਾਰ ਹੈ। ਏਸ ਲਈ ਕਿ ਆਪ ਸ਼ਖਸੀ ਪ੍ਰਿੰਸੀਪਲ ਨੂੰ ਪ੍ਰਿੰਸੀਪਲ ਨਹੀਂ ਮੰਨ ਰਹੇ, ਸਗੋਂ ਪੜ੍ਹਾਈ ਦੇ ਕੋਰਸ ਨੂੰ ਪ੍ਰਿੰਸੀਪਲ ਦਾ ਦਰਜਾ ਦੇ ਰਹੇ ਹਨ, ਜੋ ਇਕ ਅਣਹੋਣੀ ਗੱਲ ਹੈ। ਕਿਉਂਕਿ ਜਦ ਤਕ ਆਪ ਇਹ ਸਾਬਿਤ ਨਹੀਂ ਕਰਦੇ, ਕਿ ਗੁਰਬਾਣੀ ਅੰਕਿਤ 'ਗੁਰੂ' ਪਦ ਦੇ ਲੱਖਣ ਗ੍ਰੰਥ ਸਾਹਿਬ ਵਿਚ ਘਟਦੇ ਹਨ, ਤੇ ਮਾਨਸ ਮੂਰਤ ਵਿਅਕਤੀ ਵਿੱਚ ਨਹੀਂ ਘਟਦੇ, ਤਦ ਤਕ ਆਪਦਾ ਇਹ ਦਾਵਾ ਮੰਨਣ ਦੇ ਕਾਬਿਲ ਨਹੀਂ ਹੋ ਸਕਦਾ। ਸੋ ਬਹਿਸ ਦੇ ਸ਼ੁਰੂ ਤੋਂ ਲੈਕੇ ਹੁਣ ਤਕ(ਜਿਸਦਾ ਪਾਠਕਾਂ ਦੀ ਸਹੂਲਤ ਲਈ ਅਸਾਂ ਸੰਖੇਪ ਵਰਨਨ ਕਰ ਦਿੱਤਾ ਹੈ) ਨਾਂ ਖਾਲਸਾ ਸਮਾਚਾਰ ਦੇ ਕਾਲਮਾਂ ਵਿਚ ਅਤੇ ਨਾਂ ਹੀ ਗੁਰੂ ਪਦ ਨਿਰਨੇ ਦੇ ਦੋਹਾਂ ਹਿਸਿਆਂ ਚੋਂ ਕਿਸੇ ਵਿਚ ਭਾਈ ਸੇਵਾ ਸਿੰਘ ਜੀ ਇਹ ਸਿੱਧ ਕਰ ਸਕੇ ਹਨ ਕਿ (੧) ਸਾਡੇ ਵਲੋਂ ਪੇਸ਼ ਕੀਤੇ ਗਏ 'ਗੁਰੂ' ਲਖਣ ਗ੍ਰੰਥ ਸਾਹਿਬ ਵਿਖੇ ਘਟਦੇ ਹਨ, (੨) ਦੇਹਧਾਰੀ ਵਿਖੇ ਨਹੀਂ ਘਟਦੇ, ਅਤੇ (੩) ਇਸ ਵਿਸ਼ਜ ਵਿਚ ਪੇਸ਼ ਕੀਤੀ ਗਈ ਸਾਡੀ ਕਾਲਜ ਵਾਲੀ ਮਿਸਾਲ ਗ਼ਲਿਤ ਹੈ।

## ਆਪ ਦੀ ਕਸਵੱਟੀ ਤੇ ਸਾਡੇ ਲੱਖਣ

ਐਤਕੀ ਭਾਈ ਸੇਵਾ ਸਿੰਘ ਜੀ ਨੇ ਧਾਰਮਿਕ ਵਿਚਾਰ ਵਾਸਤੇ ਇਕ ਕਸਵਟੀ ਕਾਇਮ ਕੀਤੀ ਹੈ। ਦੇਖੋ 'ਗੁਰੂ ਪਦ ਨਿਰਨਾਂ, ਭਾਗ ੨ ਪੰਨਾਂ ੭੨:-

"ਜਦ ਕਿਸੇ ਧਾਰਮਕ ਵਿਸ਼ੇ ਤੇ ਵਿਚਾਰ ਕਰਨੀ ਹੋਵੇ ਤਾਂ ਹੇਠ ਲਿਖੇ ਪ੍ਰਸ਼ਨਾਂ ਤੇ ਵਿਚਾਰ ਕਰਨ ਨਾਲ ਸਹੀ ਨਤੀਜੇ ਤੇ ਪੁਜਣ ਅਤੇ ਅਸਲੀਯਤ ਲੱਭਣ ਵਿਚ ਆਦਮੀ ਕਾਮਯਾਬ ਹੋ ਸਕਦਾ ਹੈ:-

(੧) ਕੀ ਜੇਹੜਾ ਸਿਧਾਂਤ ਦੱਸਿਆ ਜਾ ਰਿਹਾ ਹੈ ਉਸ ਮਤ ਦੇ ਬਾਨੀ ਦਾ ਆਪਣਾ ਲਿਖਤੀ ਹੈ?

(੨) ਜੇ ਲਿਖਤੀ ਹੈ ਤਦ ਕੀ ਉਹ ਲਿਖਤ ਵਾਦੀ ਤੇ ਪ੍ਰਤਿਵਾਦੀ ਦੋਨੋ ਪ੍ਰਮਾਣੀਕ ਮੰਨਦੇ ਹਨ?

(੩) ਜੇ ਉਸ ਮਤ ਦੇ ਬਾਨੀ ਦਾ ਲਿਖਿਆ ਨਹੀਂ ਤਦ ਕੀ ਕਥਿਆ ਹੈ?

(੪) ਜੇ ਕਥਿਆ ਹੈ, ਤਦ ਕੀ ਉਹ ਉਨ੍ਹਾਂ ਦੇ ਕਿਸੇ ਨਿਕਟ ਵਰਤੀ ਦੀ ਲਿਖਤ ਹੈ?

(੫) ਜੇ ਕਿਸੇ ਨਿਕਟ ਵਰਤੀ ਦੀ ਲਿਖਤ ਹੈ ਤਾਂ ਉਹ ਸਿਧਾਂਤ ਪ੍ਰਗਟਾਉਣ ਵਾਲੇ ਮਹਾਤਮਾ ਦੇ ਅੰਤਰਧਿਆਨ ਹੋਣ ਤੋਂ ਕਿੰਨਾਂ ਚਿਰ ਪਿਛੋਂ ਦੀ ਲਿਖਤ ਹੈ?

(੬) ਇਸ ਸਿਧਾਂਤ ਨੂੰ ਲਿਖਤ ਵਿਚ ਲਿਆਉਣ ਵਾਲੇ ਦੀ ਲਿਖਤ ਕਿੰਨੀ ਕੁ ਪ੍ਰਵਾਨ ਹੋ ਸਕਦੀ ਹੈ?

(੭) ਕੀ ਇਹ ਸਿਧਾਂਤ ਜ਼ਬਾਨੀ ਰਿਵਾਇਤ ਦੇ ਤੌਰ ਤੇ ਹੀ ਚਲਿਆ ਆ ਰਿਹਾ ਤੇ ਮੰਨਿਆਂ ਜਾ ਰਿਹਾ ਹੈ?"

**ਵਿਚਾਰ—**ਪੂਰਵੋਕਤ ੭ ਪ੍ਰਸ਼ਨ ਭਾਈ ਸਾਹਿਬ ਨੇ ਧਾਰਮਿਕ ਵਿਸ਼ਿਆਂ ਦੀ ਵਿਚਾਰ ਵਾਸਤੇ ਕਸਵੱਟੀ ਦੇ ਰੂਪ ਵਿਚ ਪ੍ਰਮਾਣਿਤ ਕੀਤੇ ਹਨ। ਆਓ ਹੁਣ ਆਪਦੀ ਹੀ ਬਣਾਈ ਹੋਈ ਕਸਵਟੀ ਤੇ ਅਸੀਂ ਗੁਰੂ ਪਦ ਦੇ ਇਨ੍ਹਾਂ ਲਖਣਾਂ ਨੂੰ ਪਰਖੀਏ। ਜਿਥੋਂ ਤਕ ਪ੍ਰਸ਼ਨ ੧ ਦਾ ਸਬੰਧ ਹੈ ਉਸ ਬਾਬਤ ਸਾਡਾ ਮਾਨਸ ਮੂਰਤ ਸਤਿਗੁਰ ਦਾ ਸਿਧਾਂਤ ਗੁਰੂ ਜੀ ਦਾ ਆਪਦਾ ਉਚਾਰਨ ਕੀਤਾ ਅਤੇ ਆਪਣੀ ਹਜ਼ੂਰੀ ਵਿਚ ਲਿਖਿਆ ਹੋਇਆ ਹੈ। ਭਾਈ ਗੁਰਦਾਸ ਜੀ ਦੇ ਅਸਾਂ ਜਿੰਨੇ ਪ੍ਰਮਾਣ ਦਿੱਤੇ ਹਨ ਸਾਰੇ ਦੇ ਸਾਰੇ ਪ੍ਰਮਾਣ ਸ੍ਰੀ ਮੁਖ ਵਾਕ ਅਤੇ ਗ੍ਰੰਥ ਸਾਹਿਬ ਵਿਖੇ ਦਰਜ ਹਨ।

ਦੂਜੇ, ਗੁਰਬਾਣੀ ਅੰਕਿਤ ਇਨ੍ਹਾਂ ਸਮੂਹ ਵਾਕਾਂ ਨੂੰ ਭਾਈ ਸੇਵਾ ਸਿੰਘ ਜੀ ਦੇ ਕਥਨ ਅਨੁਸਾਰ ਅਸੀਂ ਅਤੇ ਉਹ ਦੋਵੇਂ ਹੀ ਮੰਨਦੇ ਹਾਂ।

(੩) ਤੀਜੇ ਪ੍ਰਸ਼ਨ ਬਾਬਤ ਵਿਦਿਤ ਹੈ ਕਿ ਇਹ ਸਿਧਾਂਤ ਇਸ ਮਤ ਦੇ ਬਾਨੀ ਦਾ ਕਥਿਆ ਵੀ ਹੈ ਤੇ ਲਿਖਾਇਆ ਵੀ।

ਇਹ ਸ੍ਰੀ ਮਾਨ ਭਾਈ ਗੁਰਦਾਸ ਜੀ ਦੀ ਕਲਮ ਦੁਆਰਾ ਲਿਖਿਆ ਗਿਆ ਹੈ, ਜੋ ਆਪਦੇ ਅਤੀ ਨਿਕਟ ਵਰਤੀ ਸਨ।

(੫) ਇਹ ਸਿਧਾਂਤ ਗੁਰੂ ਮਹਾਰਾਜ ਦੇ ਅੰਤਰਧਿਆਨ ਹੋਣ ਤੋਂ ਪਿਛੋਂ ਵੀ ਅਤੇ ਮੌਜੂਦਗੀ ਵਿਚ ਵੀ ਲਿਖਿਆ ਗਿਆ। ਕਿਉਂਕਿ ਗੁਰੂ ਨਾਨਕ ਦੇਵ ਤੋਂ ਲੈਕੇ ਗੁਰੂ ਰਾਮਦਾਸ ਜੀ ਤਕ ਦੇ ਪਿਛੋਂ ਤੇ ਗੁਰੂ ਅਰਜਨ ਦੇਵ ਜੀ ਦੀ ਮੌਜੂਦਗੀ ਵਿਚ ਉਨ੍ਹਾਂ ਨੇ ਆਪਣੀ ਨਿਗਰਾਨੀ ਹੇਠ ਲਿਖਾਇਆ।

(੬) ਇਸ ਸਿਧਾਂਤ ਨੂੰ ਲਿਖਤ ਵਿਚ ਲਿਔਣ ਵਾਲੇ ਦੀ ਲਿਖਿਤ ਏਨੀ ਪ੍ਰਮਾਣੀਕ ਹੈ, ਕਿ ਗੁਰੂ ਅਰਜਨ ਦੇਵ ਨੇ ਉਸਦੀ ਲਿਖੀ ਹੋਈ ਪੋਥੀ ਦੀ ਬੀੜ ਬਨ੍ਹਵਾਈ।

(੭) ਇਹ ਸਿਧਾਂਤ ਕੇਵਲ ਜ਼ਬਾਨੀ ਤੇ ਰਵੈਤੀ ਨਹੀਂ ਸਗੋਂ ਗੁਰਬਾਣੀ ਦੇ ਰੂਪ ਵਿਚ ਲਿਖਿਆ ਤੇ ਛਪਿਆ ਆ ਰਿਹਾ ਹੈ।

ਤਾਂਤੇ ਭਾਈ ਸੇਵਾ ਸਿੰਘ ਜੀ ਦੀ ਆਪਣੀ ਕਸਵੱਟੀ ਦੇ ਅਨੁਸਾਰ ਵੀ ਸਾਡੇ ਵਲੋਂ ਪੇਸ਼ ਕੀਤੇ ਗਏ ਗੁਰੂ ਪਦ ਦੇ ਲਖਣ ਮਨੁਖ ਰੂਪ ਧਾਰੀ ਸਤਿਗੁਰ ਵਿਚ ਘਟਦੇ ਹਨ।

ਆਪਣੇ ਪੱਖ ਨੂੰ ਇਸ ਕਸਵੱਟੀ ਤੇ ਸਿਧ ਕਰਨ ਲਈ ਭਾਈ ਸੇਵਾ ਸਿੰਘ ਜੀ ਕਹਿੰਦੇ ਹਨ:-

"੧. ਉੱਪਰ ਵਾਲੇ ਸੱਤ ਪ੍ਰਸ਼ਨਾਂ ਵਿਚੋਂ ਪਹਿਲੇ ਤੇ ਦੂਜੇ ਪ੍ਰਸ਼ਨ ਦੇ ਉਤ੍ਰ ਵਿਚ ਅਸੀਂ 'ਹਾਂ' ਕਹਿੰਦੇ ਹਾਂ। ਸਬੂਤ ਵਜੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਮਾਣ ਦਸਦੇ ਹਾਂ, ਉਨ੍ਹਾਂ ਦੇ ਸ੍ਰੀ ਗੁਰੂ ਜੀ ਦੇ ਸ੍ਰੀ ਮੁਖਵਾਕ ਹੋਣ ਦਾ ਸਾਨੂੰ ਤੇ ਨਾਮਧਾਰੀ ਦੋਨਾਂ ਧਿਰਾਂ ਨੂੰ ਇਕਰਾਰ ਹੈ:-

ਅਸਾਂ ਇਹ ਗੱਲ ਸਿਧ ਕਰਨ ਲਈ ਕਿ ਗੁਰਬਾਣੀ ਗੁਰੂ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਜੋ ਪ੍ਰਮਾਣ ਪ੍ਰਗਟ ਕੀਤੇ ਸਨ, ਉਹ ਇਹ ਸਨ:-

੧. ਸਬਦ ਗੁਰੁ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ' (ਸੋ.ਮ: ੧)
੨. ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ ਸਬਦੁ ਗੁਰੂ ਸੁਰਤਿ ਧੁਨਿ ਚੇਲਾ।(ਸਿ: ਗੋ:ਮ: ੧)
੩. ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ।(ਕਾ:ਅ: ਮ: ੪)
੪. ਬਾਣੀ ਗੁਰੂ ਗੁਰੂ ਹੈ ਬਾਣੀ....(ਨਟ ਮ: ੪)
੫. ਮੈ ਸਤਿਗੁਰ ਸੇਤੀ ਪਿਰਹੜੀ ਕਿਉ ਗੁਰ ਬਿਨ ਜੀਵਾ ਮਾਉ। ਮੈ ਗੁਰ ਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ। (ਸੂ: ਅ: ਮ: ੪)
੬. ਗੁਰਬਾਣੀ ਇਸੁ ਜਗ ਮਹਿ ਚਾਨਣ...(ਸਿਰੀ ਰਾਗ ਮ: ੩)
੭. ਇਹ ਬਾਣੀ ਜੋ ਜੀਅਹੁ ਜਾਣੈ ਤਿਸੁ ਅੰਤਰਿ ਰਵੈ ਹਰਿ ਨਾਮਾ। (ਬਿ: ਮ: ੩)
੮. ਪੋਥੀ ਪਰਮੇਸਰ ਕਾ ਥਾਨੁ।" (ਗੁ: ਪ: ਨਿ: ਭਾਗ ੨ ਪੰਨਾਂ ੬-੭)

**ਵਿਚਾਰ**—ਪੂਰਵੋਕਤ ਕਸਵਟੀ ਦੇ ਪਹਿਲੇ ੨ ਪ੍ਰਸ਼ਨਾਂ ਅਨੁਸਾਰ ਭਾਈ ਸਾਹਿਬ ਕਹਿੰਦੇ ਹਨ, ਕਿ ਅਸੀਂ ਦੋਵੇਂ ਧਿਰਾਂ ਇਨ੍ਹਾਂ ਦੇ ਸ੍ਰੀ ਮੁਖਵਾਕ ਹੋਣ ਦਾ ਇਕਰਾਰ ਕਰਦੇ ਹਾਂ। ਜਿਥੋਂ ਤਕ ਇਨ੍ਹਾਂ ਵਾਕਾਂ ਦੇ ਸ੍ਰੀ ਮੁਖਵਾਕ ਹੋਣ ਦਾ ਤਅੱਲੁਕ ਹੈ ਅਸੀਂ ਭਾਈ ਸਾਹਿਬ ਨਾਲ ਸਹਿਮਤ ਹਾਂ। ਇਹ ਠੀਕ ਹੈ, ਪ੍ਰੰਤੂ ਪ੍ਰਸ਼ਨ ਇਹ ਹੈ ਕਿ ਇਹ ਪ੍ਰਮਾਣ ਭਾਈ ਸਾਹਿਬ ਦੇ ਬਾਣੀ ਗੁਰੂ ਦੇ ਸਿਧਾਂਤ ਨੂੰ ਸਿਧ ਕਰਦੇ ਹੈਨ ਕਿ ਨਹੀਂ? ਇਸ ਵਿਸ਼ਜ ਵਿਚ ਸ਼ਾਬਦਿਕ ਬਹਿਸ ਤੋਂ ਇਲਾਵਾ ਜੋ ਇਤ੍ਰਾਜ਼ ਅਸੀਂ ਹੁਣ ਤਕ ਕਰਦੇ ਆਏ ਹਾਂ ਇਹ ਹੈ, ਕਿ ਇਹ ਵਾਕ ਜੋ ਪਹਿਲੀ ਪਾਤਸ਼ਾਹੀ ਤੋਂ ਲੈ ਕੇ ਪੰਜਵੀਂ ਤਕ ਦੇ ਉਚਾਰਣ ਕੀਤੇ ਹੋਏ ਹਨ ਜੇ ਏਹਨਾਂ ਦਾ ਅਰਥ ਇਹ ਕੀਤਾ ਜਾਏ ਕਿ ਬਾਣੀ ਗੁਰੂ ਹੈ, ਅਤੇ ਦੇਹਧਾਰੀ ਗੁਰੂ ਨਹੀਂ ਤਾਂ ਏਹਨਾਂ ਵਾਕਾਂ ਦੇ ਉਚਾਰਣ ਕਰਨ ਤੋਂ ਪਿਛੋਂ ਦੇਹਧਾਰੀ ਗੁਰੂ ਦਾ ਅਸੂਲ ਖ਼ਤਮ ਹੋ ਜਾਣਾਂ ਚਾਹੀਦਾ ਸੀ। ਜਿਸ ਦਾ ਮਤਲਬ ਇਹ ਹੈ ਕਿ- "ਸਬਦ ਗੁਰ ਪੀਰਾ ਗਹਿਰ ਗੰਭੀਰਾ' ਅਤੇ 'ਸਬਦ ਗੁਰੂ ਸੁਰਤ ਧੁਨਿ ਚੇਲਾ' ਏਹ ਦੋਵੇਂ ਵਾਕ ਗੁਰੂ ਨਾਨਕ ਦੇਵ ਦੇ ਉਚਾਰਣ ਕੀਤੇ ਹੋਏ ਹਨ। ਇਸ ਲਈ ਇਨ੍ਹਾਂ ਤੋਂ ਪਿਛੋਂ ਗੁਰੂ ਅੰਗਦ ਦੇਵ ਨੂੰ ਗੁਰੂ ਮੰਨਣਾਂ ਭਾਈ ਸੇਵਾ ਸਿੰਘ ਜੀ ਦੇ ਲਿਖੇ ਮੂਜਬ ਹੀ ਗ਼ਲਿਤ ਹੋ ਜਾਏਗਾ ਬਾਕੀ ਦੇ ਛੇਆਂ ਪ੍ਰਮਾਣਾਂ ਵਿਚ ਪ੍ਰਮਾਣ ਨੰ: ੭ ਤੀਜੇ ਪਾਤਸ਼ਾਹ ਦਾ ਉਚਾਰਣ ਕੀਤਾ ਹੋਇਆ ਹੈ, ਜਿਸ ਦੇ ਮੁਤਾਬਕ ਗੁਰੂ ਰਾਮ ਦਾਸ ਦੇਹਧਾਰੀ ਗੁਰੂ ਨੂੰ ਮੰਨਣਾਂ ਅਸੂਲ ਵਿਰੁਧ ਹੋ ਜਾਏਗਾ। ਪ੍ਰਮਾਣ

ਨੰ: ੩, ੪, ੫ ਤੇ ੬ ਗੁਰੂ ਰਾਮ ਦਾਸ ਜੀ ਦੇ ਮੁਖ ਵਾਕ ਹਨ ਜਿਨ੍ਹਾਂ ਤੋਂ ਬਾਦ ਪੰਜਵੇਂ ਪਾਤਸ਼ਾਹ ਨੂੰ ਅਤੇ ਪ੍ਰਮਾਣ ਨੰਬ੍ਰ ੮ ਅਨੁਸਾਰ (ਜੋ ਪੰਚਮ ਪਾਤਸ਼ਾਹ ਦਾ ਉਚਰਿਆ ਹੋਇਆ ਹੈ) ਗੁਰੂ ਹਰਿ ਗੋਬਿੰਦ ਤੋਂ ਲੈ ਕੇ ਸਮੂਹ ਦੇਹਧਾਰੀ ਗੁਰੂਆਂ ਤੋਂ ਇਨਕਾਰ ਕਰਨਾਂ ਪਵੇਗਾ। ਪ੍ਰੰਤੂ ਭਾਈ ਸੇਵਾ ਸਿੰਘ ਜੀ ਖੁਦ ਅਜੇਹਾ ਨਹੀਂ ਮੰਨਦੇ ਜੇਹਾ ਕਿ ਸਾਨੂੰ ਮਨਾਣਾਂ ਚਾਹੁੰਦੇ ਹਨ! ਭਾਵ ਇਹ ਕਿ ਆਪ ਏਨ੍ਹਾਂ ਪ੍ਰਮਾਣਾ ਦੇ ਬਾਵਜੂਦ ਦੇਹਧਾਰੀ ਗੁਰੂਆਂ ਨੂੰ ਵੀ ਨਾਲ ਹੀ ਮੰਨੀ ਜਾਂਦੇ ਹਨ। ਗੁਰੂ ਪਦ ਨਿੰਰਨੇ ਦੇ ਦੋਹਾਂ ਹਿਸਿਆਂ ਨੂੰ ਪੜ੍ਹਕੇ ਦੇਖ ਲਵੋ ਸਾਡੇ ਇਸ ਇਤ੍ਰਾਜ਼ ਦਾ ਜਵਾਬ ਭਾਈ ਜੀ ਤੋਂ ਕਿਤੇ ਵੀ ਨਹੀਂ ਦਿੱਤਾ ਜਾ ਸਕਿਆ।

# ਦਸਮ ਗੁਰ ਜੋਤੀ ਜੋਤ

ਗੁਰੂ ਪਦ ਪ੍ਰਕਾਸ਼ ਹਿਸਾ ੧ ਅਤੇ ੨ ਵਿਚ ਅਸੀਂ ਸਿੱਧ ਕਰ ਚੁਕੇ ਹਾਂ ਕਿ ਦਸਮ ਪਾਤਸ਼ਾਹ ਜੀ ੧੭੬੫ ਨੂੰ ਹਜ਼ੂਰ ਸਾਹਿਬ ਵਿਖੇ ਜੋਤੀ ਜੋਤ ਨਹੀਂ ਸਮਾਏ, ਵਿਸ਼ਜ ਵਿਚੋਂ ਅਸੀਂ ਅੱਧੀ ਦਰਸ਼ਨ ਤੋਂ ਵਧ ਅਜੇਹੇ ਪੁਸਤਕਾਂ ਦੇ ਹਵਾਲੇ ਪੇਸ਼ ਕਰ ਚੁਕੇ ਹਾਂ, ਜਿਨਾਂ ਵਿਚੋਂ ਬਹੁਤ ਸਾਰਿਆਂ ਨੂੰ ਭਾਈ ਸੇਵਾ ਸਿੰਘ ਜੀ ਤੇ ਵਡੇਰੇ ਅਰ ਓਹ ਆਪ ਵੀ ਪ੍ਰਮਾਣੀਕ ਮੰਨਦੇ ਹਨ, ਅਤੇ ਗੁਰੂ ਪਦ ਨਿਰਨੇਂ ੧ ਅਤੇ ੨ ਵਿਚ ਭਾਈ ਸਾਹਿਬ ਵਲੋਂ ਉਹ ਬਤੌਰ ਗਵਾਹਾਂ ਦੇ ਪੇਸ਼ ਕੀਤੇ ਜਾ ਚੁਕੇ ਹਨ। ਉਹ ਇਹ ਹਨ:-

(੧) ਗੁਰ ਪ੍ਰਤਾਪ ਸੂਰਜ—ਜਿਸ ਨੂੰ ਭਾਈ ਵੀਰ ਸਿੰਘ ਸਾਹਿਬ ਨੇ ਸਟਿੱਪਣ ਕਰਕੇ ਪ੍ਰਕਾਸ਼ਿਤ ਕੀਤਾ ਹੈ।

(੨) ਕੰਬਦੀ ਕਲਾਈ—ਜੋ ਭਾਈ ਵੀਰ ਸਿੰਘ ਜੀ ਦੀ ਆਪਣੀ ਹੀ ਰਚਨਾਂ ਹੈ।

(੩) ਪੰਥ ਪ੍ਰਕਾਸ਼ ਰਤਨ ਸਿੰਘ ਭੰਗੂ—ਜਿਸਨੂੰ ਭਾਈ ਵਜ਼ੀਰ ਸਿੰਘ ਜੀ ਭ੍ਰਾਤਾ ਭਾਈ ਵੀਰ ਸਿੰਘ ਜੀ ਨੇ ਆਪਣੀਂ ਵਲੋਂ ਸੋਧ ਕੇ ਆਪਣੇ ਵਜ਼ੀਰ ਹਿੰਦ ਪ੍ਰੈਸ ਵਿਚ ਛਾਪਿਆ ਤੇ ਪ੍ਰਕਾਸ਼ਿਤ ਕੀਤਾ ਹੈ।

(੪) ਗੁਰਬਿਲਾਸ ਭਾਈ ਸੁੱਖਾ ਸਿੰਘ ਜੀ, ਜਿਸ ਨੂੰ ਰਤਨ ਸਿੰਘ ਜੀ ਭੰਗੂ ਪ੍ਰਮਾਣੀਕ ਮੰਨਦੇ ਹਨ ਸਿੰਘ ਸਭਾ ਨੇ ਪ੍ਰਕਾਸ਼ਿਤ ਕਰਵਾਇਆ ਹੈ।

(੫) ਪੰਥ ਪ੍ਰਕਾਸ ਅਤੇ (੬) ਤਵਾਰੀਖ ਗੁਰੂ ਖਾਲਸਾ ਰਚਿਤ ਗਿਆਨੀ ਗਿਆਨ ਸਿੰਘ ਜੀ ਜਿਨ੍ਹਾਂ ਨੂੰ ਚੀਫ ਖਾਲਸਾ ਦੀਵਾਨ ਦੇ ਨੇਤਾ ਭਾਈ ਰਤਨ ਸਿੰਘ ਭੰਗੂ ਵਾਲੇ ਪੰਥ ਪ੍ਰਕਾਸ ਦੇ ਅਧਾਰ ਤੇ ਲਿਖੇ ਗਏ ਮੰਨਦੇ ਹਨ।

ਭਾਈ ਸੇਵਾ ਸਿੰਘ ਜੀ ਗੁਰੂ ਪਦ ਨਿਰਨਾ ਭਾਗ ੨ ਦੇ ਪੰਨਾਂ ੧੪੩ ਤੇ ਲਿਖਦੇ ਹਨ:-

"ਆਲਿਮ ਜੀ ਨੇ ਸਾਡੇ ਇਤਿਹਾਸਕ ਗ੍ਰੰਥਾਂ ਦੇ ਹਵਾਲਿਆਂ ਨੂੰ ਖੰਡਨ ਕਰਨ ਲਈ ਇਸ ਗੱਲ ਤੇ ਜ਼ੋਰ ਦਿੱਤਾ ਹੈ:- ਜਿਸ ਗ੍ਰੰਥ ਨੂੰ ਪੇਸ਼ ਕੀਤਾ ਜਾਏ ਪਹਿਲਾਂ ਉਸਦਾ ਪ੍ਰਮਾਣੀਕ ਹੋਣਾਂ ਸਿੱਧ ਕੀਤਾ ਜਾਏ। ਸੋ ਆਪ ਜੀ ਨੇ ਇਹ ਜਿਨੇ ਗ੍ਰੰਥਾਂ ਦਾ ਨਾਂ ਲਿਆ ਹੈ, ਇਨ੍ਹਾਂ ਦੇ ਪੇਸ਼ ਕਰਨ ਤੋਂ ਪਹਿਲਾਂ ਇਨ੍ਹਾਂ ਦਾ ਪ੍ਰਮਾਣੀਕ ਹੋਣਾਂ ਸਿੱਧ ਨਹੀਂ ਕੀਤਾ। ਸੋ ਜਦ ਤੱਕ ਆਪ ਇਸ ਆਪਣੀ ਪੇਸ਼ ਕੀਤੀ ਸ਼ਰਤ ਨੂੰ ਪੂਰਾ ਨਹੀਂ ਕਰ ਲੈਂਦੇ ਤਦ ਤਕ ਆਪਨੂੰ ਇਨ੍ਹਾਂ ਗ੍ਰੰਥਾਂ ਦਾ ਹਵਾਲਾ ਪੇਸ਼ ਕਰਨ ਦਾ ਕੋਈ ਹੱਕ ਨਹੀਂ।

**ਵਿਚਾਰ**—ਅੱਵਲ ਤਾਂ ਇਹ ਗੱਲ ਅਸਾਂ ਬਤੌਰ ਸ਼ਰਤ ਦੇ ਕਿਤੇ ਪੇਸ਼ ਨਹੀਂ ਕੀਤੀ, ਪਰ ਜੇ ਆਪਦਾ ਕਿਹਾ ਮੰਨ ਵੀ ਲਿਆ ਜਾਏ, ਤਦ ਵੀ ਪੂਰਵੋਕਤ ਗ੍ਰੰਥ ਜੋ ਅਸਾਂ ਪੇਸ਼ ਕੀਤੇ ਹਨ, ਅਤੇ ਆਪਦੇ ਬਜ਼ੁਰਗਾਂ ਦੁਆਰਾ ਪ੍ਰਵਾਨੇ ਹੋਏ ਹਨ, ਅਤੇ ਦੂਜੇ ਗੁਰ ਪ੍ਰਤਾਪ ਸੂਰਜ ਤੋਂ ਬਿਨਾਂ ਬਾਕੀ ਦੇ ਸਾਰੇ ਹੀ ਭਾਈ ਸੇਵਾ ਸਿੰਘ ਜੀ ਖ਼ੁਦ ਬਤੌਰ ਗਵਾਹਾਂ ਦੇ ਪੇਸ਼ ਕਰ ਚੁੱਕੇ ਹਨ। ਏਸ ਲਈ ਸਾਨੂੰ ਉਨ੍ਹਾਂ ਦੇ ਪੇਸ਼ ਕਰਨ ਦਾ ਪੂਰਾ ਪੂਰਾ ਅਧਿਕਾਰ ਹੈ, ਅਤੇ ਭਾਈ ਸੇਵਾ ਸਿੰਘ ਜੀ ਦੀ ਲਿਖਿਤ ਅਰ ਵਰਤੋਂ ਦੇ ਅਨੁਸਾਰ ਹੱਕ ਹੈ।

ਅਗੇ ਚੱਲਕੇ ਆਪ ਲਿਖਦੇ ਹਨ:-: "ਹੁਣ ਲਓ ਦੂਜੇ ਪਹਿਲੂ ਨੂੰ ਕਿ ਇਹ ਗਵਾਹ ਆਲਮ ਜੀ ਦੀ ਲਿਖਤ- ਸ੍ਰੀ ਦਸਮੇਸ਼ ਜੀ ਹਜ਼ੂਰ ਸਾਹਿਬ ਜੋਤੀ ਜੋਤ ਨਹੀਂ ਸਮਾਏ- ਦਾ ਮੰਡਨ ਕਰਦੇ ਹਨ ਕਿ ਖੰਡਨ? ਇਸ ਦੀ ਵੀਚਾਰ ਇਸ ਤਰ੍ਹਾਂ ਹੈ:-

**ਸੂਰਜ ਪ੍ਰਕਾਸ਼** : ਇਸ ਗ੍ਰੰਥ ਵਿਚ ਲਿਖਿਆ ਹੈ ਕਿ ਸ੍ਰੀ ਗੁਰੂ ਜੀ ਦੇ ਹੁਕਮ ਅਨੁਸਾਰ !

*ਗਨ ਚੰਦਨ ਅਗਰਾਦਿ ਘਨੇਰੇ। ਚਿਖਾ ਬਿਸਾਲ ਰਚੀ ਸਭ ਹੇਰੇ।*
*ਭਏ ਅਰੂਢਨਿ ਗੁਰ ਭਗਵਾਨ। ਚਹੁੰ ਦਿਸ ਈਂਧਨ ਜਹਾਂ ਮਹਾਨ।*

*ਜਬ ਭੀ ਅਗਨਿ ਪ੍ਰਚੰਡ ਬਡੇਰੇ। ਨਹਿਂ ਸਰੀਰ ਕੇ ਪਰਸੀ ਨੇਰੇ।*
*ਤਬ ਸਮਾਧਿ ਸਤਿਗੁਰੂ ਲਗਾਈ। ਜੋਗ ਅਗਨ ਤੂਰਨ ਉਪਜਾਈ।*
*ਚਢਿ ਅਕਾਸ਼ ਕੇ ਪੰਥ ਪਧਾਰੇ। ਹਾਇ, ਹਾਇ ਨਰ ਖਰੇ ਪੁਕਾਰੇ।....।"*

*(ਐਨ ੨-ਅੰਸੂ ੨੪)*

**ਵਿਚਾਰ**—ਇਸ ਵਿਸ਼ਜ ਵਿਚ ਅਸਾਂ ਸੂਰਜ ਪ੍ਰਕਾਸ਼ ਦੇ ਉੱਤ੍ਰ ਐਨ ਵਿਚੋਂ ਇਹ ਗੱਲਾਂ ਵਖਾਈਆਂ ਸਨ*:-

(ੳ) ਗੁਰੂ ਜੀ ਨੇ ਚਿਤਾ ਵਿਚ ਪ੍ਰਵੇਸ਼ ਕਰਨ ਤੋਂ ਪਹਿਲੋਂ ਘੋੜਿਆਂ ਵਾਲੇ ਸੇਵਕ ਨੂੰ ਹੁਕਮ ਦੇਕੇ ਘੋੜਿਆਂ ਤੇ ਕਾਠੀਆਂ ਪਵਾਈਆਂ। (ਅੰਸੂ ੩੨ ਛੰਦ ੩੬-੩੭)

(ਅ) ਚਿਤਾ ਅਸਥਾਨ ਵਿਚ ਪ੍ਰਵੇਸ਼ ਕਰਕੇ ਗੁਰੂ ਜੀ ਨੇ ਸਿਖਾਂ ਨੂੰ ਇਹ ਆਗਜਾ ਕੀਤੀ, ਕਿ ਜਿਸ ਸਮੇਂ ਆਪ ਚਿਤਾ ਵਿਚ ਬੈਠ ਜਾਣ ਤਾਂ ਸਿੱਖ ਪ੍ਰਦੱਖਣਾਂ ਕਰਕੇ ਮੱਥਾ ਟੇਕਕੇ ਤੁਰੰਤ ਹੀ ਬਾਹਰ ਨਿਕਲ ਜਾਣ।(ਅੰ: ੨੪ ਛੰਦ ੨ ਤੋਂ ੪)

(ੲ) ਗੁਰੂ ਜੀ ਸਨੱਧ ਬਧ ਹੋਕੇ ਚਿਖਾ ਤੇ ਜਾ ਬੈਠੇ ਤੇ ਸਭ ਦੇਸਾਂ ਦੇ ਸਿਖਾਂ ਨੂੰ ਰੁਖਸਤ ਹੋਣ ਦੀ ਆਗਯਾ ਕੀਤੀ। ਇਹ ਯਾਦ ਰਹੇ ਕਿ ਅਜੇ ਚਿਤਾ ਨੂੰ ਅਗਨੀ ਨਹੀਂ ਲਗਾਈ ਸੀ। (ਅੰਸੂ ੨੪ ਛੰਦ ੪ ਤੋਂ ੧੦)

(ਸ) ਜਿਸ ਵੇਲੇ ਗੁਰੂ ਜੀ ਦੀ ਆਗਜਾ ਨਾਲ ਸਿੰਘ ਕਨਾਤੋਂ ਬਾਹਰ ਨਿਕਲ ਗਏ ਉਨ੍ਹਾਂ ਦੇ ਕੰਨਾਂ ਵਿਚ ਗੁਰੂ ਜੀ ਵਲੋਂ 'ਵਾਹਿਗੁਰੂ ਜੀ ਕੀ ਫਤਹ' ਦੀ ਅਵਾਜ਼ ਸੁਣਾਈ ਦਿੱਤੀ। (ਅੰਸੂ ੨੪ ਛੰਦ ੧੬)

(ਹ) ✤ਉਪਰੰਤ ਸਿਖਾਂ ਨੇ ਗੁਰੂ ਜੀ ਦੇ ਵਿਯੋਗ ਵਿਚ ਸ਼ੋਕ ਮਈ ਕੀਰਨੇ ਪਾਏ ਜੈਸਾ ਕਿ ਹੇ ਮਹਾਰਾਜ! ਅਸੀਂ ਪੰਜਾਬ ਦੇ ਵਾਸੀ ਹਾਂ ਸਾਡਾ ਇਸ ਪ੍ਰਦੇਸ ਵਿਚ ਹੁਣ ਕੀ ਆਸਰਾ ਹੈ? ਹੇ ਮਹਾਰਾਜ! ਅਸੀਂ ਹੁਣ ਕੀਹਦੇ ਚਰਨਾਂ ਵਿਚ ਬੈਠਿਆ ਕਰਾਂਗੇ? ਅਰ ਅੰਮ੍ਰਿਤ ਵੇਲੇ ਤੇ ਸੰਧਯਾ ਸਮੇਂ ਹਜ਼ੂਰ ਤੋਂ ਬਿਨਾਂ ਕਿਸਦੇ ਸ੍ਰੀ ਮੁਖ ਦੁਆਰਾ ਅਸੀਂ ਉੱਤਮ ਬਚਨ ਸੁਣਿਆ ਕਰਾਂਗੇ? ਹੇ ਪਾਤਸ਼ਾਹ ਅਸੀਂ ਕਿਸ ਗੁਰੂ ਦਾ ਦਰਸ਼ਨ ਕਰਕੇ ਅਨੰਦ ਪ੍ਰਾਪਤ ਕੀਤਾ ਕਰਾਂਗੇ?✧

(ਕ) ਗੁਰੂ ਜੀ ਦੀ ਆਗਯਾ ਅਨੁਸਾਰ ਸਾਰੇ ਸਿੱਖ ਅੰਮ੍ਰਿਤ ਵੇਲੇ ਤੱਕ ਕਨਾਤ ਦੇ ਕੋਲ ਬੈਠੇ ਰਹੇ। ਘੋੜਿਆਂ ਦੇ ਸੇਵਕ ਨੇ ਤਬੇਲੇ ਵਿਚ ਜਾਕੇ ਵੇਖਿਆ ਕਿ ਕੁਮੈਤ ਘੋੜਾ ਆਪਣੀ ਜਗਾ ਤੇ ਨਹੀਂ ਹੈ। ਉਸਨੇ.....ਇਤਲਾਹ.....ਦਿੱਤੀ......ਕਿ ਕੱਲ ਗੁਰੂ ਜੀ ਨੇ ਸਾਰੇ ਘੋੜਿਆਂ ਤੇ ਕਾਠੀਆਂ ਪਵਾਈਆਂ ਸਨ, ਪਰ ਜਾਪਦਾ ਹੈ ਕਿ ਕੁਮੈਤ ਘੋੜਾ ਆਪ ਹੀ ਲੈ ਗਏ ਹਨ"....। (ਅੰਸੂ ੨੪ ਛੰਦ ੩੬-੩੭)

(ਖ) ਦੋ ਘੜੀਆਂ ਦਿਨ ਚੜੇ ਇਕ ਬਾਲਣ ਲਿਔਣ ਵਾਲੇ ਸਿਖ ਨੇ ਆਕੇ ਕਿਹਾ ਕਿ ਉਸਨੇ ਜੰਗਲ ਵਿਚ ਗੁਰੂ ਜੀ ਦੇ ਦਰਸ਼ਨ ਕੀਤੇ ਹਨ ਅਤੇ ਮਹਾਰਾਜ ਜੀ ਨੇ ਉਸਨੂੰ ਕਿਹਾ ਹੈ ਕਿ ਘੋੜਾ ਅਸੀਂ ਆਪ ਲੈ ਗਏ ਹਾਂ। ਚਿੰਤਾ ਨਹੀਂ ਕਰਨੀ।

(ਗ) ਪਹਿਰ ਦਿਨ ਚੜੇ ਨਾਲ ਜਦ ਕਿ ਘੋੜੇ ਚਲੇ ਜਾਣ ਅਤੇ ਬਾਲਣ ਵਾਲੇ ਸਿੱਖ ਦੇ ਬਚਨਾਂ ਤੇ ਵਿਚਾਰ ਹੋ ਰਹੀ ਸੀ ਇਕ ਸਾਧ ਆਇਆ ਜਿਸਨੇ ਸਿੱਖਾਂ ਨੂੰ ਸੋਕਾਤੁਰ ਵੇਖਕੇ ਕਾਰਨ ਪੁਛਿਆ। ਸਿਖਾਂ ਕਿਹਾ ਗੁਰੂ ਜੀ ਪ੍ਰਲੋਕ ਗਮਨ ਕਰ ਗਏ ਹਨ ਅਤੇ ਜਿਵੇਂ + ਸੈਨਾਪਤੀ ਤੋਂ ਬਿਨਾਂ ਸੈਨਾ ਨਿਕੰਮੀ ਹੁੰਦੀ ਹੈ, ਚੰਦ ਤੋਂ ਬਿਨਾਂ ਰਾਤ ਹਨੇਰੀ ਹੁੰਦੀ ਹੈ, ਜਿਵੇਂ ਕ੍ਰਿਸ਼ਨ ਤੋਂ ਬਿਨਾਂ ਗੋਪੀਆਂ ਦੀ ਦਸ਼ਾ ਸੀ, ਅਤੇ

---

*:-(ਗੁਰੂ ਪਦ ਪ੍ਰਕਾਸ਼ ਭਾਗ ੨ ਪੰਨਾ ੮੮-੮੯!)  ✤(ਅੰਸੂ ੨੪ ਛੰਦ ੨੯ ਤੋਂ ੩੩ ਤਕ।)

✧ ਜੇ ਗੁਰੂ ਜੀ ਗ੍ਰੰਥ ਸਾਹਿਬ ਨੂੰ ਗੁਰਿਆਈ ਦੇਕੇ ਲੋਪ ਹੁੰਦੇ ਤਾਂ ਸਿੱਖ ਇਹ ਕਿਉਂ ਕਹਿੰਦੇ ਕਿ ਅਸੀਂ ਹੁਣ ਕੇਹੜੇ ਗੁਰੂ ਦਾ ਦਰਸ਼ਨ ਕਰਕੇ ਅਨੰਦ ਪ੍ਰਾਪਤ ਕਰਾਂਗੇ? ਕੀਹਦੇ ਚਰਨਾਂ ਵਿਚ ਬੈਠਿਆ ਕਰਾਂਗੇ? ਕਿਸ ਦੇ ਮੂੰਹੋਂ ਉਪਦੇਸ਼ ਸੁਣਿਆ ਕਰਾਂਗੇ? ਆਦਿ! ਇਹ ਕੀਰਨੇ ਹਨ ਉਨ੍ਹਾਂ ਸਿਖਾਂ ਦੇ ਜਿਨ੍ਹਾਂ ਦੇ ਕੋਲੋਂ ਰਾਤ ਦੇ ਸਮੇਂ ਗੁਰੂ ਜੀ ਲੋਪ ਹੋਏ, ਜੋ ਇਸ ਗੱਲ ਦੇ ਅਕੱਟ ਸਬੂਤ ਦੀ ਹੈਸਯਤ ਰਖਦੇ ਹਨ, ਇਸ ਕੌਤਕ ਦੇ ਸਮੇਂ ਗੁਰੂ ਜੀ ਨੇ ਨਾਂ ਸ੍ਰੀ ਗ੍ਰੰਥ ਸਾਹਿਬ ਨੂੰ ਅਰ ਨਾਂ ਹੀ ਕਿਸੇ ਹੋਰਸ ਨੂੰ ਗੁਰਿਆਈ ਦਿੱਤੀ।

+(ਇਨ੍ਹਾਂ ਬਚਨਾਂ ਤੋਂ ਵੀ ਏਹੀ ਸਿਧ ਹੁੰਦਾ ਹੈ, ਕਿ ਗੁਰੂ ਜੀ ਨੇ ਇਸ ਸਮੇਂ ਸਿੱਖਾਂ ਨੂੰ ਕਿਸੇ ਦੇ ਲੜ ਵੀ ਨਹੀਂ ਸੀ ਲਾਇਆ।)

ਜਿਵੇਂ ਸ੍ਰੀ ਰਾਮ ਜੀ ਦੇ ਬਨਬਾਸ ਨਿਮਿਤ, ਪੁਰੀ ਵਿਚੋਂ ਨਿਕਲ ਜਾਣ ਪਿਛੋਂ ਅਧਵਪੁਰੀ ਦੇ ਨਰ ਨਾਰੀ ਦੁਖੀ ਸਨ, ਏਸੋ ਤਰ੍ਹਾਂ ਸ੍ਰੀ ਕਲਗੀਧਰ ਜੀ ਤੋਂ ਬਿਨਾਂ ਸਿੰਘਾਂ ਦੀ ਦਸ਼ਾ ਹੋ ਰਹੀ ਹੈ। ਸਾਧ ਨੇ ਕਿਹਾ- "ਰਸਤੇ ਵਿਚ ਮੈਨੂੰ ਗੁਰੂ ਜੀ *ਕੁਮੈਤ ਘੋੜੇ ਤੇ ਚੜੇ ਜਾਂਦੇ ਹੁਣੇ ਮਿਲੇ ਹਨ......ਮੈਂ ਕਿਵੇਂ ਮੰਨ ਲਵਾਂ ਕਿ ਗੁਰੂ ਜੀ ਪ੍ਰਲੋਕ ਗਮਨ ਕਰ ਗਏ ਹਨ। (ਅੰਸੂ ੨੫ ਛੰਦ ੧ ਤੋਂ ੧੨)

(ਘ) ਅੰਗੀਠਾ ਫੋਲਣ ਦਾ ਪ੍ਰਸੰਗ ਐਉਂ ਲਿਖਿਆ ਹੈ, ਕਿ ਪਹਿਲੋਂ ਕਨਾਤ ਹਟਾ ਦਿੱਤੀ ਗਈ ਪਿਛੋਂ ਸਾਰੀ ਭਸਮ ਇਕੱਠੀ ਕਰਕੇ ਫੋਲੀ ਗਈ, ਪ੍ਰੰਤੂ ਉਸ ਵਿਚੋਂ ਨਾਂ ਤਾਂ ਕੋਈ ਅਸਥੀ ਹੀ ਪ੍ਰਾਪਤ ਹੋਈ, ਅਤੇ ਨਾਂ ਹੀ ਕੋਈ ਸ਼ਸ਼ਤ੍ਰ ਮਿਲਿਆ ਜਿਨ੍ਹਾਂ ਨੂੰ ਧਾਰਨ ਕਰਕੇ ਗੁਰੂ ਜੀ ਚਿਤਾ ਤੇ ਬੈਠੇ ਸਨ, ਏਹ ਦੇਖਕੇ ਸਭ ਸਿਖਾਂ ਨੂੰ ਨਿਸਚਾ ਹੋ ਗਿਆ ਕਿ ਗੁਰੂ ਜੀ ਦੇ ਸਰੀਰ ਦਾ ਏਥੇ ਦਾਹ ਨਹੀਂ ਹੋਇਆ ਅਤੇ ਆਪ ਦੇਹ ਸਮੇਤ ਚਲੇ ਗਏ ਹਨ ਅਤੇ ਰਸਤੇ ਵਿਚ ਜਾਂਦਿਆ ਹੋਇਆਂ ਸਿੱਖ ਅਤੇ ਸਾਧੂ ਵਾਲੇ ਬਿਆਨ....ਦਰੁਸਤ ਹਨ। (ਅੰਸੂ ੨੫ ਛੰਦ ੨੪ ਤੋਂ ੩੬ ਤਕ)

(ਙ) ਰੁਸਤਮ ਰਾਏ ਅਤੇ ਬਾਲਾ ਰਾਉ ਨੇ .....ਸਤਾਰੇ ਦੇ ਕਿਲੇ ਵਿਚ.....ਗੁਰੂ ਜੀ ਦਾ ਅਵਾਹਨ ਕੀਤਾ। ਉਨ੍ਹਾਂ......ਦੇ ਬੰਧਨ ਕਟਕੇ ਘੋੜੇ ਦੀਆਂ ਰਕਾਬ ਦੁਆਲਾਂ ਨਾਲ ਖੜੇ ਕਰਕੇ ਕਿਲੇ ਦੀ ਕੰਧ ਟਪ ਗਏ ਅਤੇ ਬਿਧਯਾ ਚਲ ਪਰਬਤ ਪਾਸ ਦੋਹਾਂ ਨੂੰ ਉਤਾਰ ਕੇ ਰਾਹੇ ਪਏ। (ਅੰਸੂ ੨੫ ਛੰਦ ੩੩ ਤੋਂ ੬੧ ਤਕ)

ਗੁਰ ਪ੍ਰਤਾਪ ਸੂਰਜ ਦੇ ਪੂਰਵੋਕਤ ਹਵਾਲੇ ✤ ਜੋ ਅਸਾਡੇ ਵਲੋਂ ਗੁਰੂ ਪਦ ਪ੍ਰਕਾਸ਼ ਭਾਗ ੧ ਅਤੇ ੨ ਵਿਚ ਪੇਸ਼ ਕੀਤੇ ਜਾ ਚੁਕੇ ਹਨ ਸਾਡੇ ਇਸ ਦਾਅਵੇ ਦੀ ਪੁਸ਼ਟੀ ਕਰਦੇ ਹਨ, ਕਿ ਗੁਰੂ ਜੀ ਨਦੇੜ ਵਿਚ ਜੋਤੀ ਜੋਤੀ ਨਹੀਂ ਸਮਾਏ।

★ਅਗੇ ਚੱਲਕੇ ਭਾਈ ਸੇਵਾ ਸਿੰਘ ਜੀ ਲਿਖਦੇ ਹਨ:-

ਭੰਗੂ ਰਤਨ ਸਿੰਘ ਬਾਬਤ ਪਿਛੇ ਸਫਾ ੧੧੧-੧੧੨ ਵਿਚ ਅਸੀਂ ਵੇਰਵਾ ਦੇ ਆਏ ਹਾਂ।" ਉਹ ਵੇਰਵਾ ਇਉਂ ਹੈ:-

- "ਭੰਗੂ ਰਤਨ ਸਿੰਘ ਜੀ ਦਾ ਪੰਥ ਪ੍ਰਕਾਸ਼ ਪੰਥ ਦਾ ਇਤਿਹਾਸ ਹੈ ਇਸਦੇ ਵਿਚ ਦਸਾਂ ਪਾਤਸ਼ਾਹੀਆਂ ਦੇ ਜੀਵਨ ਸਬੰਧੀ ਹਾਲਾਤ ਬਹੁਤ ਹੀ ਥੋੜੇ ਹਨ। ਐਥੋਂ ਤਕ ਕਿ ਦੂਜੀ, ਤੀਜੀ, ਚੌਥੀ, ਪੰਜਵੀਂ, ਛੀਵੀਂ, ਸਤਵੀਂ, ਅਠਵੀਂ ਪਾਤਸ਼ਾਹੀ ਜੀ ਦੀ ਜੀਵਨ ਕਥਾ ਸਾਰੀ ਹੀ ਕੁਛ ਸਤਰਾਂ ਵਿਚ ਦਿੱਤੀ ਹੈ। ਪੰਜਵੀਂ ਪਾਤਸ਼ਾਹੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਤਿਆਰ ਕਰਨ ਦਾ ਜ਼ਿਕਰ ਨਹੀਂ ਦਿੱਤਾ, ਪੰਚਮ ਪਾਤਸ਼ਾਹ ਦਾ ਲਹੌਰ ਵਿਚ ਵਰਤਾਇਆ ਸਾਕਾ ਨਹੀਂ ਲਿਖਿਆ, ਛੀਵੀਂ ਪਾਤਸ਼ਾਹੀ ਦੇ ਜੰਗੋ ਜਦਲ ਨਹੀਂ ਲਿਖੇ। ਸ੍ਰੀ ਅੰਮ੍ਰਿਤਸਰ ਦਾ ਬਣਨਾਂ ਦਰਜ ਨਹੀਂ ਕੀਤਾ। ਕੀ ਇਸਦਾ ਇਹ ਮਤਲਬ ਹੋਵੇਗਾ ਕਿ ਇਹ ਵਾਕਿਆਤ ਹੋਏ ਹੀ ਨਹੀਂ?" ਇਸਤੋਂ ਅਗੇ ਨਾਂ ਲਿਖਣ ਦਾ ਕਾਰਨ ਦਸਦੇ ਹੋਏ ਕਹਿੰਦੇ ਹਨ ਕਿ - "ਸ੍ਰੀ ਭੰਗੂ ਜੀ ਆਪ ਹੀ ਜਵਾਬ ਦੇਂਦੇ ਹਨ, ਕਿ ਇਹ ਪੰਥ ਪ੍ਰਕਾਸ਼ ਸੰਖੇਪ ਹੈ।"

**ਵਿਚਾਰ**—ਅਸੀਂ ਭਾਈ ਸੇਵਾ ਸਿੰਘ ਜੀ ਦੀ ਲਿਖਤ ਅਨੁਸਾਰ ਇਹ ਮੰਨ ਲੈਂਦੇ ਹਾਂ, ਕਿ ਇਸ

---

*** ਕੁਮੈਤ ਘੋੜਾ ਹਜ਼ੂਰ ਦੀ ਆਪਣੀ ਸਵਾਰੀ ਦਾ ਘੋੜਾ ਸੀ! ਤਬੇਲੇ ਵਿਚੋਂ, ਉਸਦੇ ਨਿਕਲ ਜਾਣ ਦੀ ਰਪੋਟ ਘੋੜਿਆਂ ਦੇ ਸੇਵਕ ਨੇ ਦਿੱਤੀ, ਜੰਗਲ ਵਿਚ ਪਹਿਲੇ, ਬਾਲਣ ਲਿਔਣ ਵਾਲੇ ਸਿਖ ਨੇ ਤੇ ਪਹਿਰ ਦਿਨ ਚੜ੍ਹੇ ਇਕ ਸਾਧ ਨੇ ਓਸ (ਕੁਮੈਤ) ਘੋੜੇ ਤੇ ਹੀ ਗੁਰੂ ਜੀ ਨੂੰ ਚੜ੍ਹਿਆਂ ਜਾਂਦਿਆਂ ਅੱਖੀਡਿਠਾ ਤੇ ਸਿੰਘਾਂ ਨੂੰ ਦਸਿਆ ਉਪ੍ਰੰਤ ਰੁਸਤਮ ਰਾਉ ਤੇ ਬਾਲਾਰਾਏ ਨੂੰ ਵੀ ਉਸ ਉਤੇ ਚੜ੍ਹਾਕੇ ਹੀ ਕਿਲੇ ਵਿਚੋਂ ਕਡਿਆ ਲਿਖਿਆ ਹੈ ਇਸ ਤੋਂ ਸਿਧ ਹੈ, ਕਿ ਤਬੇਲੇ ਵਾਲਾ ਕੁਮੈਤ ਗੁਰੂ ਜੀ ਆਪ ਲੈ ਗਏ ਤੇ ਆਪਣੇ ਓਸੇ ਹੀ ਸਰੀਰ ਨਾਲ ਉਸ ਤੇ ਸਵਾਰੀ ਕੀਤੀ ? ਸਤਿਗੁਰਾਂ ਦੇ ਤਬੇਲੇ ਵਿਚੋਂ ਕਢਕੇ ਲੈ ਜਾਣ ਦੀ ਕਿਸ ਨੂੰ ਜੁਰਅਤ ਨਹੀਂ ਸੀ**

**✤ ਏਨ੍ਹਾਂ ਹਵਾਲਿਆਂ ਦੇ ਜਵਾਬ ਵਿਚ ਭਾਈ ਸੇਵਾ ਸਿੰਘ ਜੀ ਨੇ ਆਪਣੇ ਪੁਸਤਕ ਦੇ ਦੋਹਾਂ ਹਿਸਿਆਂ ਵਿਚੋਂ ਕਿਸੇ ਵਿਚ ਵੀ ਚਾਨਣਾਂ ਪਾਣ ਦੀ ਦਲੇਰੀ ਨਹੀਂ ਕੀਤੀ। ਹੈਰਾਨੀ ਹੈ, ਕਿ ਨਾਂ ਹੀ ਆਪ ਏਨ੍ਹਾਂ ਗੱਲਾਂ ਦਾ ਖੰਡਨ ਕਰ ਸਕੇ ਹਨ ਅਤੇ ਨਾਂ ਹੀ ਮੰਡਨ ਕਰਕੇ ਆਪਣੇ ਹੱਠ ਨੂੰ ਅਸਤੀਫਾ ਦੇਣ ਦੀ ਦਲੇਰੀ ਕਰਦੇ ਹਨ।**

**★ਪੰਨਾਂ ੧੪੯**

ਵਿਚ ਸਿੱਖ ਇਤਿਹਾਸ ਦੇ ਕਈ ਵਾਕਿਆਤ ਦਰਜ ਨਹੀਂ ਹਨ, ਅਤੇ ਭੰਗੂ ਜੀ ਦੀ ਲਿਖਤ ਅਨੁਸਾਰ ਇਹ ਪੁਸਤਕ ਸਿੱਖਾਂ ਦਾ ਸੰਖੇਪ ਇਤਿਹਾਸ ਹੈ। ਚਲੋ! ਏਹ ਗੱਲ ਵੀ ਕਬੂਲ, ਕਿ ਜਿਹੜੀਆਂ ਗੱਲਾਂ ਸੁੱਖਾ ਸਿੰਘ ਨੇ ਗੁਰ ਬਿਲਾਸ ਵਿਚ ਸੰਖੇਪ ਕੀਤੀਆਂ ਹਨ ਉਨ੍ਹਾਂ ਨੂੰ ਭਾਈ ਸਾਹਿਬ ਨੇ ਵਿਸਥਾਰ ਨਾਲ ਲਿਖਿਆ ਹੈ, ਤੇ ਜਿਨ੍ਹਾ ਨੂੰ ਉਨ੍ਹਾਂ ਨੇ ਵਿਸਥਾਰ ਵਿਚ ਲਿਖਿਆ ਹੈ, ਉਨ੍ਹਾ ਵਲੋਂ ਆਪ ਨੇ ਸੰਕੋਚ ਕੀਤਾ ਹੈ, *ਪ੍ਰੰਤੂ ਭੰਗੂ ਜੀ ਦੇ ਪੰਥ ਪ੍ਰਕਾਸ਼ ਵਿਚ ਦੂਜੀ ਤੋਂ ਲੈਕੇ ਅਠਵੀਂ ਤੇ ਨਾਂਵੀਂ ਪਾਤਸ਼ਾਹੀ ਤਕ ਦੇ ਭਾਵੇਂ ਥੋੜੇ ਹਾਲ ਹੀ ਲਿਖੇ ਹੋਣ ਪ੍ਰੰਤੂ ਜਿਸ ਗੁਰੂ ਨੂੰ ਭਾਈ ਸੇਵਾ ਸਿੰਘ ਜੀ ਸਿਖਾਂ ਦਾ ਆਖਰੀ ਗੁਰੂ ਮੰਨਦੇ ਹੋਏ ਸਿੱਖ ਧਰਮ ਨੂੰ ਮੁਕੰਮਲ ਕਰਨ ਵਾਲਾ ਸਤਿਗੁਰ ਮੰਨਦੇ ਹਨ, ਉਸ ਦੇ ਜੀਵਨ ਦਾ ਅੰਤਮ ਦ੍ਰਿਸ਼ਜ ਅਜੇਹੀ ਮਾਮੂਲੀ ਘਟਨਾਂ ਨਹੀਂ ਕਹੀ ਜਾ ਸਕਦੀ ਜਿਸਨੂੰ ਭਾਈ ਰਤਨ ਸਿੰਘ ਜੀ ਭੰਗੂ ਜੈਸੇ ਇਤਿਹਾਸ ਲੇਖਕ ਏਸ ਖਿਆਲ ਨਾਲ ਨਾਂ ਲਿਖਦੇ ਕਿ ਇਸ ਦਾ ਜ਼ਿਕਰ ਗੁਰ ਬਿਲਾਸ ਭਾਈ ਸੁੱਖਾ ਸਿੰਘ ਵਿਚ ਆ ਚੁੱਕਾ ਹੈ। ਅਸੀਂ ਗੁਰੂ ਪਦ ਪ੍ਰਕਾਸ਼ ਦੇ ਪਹਿਲੇ ਹਿਸਿਆਂ ਵਿਚ ਦਸ ਚੁਕੇ ਹਾਂ ਕਿ ਗੁਰ ਬਿਲਾਸ ਭਾਈ ਸੁੱਖਾ ਸਿੰਘ ਵਿਚ ਵੀ ਗੁਰੂ ਜੀ ਦੇ ਜੋਤੀ ਜੋਤ ਸਮਾਣ ਬਾਬਤ ਸੂਰਜ ਪ੍ਰਕਾਸ਼ ਦੀ ਤਰ੍ਹਾਂ ਲਿਖਿਆ ਮੌਜੂਦ ਹੈ ਕਿ ਹਜ਼ੂਰ ਸਾਹਿਬ ਵਾਲੀ ਘਟਨਾਂ ਤੋਂ ਉਪ੍ਰੰਤ ਇਕ ਸਾਧੂ ਜੋ ਹਰ ਰੋਜ ਗੁਰੂ ਜੀ ਦੇ ਦਰਸ਼ਨ ਕਰਨ ਜਾਂਦਾ ਹੁੰਦਾ ਸੀ "ਜਦ......ਦਰਸ਼ਨ ਨਿਮਿਤ ਪੁੱਜਾ ਤਾਂ ਸਿੱਖ ਵੈਰਾਗ ਦੀ ਹਾਲਿਤ ਵਿਚ ਸਨ। ਵੈਰਾਗੀ ਹੋਣ ਦਾ ਕਾਰਨ ਪੁਛਣ ਪਰ ਖਾਲਸਾ ਜੀ ਨੇ ਦੱਸਿਆ ਕਿ ਗੁਰੂ ਜੀ ਪ੍ਰਲੋਕ ਗਮਨ ਕਰ ਗਏ ਹਨ। ਸਾਧੂ ਨੇ ਹੈਰਾਨ ਹੋ ਕੇ ਕਿਹਾ ਕਿ ਮੈਂ ਤਾਂ ਗੁਰੂ ਜੀ ਨੂੰ ਘੋੜੇ ਤੇ ਸਵਾਰ ਓਸੇ ਹੀ ਸਰੂਪ ਵਿਚ ਜਾਂਦਿਆ ਵੇਖਿਆ✤ ਹੈ। ਜਦ ਖਾਲਸਾ ਜੀ ਨੇ ਗੁਰੂ ਜੀ ਦੀ ਬਾਬਤ ਸਾਧੂ ਤੋਂ ਇਹ ਗਲ ਸੁਣੀ ਤਾਂ ਆਖਣ ਲਗੇ– "ਮੂਰਖ ਲੋਗ ਅਨਜਾਂਣੁ ਨਹਾ ਇਹ ਨਾਥ ਚਰਿਤ੍ਰਹ ਭੇਦ ਨ ਜਾਨੈ। "ਅਰਥਾਤ ਅਣਜਾਣ ਤੇ ਮੂਰਖ ਲੋਗ ਸਤਿਗੁਰਾਂ ਦਾ ਏਨ੍ਹਾਂ ਚੋਜਾਂ ਦਾ ਭੇਤ ਨਹੀਂ ਜਾਣਦੇ।" ਇਸਤੋਂ ਅਗੇ ਰੁਸਤਮ ਰਾਏ ਤੇ ਬਾਲਾ ਰਾਉ ਨੂੰ ਕਿਲੇ ਚੋਂ ਕਢਣ ਦੀ ਘਟਨਾਂ ਗੁਰਬਿਲਾਸ ਵਿਚ ਲਿਖੀ ਮੌਜੂਦ ਹੈ। ਜੇ ਭਾਈ ਸੇਵਾ ਸਿੰਘ ਜੀ ਦੇ ਖਯਾਲ ਅਨੁਸਾਰ ਭੰਗੂ ਰਤਨ ਸਿੰਘ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਣ ਦੀ ਕਥਾ ਏਸ ਕਰਕੇ ਨਹੀਂ ਲਿਖੀ ਕਿ ਭਾਈ ਸੁਖਾ ਸਿੰਘ ਜੀ ਦੇ ਗੁਰ ਬਿਲਾਸ ਵਿਚ ਉਹ ਅਗੇ ਹੀ ਲਿਖੀ ਪਈ ਹੈ, ਤਾਂ ਪੂਰਾ ਪੂਰਾ ਇਸਦਾ ਏਹੀ ਮਤਲਬ ਹੋ ਸਕਦਾ ਹੈ, ਕਿ ਭੰਗੂ ਦਾ ਵੀ ਇਹ ਨਿਸਚਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨਦੇੜ ਵਿਚ ਜੋਤੀ ਜੋਤ ਨਹੀਂ ਸਮਾਏ।

ਸਾਹਿਬ ਨੂੰ ਗੁਰਿਆਈ ਮਿਲਨੀ ਨਹੀਂ ਲਿਖੀ। ਜੇ ਭਾਈ ਸੇਵਾ ਸਿੰਘ ਜੀ ਦੇ ਮਤ ਅਨੁਸਾਰ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਜਰੂਰ ਮਿਲੀ ਸੀ, ਨਦੇੜ ਵਿਚ ਮਿਲੀ ਸੀ, ਤੇ ਜੋਤੀ ਜੋਤ ਸਮਾਣ ਦੇ ਸਮੇਂ ਮਿਲੀ ਸੀ, ਅਤੇ ਉਹ ਕਿਸੇ ਕਾਰਨ ਗੁਰ ਬਿਲਾਸ ਵਿਚ ਦਰਜ ਨਹੀਂ ਹੋ ਸਕੀ ਸੀ, ਤਾਂ ਭਾਈ ਰਤਨ ਸਿੰਘ ਜੀ ਭੰਗੂ ਉਸਦਾ ਜ਼ਿਕਰ ਆਪਣੇ ਪੰਥ ਪ੍ਰਕਾਸ਼ ਵਿਚ ਜਰੂਰ ਕਰਦੇ ਜਿਸਦੇ ਨਾਲ ਹੀ ਉਹ ਜੋਤੀ ਜੋਤ ਸਮਾਣ ਦੀ ਕਥਾ ਵੀ ਅਵਸ਼ਜ ਕਲਮਬੰਦ ਕਰਦੇ। ਪ੍ਰੰਤੂ ਐਸੇ ਮਹਾਨਤਾ ਭਰੇ ਵਾਕਿਆਤ ਅਤੇ ਭਾਈ ਸੇਵਾ ਸਿੰਘ ਜੀ ਦੇ ਕਹੇ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅੰਤਮ ਸਮੇਂ ਦੇ ਗੈਰ ਮਾਮੂਲੀ ਵਾਕਿਆਤ ਵਲੋਂ ਭੰਗੂ ਜੀ ਦੀ ਖਾਮੋਸ਼ੀ ਭਾਈ ਸੇਵਾ ਸਿੰਘ ਜੀ (ਦੁਆਰਾ ਦੱਸੇ ਹੋਏ ਕਾਰਨ) ਦੀ ਦਲੀਲ ਅਨੁਸਾਰ ਵੀ ਏਹੀ ਸਾਬਿਤ ਕਰਦੀ ਹੈ ਕਿ ਭੰਗੂ ਜੀ ਨਾਂ ਤਾਂ ਹਜੂਰ ਸਾਹਿਬ ਵਿਖੇ ਗੁਰੂ ਕਲਗੀਧਰ ਜੀ ਦੁਆਰਾ ਗੁਰੂ ਗ੍ਰੰਥ ਸਾਹਿਬ ਨੂੰ ਗੁਰਆਈ ਮਿਲੀ ਹੀ ਮੰਨਦੇ ਹਨ, ਅਤੇ ਨਾਂ ਹੀ ਉਨ੍ਹਾਂ ਦਾ ਇਸ ਗੱਲ ਤੇ ਨਿਸਚਾ ਹੈ, ਕਿ ਗੁਰੂ ਜੀ ਹਜ਼ੂਰ ਸਾਹਿਬ ਵਿਚ ਜੋਤੀ ਜੋਤ ਸਮਾਏ।

---

* (ਗੁਰ ਬਿਲਾਸ ਮਧ ਬਹੁ ਲਿਖੀ ਸੋ ਹਮ ਸੂਚ ਲਿਖਾਇ। ਜੋ ਸੂਚੀ ਸੀ ਸੁਖ ਸਿੰਘੈ ਸੋ ਸੋ ਕਹੌਂ ਪ੍ਰਗਟਾਇ।")
(ਪੰਨਾ ੧੧੨)

✤ ਗੁ: ਪਾ: ੫; ਭਾਗ ੨ ਪੰਨਾਂ ੬੨–੬੩

# ਨਦੇੜ ਤੋਂ ਪਿਛੋਂ

'ਨਦੇੜ (ਹਜ਼ੂਰ ਸਾਹਿਬ) ਵਿਖੇ ਗੁਰੂ ਜੀ ਜੋਤੀ ਜੋਤ ਨਹੀਂ ਸਮਾਏ ਅਰ ਇਕ ਵਿਚਿਤ੍ਰ ਰਚਨਾਂ ਰਚਕੇ ਚਲੇ ਗਏ' ਇਹ ਗਲ ਅਸਾਂ ਓਨ੍ਹਾਂ ਪੁਸਤਕਾਂ ਵਿਚੋਂ ਸਿੱਧ ਕਰਕੇ ਦਿਖਾਈ ਹੈ, ਜਿਨਾਂ ਨੂੰ ਭਾਈ ਸੇਵਾ ਸਿੰਘ ਜੀ ਪ੍ਰਮਾਣੀਕ ਮੰਨਦੇ ਹਨ। ਇਸ ਕੌਤਕ ਤੋਂ ਪਿਛੋਂ ਜੋ ਕੁਮੈਤ ਘੋੜੇ ਉਤੇ ਚੜ੍ਹਿਆਂ ਜਾਂਦਿਆਂ ਦੇ ਸਿੱਖਾਂ ਤੇ ਸਾਧਾਂ ਨੂੰ ਦਰਸ਼ਨ ਹੋਏ ਅਤੇ ਸਿੱਖਾਂ ਨੂੰ ਸੁਨੇਹੇ ਭੇਜੇ ਗਏ ਕਿ – "ਕੁਮੈਤ ਘੋੜਾ ਅਸੀਂ ਆਪ ਲੈ ਗਏ ਹਾਂ ਚਿੰਤਾ ਨਹੀਂ ਕਰਨੀ" ਅਜੇਹੇ ਵਾਕਿਆਤ ਹਨ, ਜਿਨ੍ਹਾਂ ਨੂੰ ਐਵੇਂ ਕਿਵੇਂ ਅਖਾਂ ਤੋਂ ਓਹਲੇ ਨਹੀਂ ਕੀਤਾ ਜਾ ਸਕਦਾ। ਓਸੇ ਹੀ ਘੋੜੇ ਤੇ ਚੜਕੇ ਸਿਤਾਰੇ ਦੇ ਕਿਲੇ ਵਿਚੋਂ ਰੁਸਤਮ ਰਾਏ ਅਤੇ ਬਾਲਾ ਰਾਏ ਨੂੰ ਕਢਣਾਂ ਵੀ ਮਮੂਲੀ ਗੱਲ ਨਹੀਂ। ਪਰ ਭਾਈ ਸੇਵਾ ਸਿੰਘ ਜੀ ਕਹਿੰਦੇ ਹਨ, ਕਿ "ਜੋਤੀ ਜੋਤ ਸਮਾਉਣ ਪਿਛੋਂ ਰੁਸਤਮ ਰਾਏ ਤੇ ਬਾਲਾ ਰਾਏ ਕਿਲੇ ਵਿਚੋਂ ਆਪਨੇ ਰੂਹਾਨੀ ਵਪੁ (ਸਰੀਰ) ਨਾਲ ਕਢਿਆ।" ਏਹ ਗਲ ਆਪਦੀ ਅਸੀਂ ਬਿਨਾਂ ਕਿਸੇ ਹੇਰ ਫੇਰ ਦੇ ਮੰਨ ਲੈਂਦੇ ਜੇ।

(੧) ਗੁਰੂ ਜੀ ਚਿਤਾ ਦੁਆਲੇ ਕਨਾਤ ਨਾਂ ਤਣਵਾਂਦੇ।
(੨) ਇਹ ਰਚਨਾਂ ਰਾਤ ਦੇ ਸਮੇਂ ਨਾ ਰਚਦੇ।
(੩) ਜੀਊਂਦੇ ਹੀ ਚਿਤਾ ਸਥਾਨ ਵਿਖੇ ਆਪਣੇ ਚਰਨ ਕਮਲਾਂ ਨਾਲ ਤੁਰਕੇ ਪ੍ਰਵੇਸ਼ ਨਾਂ ਕਰਦੇ।
(੪) ਸਮਾਧ ਬਨਾਣ ਦੀ ਮਨਾਹੀ ਨਾ ਕਰਦੇ।
(੫) ਅੰਗੀਠਾ ਫੋਲਣ ਬਾਬਤ ਮਨ੍ਹੇਂ ਨਾਂ ਕਰਦੇਂ।
(੬) ਕੁਮੈਤ ਘੋੜੇ ਤੇ ਪਹਿਲੋਂ ਹੀ ਕਾਠੀ ਪਾ ਛਡਣ ਦਾ ਹੁਕਮ ਨਾਂ ਦੇਂਦੇ।
(੭) ਕੁਮੈਤ ਘੋੜਾ ਅਸਤਬਲ ਵਿਚੋਂ ਓਸੇ ਹੀ ਵੇਲੇ ਗੁੰਮ ਨਾਂ ਹੋ ਜਾਂਦਾ। ਅਤੇ
(੮) ਅੰਗੀਠਾ ਫੋਲਣ ਨਾਲ ਸ਼ਰੀਰ ਦੀਆਂ ਅਸਥੀਆਂ ਮਿਲ ਜਾਂਦੀਆਂ ਤੇ ਸ਼ਸਤ੍ਰ ਬਰਾਮਦ ਹੋ ਜਾਂਦੇ ਜੋ ਪਹਿਨੇ ਹੋਏ ਸੀ।

ਏਨ੍ਹਾਂ ਸਾਰੀਆਂ ਗੱਲਾਂ ਤੋਂ ਇਸ ਗੱਲ ਵਿਚ ਕੋਈ ਰੌਲਾ ਨਹੀਂ ਰਹਿ ਜਾਂਦਾ ਕਿ ਗੁਰੂ ਜੀ ਚਿਤਾ ਨੂੰ ਅੱਗ ਲਾ ਕੇ ਪਿਛੋਂ ਦੀ ਨਿਕਲ ਕੁਮੈਤ ਘੋੜੇ ਤੇ ਸਵਾਰ ਹੋ ਕੇ ਚਲੇ ਗਏ। ਇਹ ਵਾਕਿਆਤ ਉਨ੍ਹਾਂ ਦੇ ਪ੍ਰਗਟ ਵਪੁ (ਸਰੀਰ) ਅਤੇ ਨਿਤ ਦੀ ਸਵਾਰੀ ਵਾਲੇ ਕੁਮੈਤ ਘੋੜੇ ਨਾਲ ਸਬੰਧ ਰਖਦੇ ਹਨ ਨਾਂ ਕਿ ਰੂਹਾਨੀ ਵਪੁ ਨਾਲ। ਜੇ ਭਾਈ ਸੇਵਾ ਸਿੰਘ ਜੀ ਦੀ ਗੱਲ ਦਰੁਸਤ ਹੁੰਦੀ ਤਾਂ ਘੋੜਾ ਵੀ ਰੂਹਾਨੀ ਹੁੰਦਾ, ਪਰ ਅਸਤਬਲ ਵਿਚੋਂ ਓਹੀ ਘੋੜਾ ਤਿਆਰ ਕਰਵਾਕੇ ਕਢਿਆ ਗਿਆ ਜਿਸਤੇ ਹਜੂਰ ਸਵਾਰੀ ਕੀਤਾ ਕਰਦੇ।

## "ਗ੍ਰੰਥ" ਨਾਲ "ਗੁਰੂ" ਪਦ ਦਾ ਜੋੜ

ਪੰਨਾਂ ੧੩੫ ਤੇ ੧੩੬ ਤੇ ਭਾਈ ਸੇਵਾ ਸਿੰਘ ਜੀ ਕਹਿੰਦੇ ਹਨ ਕਿ ਸੰਮਤ ੧੭੬੫ ਤੋਂ ਪਹਿਲੋਂ (ਜਦ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਨਹੀਂ ਮਿਲੀ ਸੀ) "ਗ੍ਰੰਥ" ਪਦ ਦੇ ਨਾਲ "ਗੁਰੂ" ਪਦ ਨਹੀਂ ਜੋੜਿਆਂ ਜਾਂਦਾ ਸੀ। ਏਸ ਲਈ ਇਸਤੋਂ ਪਹਿਲੋਂ ਜਿਥੇ ਵੀ ਗੁਰੂ ਗ੍ਰੰਥ ਸਾਹਿਬ ਦਾ ਜ਼ਿਕਰ ਆਇਆ ਹੈ ਉਸਨੂੰ ਪੋਥੀ ਸਾਹਿਬ ਗ੍ਰੰਥ ਯਾ ਸ੍ਰੀ ਗ੍ਰੰਥ ਕਰਕੇ ਹੀ ਲਿਖਿਆ ਤੇ ਕਿਹਾ ਜਾਂਦਾ ਰਿਹਾ, ਪਰ ੧੭੬੫ ਵਿਖੇ 'ਗੁਰਤਾ' ਮਿਲਨ ਤੋਂ ਪਿਛੋਂ "ਸ੍ਰੀ ਗੁਰੂ ਗ੍ਰੰਥ ਸਾਹਿਬ" ਲਿਖਣ ਤੇ ਬੋਲਣ ਦੀ ਪ੍ਰਵਿਰਤੀ ਹੋਈ।"

**ਵਿਚਾਰ**—ਭਾਈ ਸਾਹਿਬ ਦੇ ਉਤਲੇ ਦਾਅਵੇ ਦੇ ਖੰਡਨ ਵਿਚ ਅਸੀਂ ਅਜੇਹੀਆਂ ਲਿਖਤਾਂ ਪੇਸ਼ ਕਰਦੇ ਹਾਂ, ਜਿਨ੍ਹਾਂ ਤੋਂ ਇਹ ਸਿੱਧ ਹੋਵੇਗਾ ਕਿ ਸੰ: ੧੭੬੫ ਤੋਂ ਪਹਿਲੋਂ ਗੁਰੂ ਗ੍ਰੰਥ ਸਾਹਿਬ ਨੂੰ "ਗੁਰੂ

ਗ੍ਰੰਥ" ਕਰਕੇ ਲਿਖਿਆ ਤੇ ਕਿਹਾ ਗਿਆ ਤੇ ੧੭੬੫ ਤੋਂ ਪਿਛੋਂ ਪਿਛੋਂ ਨਿਰਾ ਹੀ ਗ੍ਰੰਥ ਯਾ "ਸ੍ਰੀ ਗ੍ਰੰਥ" ਲਿਖਿਆ ਗਿਆ। ਜਿਸਦਾ ਮਤਲਬ ਇਹ ਹੈ ਕਿ ਭਾਈ ਸੇਵਾ ਸਿੰਘ ਜੀ ਦੇ ਦਾਅਵੇ ਦੇ ਉਲਟ ੧੭੬੫ ਤੋਂ ਪਹਿਲੋਂ ਗ੍ਰੰਥ ਨਾਲ "ਗੁਰੂ" ਪਦ ਜੋੜਨ ਦੀ ਪ੍ਰਵਿਰਤੀ ਹੈ ਸੀ ਅਤੇ ਪਿਛੋਂ ਨਹੀਂ ਸੀ। ਸਬੂਤ ਵਾਸਤੇ ਅਸਾਂ ਪੁਸਤਕ ਵੀ ਉਹ ਚੁਣੀਂ ਹੈ, ਜਿਸ ਦੀ ਪ੍ਰਮਾਣੀਕਤਾ ਦੇ ਸੋਹਲੇ "ਵਜੀਰ ਹਿੰਦ ਪ੍ਰੈਸ" ਦੇ ਮਾਲਿਕ ਸ੍ਰਦਾਰ ਵਜ਼ੀਰ ਸਿੰਘ ਜੀ ਨੇ ਗਾਏ ਹਨ ਅਤੇ ਚੀਫ ਖਾਲਸਾ ਦੀਵਾਨ ਦੇ ਹਲਕਿਆਂ ਵਿਚ ਉਸਨੂੰ ਪੰਥ ਦਾ ਪ੍ਰਮਾਣੀਕ ਇਤਿਹਾਸ ਮੰਨਕੇ ਸਲਾਹਿਆ ਜਾਂਦਾ ਹੈ। ਉਹ ਹੈ ਸ੍ਰਦਾਰ ਰਤਨ ਸਿੰਘ ਜੀ 'ਭੰਗੂ ਦਾ' ਪੰਥ ਪ੍ਰਕਾਸ਼' ਜਿਸ ਬਾਬਤ ਭਾਈ ਵਜ਼ੀਰ ਸਿੰਘ ਜੀ ਕਹਿੰਦੇ ਹਨ ਕਿ- "ਜਿਤਨੇ ਪੰਥ ਪ੍ਰਕਾਸ਼' ਇਤਿਹਾਸ, ਤਵਾਰੀਖਾਂ, ਸ਼ਹੀਦ ਗੰਜ, ਸ਼ਹੀਦੀ ਪ੍ਰਸੰਗ ਤੇ ਸਿਖਾਂ ਦੇ ਹਲਾਤ ਨਵੇਂ ਨਵੇਂ ਤੇ ਰੂਪਾਂ ਵਿਚ ਛਪੇ ਓਹ ਯਾਂ ਤਾਂ ਸਾਰੇ ਯਾਂ ਬਹੁਤੇ ਇਸੇ ਲੁਕੇ ਪਏ ਖਜ਼ਾਨੇ ਤੋਂ ਆਪਦੇ ਅਪਣਾਂ ਭੰਡਾਰ ਭਰਕੇ ਪ੍ਰਗਟ ਹੁੰਦੇ ਰਹੇ ਜਾਪਦੈ* ਹਨ।" ਭੰਗੂ ਜੀ ਲਿਖਦੇ ਹਨ:-

*(੧) "ਪਹਿਰ ਕਛਹਿਰੇ ਸਿਰ ਬੰਦਸੋ ਪਾਗ, ਗੁਰ ਗ੍ਰੰਥ ਬਚਨ ਪਰ ਰਹਜੋ ਲਾਗ"*
*੧੪ (ਪੰਨਾ ੩੦)*

*(੧) "ਮਸੰਦਨ ਪਰ ਜਬ ਪਰ ਗਈ ਬਾਈ। ਗੁਰੂ ਗ੍ਰੰਥ ਤਿਨ ਦਜੋ ਫੂਕਾਈ।"*
*(ਪੰਨਾ ੩੬)*

ਇਹ ਦੋਵੇਂ ਪ੍ਰਮਾਣ ਉਸ ਸਮੇਂ ਨਾਲ ਸਬੰਧ ਰਖਦੇ ਹਨ, ਜਦ ਗੁਰੂ ਜੀ ਅਜੇ ਅਨੰਦਪੁਰ ਸਾਹਿਬ ਵਿਖੇ ਹੀ ਸਨ। ਅੰਕ (੧) ਵਿਚ ਅੰਮ੍ਰਿਤ ਛਕਾਣ ਸਮੇਂ ਗੁਰੂ ਜੀ ਸਿਖਾਂ ਨੂੰ ਉਪਦੇਸ਼ ਕਰ ਰਹੇ ਹਨ। ਦੂਜੇ ਵਿਚ ਉਸ ਵਾਕਿਆ ਦਾ ਵਰਨਨ ਹੈ ਜਦ ਮਸੰਦਾਂ ਤੇ ਮੇਵੜਿਆਂ ਨੇ ਮਾਤਾ ਜੀ ਨੂੰ ਕਿਹਾ ਕਿ ਗੁਰੂ ਜੀ ਕਮਲੇ ਹੋ ਗਏ ਹਨ, ਇਨ੍ਹਾਂ ਨੂੰ ਬਾ ਮਾਰ ਗਈ ਹੈ; ਇਸ ਲਈ ਸਾਹਿਬਜਾਦਾ ਜੁਝਾਰ ਸਿੰਘ ਜੀ ਨੂੰ 'ਗੁਰਤਾ' ਦਾ ਟਿੱਕਾ ਲਾ ਕੇ ਗੱਦੀ ਤੇ ਬਿਠਾ ਦਿੱਤਾ ਜਾਵੇ। ਇਹ ਅੰਮ੍ਰਿਤ ਛਕਾਕੇ ਖਾਲਸਾ ਸਜਾਣ ਤੋਂ ਵੀ ਪਹਿਲੋਂ ਦਾ ਪ੍ਰਸੰਗ ਹੈ, ਜਿਸ ਵਿਚ ਸ੍ਰੀ ਕਲਗੀਧਰ ਜੀ ਨੇ "ਗ੍ਰੰਥ" ਨਾਲ ਗੁਰੂ ਪਦ ਦੀ ਵਰਤੋਂ ਕੀਤੀ ਹੈ। ਸੋ ਇਨ੍ਹਾਂ ਦੁਹਾਂ ਵਾਕਿਆਤ ਅੰਦਰ ੧੭੬੫ ਤੋਂ ੧੧-੧੨ ਸਾਲ ਪਹਿਲੋਂ ੧੭੫੩-੫੪ ਵਿਚ "ਗ੍ਰੰਥ" ਨਾਲ ਗੁਰੂ ਪਦ ਵਰਤਿਆ ਗਿਆ ਸਿੱਧ ਹੈ, ਜਿਸਦੀ ਭੰਗੂ ਜੀ ਤਸਦੀਕ ਕਰਦੇ ਹਨ।

ਹੁਣ ਸੁਣੋਂ ਉਹ ਪ੍ਰਮਾਣ ਜਿਨ੍ਹਾਂ ਵਿਚ ੧੭੬੫ ਤੋਂ ਬਹੁਤ ਸਮਾਂ ਪਿਛੋਂ ਤਕ ਵੀ ਗੁਰੂ ਗ੍ਰੰਥ ਸਾਹਿਬ ਨੂੰ "ਗੁਰੂ" ਪਦ ਤੋਂ ਬਿਨਾਂ ਵਰਤਿਆ ਗਿਆ ਸਾਬਤ ਹੁੰਦਾ ਹੈ। ਕਸੂਰ ਤੇ ਚੜ੍ਹਾਈ ਕਰਨ ਤੋਂ ਪਹਿਲਾਂ ਭੁਜੰਗੀ ਸਲਾਹ ਕਰਦੇ ਹਨ:-

(੧) * "ਲੇਹੁ ਦਰਬਾਰੇ ਗ੍ਰੰਥ ਅਵਾਜ।"
(੨) * "ਖਾਲਸੋ ਰਲ ਤੁਰਜੋ ਲੈਣ ਗ੍ਰੰਥ ਅਵਾਜ।"
(੩) * "ਚਕ ਪੱਤ੍ਰੇ ਤਬ ਗ੍ਰੰਥ ਜੀ ਦੇਖਾ।"
(੪) * "ਗ੍ਰੰਥ ਵਾਕ ਉਠ ਸੁਣਜੋ ਹੋਇ।"
(੫) * "ਗ੍ਰੰਥ ਬਚਨ ਸੁਣ ਖੁਸ਼ ਭਏ, ਲਈ ਕਸੂਰ ਜਨਮਾਰ। ✤ਵਡੇ ਘੱਲੂਘਾਰੇ ਦੇ ਪ੍ਰਸੰਗ ਅੰਦਰ ਲਿਖਿਆ ਹੈ।
(੬) "ਧਰ ਗ੍ਰੰਥ ਤਹਿ ਲੜੇ ਮਝੈਲ।"
(੭) ਤਿਨ ਮੇਂ ਗ੍ਰੰਥ ਤੁਰਤ ਥੇ ਦੋਇ।●"

ਏਨ੍ਹਾਂ ਪ੍ਰਮਾਣਾਂ ਦੇ ਅਨੁਸਾਰ ਭਾਈ ਸੇਵਾ ਸਿੰਘ ਜੀ ਦਾ ਇਹ ਦਾਅਵਾ (ਉਨ੍ਹਾਂ ਦੇ ਘਰ ਦੇ ਗਵਾਹ) ਭੰਗੂ ਰਤਨ ਸਿੰਘ ਜੀ ਨੇ ਹੀ ਭੰਗ ਕਰ ਦਿੱਤਾ ਕਿ ਸੰਮਤ ੧੭੬੫ ਤੋਂ ਪਹਿਲੋਂ ਗ੍ਰੰਥ ਸਾਹਿਬ ਨਾਲ

---

* 'ਵਿਥਿਆ' ਦਾ ਦੂਜਾ ਸਫ਼ਾ * ਪੰਨਾ ੩੭੨-੩੭੨
✤ ਪੰਨਾ ੩੫੬
●" (ਦੋ ਗ੍ਰੰਥ (ਸਾਹਿਬ) ੧ ਅੰਮ੍ਰਿਤਸਰੀਆ ਤੇ ੧ ਦਮਦਮੀਆਂ

"ਗੁਰੂ" ਪਦ ਨਹੀਂ ਵਰਤਿਆ ਜਾਂਦਾ ਸੀ ਅਤੇ ਗੁਰਿਆਈ ਮਿਲਨ ਤੋਂ ਪਿਛੋਂ ਭਾਵ ੧੭੬੫ ਤੋਂ ਪਿਛੋਂ ਇਸ ਨਾਲ "ਗੁਰੂ" ਪਦ ਜੋੜਨ ਦੀ ਪ੍ਰਵਿਰਤੀ ਹੋਈ। ਇਸ ਨਾਲ ਏਹ ਦੋ ਗੱਲਾਂ ਅਸਲੋਂ ਹੀ ਸਪਸ਼ਟ ਹੋ ਜਾਂਦੀਆਂ ਹਨ:-

(੧) "ਗੁਰੂ ਗ੍ਰੰਥ" ਦਾ ਅਰਥ ਗੁਰੂ ਕਾ ਗ੍ਰੰਥ ਹੈ।

(੨) ਕਸੂਰ ਦੀ ਚੜ੍ਹਾਈ ਤੋ ਘਲੂਘਾਰੇ ਦੇ ਜੁੱਧਾਂ ਜੰਗਾਂ ਦੇ ਸਮੇਂ ਤਕ ਵੀ ਨਿਰਾ "ਗ੍ਰੰਥ" ਯਾ "ਸ੍ਰੀ ਗ੍ਰੰਥ" ਕਿਹਾ ਜਾਂਦਾ ਸੀ।

## ਗ਼ਲਤ ਤਰੀਕਾ

ਪੰਨਾਂ ੧੨੬-੧੨੭ ਤੇ ਭਾਈ ਸੇਵਾ ਸਿੰਘ ਜੀ ਲਿਖਦੇ ਹਨ ਕਿ ਅਸਾਂ ਉਨ੍ਹਾਂ ਦੇ ਪ੍ਰਮਾਣਾਂ ਦਾ ਖੰਡਨ ਕਰਨ ਲਈ ਗਲਤ ਤੇ ਯੁਕਤੀ ਹੀਨ ਤਰੀਕਿਆਂ ਦੀ ਵਰਤੋਂ ਕੀਤੀ ਹੈ। ਲਿਖਦੇ ਹਨ:- "ਆਲਿਮ ਜੀ ਦੇ ਵਿਚਾਰਾਂ ਨੂੰ ਵਿਚਾਰਨ ਨਾਲ ਜੋ ਪਤਾ ਲਗਦਾ ਹੈ, ਉਨ੍ਹਾਂ ਦਾ ਸਾਰ ਇਹ ਹੈ :-

੧. ਕੁਛ ਪੁਸਤਕਾਂ ਬਾਬਤ ਆਪ ਕਹਿੰਦੇ ਹਨ ਕਿ ਇਨ੍ਹਾਂ ਦੇ ਪ੍ਰਮਾਣੀਕ ਹੋਣ ਬਾਬਤ ਪਹਿਲਾਂ ਸਬੂਤ ਪੇਸ਼ ਕਰੋ,ਫਿਰ ਇਹ ਪ੍ਰਮਾਣ ਪੇਸ਼ ਕਰੋ......।

੨. ਕੁਛ ਪੁਸਤਕਾਂ ਬਾਬਤ ਆਪ ਕਹਿੰਦੇ ਹਨ ਕਿ ਇਨ੍ਹਾਂ ਵਿਚ ਵੇਖੋ ਅਮਕੀ ਗੱਲ ਤੁਹਾਡੇ ਸਿਧਾਂਤਾਂ ਦੇ ਉਲਟ ਲਿਖੀ ਹੈ, ਜੇ ਇਕ ਗੱਲ ਇਸਦੀ ਮੰਨੋਗੇ ਤਦ ਦੂਜੀ ਵੀ ਮੰਨਣੀਂ ਪਵੇਗੀ।

੩. ਕੁਛ ਪੁਸਤਕਾਂ ਬਾਬਤ ਲਿਖਿਆ ਹੈ, ਕਿ ਚੂੰਕੇ ਇਨ੍ਹਾਂ ਪੁਸਤਕਾਂ ਵਿਚ ਅਮਕੀ ਗੱਲ ਨਹੀਂ, ਇਸ ਵਾਸਤੇ ਇਹ ਗੱਲ ਹੋਈ ਹੀ ਨਹੀਂ......ਜੇ ਇਨ੍ਹਾਂ ਦੇ ਇਸ ਵਰਤੇ ਢੰਗਾਂ ਨੂੰ ਹੀ ਦਰੁਸਤ ਮੰਨਿਆਂ ਜਾਏ ਤਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਬਾਬਤ ਨਾਮਧਾਰੀਆਂ ਦੀ ਹਜ਼ੂਰ ਸਾਹਿਬ ਤੋਂ ਚਲੇ ਔਣ ਦੀ ਥੱਪੀ ਕਲਪਤ ਕਹਾਣੀ ਤੋਂ ਲੈਕੇ ਬਾਬਾ ਬਾਲਕ ਸਿੰਘ ਤੇ ਕੀ ਬਾਬਾ ਰਾਮ ਸਿੰਘ ਜੀ ਦੀ ਗੁਰਿਆਈ ਤਾਂ ਕਿਤੇ ਰਹੀ, ਇਨ੍ਹਾਂ ਮਹਾਪੁਰਸ਼ਾਂ ਦੀ ਹੋਂਦ ਤਕ ਸਾਰੀਆਂ ਗੱਲਾਂ ਅਣਹੋਂਦ ਹੋ ਜਾਣਗੀਆਂ।"

**ਵਿਚਾਰ**—ਭਾਈ ਸਾਹਿਬ ਨੇ ਏਥੇ ਸਾਡੀਆਂ ਉਨ੍ਹਾਂ ਲਿਖਤਾਂ ਦੇ ਹਵਾਲੇ ਦੇਣ ਤੋਂ ਸੰਕੋਚ ਕੀਤਾ ਹੈ, ਜਿਨ੍ਹਾਂ ਵਿਚੋਂ ਆਪ ਨੇ ਇਹ ਭਾਵ ਕੱਢੇ ਹਨ। ਨਾਹੀਂ ਆਪਨੇ ਓਹਨਾਂ ਪੁਸਤਕਾਂ ਦਾ ਜ਼ਿਕਰ ਕੀਤਾ ਹੈ ਜਿਨ੍ਹਾਂ ਬਾਬਤ ਆਪ ਨੇ ਸਾਡੇ ਤ੍ਰੀਕਿਆਂ ਦੀ ਸ਼ਕੈਤ ਕੀਤੀ ਹੈ। ਜਿਥੋਂ ਤਕ ਨੰਬਰ ੧ ਤੇ, ੨ ਦਾ ਤਅਲੁਕ ਹੈ, ਅਸਾਂ ਕਿਤੇ ਵੀ ਏਸ ਗੱਲ ਦੀ ਮੰਗ ਨਹੀਂ ਕੀਤੀ ਕਿ ਪੁਸਤਕ ਨੂੰ ਪਹਿਲਾਂ ਪ੍ਰਮਾਣੀਕ ਸਾਬਿਤ ਕੀਤਾ ਜਾਏ ਤੇ ਫੇਰ ਉਸ ਦਾ ਸਬੂਤ ਪੇਸ਼ ਕਰਨ ਦੀ ਖੇਚਲ ਕੀਤੀ ਜਾਏ। ਹਾਂ ਅਸਾਂ ਕੁਛ ਪੁਸਤਕਾਂ ਦੀ ਬਾਬਤ ਆਪਨੂੰ ਇਹ ਜਿਣਾਈ ਕੀਤੀ ਹੈ, ਕਿ ਉਹਨਾਂ ਦੀ ਬਾਬਤ ਆਪ ਦੇ ਅਮੁਕੇ ਨੇਤਾ ਦੀ ਐਹ ਰਾਏ ਹੈ। ਮਿਸਾਲ ਦੇ ਤੌਰ ਤੇ 'ਸਰਬ ਲੋਹ ਗ੍ਰੰਥ' 'ਮਹਿਮਾਂ ਪ੍ਰਕਾਸ਼' ਅਤੇ – "ਸੌ ਸਾਖੀ" ਬਾਬਤ ਅਸਾਂ ਸਿੰਘ ਸਭਾ ਲਹਿਰ ਦੇ ਸੰਚਾਲਕ ਅਤੇ ਮੁੱਖ ਆਗੂ ਸ੍ਰੀਮਾਨ ਭਾਈ ਕਾਹਨ ਸਿੰਘ ਜੀ ਨਾਭਾ ਅਤੇ ਭਾਈ ਸਾਹਿਬ ਵੀਰ ਸਿੰਘ ਜੀ ਦੀਆਂ ਲਿਖਤਾਂ ਪੇਸ਼ ਕਰਦਿਆਂ ਹੋਇਆਂ ਕਿਹਾ ਸੀ, ਕਿ ਇਨ੍ਹਾਂ ਸਬੰਧੀ ਉਹ ਇਓਂ ਲਿਖਦੇ ਹਨ। ਇਸ ਵਿਸ਼ਯ ਵਿਚ ਇਸ ਪੁਸਤਕ ਦੇ "ਪੰਜ ਤਰਾਂ ਦੀਆਂ ਲਿਖਤਾਂ" ਸਿਰ ਲੇਖ ਵਾਲੇ ਪ੍ਰਕਰਣ ਵਿਚੋਂ ਪਾਠਕ ਦੇਖਕੇ ਆਪਣੀ ਤਸੱਲੀ ਕਰ ਸਕਦੇ ਹਨ।

ਨੰਬਰ ੩ ਵਿਚ ਭਾਈ ਸਾਹਿਬ ਦਾ ਇਸ਼ਾਰਾ ਭਾਈ ਰਤਨ ਸਿੰਘ ਜੀ 'ਭੰਗੂ' ਦੇ ਪੰਥ ਪ੍ਰਕਾਸ਼ ਵਲ ਹੈ ਜਿਸ ਦੀ ਬਾਬਤ ਅਸਾਂ ਲਿਖਿਆ ਸੀ। ਕਿ* "ਏਸ ਪ੍ਰਮਾਣੀਕ ਪੁਸਤਕ ਵਿਚ ਤਿੰਨ ਗੱਲਾਂ ਐਸੀਆਂ ਨਹੀਂ ਹਨ ਜਿਨ੍ਹਾਂ ਉਤੇ ਭਾਈ ਸੇਵਾ ਸਿੰਘ ਜੀ ਦੇ ਪੱਖ ਦਾ ਸਾਰਾ ਦਾਰੋ-ਮਦਾਰ ਹੈ। ਉਹ ਤਿੰਨ ਗੱਲਾਂ ਇਹ ਹਨ:- (੧) ਸੰਮਤ ੧੭੬੫ ਵਿਚ ਸ੍ਰੀ ਕਲਗੀਧਰ ਜੀ ਦੇ ਜੋਤੀ ਸਮਾਣ ਦਾ ਪ੍ਰਸੰਗ, (੨) ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਅਤੇ.....ਆਗਯਾ ਭਈ ਅਕਾਲ ਵਾਲੇ ਦੋਹਰੇ.....ਸੋ ਭਾਈ ਰਤਨ ਸਿੰਘ

---

*ਗੁ:ਪ: ਨਿ: ੨ ਪੰਨੇ ੧੧੧-੧੧੨

ਜੀ ਦੇ ਪੰਥ ਪ੍ਰਕਾਸ਼ ਵਿਚ ਏਹਨਾਂ ਤਿੰਨਾਂ ਹੀ ਗੱਲਾਂ ਦਾ ਜ਼ਿਕਰ ਨਾਂ ਹੋਣਾ ਏਸ ਗੱਲ ਦੀ ਜ਼ਬਰਦਸਤ ਦਲੀਲ ਹੈ ਕਿ ਨਾਂ ਤਾਂ ਸ੍ਰੀ ਕਲਗੀਧਰ ਜੀ ਸੰਮਤ ੧੭੬੫ ਵਿਖੇ ਜੋਤੀ ਜੋਤ ਸਮਾਏ, ਨਾਂ ਹੀ ਓਹਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰ ਗੱਦੀ ਅਰਪਨ ਕੀਤੀ, ਅਤੇ ਨਾਂ ਹੀ 'ਆਗਯਾ ਭਈ ਅਕਾਲ' ਵਾਲੇ ਦੋਹਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਚਾਰਣ ਕੀਤੇ।"

ਏਸ ਪੁਸਤਕ ਬਾਬਤ ਜੋ ਕੁਛ ਅਸਾਂ ਕਿਹਾ ਹੈ, ਉਹ ਪਾਠਕਾਂ ਦੇ ਸਾਹਮਣੇ ਹੈ, ਕਿਉਂਕਿ ਇਹ ਪੁਸਤਕ ਭਾਈ ਸੇਵਾ ਸਿੰਘ ਕਿਆਂ ਵਲੋਂ ਪੰਥ ਦਾ ਪ੍ਰਮਾਣੀਕ ਇਤਿਹਾਸ ਮੰਨਿਆਂ ਗਿਆ ਹੈ- ਅਤੇ ਉਸ ਪੰਥ ਦਾ ਇਤਿਹਾਸ, ਜਿਸ ਨੂੰ ਭਾਈ ਸੇਵਾ ਸਿੰਘ ਜੀ ਪੰਥ ਮੰਨਦੇ ਹਨ ਉਧਰ ਭਾਈ ਸੇਵਾ ਸਿੰਘ ਜੀ ਦੇ ਪੰਥ ਦਾ ਇਹ ਸਭ ਤੋਂ ਵੱਡਾ, ਉੱਚਾ ਤੇ ਸੁੱਚਾ ਸਿਧਾਂਤ ਹੈ, ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨਦੇੜ (ਹਜ਼ੂਰ ਸਾਹਿਬ) ਵਿਖੇ ਸੰਮਤ ੧੭੬੫ ਬਿ: ਨੂੰ ਜੋਤੀ ਜੋਤ ਸਮਾਣ ਦੇ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ 'ਗੁਰਤਾ' ਅਰਪਨ ਕਰਦਿਆਂ ਹੋਇਆਂ ਕਿਹਾ ਕਿ- "ਆਗਯਾ ਭਈ ਅਕਾਲ ਕੀ ਤਬੀ ਚਲਾਇਓ ਪੰਥ ਸਭ ਸਿੰਘਨ ਕੋ ਹੁਕਮ ਹੈ ਗੁਰੂ ਮਾਨੀਓਂ ਗ੍ਰੰਥ।" ਤਾਂ ਤੇ ਭਾਈ ਜੀ ਦੇ ਮੱਤ ਅਨੁਸਾਰ ਸਭ ਤੋਂ ਵਧੀਕ ਪ੍ਰਮਾਣੀਕ ਪੰਥ ਪ੍ਰਕਾਸ਼ ਵਿਚ ਉਨ੍ਹਾਂ ਦੇ ਸਭ ਤੋਂ ਉੱਚੇ ਤੇ ਸੁੱਚੇ ਤੇ ਬੁਨਿਆਦੀ ਅਸੂਲ ਦਾ ਉਕਾ ਹੀ ਵਰਣਨ ਨਾਂ ਹੋਣਾ, ਇਕ ਅਜੇਹੀ ਗੱਲ ਹੈ, ਜਿਸ ਨਾਲ ਭਾਈ ਸਾਹਿਬ ਦੇ ਅਕੀਦੇ ਦੀਆਂ ਜੜ੍ਹਾਂ ਹਿਲ ਜਾਂਦੀਆਂ ਹਨ। ਇਹ ਗੱਲ ਐਸਤ੍ਰਾਂ ਦੀ ਹਕੀਕਤ ਰਖਦੀ ਹੈ ਜਿਸ ਤਰ੍ਹਾਂ ਈਸਾਈ ਮੰਨਣ ਕਿ 'ਅਮੁਕੀ ਤਵਾਰੀਖ ਈਸਾਈ ਧਰਮ ਦਾ ਪ੍ਰਮਾਣੀਕ ਇਤਿਹਾਸ ਹੈ, ਪਰ ਉਸ ਵਿਚ ਹਜ਼ਰਤ ਯਸੂ ਦੇ ਜੀਵਣ ਦਾ ਹਿਰਦੇ ਵੇਧਕ ਅੰਤਮ ਦ੍ਰਿਸ਼ਯ ਸੂਲੀ ਚੜ੍ਹਨਾਂ ਨਾ ਲਿਖਿਆ ਹੋਵੇ।

ਭਾਈ ਸੇਵਾ ਸਿੰਘ ਜੀ ਦਾ ਇਹ ਕਹਿਣਾਂ ਕਿ ਕੀ ਜੇ ਇਸ ਪੰਥ ਪ੍ਰਕਾਸ਼ ਵਿਚ ਇਨ੍ਹਾਂ ਵਾਕਿਆਤ ਦੀ ਅਣਹੋਂਦੇ ਇਸ ਗਲ ਦੀ ਦਲੀਲ ਹੈ, ਕਿ ਇਹ ਘਟਨਾਵਾਂ ਨਹੀਂ ਹੋਈਆਂ ਤਾਂ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਬਤ ਨਾਮਧਾਰੀਆਂ ਦੀ ਹਜ਼ੂਰ ਸਾਹਿਬ ਤੋਂ ਚਲੇ ਔਣ ਦੀ ਥੱਪੀ ਮਨ ਕਲਪਤ ਕਹਾਣੀ ਤੋਂ ਲੈਕੇ ਗੁਰੂ ਬਾਲਕ ਸਿੰਘ ਜੀ ਤੇ ਸਤਿਗੁਰੂ ਰਾਮ ਸਿੰਘ ਜੀ ਦੀ ਹੋਂਦ ਵੀ ਸਿੱਧ ਨਹੀਂ ਹੋ ਸਕੇਗੀ ਅਸਲੋਂ ਹੀ ਗਲਤ ਹੈ। ਕਿਉਂ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਗੁਪਤ ਹੋਕੇ ਚਲੇ ਜਾਣ ਦੀ ਘਟਨਾਂ ਸਾਡੀ ਮਨ ਕਲਪਿਤ ਨਹੀਂ ਹੈ, ਸਗੋਂ ਉਸ ਦਾ ਸਬੂਤ ਉਹਨਾਂ ਇਤਿਹਾਸਕ ਪੁਸਤਕਾਂ ਵਿਚੋਂ ਪੇਸ਼ ਕੀਤਾ ਗਿਆ ਹੈ, ਜਿਨ੍ਹਾਂ ਦੇ ਪ੍ਰਮਾਣ ਭਾਈ ਸੇਵਾ ਸਿੰਘ ਜੀ ਨੇ ਆਪਣੇ ਪੱਖ ਦਾ ਮੰਡਨ ਕਰਨ ਲਈ ਅੰਕਿਤ ਕੀਤੇ ਹਨ।

ਜਿਥੋਂ ਤਕ ਗੁਰੂ ਬਾਬਾ ਬਾਲਕ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀਆਂ ਜੀਵਨੀਆਂ ਦਾ ਸਬੰਧ ਹੈ, ਉਹ ਇਸ ਪੰਥ ਪ੍ਰਕਾਸ਼ ਵਿਚ ਏਸ ਲਈ ਨਹੀਂ ਦਿੱਤੀਆਂ ਜਾ ਸਕੀਆਂ ਕਿ ਭੰਗੂ ਜੀ ਨੇ ਪੰਥ ਦੇ ਹਾਲਾਤ ਬਾਰਾਂ ਮਿਸਲਾਂ ਤਕ ਹੀ ਸੀਮਿਤ ਰਖੇ ਹਨ। ਪ੍ਰਮਾਣ ਲਈ ਦੇਖੋ ਇਸ ਪੰਥ ਪ੍ਰਕਾਸ਼ ਦਾ ਦਰਸ਼ਨੀ ਸਫਾ (ਟਾਈਟਲ ਪੇਜ) ਜਿਸ ਤੇ ਏਹ ਸ਼ਬਦ ਅੰਕਿਤ ਹਨ- "ਪ੍ਰਾਚੀਨ ਪੰਥ ਪ੍ਰਕਾਸ਼। ਕ੍ਰਿਤ ਭੰਗੂ ਰਤਨ ਸਿੰਘ ਜੀ ਸ਼ਹੀਦ। ਜਿਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਮਿਸਲਾਂ ਤਕ ਦੇ ਇਤਿਹਾਸਕ ਹਾਲਾਤ ਲਿਖੇ ਹਨ।" ਤਾਂ ਭਾਈ ਸੇਵਾ ਸਿੰਘ ਜੀ ਦੀ ਇਹ ਯੁਕਤੀ ਰੱਦ ਹੋ ਗਈ ਕਿ ਜੇ ਇਸ ਗ੍ਰੰਥ ਵਿਚ ਸਿੰਘ ਸਭਾ ਦੇ ਸਿਧਾਂਤਕ ਵਾਕਿਆਤ ਦੀ ਅਣਹੋਂਦ ਏਸ ਗੱਲ ਦੀ ਦਲੀਲ ਹੈ ਕਿ ਇਹ ਵਾਕਿਆਤ ਹੋਏ ਹੀ ਨਹੀਂ, ਤਾਂ ਗੁਰੂ ਬਾਬਾ ਬਾਲਕ ਸਿੰਘ ਜੀ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਵੀ ਅਣਹੋਂਦ ਮੰਨਣੀ ਪਵੇਗੀ।

## ਧਰਮ ਕੰਡਾ ਕਿਸ ਦਾ ਹੈ?

ਅੱਗੇ ਚੱਲਕੇ ਸ੍ਰੀ ਮਾਨ ਜੀ ਲਿਖਦੇ ਹਨ- "*ਜੇ ਕਦੀ ਆਲਿਮ ਜੀ ਦੇ ਬਣਾਏ ਧਰਮ ਕੰਡੇ ਤੇ ਉਸਟ ਲਸਟਕਾ ਨਿਆਏ ਨਾਲ ਆਲਿਮ ਜੀ ਦੇ ਸਿਧਾਂਤਾਂ ਨੂੰ ਤੋਲਿਆ ਜਾਏ ਤਦ ਉਹਨਾਂ ਨੂੰ ਆਪਣੇ ਪੱਖ ਦੇ ਸਬੂਤ ਵਿਚ ਇਨ੍ਹਾਂ ਵਿਚੋਂ ਕਿਸੇ ਇਕ* ਗ੍ਰੰਥ ਦੇ ਪੇਸ਼ ਕਰਨ ਦਾ ਕੋਈ ਹੱਕ ਨਹੀਂ ਰਹਿੰਦਾ। ਕਿਉਂ ? ਸੁਣੋ:-

* ਗੁ: ਪ: ਨਿ: ੨ ਪੰਨਾਂ ੧੨੭-੧੨੮

(੧) ਇਨ੍ਹਾਂ ਪੁਸਤਕਾਂ ਵਿਚੋਂ ਕਿਸੇ ਇਕ ਨੂੰ ਨਾਂ ਉਹਨਾਂ ਪ੍ਰਮਾਣੀਕ ਸਾਬਤ ਕੀਤਾ ਹੈ ਤੇ ਨਾ ਉਹ ਸਾਬਿਤ ਕਰ ਸਕਦੇ ਹਨ......:-

੨. ਜਿਨ੍ਹਾਂ ਦੇ ਹਵਾਲੇ ਆਲਿਮ ਜੀ ਨੇ ਦਿੱਤੇ ਹਨ, ਉਹਨਾਂ ਵਿਚੋਂ ਹਰ ਇਕ ਵਿਚੋਂ ਅਜੇਹਾ ਸਾਮਾਨ ਮਿਲੇਗਾ ਜਿਸਨੂੰ "ਆਲਿਮ" ਜੀ ਕਬੂਲ ਨਹੀਂ ਕਰਨਗੇ। ਜਿਹਾ ਕਿ ਸੂਰਜ ਪ੍ਰਕਾਸ਼ ਵਿਚੋਂ ਖਾਲਸੇ ਨੂੰ ਗੁਰਿਆਈ ਮਿਲਨੀ ਤੇ ਪੰਥ ਪ੍ਰਕਾਸ਼ ਵਿਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਆਦਿ.....।

੩. ਇਨ੍ਹਾਂ ਪੁਸਤਕਾਂ ਵਿਚੋਂ ਕੋਈ ਪੁਸਤਕ ਵੀ ਅਜਿਹੀ ਨਹੀਂ, ਜਿਸ ਵਿਚ ਗੁਰੂ ਸਾਹਿਬਾਨ ਬਾਬਤ ਸਭ ਕੁਛ ਵਰਣਨ ਕੀਤਾ ਗਿਆ ਹੋਵੇ "ਸੋ ਜੇਹੜੀ ਗੱਲ ਵਰਨਣ ਨਹੀਂ ਹੋਈ ਉਸ ਦੇ ਮੰਨਣ ਤੋਂ ਆਲਿਮ ਜੀ ਨੂੰ ਇਨਕਾਰ ਕਰਨਾਂ ਪਏਗਾ।"

**ਵਿਚਾਰ**—ਇਹ ਓਹੀ ਗੱਲਾਂ ਦੂਜੇ ਰੂਪ ਵਿਚ ਲਿਖੀਆਂ ਗਈਆਂ ਹਨ ਜਿਨ੍ਹਾਂ ਦਾ ਵਰਣਨ ਭਾਈ ਜੀ ਨੇ ਪੰਨਾਂ ੧੨੭ ਤੇ ਕੀਤਾ ਸੀ ਅਤੇ ਜਿਨ੍ਹਾਂ ਦਾ ਉਤ੍ਰ ਪਿਛਲੇ ਪੱਤ੍ਰਿਆਂ ਵਿਚ- "ਗਲਿਤ ਤਰੀਕੇ" ਦੇ ਅਨੁਵਾਨ ਹੇਠ ਦਿੱਤਾ ਜਾ ਚੁਕਾ ਹੈ, ਦਰਅਸਲ ਧਰਮ ਕੰਡਾ, ਜਿਸ ਨੂੰ ਭਾਈ ਸੇਵਾ ਸਿੰਘ ਜੀ ਸਾਡੇ ਕਬਜੇ ਵਿਚ ਦੇਣਾਂ ਚਾਹੁੰਦੇ ਹਨ ਇਹ ਉਨ੍ਹਾਂ ਦੇ ਆਪਣੇ ਹੀ ਮੁਖੀ ਆਗੂਆਂ ਭਾਈ ਕਾਨ੍ਹ ਸਿੰਘ ਜੀ, ਭਾਈ ਵੀਰ ਸਿੰਘ ਜੀ, ਅਤੇ ਪ੍ਰੋਫੈਸਰ ਕਰਤਾਰ ਸਿੰਘ ਜੀ ਖਾਲਸਾ ਕਾਲਜ ਆਦਿ ਦਾ ਬਣਾਇਆ ਹੋਇਆ ਹੈ ਜਿਸ ਬਾਬਤ ਪਿਛੇ ਕਾਫੀ ਚਾਨਣਾਂ ਪਾਇਆ ਜਾ ਚੁਕਾ ਹੈ। ਸੋ ਜੇ ਤਾਂ ਭਾਈ ਸੇਵਾ ਸਿੰਘ ਜੀ ਦੇ ਕਥਨ ਅਨੁਸਾਰ ਇਹ ਧਰਮ ਕੰਡਾ ਸਾਡਾ ਤਿਆਰ ਕੀਤਾ ਹੁੰਦਾ ਤਾਂ ਅਸੀਂ ਮੰਨ ਲੈਂਦੇ, ਕਿ ਏਨ੍ਹਾਂ ਪੁਸਤਕਾਂ ਨੂੰ ਬਤੌਰ ਗਵਾਹਾਂ ਦੇ ਸਾਨੂੰ ਪੇਸ਼ ਕਰਨ ਦਾ ਕੋਈ ਹੱਕ ਨਹੀਂ ਹੈ, ਪਰ ਜਦ ਇਹ ਹੈ ਹੀ ਆਪਦੇ ਆਗੂਆਂ ਦਾ ਕਾਇਮ ਕੀਤਾ ਹੋਇਆ ਤਾਂ ਆਪ ਜੀ ਦਾ ਇਹ ਇਤ੍ਰਾਜ ਆਪਣੇ ਆਪ ਵਿਚ ਅਯੁਕਤ ਤੇ ਬੋਦਾ ਸਿੱਧ ਹੁੰਦਾ ਹੈ।

## ਬਾਬਾ ਅਜਾਪਾਲ ਸਿੰਘ ਜੀ

ਉਪ੍ਰੰਤ ਭਾਈ ਸੇਵਾ ਸਿੰਘ ਜੀ ਕਹਿੰਦੇ ਹਨ ਕਿ* "ਆਪ ਨੇ ਲਿਖਿਆ ਹੈ, ਕਿ ਸ੍ਰ: ਬ: ਕਾਹਨ ਸਿੰਘ ਜੀ ਨਾਭੇ ਵਾਲੇ ਮੰਨਦੇ ਹਨ ਕਿ ਬਾਬਾ ਅਜਾਪਾਲ ਸਿੰਘ ਜੀ ਦਸਮ ਪਾਤਸ਼ਾਹ ਸਨ। ਇਹ ਗੱਲ ਨਿਰਮੂਲ ਤੇ ਤਿੰਨ ਕਾਲ ਗ਼ਲਤ ਹੈ।"

ਇਸਦਾ ਉਤ੍ਰ- 'ਬਾਬਾ ਅਜਾਪਾਲ ਸਿੰਘ ਜੀ ਦੇ ਪ੍ਰਕਰਣ ਵਿਚ ਅਗਲੇ ਪੱਤ੍ਰਿਆਂ ਵਿਚ ਅੰਕਿਤ ਕੀਤਾ ਗਿਆ ਹੈ, ਪਾਠਕ ਓਥੇ ਦੇਖਣ ਦੀ ਖੇਚਲ ਕਰਨ।

---

੧. ਭਾਈ ਕਾਹਨ ਸਿੰਘ ਜੀ ਦੀਆਂ ਕੁਛ ਲਿਖਤਾਂ
੨. ਸੂਰਜ ਪ੍ਰਕਾਸ਼ ਕਵਿ ਸੰਤੋਖ ਸਿੰਘ ਜੀ,
੩. ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਜੀ
੪. ਗੁਰ ਬਿਲਾਸ ੧੦ ਭਾਈ ਸੁਖਾ ਸਿੰਘ ਜੀ
੫ ਤਵਾਰੀਖ ਗੁਰੂ ਖਾਲਸਾ ਗਿਆਨੀ ਗਿਆਨ ਸਿੰਘ ਜੀ
੬. ਬੰਦਾ ਬਹਾਦਰ ਭਾਈ ਕਰਤਾਰ ਸਿੰਘ ਜੀ ਕਲਾਸ ਵਾਲੀਏ
੭. ਪੰਥ ਪ੍ਰਕਾਸ਼ ਭੰਗੂ ਰਤਨ ਸਿੰਘ ਜੀ
* ਪੰਨਾ ੧੨੯

# ਭਾਈ ਸੇਵਾ ਸਿੰਘ ਜੀ ਦੀ ਪੁਜ਼ੀਸ਼ਨ

*"ਸਾਡੀ ਪੁਜ਼ੀਸ਼ਨ" ਦੇ ਇਸ ਲੇਖ ਹੇਠ ਭਾਈ ਸੇਵਾ ਸਿੰਘ ਜੀ ਲਿਖਦੇ ਹਨ ਕਿ- ਜਿਨ੍ਹਾਂ ਪੁਸਤਕਾਂ ਦੇ ਅਸਾਂ ਹਵਾਲੇ ਦਿੱਤੇ ਹਨ, ਉਨ੍ਹਾਂ ਬਾਬਤ ਸਾਡੀ ਪੁਜ਼ੀਸ਼ਨ ਇਹ ਹੈ, ਕਿ ਇਹ ਪੁਸਤਕਾਂ ਅੱਡ ਅੱਡ ਆਦਮੀਆਂ ਨੇ ਅੱਡ ਅੱਡ ਸਮਿਆਂ ਵਿਚ, ਅੱਡ ਅੱਡ ਖਿਆਲਾਂ ਦੇ ਅਸਰਾਂ ਹੇਠ ਲਿਖੀਆਂ ਸਨ। ਕਈ ਗੱਲਾਂ ਇਨ੍ਹਾਂ ਦੀਆਂ ਦਰੁਸਤ ਹਨ ਕਈ ਗ਼ਲਿਤ ਤੇ ਕਈ ਹਾਲਾਤ ਨਾ ਲਿਖ ਸਕਣ ਕਰਕੇ ਅਧੂਰੇ ਵੀ ਹਨ, ਪਰ ਇਹ ਇਕ ਗੱਲ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰੂ ਹਨ, ਤੇ ਇਨ੍ਹਾਂ ਨੂੰ ਗੁਰਤਾ ਮਿਲੀ, ਇਹ ਗੱਲ ਹਰ ਜ਼ਮਾਨੇ ਵਿਚ ਮੰਨੀ ਗਈ ਹੈ, ਤੇ ਇੰਨੀ ਪ੍ਰਸਿੱਧਤਾ ਨਾਲ ਮੰਨੀ ਗਈ ਕਿ ਸਿੱਖ ਅਸਿੱਖ, ਦੇਸੀਆਂ ਬਿਦੇਸੀਆਂ ਦੇ ਕੰਨਾਂ ਵਿਚ ਪੁਜ ਚੁੱਕੀ ਸੀ, ਇਸ ਕਰਕੇ ਇਹ ਸਾਰਿਆਂ ਵਿਚ ਲਿਖੀ ਹੈ ਇਸੇ ਵਾਸਤੇ ਇਹ ਸਿਧਾਂਤ ਦਰੁਸਤ ਹੈ।"

**ਵਿਚਾਰ**— ਆਪ ਨੇ ਇਹ ਲਿਖਕੇ ਗ਼ਲਤ ਅਸਰ ਪਾਣ ਦਾ ਜਤਨ ਕੀਤਾ ਹੈ ਕਿ ਜਿੰਨੇ ਗ੍ਰੰਥ ਉਨ੍ਹਾਂ ਹਵਾਲਿਆਂ ਵਜੋਂ ਪੇਸ਼ ਕੀਤੇ ਹਨ, ਉਨ੍ਹਾਂ ਸਾਰਿਆਂ ਵਿਚ ਹੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਮਿਲਨੀ ਲਿਖੀ ਹੈ। ਭਾਵੇਂ ਅਸੀਂ ਵਿਸ਼ਜ ਵਿਚ ਪਹਿਲੋਂ ਹੀ ਕਾਫੀ ਚਾਨਣਾ ਪਾ ਚੁਕੇ ਹਾਂ ਪਰ ਏਥੇ ਫੇਰ ਦਿਖਾਂਦੇ ਹਾਂ ਕਿ ਆਪ ਦੁਆਰਾ ਗੁਰੂ ਪਦ ਨਿਰ੍ਨੈ ਵਿਚ ਅੰਕਿਤ ਕੀਤੇ ਗਏ ਏਨ੍ਹਾਂ ਪੁਸਤਕਾਂ ਵਿਚ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਮਿਲਨੀ ਨਹੀਂ ਲਿਖੀ:-

(੧) ਸੌ ਸਾਖੀ, (੨) ਗੁਰ ਪ੍ਰਤਾਪ ਸੂਰਜ, (੩) ਗੁਰਬਿਲਾਸ ਬਾਬਾ ਸੁਮੇਰ ਸਿੰਘ ਜੀ ਐਡੀਸ਼ਨ ੧੯੩੬ ਤੇ ੧੯੪੧, (੫) ਸ਼ਹੀਦ ਬਿਲਾਸ ਗਿਆਨੀ ਕਾਲਾ ਸਿੰਘ ਜੀ, (੬) ਅਖਬਾਰ ਸਤਿਜੁਗ, (੭) ਹੁਕਮਨਾਮੇ ਸਤਿਗੁਰੂ ਰਾਮ ਸਿੰਘ ਜੀ, (੮) ਨਿਰੰਕਾਰੀ ਯੰਗਮੈਨ ਐਸੋਸੀਏਸ਼ਨ ਦਾ ਟਰੈਕਟ ਨੰ: ੧੫ (੯) ਨਾਮਧਾਰੀ ਨਿਤਨੇਮ, (੧੦) ਗੁਰਸੋਭਾ, (੧੧) ਮਹਿਮਾ ਪ੍ਰਕਾਸ਼ ਕ੍ਰਿਤ ਕ੍ਰਿਪਾਲ ਸਿੰਘ, (੧੨) ਪੰਥ ਪ੍ਰਕਾਸ਼ ਰਤਨ ਸਿੰਘ ਜੀ।

ਏਨ੍ਹਾਂ ਸਾਰਿਆਂ ਪੁਸਤਕਾਂ ਬਾਬਤ ਗੁਰੂ ਪਦ ਪ੍ਰਕਾਸ਼ ਭਾਗ ੧ ਅਤੇ ੨ ਵਿਚ ਚੰਗੀ ਤ੍ਰਾਂ ਚਾਨਣਾਂ ਪਾਇਆ ਜਾ ਚੁਕਾ ਹੈ। ਗੁਰੂ ਪਦ ਪ੍ਰਕਾਸ਼ ਵਿਚ ਲੋੜ ਅਨੁਸਾਰ ਹਰ ਪੁਸਤਕ ਦੇ ਅਨਵਾਨ ਹੇਠਾਂ ਉਸ ਬਾਬਤ ਵਿਚਾਰ ਪੜ੍ਹਕੇ ਪਾਠਕ ਤਸੱਲੀ ਕਰ ਸਕਦੇ ਹਨ।

## ਰਵਾਇਤੀ ਰਿਵਾਜ

ਇਸ ਸਿਰਲੇਖ ਹੇਠ ਭਾਈ ਸੇਵਾ ਸਿੰਘ ਜੀ ਦਸਦੇ ਹਨ, ਕਿ:- ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਿਆਈ ਦੇ ਸਬੰਧ ਵਿਚ ਰਵਾਇਤ ਇੰਨੀ ਪ੍ਰਬਲ ਹੈ, ਕਿ ਉਹ ਆਪਣੇ ਆਪ ਵਿਚ ਇਕ ਅਕਟ ਸਬੂਤ ਹੈ, ਉਹ ਇਹ ਹੈ- ਸ੍ਰੀ ਹਰਿ ਮੰਦਰ ਸਾਹਿਬ ਸਿਖਾਂ ਦੇ ਕੇਂਦਰੀ ਅਸਥਾਨ ਤੋਂ ਲੈਕੇ ਚਾਰੋਂ ਤਖ਼ਤ ਸਾਹਿਬਾਂ ਤੇ, ਫਿਰ ਛੋਟੇ ਤੋਂ ਛੋਟੇ ਗੁਰਦੁਆਰੇ ਵਿਚ ਹੀ ਨਹੀਂ ਸਗੋਂ ਘਰਾਂ ਵਿਚ ਵੀ ਇਸ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ, ਤਖ਼ਤ (ਸਿੰਘਾਸਨ) ਤੇ ਬਿਰਾਜਮਾਨ ਕਰਕੇ ਛਤਰ (ਚੰਦੋਆ) ਉਪਰ ਤਾਣਕੇ ਚੌਰ ਝੁਲਾਏ ਜਾਂਦੇ ਹਨ। ਇਹ ਸਤਕਾਰ ਸ਼ਾਹਨਸ਼ਾਹਾਂ ਦਾ ਹੈ, ਜੋ ਸੰਸਾਰ ਭਰ ਵਿਚ ਕਿਸੇ ਹੋਰ ਗ੍ਰੰਥ ਦਾ ਨਹੀਂ ਹੁੰਦਾ।"

**ਵਿਚਾਰ**—ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਇਹ ਸਤਕਾਰ ਜੇ ਤਾਂ ਸੰ: ੧੭੬੫ ਤੋਂ ਪਿਛੋਂ ਸ਼ੁਰੂ ਹੋਇਆ ਹੋਵੇ, ਤਾਂ ਭਾਈ ਸੇਵਾ ਸਿੰਘ ਜੀ ਦੀ ਇਹ ਰਵਾਇਤੀ ਯੁਕਤੀ ਕੁਝ ਅਰਥ ਵਾਲੀ ਕਹੀ

*ਪੰਨਾ ੧੩੧

ਜਾ ਸਕਦੀ ਹੈ, ਪਰ ਭਾਈ ਜੀ ਇਸਤੋਂ ਇਨਕਾਰ ਨਹੀਂ ਕਰ ਸਕਦੇ ਕਿ ਗੁਰਬਾਣੀ ਦਾ ਅਦਬ ਤੇ ਸ਼ਾਨਦਾਰ ਸਤਕਾਰ ਓਦੋਂ ਤੋਂ ਲੈਕੇ ਹੀ ਚਲਾ ਆਇਆ ਹੈ, ਜਦੋਂ ਅਜੇ ਬੀੜ ਵੀ ਨਹੀਂ ਬੱਧੀ ਗਈ ਸੀ। ਇਹ ਵਾਕਿਆ ਇਤਿਹਾਸ ਪ੍ਰਸਿੱਧ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਨੇ ਸ੍ਰੀ ਮੋਹਨ ਜੀ ਪਾਸੋਂ ਗੁਰਬਾਣੀ ਦੀਆਂ ਸੈਂਚੀਆਂ ਲਿਔਣ ਸਮੇਂ ਸ਼ਾਹਾਨਾਂ ਸਤਿਕਾਰ ਨਾਲ ਲਿਆਂਦੀਆਂ ਸਨ ਅਤੇ ਬੀੜ ਬੰਨ੍ਹਣ ਤੋਂ ਉਪ੍ਰੰਤ ਭਾਦਰੋਂ ਸੁਦੀ ੧ ਸੰ: ੧੬੬੧ ਬਿ: ਨੂੰ ਜਦ ਇਸਦਾ ਹਰਿ ਮੰਦਰ ਸਾਹਿਬ ਵਿਚ ਪ੍ਰਕਾਸ਼ ਕੀਤਾ ਗਿਆ ਓਦੋਂ ਵੀ ਚੰਦੋਆ ਚੌਰ ਆਦਿਕ ਨਾਲ ਸਤਕਾਰ ਕੀਤਾ ਗਿਆ, ਤੇ ਓਦੂੰ ਪਿਛੋਂ ਅਜ ਤਕ ਕੀਤਾ ਜਾਂਦਾ ਰਿਹਾ ਹੈ। ਤੇ ਇਹ ਰਵੈਤ ਇਸ ਗੱਲ ਨੂੰ ਸਿੱਧ ਕਰਦੀ ਹੈ ਕਿ ਇਹ ਬਾਣੀ ਹੈ 'ਧੁਰ ਕੀ ਬਾਣੀ' ਅਤੇ ਇਸਨੂੰ ਆਪਣੇ ਸਤਿਗੁਰਾਂ ਦੀ ਬਾਣੀ ਅਨੁਭਵ ਕਰਕੇ ਸਤਕਾਰਿਆ ਗਿਆ ਤੇ ਅਜ ਤਕ ਸਤਕਾਰਿਆ ਜਾਂਦਾ ਹੈ।

ਅਗੇ ਚਲਕੇ ਆਪ ਲਿਖਦੇ ਹਨ:- "ਸੋਚਣ ਦੀ ਗੱਲ ਹੈ, ਕਿ ਜੇ ਕਦੀ ਬਾਬਾ ਰਾਮ ਸਿੰਘ ਜੀ ਤੋਂ ਲੈ ਕੇ ਸਤਿਜੁਗ ਦੇ ਪਹਿਲੇ ਸਾਲਾਂ ਵਿਚ ਪਹਿਲੇ ਲੇਖਕਾਂ ਤੇ ਇਸ ਤੋਂ ਪਹਿਲੇ ਦੇ ਸਮੇਂ ਦੇ ਸਿਖ ਲੇਖਕਾਂ ਦਾ ਗੁਰੂ ਕਾ ਗ੍ਰੰਥ ਹੋਣ ਤੋਂ ਹੀ "ਗੁਰੂ ਗ੍ਰੰਥ" ਲਿਖਣਾਂ ਮਕਸੂਦ ਹੁੰਦਾ ਤਾਂ ਸਤਿਜੁਗ ਨੂੰ ਵਿਚਕਾਰਲੇ ਕੁਛ ਸਾਲ "ਗੁਰੂ ਗ੍ਰੰਥ ਸਾਹਿਬ" ਨਾਲੋਂ ਗੁਰੂ ਪਦ ਹਟਾਉਣ ਦੀ ਕੀ ਲੋੜ ਪਈ ਸੀ। ਇਹ ਬੀੜ ਜਿਸ ਤਰ੍ਹਾਂ ਪਹਿਲਾਂ ਗੁਰੂ ਕਾ ਗ੍ਰੰਥ ਸੀ ਉਸੇ ਤਰ੍ਹਾਂ ਉਸ ਵੇਲੇ ਵੀ ਸੀ ਤੇ ਹੁਣ ਵੀ ਹੈ। ਜੇ ਗੁਰੂ ਗ੍ਰੰਥ ਦਾ ਅਰਥ ਗੁਰੂ ਕਾ ਗ੍ਰੰਥ ਹੀ ਸੀ ਤਾਂ ਵਿਚਕਾਰਲੇ ਥੋੜੇ ਜਿਹੇ ਸਮੇਂ ਵਿਚ ਸਤਿਜੁਗ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਨਾਲ ਗੁਰੂ ਪਦ ਵਰਤਣਾਂ ਛਡ ਦੇਣਾਂ ਕੀ ਅਰਥ ਰਖਦਾ ਸੀ? ਇਹ ਗੱਲ ਸਪਸ਼ਟ ਹੈ ਕਿ ਇਹ ਨਾਮਧਾਰੀ ਲੇਖਕਾਂ ਦੇ ਦਿਲ ਦੀ ਧੜਕਣ ਤੇ ਸਾਡੇ ਪ੍ਰਤਿਪਾਦਤ ਕੀਤੇ ਅਸੂਲ ਦੀ ਸਚਾਈ ਹੈ। ਨਾਮਧਾਰੀ ਲੇਖਕ ਸਮਝਦੇ ਸਨ ਕਿ "ਗੁਰੂ ਗ੍ਰੰਥ" ਦੇ ਅਰਥ ਗ੍ਰੰਥ ਗੁਰੂ ਹਨ। ਜੇ ਅਸਾਂ ਨੇ ਗੁਰੂ ਗ੍ਰੰਥ ਦਾ ਪਦ ਵਰਤਣਾਂ ਨਾਂ ਛਡਿਆ, ਤਦ ਬਾਬਾ ਰਾਮ ਸਿੰਘ ਜੀ ਦੀ ਜਿਸ ਤਰ੍ਹਾ ਦੀ ਗੁਰਿਆਈ ਅਸੀਂ ਮਨਾਉਣਾਂ ਚਾਹੁੰਦੇ ਹਾਂ ਨਹੀਂ ਮੰਨੀਂ ਜਾਏਗੀ।

**ਵਿਚਾਰ**—ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀਆਂ ਵਹੀਆਂ ਅਤੇ ਹੁਕਮਨਾਮਿਆਂ ਵਿਚ ਗੁਰੂ ਗ੍ਰੰਥ ਸਾਹਿਬ ਨੂੰ "ਗੁਰੂ" ਪਦ ਤੋਂ ਬਿਨਾਂ ਲਿਖਿਆ ਹੈ। ਸੰਤ ਧਿਆਨ ਸਿੰਘ ਜੀ ਜੈਸੇ ਇਤਿਹਾਸ ਲੇਖਕਾਂ ਨੇ "ਆਦਿ ਗ੍ਰੰਥ" ਤੇ 'ਗੁਰੂ ਕਾ ਬੇਦ' ਕਰਕੇ ਲਿਖਿਆ ਹੈ। ਇਸ ਲਈ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਜੇ ਗੁਰੂ ਗ੍ਰੰਥ ਸਾਹਿਬ ਕਹਿਣ ਤੇ ਕਹਾਣ ਦੀ ਪ੍ਰੰਪਰਾ ਹੁੰਦੀ, ਤਾਂ ਭਾਈ ਸੇਵਾ ਸਿੰਘ ਜੀ ਇਹ ਕਹਿਣ ਵਿਚ ਸਫਲ ਹੋ ਜਾਂਦੇ ਕਿ- "ਗੁਰੂ ਗ੍ਰੰਥ" ਕਹਿਣ ਯਾ ਲਿਖਣ ਤੋਂ ਨਾਮਧਾਰੀਆਂ ਦਾ ਭਾਵ ਗੁਰੂ ਕਾ ਗ੍ਰੰਥ ਨਹੀਂ!, ਸਤਿਗੁਰੂ ਰਾਮ ਸਿੰਘ ਜੀ ਬਾਬਤ ਟਹਿਲ ਸਿੰਘ ਫੱਕਰ ਦੁਆਰਾ ਛਾਪੇ ਹੋਏ ਹੁਕਮਨਾਮਿਆ ਵਿਚ ਜੋ ਵਾਧ ਘਾਟ ਕੀਤੀ ਗਈ ਹੈ, ਉਸਨੂੰ ਨਾਮਧਾਰੀ ਪ੍ਰਮਾਣੀਕ ਨਹੀਂ ਮੰਨਦੇ।

## ਮੁਖ਼ਤ ਦੀ ਭੱਲ

ਸ੍ਰੀ ਮਾਨ ਭਾਈ ਸੇਵਾ ਸਿੰਘ ਜੀ ਪੰਨਾਂ ੧੩੬ ਤੇ ਲਿਖਦੇ ਹਨ ਕਿ- "ਪਿਛਲੇ ਥੋੜੇ ਜੇਹੇ ਸਾਲਾਂ ਤੋਂ ਸਤਿਜੁਗ ਵਾਲਿਆਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸ੍ਰੀ ਗੁਰੂ ਗ੍ਰੰਥ ਜਾਂ ਗੁਰੂ ਗ੍ਰੰਥ ਲਿਖਣਾਂ ਛਡਿਆ ਜਿਸਤੇ ਖਾਲਸਾ ਸਮਾਚਾਰ ਨੇ ਇਨ੍ਹਾਂ ਦੀ ਰਵਸ਼ ਦੀ ਇਸ ਤਬਦੀਲੀ ਦੇ ਵਿਰੁੱਧ ਆਵਾਜ਼ ਉਠਾਈ, ਜਿਸਦਾ ਅਸਰ ਇਹ ਹੋਇਆ ਕਿ ਭੈਣੀ (ਸਾਹਿਬ) ਵਿਚ ਹੋਈ ਗੁਰ ਨਾਨਕ ਸਰਬ ਸੰਪ੍ਰਦਾਇ ਕਾਨਫ੍ਰੰਸ ਦੇ ਸਮਾਗਮ ਵਿਚ ਜਿਹਾ ਕਿ ਆਲਿਮ ਜੀ ਨੇ ਇਸ ਗੁਰ ਪਦ ਪ੍ਰਕਾਸ਼ ਭਾਗ ਦੂਜੇ ਵਿਚ ਲਿਖਿਆ ਹੈ, ਨਾਮਧਾਰੀ ਸੰਪ੍ਰਦਾਇ ਨੇ ਅਗੋਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਲਿਖਣਾਂ ਪ੍ਰਵਾਨ ਕੀਤਾ।"

**ਵਿਚਾਰ**—ਇਹ ਗੱਲ ਭਾਈ ਸੇਵਾ ਸਿੰਘ ਜੀ ਦੀ ਸੋਲਾਂ ਆਨੇ ਝੂਠੀ ਹੈ। ਇਸ ਵਿਸ਼ਜ ਵਿਚ ਉਹ ਮੁਖਤ ਦੀ ਭੱਲ ਲੈਣਾਂ ਚਾਹੁੰਦੇ ਹਨ। ਅਸੀਂ ਅਗੇ ਵੀ ਕਹਿ ਤੇ ਲਿਖ ਚੁਕੇ ਹਾਂ ਕਿ ਕਾਨਫ੍ਰੰਸ ਵਿਚ ਨਾਮਧਾਰੀ ਪੰਥ ਨੇ ਮੇਲ ਦੀ ਸਪਿਰਿਟ ਨੂੰ ਲੈਕੇ ਅਜੇਹਾ ਕਹਿਣਾਂ ਪ੍ਰਵਾਨ ਕੀਤਾ ਸੀ, ਪਰ ਇਸ ਦਾ ਭਾਵ ਇਹ ਨਹੀਂ ਸੀ ਕਿ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਤਸਲੀਮ ਕਰ ਲਈ ਗਈ ਹੈ। ਖਾਲਸਾ

ਸਮਾਚਾਰ ਦੇ ਅਸਰ ਨਾਲ ਤਾਂ ਮਾਮਲਾ ਵਿਗੜਿਆ ਸੀ, ਤੇ ਸਤਿਜੁਗ ਵਾਲੇ ਉਸਦੀ ਅਯੋਗ ਰਵਸ਼ ਤੋਂ ਤੰਗ ਆਕੇ "ਗ੍ਰੰਥ ਸਾਹਿਬ" ਯਾ "ਸ੍ਰੀ ਗ੍ਰੰਥ" ਲਿਖਣ ਲਈ ਮਜਬੂਰ ਹੋਏ ਸਨ।

## ਭਾਈ ਸਾਹਿਬ ਦਾ ਵਾਕ ਛਲ

ਭਾਈ ਸੇਵਾ ਸਿੰਘ ਜੀ ਪੰਨਾਂ ੧੩੯ ਤੇ ਸਾਡੇ ਉਪਰ ਵਿਤੰਡਾ ਬਾਦ ਦਾ ਦੋਸ਼ ਅਰੋਪਦੇ ਹੋਏ ਲਿਖਦੇ ਹਨ:- "ਆਲਿਮ ਜੀ ਕਹਿੰਦੇ ਹਨ ਕਿ ਜਦ ਸ੍ਰੀ ਗੁਰੂ ਅਮਰਦਾਸ ਜੀ ਨੇ ਬਾਣੀ ਨੂੰ ਗੁਰੂ ਕਹਿ ਦਿੱਤਾ ਤਾਂ ਬਾਣੀ ਗੁਰੂ ਦੀ ਮੌਜੂਦਗੀ ਵਿਚ ਪੰਜਵੀਂ ਛੇਵੀਂ ਤੇ ਸਤਵੀਂ ਅਠਵੀਂ ਪਾਤਸ਼ਾਹੀ ਦਾ ਦਰਜਾ ਕੀ ਸੀ?

ਅਸਾਂ ਇਸਦਾ ਉਤ੍ਰ ਵਿਸਥਾਰ ਨਾਲ ਭਾਗ ਪਹਿਲੇ ਵਿਚ ਦਿੱਤਾ ਸੀ, ਪਰ ਆਲਿਮ ਜੀ ਨੇ ਚੂੰਕੇ ਆਪਣੀ ਬਹਿਸ ਨੂੰ ਵਿਤੰਡਾਬਾਦ ਦੀ ਸ਼ਕਲ ਦੇ ਰਖੀ ਹੈ, ਇਸ ਵਾਸਤੇ ਉਹ ਆਪਣੇ ਇਸ ਪ੍ਰਸ਼ਨ ਨੂੰ ਇਉਂ ਦੁਹਰਾਉਂਦੇ ਹਨ ਕਿ ਮਾਨੋਂ ਉਨ੍ਹਾਂ ਸਾਡਾ ਉਤਰ ਪੜਿਆ ਨਹੀਂ, ਇਸ ਵਾਸਤੇ ਉਸ਼ਟ ਲਸ਼ਟਕਾ ਨਯਾਇ ਨਾਲ ਆਪ ਜੀ ਦੀ ਪੁਛ ਦਾ ਉੱਤਰ ਇਹ ਹੈ ਕਿ ਆਪ ਬਾਬਾ ਰਾਮ ਸਿੰਘ ਜੀ ਨੂੰ ਬਾਰ੍ਵੀਂ ਥਾਂ ਮੰਨਦੇ ਹੋ, ਸਾਰੇ ਲੇਖਕ ਤੇ ਜਾਣਕਾਰ ਕਹਿੰਦੇ ਹਨ, ਕਿ ਬਾਬਾ ਰਾਮ ਸਿੰਘ ਜੀ ੧੮੮੫ ਸੰਨ ਵਿਚ ਚਲਾਣਾਂ ਕਰ ਚੁਕੇ ਹਨ, ਪਰ ਆਪ ਅਜੇ ਬਾਬਾ ਜੀ ਨੂੰ ਸਣਦੇਹ ਮੰਨਦੇ ਹੋ, ਹੁਣ ਦੱਸੋ ਜੋ ਬਾਬਾ ਜੀ ਦੇ ਸਣਦੇਹ ਹੋਣ ਦੀ ਸੂਰਤ ਵਿਚ ਤੁਹਾਡੀ ੧੩ ਅਤੇ ੧੪ ਪਾਤਸ਼ਾਹੀ ਦੀ ਕੀ ਪੁਜ਼ੀਸ਼ਨ ਹੈ? ਆਲਿਮ ਜੀ ਨੂੰ ਪੁੱਛ ਕਰਨ ਲਗਿਆਂ ਆਪਣੇ ਘਰ ਵਿਚ ਝਾਤੀ ਮਾਰ ਲੈਣੀ ਚਾਹੀਦੀ ਹੈ।"

**ਵਿਚਾਰ**—ਭਾਈ ਸਾਹਿਬ ਨੇ ਇਸ ਥਾਂ ਤੇ ਆਪਣਾਂ ਕੰਮ ਉਸ਼ਟ ਲਕੜੀ ਨਿਆਏ ਨਾਲ ਸਾਰਨਾਂ ਚਾਹਿਆ ਹੈ, ਪਰ ਭਾਈ ਸਾਹਿਬ ਡੰਡੇ ਨਾਲ ਆਪਣਾਂ ਕੰਮ ਸਿਧ ਨਹੀਂ ਕਰ ਸਕਣਗੇ। ਏਥੇ ਤਾਂ ਯੁਕਤੀ ਭਰਪੂਰ ਉੱਤਰ ਦੀ ਲੋੜ ਹੈ। ਇਹ ਆਪਦੇ ਨਿਰੁੱਤ੍ਰ ਹੋਣ ਦੀ ਇਕ ਦਲੀਲ ਹੈ, ਕਿ ਸਾਡੇ ਪ੍ਰਸ਼ਨ ਦਾ ਉੱਤਰ ਨਾਂ ਦੇਕੇ ਸਾਡੇ ਤੇ ਸਵਾਲ ਕਰ ਦੇਣਾਂ। ਇਹ ਗੱਲ ਤਾਂ ਏਸ ਤ੍ਰਾਂ ਦੀ ਹੈ, ਕਿ ਜੱਟ ਨੇ ਹਲ ਵਾਹੁੰਦਿਆਂ ਹੋਇਆਂ ਆਪਣੇ ਚੂਹੜੇ ਨੂੰ ਆਖਿਆ– 'ਓਇ ਪਾੜਾ ਛਡਿਆ ਈ?' ਚੂਹੜੇ ਨੇ ਉਤਰ ਦਿੱਤਾ– ਛੱਡ ਓਇ ਜੱਟਾ ਵੇਖਿਆ ਸੀ ਤੇਰੀ ਵੀ ਧੀ ਦਾ ਵਿਆਹ। ਚਾਹੀਦਾ ਤਾਂ ਇਹ ਸੀ ਕੀ ਯਾਂ ਤਾਂ ਉਹ ਆਪਣੀ ਗਲਤੀ ਨੂੰ ਮੰਨਕੇ ਕਹਿੰਦਾ– 'ਚੰਗਾ ਭਈ! ਹੁਣ ਨਹੀਂ ਪਾੜਾ ਛਡਦਾ, ਤੇ ਯਾਂ ਹਲ ਖਲਿਹਾਰ ਕੇ ਕਹਿੰਦਾ ਕਿ 'ਵਖਾ ਖਾਂ ਮੈਂ ਕਿਥੇ ਪਾੜਾ ਛੱਡਿਆ ਏ? ਪ੍ਰੰਤੂ ਚੂਹੜੇ ਨੇ ਦੋਵੇਂ ਯੋਗ ਰਸਤੇ ਛਡਕੇ ਇਕ ਅਜੇਹਾ ਬੇਢਬਾ ਸੱਭਜਤਾ ਹੀਨ ਤਰੀਕਾ ਫੜਿਆ ਜੋ ਉਸਦੇ ਖਿਆਲ ਵਿਚ ਉਸਦੀ ਗਲਤੀ ਨੂੰ ਲੁਕਾ ਸਕਦਾ ਸੀ। ਏਸੇਤ੍ਰਾਂ ਭਾਈ ਸਾਹਿਬ ਨੇ ਅਸਲੀ ਪ੍ਰਸ਼ਨ ਦੀ ਲਾਜਵਾਬੀ ਤੇ ਪਰਦਾ ਪਾਣ ਦੇ ਖਿਆਲ ਨਾਲ ਸਾਡੇ ਪ੍ਰਸ਼ਨ ਦਾ ਉੱਤਰ ਨਾਂ ਦਿੰਦਿਆਂ ਹੋਇਆਂ ਉਲਟਾ ਸਾਡੇ ਤੇ ਪ੍ਰਸ਼ਨ ਕਰ ਦਿੱਤਾ ਹੈ, ਜਿਸਦਾ ਮਤਲਬ ਇਹ ਹੈ, ਕਿ ਇਕ ਨਵੀਂ ਬਹਿਸ ਛੇੜਕੇ ਇਸ ਪ੍ਰਸ਼ਨ ਦੇ ਉਤ੍ਰ ਦੀ ਮੁਸੀਬਤ ਤੋਂ ਬਚ ਜਾਵਾਂਗੇ, ਪਰ ਭਾਈ ਸਾਹਿਬ ਆਸ ਰਖਣ ਕਿ ਉਨ੍ਹਾਂ ਦੀਆਂ ਚਾਲਾਂ ਨੂੰ ਸਮਝਣ ਵਾਲੇ ਉਨ੍ਹਾਂ ਦਾ ਦਾੱ ਨਹੀਂ ਖਾ ਸਕਦੇ। *ਸਤਿਗੁਰੂ ਰਾਮ ਸਿੰਘ ਜੀ ਦੇ ਸੰਨ ੧੮੮੫ ਤੋਂ ਪਿਛੋਂ ਤਕ ਜੀਵਿਤ ਰਹਿਣ ਦੇ ਸਬੂਤ ਤਹਿਰੀਰ ਅਤੇ ਤਕਰੀਰ ਰਾਹੀਂ ਕਈ ਵਾਰ ਦਿੱਤੇ ਜਾ ਚੁੱਕੇ ਹਨ। ਏਥੋਂ ਤਕ ਕਿ ਗਵਰਮੈਂਟ ਨੂੰ ਵੀ ਚੈਲੰਜ ਦਿੱਤੇ ਜਾ ਚੁਕੇ ਹਨ ਜੋ ਕਬੂਲ ਨਹੀਂ ਕੀਤੇ ਗਏ। ਅਗੋਂ ਨੂੰ ਵੀ ਲੋੜ ਪਈ ਤਾਂ ਪ੍ਰਕਰਣ ਅਨੁਸਾਰ ਇਸ ਤੇ ਚਾਨਣਾਂ ਪਾਇਆ ਜਾਊ, ਪਰ ਇਸ ਥਾਂ ਤੇ ਇਹ ਵਿਸ਼ਯ ਨਾ ਹੋਣ ਦੇ ਕਾਰਨ ਇਸ ਦੀ ਲੋੜ ਨਹੀਂ।

ਰਹੀ ਗੱਲ ਕਿ ਭਾਈ ਸੇਵਾ ਸਿੰਘ ਜੀ ਆਖਦੇ ਹਨ ਜੋ ਉਨ੍ਹਾਂ ਨੇ ਸਾਡੇ ਪ੍ਰਸ਼ਨ ਦਾ ਉਤ੍ਰ ਗੁਰੂ ਪਦ ਨਿਰਣਯ ੧ ਵਿਚ ਵਿਸਥਾਰ ਨਾਲ ਦਿੱਤਾ ਹੈ। ਪਰ ਆਪ ਇਹ ਲਿਖਣ ਦੀ ਹਿੰਮਤ ਨਹੀਂ ਕਰ ਸਕੇ ਕਿ ਕਿੰਨੋਂ ਸਫੇ ਤੋਂ ਕਿੰਨੋਂ ਤਕ ਅਤੇ ਕੀ ਉਤਰ ਆਪਨੇ ਦਿੱਤਾ ਹੈ। ਭਾਈ ਜੀ! ਏਹਨਾਂ ਝੂਠੇ ਗਪੌੜਿਆਂ

---

*** (ਭਾਈ ਸੇਵਾ ਸਿੰਘ ਜੀ ਨੂੰ ਚਾਹੀਦਾ ਹੈ ਕਿ ਉਹ ਕਿਸੇ ਵਿਦਵਾਨ ਕੋਲੋਂ ਬਹਿਸ ਵਿਸ਼ਯਕ ਨਿਗਰਹ ਸਥਾਨ ਦਾ ਗਿਆਨ ਪ੍ਰਾਪਤ ਕਰਨ, ਤਾਂ ਕਿ ਉਹਨਾਂ ਨੂੰ ਪਤਾ ਲਗ ਸਕੇ, ਕਿ ਆਪ ਨਿਗਰਹ ਸਥਾਨ ਦੀ ਕਿਸ ਕੋਟੀ ਵਿਚ ਉਲਝੇ ਪਏ ਹਨ।)**

ਨਾਲ ਆਪ ਆਪਣੇ ਮਨੋਰਥ ਵਿਚ ਸਫਲ ਨਹੀਂ ਹੋ ਸਕਦੇ। ਆਪ ਇਸ ਮਾਕੂਲ ਪ੍ਰਸ਼ਨ ਦਾ ਉਤਰ ਨਹੀਂ ਦੇ ਸਕਦੇ ਤੇ ਤਿੰਨ ਕਾਲ ਨਹੀਂ ਦੇ ਸਕਦੇ ਕਿ– 'ਗੁਰੂ ਚੌਥੇ ਪਾਤਸ਼ਾਹ ਦੇ ਬਾਣੀ ਨੂੰ ਗੁਰਿਆਈ ਦੇਣ ਉਪੰਤ੍ਰ ਪੰਜਵੇਂ ਛੇਵੇਂ ਤੇ ਸਤਵੇਂ ਆਦਿ ਦੇਹਧਾਰੀ ਕਿਸ ਦਲੀਲ ਨਾਲ ਗੁਰੂ ਮੰਨੇ ਜਾ ਸਕਣਗੇ? ਤਾਂ ਬੇਹਤਰ ਹੈ, ਕਿ ਸਿੱਧਾ ਰਸਤਾ ਇਖਤਜਾਰ ਕਰਦੇ ਹੋਏ ਕਹਿ ਦਿਓ, ਕਿ– 'ਇਸ ਦਲੀਲ ਦਾ ਸਾਡੇ ਪਾਸ ਕੋਈ ਉਤ੍ਰ ਨਹੀਂ ਸ੍ਰੀ ਮਾਨ ਜੀ ਇਸ ਸਚਾਈ ਦੇ ਪ੍ਰਕਾਸ਼ ਨਾਲ ਆਪਦੀ ਸ਼ਾਨ ਵਧੇਗੀ ਹੀ ਘਟੇਗੀ ਨਹੀਂ। ਸਾਡੇ ਤੇ ਵਿਤੰਡਾਬਾਦ ਦਾ ਝੂਠਾ ਦੋਸ਼ ਅਰੋਪਕੇ ਭਾਈ ਸੇਵਾ ਸਿੰਘ ਜੀ "ਵਾਕ ਛਲ" ਨਾਲ ਨ ਕੇਵਲ ਸਾਡਾ ਹੀ ਬਲਕੇ ਆਪਣੇ ਵੀ ਖੋਜੀ ਪਾਠਕਾਂ ਦਾ ਸ਼ਿਕਾਰ ਕਰਨਾਂ ਲੋੜਦੇ ਹਨ।

# ਬਾਬੇ ਕੇ ਅਤੇ ਬਾਬਰ ਕੇ

ਗੁਰੂ ਪਦ ਪ੍ਰਕਾਸ਼ ਭਾਗ ੧ ਪ੍ਰਕਰਣ ੪ ਵਿਖੇ ਪੰਨਾਂ ੮੪ ਤੋਂ ੮੮ ਤਕ – "ਦੋ ਤਖ਼ਤ" ਸਿਰਲੇਖ ਹੇਠਾਂ ਇਕ ਲੇਖ ਪ੍ਰਕਾਸ਼ਿਤ ਹੋਇਆ ਸੀ ਜੋ ਪਾਠਕਾਂ ਦੇ ਸਉਂਹੇਂ ਰੱਖਣਾ ਜਰੂਰੀ ਜਾਪਦਾ ਹੈ। ਲਿਖਿਆ ਸੀ:–

"ਸ੍ਰੀ ਗੁਰੂ ਨਾਨਕ ਦੇਵ ਤੋਂ ਲੈਕੇ ਹੁਣ ਤਕ ਹਿੰਦੁਸਤਾਨ ਵਿਚ ਦੋ ਤਖ਼ਤ ਚਲੇ ਆ ਰਹੇ ਹਨ, ਦੁਨੀਜਾਵੀ ਅਤੇ ਰੂਹਾਨੀ......ਦੁਨਜਾਵੀ ਤਖ਼ਤ ਨੂੰ ਬਾਬਰਕਿਆਂ ਦਾ ਤਖਤ ਅਤੇ ਰੂਹਾਨੀ ਨੂੰ ਬਾਬੇ ਕਾ ਤਖ਼ਤ ਆਖਿਆ ਗਿਆ। ਸ਼ੁਰੂ ਸ਼ੁਰੂ ਵਿਚ ਬਾਬੇ ਕੇ ਰੂਹਾਨੀ ਅਸਰ ਦਾ ਬਹੁਤ ਹੀ ਘਟ ਅੰਦਾਜ਼ਾ ਲਾਇਆ ਗਿਆ, ਅਤੇ ਏਨ੍ਹਾਂ ਨੂੰ ਫਕੀਰ ਸਮਝਿਆ ਜਾਂਦਾ ਰਿਹਾ, ਪਰ ਛੇਵੇਂ ਪਾਤਸ਼ਾਹ ਦੀਆਂ ਬੀਰ ਰਸੀ ਹਰਕਤਾਂ ਨੇ ਬਾਬਰ ਕਿਆਂ ਦੇ ਦਿਲਾਂ ਵਿਚ ਭਾਰੀ ਖਟਕਾ ਪੈਦਾ ਕਰ ਦਿੱਤਾ....ਜਹਾਂਗੀਰ ਬਾਦਸ਼ਾਹ ਜੋ ਇਸ ਸਮੇਂ ਬਾਬਰ ਕੇ ਤਖ਼ਤ ਤੇ ਸੀ ਤਾੜ ਗਿਆ, ਕਿ ਗੁਰੂ ਹਰਿ ਗੋਬਿੰਦ ਜੀ ਦਾ ਸ਼ਸਤ੍ਰ ਬੰਧ ਹੋਣਾਂ, ਅਕਾਲ ਤਖ਼ਤ ਦਾ ਰਚਣਾਂ, ਫੌਜਾਂ ਦਾ ਭਰਤੀ ਕਰਨਾਂ, ਭਗਤੀ ਦੇ ਨਾਲ ਨਾਲ ਰਾਜਸੀ ਠਾਠ ਨੂੰ ਉਨਤ ਕਰਨਾਂ ਬਾਬਰ ਕੇ ਤਖ਼ਤ ਦਾ ਰਾਜਸੀ ਮੁਕਾਬਲਾ ਹੈ। ਉਸਨੇ......ਬਹਾਨੇ ਨਾਲ ਗੁਰੂ ਜੀ ਨੂੰ ਦਿੱਲੀ ਸੱਦਿਆ। ਅਤੇ ਇਕ ਹੋਰ ਬਹਾਨੇ ਨਾਲ ਗਵਾਲੀਜਰ ਦੇ ਕਿਲੇ ਵਿਚ ਨਜ਼ਰ ਬੰਦ ਕਰ ਦਿੱਤਾ, ਪਰ ੪੦ ਦਿਨਾਂ ਤੋਂ ਵਧੀਕ ਗੁਰੂ ਜੀ ਨੂੰ ਅੰਦਰ ਨਾਂ ਰਖ ਸਕਿਆ.....ਹੁਣ ਧਰਮ ਦਾ ਧੜਾ, ਸਗੋਂ ਪਹਿਲੋਂ ਤੋਂ ਵੀ ਵਧੀਕ ਪ੍ਰਬਲ ਹੋ ਗਿਆ। ਜਹਾਂਗੀਰ ਵਲੋਂ ਗੁਪਤ ਗੋਂਦ ਦਾ ਅਸਰ ਜਦ ਬਾਬੇ ਕੇ ਤਖ਼ਤ ਨੂੰ ਕਮਜ਼ੋਰ ਕਰਨ ਵਿਚ ਸਫਲਤਾ ਨਾ ਪ੍ਰਾਪਤ ਕਰ ਸਕਿਆ, ਤਾਂ ਅੰਦਰ ਦੀ ਅੱਗ ਜੰਗਾਂ ਦੇ ਰੂਪ ਵਿਚ ਭੜਕ ਉਠੀ। ਬਾਬੇ ਕਿਆਂ ਅਤੇ ਬਾਬਰ ਕਿਆਂ ਦੇ ਆਪਸ ਵਿਚ ਮਅਰਕੇ ਦੇ ਜੰਗ ਹੋਏ, ਜਿਨ੍ਹਾਂ ਵਿਚੋਂ ਹਰ ਇਕ ਦੀ ਫਤਹ ਦਾ ਸੇਹਰਾ ਗੁਰੂ ਜੀ ਦੇ ਸਿਰ ਬਝਿਆ।

ਗੁਰੂ ਹਰਿ ਗੋਬਿੰਦ ਜੀ ਤੋਂ ਪਿਛੋਂ ਗੁਰੂ ਹਰਿਰਾਏ ਜੀ ਨੇ......ਸਿੱਖ ਨੂੰ ਸ਼ਸਤ੍ਰਾਂ ਦੀ ਥਾਂ ਮਾਲਾ ਫੜਾਂ ਦਿੱਤੀਆਂ।.....ਪਰ ਬਾਬਰ ਕਿਆਂ ਨੂੰ ਬਾਬੇ ਕਾ ਤਖ਼ਤ ਰੜਕਣੋਂ ਨਾਂ ਹਟਿਆ, ਅਤੇ ਉਨ੍ਹਾਂ ਨੇ ਨਿਸਚਾ ਕਰ ਲਿਆ ਕਿ ਬਾਬਰ ਕੇ ਤਖ਼ਤ ਦੀ ਸਲਾਮਤੀ ਏਸੇ ਵਿਚ ਹੈ, ਕਿ ਬਾਬੇ ਕਾ ਤਖ਼ਤ ਖ਼ਾਲੀ ਕੀਤਾ ਜਾਵੇ।

ਗੁਰੂ ਹਰਿ ਰਾਏ ਸਾਹਿਬ ਅਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦਾ ਦਿੱਲੀ ਸੱਦਿਆ ਜਾਣਾ ਅਤੇ ਨਾਵੇਂ ਗੁਰੂ ਜੀ ਦਾ ਸ਼ਹੀਦ ਹੋਣਾਂ ਏਸੇ ਗੱਲ ਦੇ ਸਬੂਤ ਹਨ। ਪਰ ਗੱਦੀ ਦਾ ਸਿਲਸਿਲਾ ਬਾਕਾਇਦਾ ਜਾਰੀ ਰਖਣ ਦੀ ਮ੍ਰਯਾਦਾ ਜੋ ਗੁਰੂ ਨਾਨਕ ਨੇ ਬੱਧੀ ਸੀ, ਬਾਬਰਕਿਆਂ ਦੀ ਪੇਸ਼ ਨਹੀਂ ਜਾਣ ਦੇਂਦੀ ਸੀ, ਏਸ ਵਾਸਤੇ ਬਾਬਰ ਕੇ ਤਖ਼ਤ ਦਾ ਵਾਰਸ ਗੁਰੂ ਤੇਗ ਬਹਾਦਰ ਨੂੰ ਸ਼ਹੀਦ ਕਰਕੇ ਵੀ ਆਪਣੇ ਤਖਤ ਨੂੰ ਸਲਾਮਤੀ ਦੀ ਖੁਸ਼ਖ਼ਬਰੀ ਨਾ ਸੁਣਾ ਸਕਿਆ ਕਿਉਂਕਿ ਬਾਬੇ ਕੇ ਤਖ਼ਤ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਚਰਨ ਟਿਕਾ ਦਿੱਤੇ, ਅਰ ਧਰਮ ਤੇ ਜ਼ੁਲਮ ਦਾ ਘਮਸਾਣ ਸਗੋਂ ਡਾਢੀਆਂ ਤਿਆਰੀਆਂ ਕਰਕੇ ਮੱਚਿਆ। ਬਾਬੇ ਕੇ ਤਖ਼ਤ ਨੂੰ ਖ਼ਾਲੀ ਕਰਨ ਦੇ ਜੋਸ਼ ਨੇ ਪਹਾੜੀ ਰਾਜਿਆਂ ਨੂੰ ਵੀ ਔਰੰਗਜ਼ੇਬ ਨਾਲ ਮਿਲਾ ਦਿੱਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਆਪਣੀਆਂ ਅਰਸ਼ੀ ਸ਼ਕਤੀਆਂ ਨੂੰ ਤਾਂ ਰੀਜ਼ਰਵ, ਪਰ ਮਾਨਵੀ ਲੀਲਾ ਦੇ ਅਨੁਸਾਰ ਪਾਤਸ਼ਾਹੀ ਤਾਕਤਾਂ ਦੇ ਮੁਕਾਬਲੇ ਤੇ ਧਰਮ ਸੰਗ੍ਰਾਮ ਕਰਦਿਆਂ ਹੋਇਆਂ ਆਪਣੇ ਆਪ ਨੂੰ ਵਡੇ ਤੋਂ ਵਡੇ ਸੂਰਬੀਰ ਅਤੇ ਜ਼ਿੰਦਾ ਸ਼ਹੀਦਾਂ ਦਾ ਪਾਤਸ਼ਾਹ ਸਾਬਤ ਕੀਤਾ।

ਜੇ ਅਠਵੀਂ ਪਾਤਸ਼ਾਹੀ ਦੇ ਸਮੇਂ (ਵਿਚ) ਹੀ ਗੁਰੂ ਗ੍ਰੰਥ ਸਾਹਿਬ* ਨੂੰ ਗੁਰੂ ਮੰਨਕੇ ਦੇਹਧਾਰੀ ਸਤਿਗੁਰੂ ਦਾ ਅਸੂਲ ਤੋੜ ਦਿੱਤਾ ਜਾਂਦਾ ਤਾਂ ਬਾਬਰਕਿਆਂ ਦੀਆਂ ਸੱਤੇ ਹੀ ਘਿਉ ਵਿਚ ਹੋ ਜਾਂਦੀਆਂ, ਪਰ ਗੁਰੂ ਹਰਿ ਕ੍ਰਿਸ਼ਨ ਜੀ ਦੇ ਸਿਆਣੇ ਸਿਖ ਗੁਰੂ ਜੀ ਦੀ ਪਾਈ ਹੋਈ ਬੁਝਾਰਤ ਸਮਝ ਗਏ ਸਨ, ਅਤੇ ਉਹਨਾਂ ਨੇ ਗ੍ਰੰਥ ਨੂੰ ਗੁਰੂ ਮੰਨਣ ਦੀ ਥਾਂ ਦੇਹਧਾਰੀ ਗੁਰੂ ਦੀ ਬਾਂਹ ਫੜਾਣ ਵਾਸਤੇ ਹੀ ਆਗ੍ਰਹ ਕੀਤਾ.....ਨਤੀਜਾ ਇਹ ਹੋਇਆ ਕਿ ਬਾਬੇ ਕੇ ਤਖ਼ਤ ਨੂੰ ਸ੍ਰੀ ਗੁਰੂ ਤੇਗ਼ ਬਹਾਦਰ ਅਤੇ ਉਨ੍ਹਾ ਦੇ ਧਰਮ ਧੁਜ ਸਪੁਤ੍ਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੁਸ਼ੋਭਤ ਕੀਤਾ।.....ਗੱਲ ਕੀ! ਸ੍ਰੀ ਦਸਮ ਪਾਤਸ਼ਾਹ ਨੇ ਬਾਬੇ ਕੇ ਤਖ਼ਤ ਨੂੰ ਕਾਇਮ ਰਖਣ ਵਾਸਤੇ ਅਜੇਹੀਆਂ ਕੁਰਬਾਨੀਆਂ ਕੀਤੀਆਂ, ਜੋ ਕਿਸੇ ਇਤਿਹਾਸ ਵੇਤਾ ਤੋਂ ਗੁੱਝੀਆਂ ਨਹੀਂ ਹਨ। ਫਲ ਇਹ ਹੋਇਆ ਕਿ ਦੁਨਜਾਵੀ ਤਖ਼ਤ ਬਾਬਰਕਿਆਂ ਤੋਂ ਖੁਸ ਗਿਆ ਅਤੇ (ਪੰਜਾਬ ਵਿਚ)ਉਸਦਾ ਮਾਲਿਕ ਖ਼ਾਲਸਾ ਬਣਿਆ।

ਖਾਲਸਾ ਰਾਜ- ਮਦ ਵਿਚ ਆਕੇ ਗੁਰੂ ਜੀ ਦੀ ਸਿਖਿਆ ਨੂੰ ਭੁਲ ਗਿਆ.....। ਇਸ ਸਮੇਂ ਬਾਬੇ ਦੇ ਤਖ਼ਤ ਤੇ ਯਾਰ੍ਹਵੇਂ ਪਾਤਸ਼ਾਹ ਗੁਰੂ ਬਾਬਾ ਬਾਲਕ ਸਿੰਘ ਜੀ ਆਪਣੀਆਂ ਅਰਸ਼ੀ ਸ਼ਕਤੀਆਂ ਅਤੇ ਕਲਾਂ ਨੂੰ ਗੁਪਤ ਰਖਕੇ ਹਜਰੋਂ ਜ਼ਿਲਾ ਕੈਂਬਲਪੁਰ ਵਿਚ ਮਸਤ ਬੈਠੇ ਸਨ। ਖਾਲਸਾ ਗੁਰ ਸਿਖੀ ਤੋਂ ਖਾਲੀ ਹੋਣ ਦੇ ਕਾਰਨ ਆਪਣੇ ਕਰਮ ਧਰਮ ਤੋਂ ਉਕਾ ਹੀ ਭ੍ਰਸ਼ਟ ਹੋ ਚੁਕਾ ਸੀ। ਖ਼ਾਲਸੇ ਦੇ ਦਿਲਾਂ ਨੇ ਆਪਣੇ ਸਿਰਾਂ ਤੇ ਕੋਈ ਰੂਹਾਨੀ ਡੰਡਾ ਨਾਂ ਦੇਖਕੇ ਉਹ ਚਾਲੇ ਚੱਲੇ ਜਿਨ੍ਹਾਂ ਦੇ ਕਾਰਨ ਉਹ ਆਪ ਵਿਚ ਦੀ ਟੱਕਰ ਪਏ। ਇਕ ਨੇ ਦੂਜੇ ਦਾ ਹੱਕ ਖੋਹਣ ਦੇ ਜਤਨ ਵਿਚ ਤਲਵਾਰ ਉਠਾਈ। ਆਪਸ ਵਿਚ ਦੀ ਖ਼ਾਨਾ ਜੰਗੀ ਅਤੇ ਕਟਾ ਵਢ ਦਾ ਉਹ ਦੂੰਦ ਮਚਿਆ ਕਿ ਰਹੇ ਰੱਬ ਦਾ ਨਾਂ। ਖਾਲਸੇ ਦੀ ਏਸ ਧਰਮ ਭ੍ਰਿਸ਼ਟ ਹਾਲਿਤ ਅਤੇ ਖ਼ਾਨਾ ਜੰਗੀ ਨੇ ਪੰਜਾਬ ਦੇ ਤਖ਼ਤ ਵਾਸਤੇ ਅੰਗਰੇਜ਼ਾਂ ਨੂੰ ਦਾਅਵਤ ਦਿੱਤੀ। ਦੂਜੇ ਪਾਸੇ ਗੁਪਤ ਰੂਪ ਵਿਚ ਬੈਠੇ ਹਜ਼ਰੋ ਵਾਲੇ ਬਾਬੇ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਆਪਣੀ ਵਲ ਖਿਚਿਆ ਅਤੇ ਬਾਬੇ ਦੇ ਤਖ਼ਤ ਦੀ ਕਾਰ ਜੋ ਹਜ਼ੂਰ ਨੂੰ ਦਸਮ ਪਾਤਸ਼ਾਹ ਤੋਂ ਪ੍ਰਾਪਤ ਹੋਈ ਸੀ।' ਸਤਿਗੁਰੂ ਰਾਮ ਸਿੰਘ ਜੀ ਨੂੰ ਸੌਂਪ ਗੁਰੂ ਬਾਲਕ ਸਿੰਘ ਜੀ ਜੋਤੀ ਜੋਤ ਸਮਾ ਗਏ।

ਸਿੱਖਾਂ ਨੂੰ ਖ਼ਾਨਾ ਜੰਗੀ ਦੀ ਸਜ਼ਾ ਏਹ ਮਿਲੀ ਕਿ ਕੁਦਰਤ ਨੇ ਬਾਬਰ ਦਾ ਤਖ਼ਤ ਉਨ੍ਹਾਂ ਤੋਂ ਖੋਹ ਅੰਗ੍ਰੇਜ਼ਾਂ ਨੂੰ ਦੇ ਦਿੱਤਾ।

ਅੰਗ੍ਰੇਜ਼ ਸਮਝ ਬੈਠੇ ਸਨ, ਕਿ ਹੁਣ ਬਾਬੇ ਦਾ ਤਖ਼ਤ ਖਾਲੀ ਹੋ ਗਿਆ, ਪ੍ਰੰਤੂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਬਾਬੇ ਦੇ ਮੈਦਾਨ ਵਿਚ ਤਯਾਰ ਹੋ ਕੇ ਕੰਮ ਸ਼ੁਰੂ ਕਰ ਦਿੱਤਾ। ਆਪਦੇ ਕੰਮ ਦਾ ਤਰੀਕਾ ਉਹ ਸੀ, ਜੋ ਗੁਰੂ ਹਰਿ ਗੋਬਿੰਦ ਜੀ ਦੇ ਪਿਛੋਂ ਸਤਵੇਂ ਪਾਤਸ਼ਾਹ ਦਾ ਸੀ। ਜਿਨ੍ਹਾਂ ਸਿੱਖਾਂ ਦੀ ਅਗਵਾਨੀ

---

*** (ਸੂਰਜ ਪ੍ਰਕਾਸ਼ ਰਾਸ ੧੦ ਅੰਸੂ ੫੨ ਦੀ ਕਥਾ ਹੈ, ਕਿ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਅਠਵੇਂ ਪਾਤਸ਼ਾਹ ਦੇ ਜੋਤੀ ਜੋਤ ਸਮਾਣ ਸਮੇਂ ਸੰਗਤ ਨੇ ਪੁਛਿਆ, "ਪਾਤਸ਼ਾਹ! ਸੰਗਤ ਨੂੰ ਕਿਸ ਦੇ ਲੜ ਲਾ ਚਲੇ ਹੋ? ਆਗਯਾ ਕੀਤੀ ਹੁਣ ਤੁਸਾਂ ਗ੍ਰੰਥ ਸਾਹਿਬ ਨੂੰ ਗੁਰੂ ਮਨਣਾਂ। ਸੰਗਤ ਵਲੋਂ ਭਾਈ ਗੁਰਬਖਸ਼ ਨੇ ਬੇਨਤੀ ਕੀਤੀ, 'ਦੀਨ ਦਿਆਲ ! ਸੰਗਤ ਗੁਰੂ ਤੋਂ ਬਿਨਾਂ ਥਿਰ ਨਹੀਂ ਰਹਿ ਸਕਦੀ ਜਿਵੇਂ ਸੈਨਾਂ ਰਾਜਾ ਤੋਂ ਬਿਨਾਂ ਥਿਰ ਨਹੀਂ ਰਹਿੰਦੀ। ਜੇ ਆਪ ਸਾਨੂੰ ਅਪਣੇ ਜੈਸੇ (ਯਾਨੀ ਦੇਹਧਾਰੀ) ਗੁਰੂ ਦੇ ਲੜ ਨਾਂ ਲਾਵੋਗੇ ਤਾਂ ਸਾਰੀ ਸੰਗਤ ਵਿਚਲ ਜਾਏਗੀ ਜੇਹੜਾ ਆਪਨੇ ਗ੍ਰੰਥ ਨੂੰ ਗੁਰੂ ਮੰਨਣ ਬਾਬਤ ਹੁਕਮ ਕੀਤਾ ਹੈ ਉਹ ਵੀ ਅਸਾਂ ਸੁਣਿਆ ਹੈ ਪਰ ਸਾਡੀ ਨਿਸ਼ਾ ਦੇਹਧਾਰੀ ਦੁਆਰਾ ਹੀ ਹੋਵੇਗੀ। ਗ੍ਰੰਥ ਸਾਹਿਬ ਤਾਂ ਕਈ ਸੋਢੀ ਲਿਖਕੇ ਲਾਲਚ ਵਸ ਕਬਜਾ ਕਰ ਲੈਣਗੇ, ਏਸ ਲਈ ਗੱਦੀ ਦੇ ਮਾਲਿਕ ਦੀ ਬਾਂਹ ਫੜਾਓ ਤਾਂ ਗੁਰੂ ਜੀ ਨੇ ਕਿਹਾ ਬਾਬਾ ਬਕਾਲੇ। ਜੋ ਬਾਦ ਵਿਚ ਗੁਰੂ ਤੇਗ ਬਹਾਦੁਰ ਹੋਏ। ਏਸ ਪ੍ਰਸੰਗ ਤੋਂ ਸਿੱਧ ਹੈ ਕਿ "ਗ੍ਰੰਥ ਗੁਰੂ" ਦਾ ਸਵਾਲ ਪੈਦਾ ਕਰਕੇ ਗੁਰੂ ਹਰਿਕਿਸ਼ਨ ਸਾਹਿਬ ਨੇ ਪਹਿਲੋਂ ਤੋਂ ਹੀ ਇਹ ਮਿਸਾਲ ਕਾਇਮ ਕਰ ਦਿੱਤੀ ਸੀ ਕਿ ਬਾਬੇ ਦਾ ਤਖ਼ਤ ਦੇਹਧਾਰੀ ਗੁਰੂ ਦੁਆਰਾ ਹੀ ਸੁਸ਼ੋਭਤ ਹੋ ਸਕਦਾ ਹੈ। ਜੇ ਆਪ ਠੀਕ ਗ੍ਰੰਥ ਸਾਹਿਬ ਨੂੰ ਹੀ ਗੁਰੂ ਥਾਪਣਾਂ ਲੋੜਦੇ ਤਾਂ ਸਿਖਾਂ ਦੇ ਅਰਜ ਕਰਨ ਨਾਲ ਹਜ਼ੂਰ ਕਦੇ ਵੀ ਆਪਣਾਂ ਫੈਸਲਾ ਬਦਲ ਕੇ – "ਬਾਬਾ ਬਕਾਲੇ" ਨਾਂ ਕਹਿੰਦੇ। ਇਸ ਵਾਕਿਆ ਦੁਆਰਾ ਹਜ਼ੂਰ ਨੇ ਸਿਖਾਂ ਦੀ ਪ੍ਰੀਖਯਾ ਕੀਤੀ ਜਾਪਦੀ ਹੈ ਕਿ ਕਿਤੇ ਉਹ ਦੇਹਧਾਰੀ ਗੁਰੂ ਦੀ ਮਹਾਨਤਾ ਨੂੰ ਤਾਂ ਨਹੀਂ ਵਿਸਰ ਗਏ। ਇਹ ਕਥਾ ਅਸਾਂ ਵਿਸਥਾਰ ਨਾਲ ਗੁਰੂ ਪਦ ਪ੍ਰਕਾਸ਼ ਭਾਗ ੧ ਪੰਨਾ ੪੨ ਤੋਂ ੪੬ ਤਕ ਦਿੱਤੀ ਹੈ, ਜਿਸਨੂੰ ਸ੍ਰੀ ਮਾਨ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਅਪਣੇ ਸਟਿਪਣ ਸੂਰਜ ਪ੍ਰਕਾਸ਼ ਦੇ ਪੰਨਾ ੧੯੮੦ ਅਤੇ ੧੯੮੧ ਵਿਚ ਬਿਨਾਂ ਕਿਸੇ ਟੀਕਾ ਟਿਪਣੀ ਦੇ ਦਰਜ ਕੀਤਾ ਹੈ।)**

ਸਤਿਗੁਰੂ ਰਾਮ ਸਿੰਘ ਜੀ ਨੂੰ ਕਰਨੀ ਪਈ ਉਹ ਧਰਮ ਅਤੇ ਰਾਜਸੀ ਠਾਠ ਨੂੰ ਗਵਾਕੇ ਮੁਰਦੇ ਹੋ ਚੁਕੇ ਸਨ, ਪ੍ਰੰਤੂ ਸਤਿਗੁਰੂ ਰਾਮ ਸਿੰਘ ਜੀ ਅੰਮ੍ਰਿਤ ਦਾ ਭੰਡਾਰ ਸਨ।

ਹਜ਼ੂਰ ਨੇ ਨਾਮ ਦੇ ਅੰਮ੍ਰਿਤ ਨਾਲ ਮੁਰਦੇ ਜ਼ਿੰਦਾ ਕਰਨੇ ਸ਼ੁਰੂ ਕਰ ਦਿੱਤੇ। ਖਾਲਸੇ ਦੀਆਂ ਬਿਖਰੀਆਂ ਹੋਈਆਂ ਤੀਲਾਂ ਨੂੰ ਇੱਕ ਮੁਠ ਕਰਨ ਦਾ ਉਹ ਜਤਨ ਕੀਤਾ ਕਿ ਸਤਿਗੁਰਾਂ ਦੀ ਛਤ੍ਰ ਛਾਇਆ ਹੇਠ ਖਾਲਸਾ ਫੇਰ ਚੜ੍ਹਦੀਆਂ ਕਲਾਂ ਵਿਚ ਤਰੱਕੀ ਕਰਨ ਲਗਾ।.......

ਸਮੇਂ ਦੀ ਹਕੂਮਤ ਬਾਬੇ ਦੇ ਤਖ਼ਤ ਦਾ ਇਹ ਤੇਜ ਅਤੇ ਚੜ੍ਹਦੀਆਂ ਕਲਾਂ ਸਹਿਨ ਨਾਂ ਕਰ ਸਕੀ। ਗੁਰਦੁਆਰਿਆਂ ਦੇ ਪੁਜਾਰੀ, ਮਹੰਤ, ਰਾਈਸ, ਜਾਗੀਰਦਾਰ, ਰਾਜਿਆਂ ਤੇ ਮਹਾਰਾਜਿਆਂ ਆਦਿ ਸਭ ਨੂੰ ਆਪਣਾ ਆਪਣਾ ਫਿਕਰ ਪੈ ਗਿਆ।

ਮਹੰਤਾਂ ਤੇ ਪੁਜਾਰੀਆਂ ਨੂੰ ਤਾਂ ਏਹ ਡਰ ਵਿਆਪਿਆ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਲੱਖਾਂ ਸਿਖ ਬੈਖਰੀਦ ਬੰਦੇ ਬਣ ਚੁਕੇ ਹਨ, ਐਸਾ ਨਾਂ ਹੋਵੇ ਕਿ ਸਾਨੂੰ ਗੁਰਦੁਆਰਿਆਂ ਤੋਂ ਬੇਦਖ਼ਲ ਕਰ ਦਿੱਤਾ ਜਾਵੇ ਅਤੇ ਅਮੀਰ ਲੋਕਾਂ ਨੂੰ ਆਪਣੀਆਂ ਮਨ ਭਾਉਂਦੀਆਂ ਕਰਤੂਤਾਂ ਅਰ ਬਦਚਲਨੀਆਂ ਦਾ ਪਾਲਾ ਸੁਝਿਆ ਆਖਿਰ ਇਹ ਸਭ ਲੋਕ ਬਾਬਰ ਕਿਆਂ ਦੇ ਨਾਲ ਮਿਲ ਗਏ ਅਤੇ ਸਭ ਨੇ ਇਕੱਠਿਆਂ ਹੋ ਬਾਬੇ ਕੇ ਤਖ਼ਤ ਦਾ ਮੁਕਾਬਲਾ ਅਰੰਭ ਦਿੱਤਾ। ਇੱਕ ਬੰਨੇ ਹਕੂਮਤ ਦੇ ਮੁਦੱਬਰ ਮੁਸੰਨਫਾਂ ਨੇ ਕਲਮਾਂ ਉਠਾਈਆਂ, ਤੇ ਦੂਜੇ ਬੰਨੇ ਮਹੰਤ ਤੇ ਪੁਜਾਰੀ ਪਾਰਟੀ ਨੇ।

ਏਨ੍ਹਾਂ ਸਾਰਿਆਂ ਦਾ ਨੁਕਤਾ ਨਿਗਾਹ ਏਹ ਸੀ ਕਿ ਕਿਵੇਂ ਜਗਤ ਦੇ ਦਿਲਾਂ ਵਿਚੋਂ ਸਤਿਗੁਰੂ ਰਾਮ ਸਿੰਘ ਜੀ ਦੇ ਅਸਰ ਨੂੰ ਉਡਾਇਆ ਜਾਵੇ। ਹਿਸਟਰੀ ਦੀ ਆੜ ਵਿਚ ਕਿਤਾਬਾਂ ਲਿਖਣੀਆਂ ਸ਼ੁਰੂ ਕੀਤੀਆਂ ਗਈਆਂ, ਅਤੇ ਮਹੰਤ ਪਾਰਟੀ ਨੇ ਪੁਰਾਣੇ ਢੰਗ ਦੀਆਂ ਲਿਖਤੀ ਸੰਚੀਆਂ ਲਿਖੀਆਂ, ਭਾਈ ਪ੍ਰਹਿਲਾਦ ਸਿੰਘ ਆਦਿਕਾਂ ਦੇ ਰਹਿਤਨਾਮੇ ਅਤੇ ਏਸ ਵਿਸ਼ਜ ਵਿਚ ਲੇਖ ਏਸੇ ਹੀ ਯਤਨ ਦਾ ਨਤੀਜਾ ਹਨ, ਇਹ ਸਾਰੇ ਯਤਨ ਬਾਬੇ ਕੇ ਤਖ਼ਤ ਨੂੰ ਖ਼ਾਲੀ ਕਰਨ ਵਾਸਤੇ ਸੀ।.....ਸਾਰ ਇਹ ਹੈ ਕਿ ਅੰਗਰੇਜ਼ ਲੇਖਕਾਂ ਦੇ ਇਤਿਹਾਸ ਰਾਜਨੀਤੀ ਦੀਆਂ ਗਹਿਰਾਈਆਂ ਦੇ ਅਧਾਰ ਤੇ ਲਿਖੇ ਗਏ ਹਨ। ਜਿਨ੍ਹਾਂ ਦਾ ਭਾਵ ਸਿਖਾਂ ਦੇ ਦਿਲਾਂ ਵਿਚ ਏਹ ਸੰਸਕਾਰ ਭਰਨ ਦਾ ਸੀ ਕਿ ਸਿਖਾਂ ਜੈਸੀ ਬਹਾਦਰ ਕੌਮ ਕਿਸੇ ਇਕ ਵਿਅਕਤੀ ਦੇ ਝੰਡੇ ਹੇਠ ਇਕੱਠੀ ਨਾਂ ਹੋ ਸਕੇ। ਇਸ ਮਿਸ਼ਨ ਨੂੰ ਸਿੱਧ ਕਰਨ ਵਾਸਤੇ "ਗ੍ਰੰਥ ਗੁਰੂ" ਦੇ ਅਕੀਦੇ ਦੀ ਕਾਢ ਬੜੀ ਉਤਮ ਸਿਧ ਹੋਈ ਅਤੇ ਏਸ ਚਾਲ ਨਾਲ ਅੰਗ੍ਰੇਜ਼ ਮੁਸੰਨਫਾਂ ਨੇ ਉਹ ਕੰਮ (ਕਲਮ ਦੀ ਨੋਕ ਨਾਲ) ਕਰ ਵਖਾਇਆ ਜਿਸ ਨੂੰ ਜਹਾਂਗੀਰ ਅਤੇ ਔਰੰਗਜ਼ੇਬ (ਜੈਸੇ ਬਾਦਸ਼ਾਹ ਤਲਵਾਰ ਦੀ ਤੇਜ਼ ਧਾਰ ਅਤੇ ਫੌਜਾਂ ਦੀ ਤਾਕਤ ਨਾਲ) ਵੀ ਨਹੀਂ ਕਰ ਸਕੇ ਸਨ।

ਪੰਨਾ ੯੨ ਤੇ ਇਸ ਵਿਸ਼ਜ ਤੇ ਸਾਡੇ ਅੱਖਰ ਇਉਂ ਅੰਕਿਤ ਹਨ:-

"...ਉਹ ਕੇਹੜੀ ਹਕੂਮਤ ਹੈ, ਜੋ ਆਪਣੇ ਰਾਜ ਨੂੰ ਅਟੱਲ ਰੱਖਣ ਵਾਸਤੇ ਗ਼ੁਲਾਮ ਕੌਮਾਂ ਉਤੇ ਸਾਮ ਦਾਮ ਭੇਦ ਅਤੇ ਡੰਨ ਦੀ ਨੀਤੀ ਨੂੰ ਨਹੀਂ ਵਰਤਦੀ। 'ਡੀਵਾਈਡ ਐਂਡ ਰੂਲ' (ਪਾੜੋ ਤੇ ਰਾਜ ਕਰੋ) ਰਾਜਨੀਤੀ ਦਾ ਇਕ ਜਗਤ ਪ੍ਰਸਿੱਧ ਅਤੇ ਮੰਨਿਆਂ ਪ੍ਰਮੰਨਿਆਂ ਸ਼ਿਧਾਂਤ ਹੈ। ਤਾਂ ਕੀ ਅੰਗ੍ਰੇਜ਼ ਮੁਦੱਬਰ ਇਸਤੋਂ ਬੇਖ਼ਬਰ ਸਨ? ਉਨ੍ਹਾਂ ਨੂੰ ਸਿਖਾਂ ਦੀ ਜੰਗਜੂ ਅਤੇ ਬਹਾਦਰ ਕੌਮ ਦਾ ਕੰਡਾ ਭਲਾ ਨਹੀਂ ਰੜਕਦਾ ਸੀ? ਕੀ ਉਨ੍ਹਾਂ ਨੂੰ ਅਪਨੇ ਗੁਰੂ ਮਿਸਟਰ ਮਾਰਟਨ ਲੂਥਰ ਦੀ ਅੰਜੀਲ ਗੁਰੂ ਵਾਲੀ ਥੀਊਰੀ ਦਾ ਤਜਰਬਾ ਭੁਲ ਗਿਆ ਸੀ? ਸਿਖਾਂ ਨਾਲ ਏਸੇ ਹੀ ਥੀਊਰੀ ਨੂੰ ਵਰਤਕੇ ਓਨ੍ਹਾਂ ਦੀਆਂ ਸ਼ਕਤੀਆਂ ਦੇ ਅਸਰ ਤੋਂ ਅਸੀਂ ਅਪਣੇ ਤਖ਼ਤ ਨੂੰ ਸੁਰੱਖਿਤ ਰਖ ਸਕਦੇ ਹਾਂ? ਏਸ ਪ੍ਰਸ਼ਨ ਦੇ ਉਤ੍ਰ ਵਿਚ ਉਨ੍ਹਾਂ ਦੇ ਅੰਦਰੋਂ 'ਹਾਂ ਹੋ ਸਕਦਾ ਹੈ ਦੀ ਅਵਾਜ਼ ਆਈ, ਜਿਸਦੀ ਆਸ ਤੇ ਉਨ੍ਹਾਂ ਨੇ ਕਲਮ ਉਠਾਈ ਅਤੇ ਉਸ ਦੀ ਨੋਕ ਦੀਆਂ ਲਕੀਰਾਂ ਨਾਲ ਉਹ ਕੁਛ ਕਰ ਵਖਾਇਆ, ਜੋ ਉਹਨਾਂ ਦੀਆਂ ਖਾਹਸ਼ਾਂ ਦੇ ਮੁਤਾਬਕ ਸੀ। ਸਿਖ ਤੇ ਹਿੰਦੂ ਦਾ ਸਵਾਲ ਪੈਦਾ ਹੋ ਗਿਆ। ਸਿਖਾਂ ਵਿਚ ਗੁਰੂ ਦੇ ਖ਼ਿਆਲ ਤੇ ਤਕੜੀ ਧੜੇਬੰਦੀ ਹੋ ਗਈ, ਪਾਰਟੀਆਂ ਬਣ ਗਈਆਂ, ਅਤੇ ਮਜ਼੍ਹਬੀ ਝਗੜੇ ਸ਼ੁਰੂ ਹੋ ਗਏ।

# ਇਸਦਾ ਉੱਤ੍ਰ

ਭਾਈ ਸੇਵਾ ਸਿੰਘ ਜੀ ਨੂੰ ਚਾਹੀਦਾ ਸੀ ਕਿ ਸਾਡੀਆਂ ਉਤੇ ਦਿਤੀਆਂ ਲਿਖਤਾਂ ਦਾ ਯਾ ਮੰਡਨ ਕਰਦੇ ਯਾ ਖੰਡਨ, ਪਰ ਅਸਲਜਤ ਦਾ ਖੰਡਨ ਹੋ ਨਹੀਂ ਸਕਦਾ ਤੇ ਮੰਨਣ ਨਾਲ ਭਾਈ ਸਾਹਿਬ ਦਾ ਪੱਖ ਢਹਿ ਜਾਂਦਾ ਹੈ, ਇਸ ਲਈ ਆਪਨੇ ਹੇਠਾਂ ਲਿਖੇ ਸ਼ਬਦਾਂ ਦੁਆਰਾ ਇਸ ਲੇਖ ਦੀਆਂ ਯੁਕਤੀਆਂ ਨੂੰ ਅੱਖਾਂ ਤੋਂ ਓਹਲੇ ਕਰਦਿਆਂ ਹੋਇਆਂ ਸੰਗਤਾਂ ਨੂੰ ਪਤਿਔਣ ਦਾ ਜਤਨ ਕੀਤਾ ਹੈ। ਆਪ* ਲਿਖਦੇ ਹਨ:-

"ਆਲਿਮ ਜੀ ਨੇ ਲਿਖਿਆ ਸੀ, ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਦਾ ਖਿਆਲ ਅੰਗ੍ਰੇਜ਼ਾਂ ਦੇ ਦਿਮਾਗ਼ ਦੀ ਕਾਢ ਹੈ, ਸਿੱਖਾਂ ਨੂੰ ਬਾਬਾ ਰਾਮ ਸਿੰਘ ਜੀ ਤੋਂ ਵਿਛੋੜਨ ਲਈ।"

ਅਗਲੇ ਪੈਰੇ ਵਿਚ ਲਿਖਦੇ ਹਨ:- "ਇਸਦੇ ਉੱਤਰ ਵਿੱਚ ਅਸਾਂ ਸੈਂਚੀਆਂ ਭਾਈ ਸੇਵਾ ਦਾਸ, ਤੇ ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ ਜੋ ਸੰਮਤ ੧੮੪੯ ਬਿ: ਦੀਆਂ ਲਿਖਤਾਂ ਨਾਮਧਾਰੀਆਂ ਦੀ ਭੈਣੀ ਵਾਲੀ ਲਾਇਬਰੇਰੀ ਵਿਚ ਰਖੀਆਂ ਪਈਆਂ ਹਨ, ਦੇ ਹਵਾਲੇ ਦੇ ਕੇ ਪੁੱਛਿਆ ਸੀ, ਕਿ ਬਾਬਾ ਬਾਲਕ ਸਿੰਘ ਜੀ ਦਾ ਜਨਮ ੧੮੫੬, ਤੇ ਬਾਬਾ ਰਾਮ ਸਿੰਘ ਜੀ ਦਾ ੧੮੭੨ ਬਿ: ਹੈ। ਏਨ੍ਹਾਂ ਦੋਹਾਂ ਮਹਾਨੁਭਾਵਾਂ ਦੇ ਜਨਮ ਤੋਂ ਪਹਿਲੋਂ ਦੀਆਂ ਲਿਖਤਾਂ ਜਿਨ੍ਹਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਮੰਨੀ ਹੋਈ ਹੈ, ਤੁਹਾਡੇ ਘਰ ਪਈਆਂ ਹਨ। ਤਾਂਤੇ ਬਾਬਾ ਰਾਮ ਸਿੰਘ ਜੀ ਤੋਂ ਵਿਛੋੜਨ ਲਈ ਇਹ ਅੰਗ੍ਰੇਜ਼ਾਂ ਦੀ ਕਾਢ ਦਸਣਾਂ ਗ਼ਲਤ ਹੈ।"

**ਵਿਚਾਰ**—ਸਾਡੇ ਲੇਖ ਦਾ ਭਾਵ ਜੋ ਭਾਈ ਸੇਵਾ ਸਿੰਘ ਜੀ ਨੇ ਕਢਿਆ ਹੈ ਉਹ ਅਧੂਰਾ ਹੈ। ਕਿਉਂਕਿ ਭਾਈ ਸਾਹਿਬ ਸਾਡੇ ਲੇਖ ਦਾ ਭਾਵ ਕੇਵਲ ਇਹ ਕਢਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਿਆਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਸਿਖਾਂ ਤੋਂ ਵਿਛੋੜਨ ਲਈ ਅੰਗ੍ਰੇਜ਼ਾਂ ਦੇ ਦਿਮਾਗ਼ ਦੀ ਕਾਢ ਹੈ, ਪਰ ਸਾਡੇ ਲੇਖ ਦੀਆ ਹੇਠ ਲਿਖੀਆਂ ਸਤਰਾਂ ਨੂੰ ਇਸਦੇ ਨਾਲ ਮਿਲਾਕੇ ਪੜ੍ਹਨ ਤੋਂ ਬਿਨਾਂ ਲੇਖ ਦਾ ਭਾਵ ਸੰਪੂਰਨ ਨਹੀਂ ਕਿਹਾ ਜਾ ਸਕਦਾ। ਉਹ ਸਤਰਾਂ ਸਾਡੇ ਲੇਖ ਦੇ ਅੰਤਮ ਭਾਗ ਵਿਚ ਇਉਂ ਲਿਖੀਆਂ ਪਈਆਂ ਹਨ:-

"ਮਹੰਤ ਪਾਰਟੀ ਦੇ ਪੁਰਾਣੇ ਢੰਗ ਦੀਆਂ ਲਿਖਤੀ ਸੰਚੀਆਂ ਲਿਖੀਆਂ। ਭਾਈ ਪ੍ਰਹਿਲਾਦ ਸਿੰਘ ਆਦਿਕਾਂ ਦੇ ਰਹਿਤਨਾਮੇ ਅਤੇ ਏਸ ਵਿਸ਼ਜ ਵਿਚ ਲੇਖ ਏਸੇ ਹੀ ਯਤਨ ਦਾ ਨਤੀਜਾ ਹਨ। ਏਹ ਸਾਰਾ ਯਤਨ ਬਾਬੇ ਕੇ ਤਖ਼ਤ ਨੂੰ ਖਾਲੀ ਕਰਨ ਵਾਸਤੇ ਸੀ.....ਪੂਰਵੋਕਤ ਸਤਰਾਂ ਦਾ ਸਾਰ ਇਹ ਹੈ, ਕਿ ਅੰਗ੍ਰੇਜ ਲੇਖਕਾਂ ਦੇ ਇਤਿਹਾਸ ਰਾਜਨੀਤੀ ਦੀਆਂ ਗਹਿਰਾਈਆਂ ਦੇ ਅਧਾਰ ਤੇ ਲਿਖੇ ਹਨ। ਜਿਨ੍ਹਾਂ ਦਾ ਭਾਵ ਸਿਖਾਂ ਦੇ ਦਿਲਾਂ ਵਿਚ ਏਹ ਸੰਸਕਾਰ ਭਰਨ ਦਾ ਹੈ ਕਿ ਸਿਖਾਂ ਜੈਸੀ ਬਹਾਦਰ ਕੌਮ ਕਿਸੇ ਇਕ ਵਜਕਤੀ ਦੇ ਝੰਡੇ ਹੇਠ ਇਕੱਠੀ ਨਾ ਹੋ ਸਕੇ। ਇਸ ਮਿਸ਼ਨ ਨੂੰ ਸਿਧ ਕਰਨ ਵਾਸਤੇ 'ਗ੍ਰੰਥ ਗੁਰੂ' ਦੇ ਅਕੀਦੇ ਦੀ ਕਾਢ ਬੜੀ ਉਤਮ ਸਿਧ ਹੋਈ।" (ਸਾਡਾ ਪਹਿਲਾ ਪੁਸਤਕ ਪੰਨਾਂ ੯੮)

ਜਿਥੋਂ ਤਕ ਭਾਈ ਪ੍ਰਹਿਲਾਦ ਸਿੰਘ ਜੀ ਦੇ ਰਹਿਤਨਾਮੇ ਜੈਸੀਆਂ ਲਿਖਤਾਂ ਦਾ ਸੰਬੰਧ ਹੈ ਉਹ ਜੈਸਾ ਕਿ ਉਤੇ ਦਸਿਆ ਜਾ ਚੁਕਾ ਹੈ ਬਾਬੇ ਦੇ ਤਖ਼ਤ ਨੂੰ ਦੇਹਧਾਰੀ ਗੁਰੂ ਤੋਂ ਮਹਿਰੂਮ ਕਰਨ ਵਾਲੀਆਂ ਅੰਗ੍ਰੇਜ਼ੀ ਚਾਲਾਂ ਦੀ ਇਕ ਸ਼ਾਖ ਸੀ। ਇਸ ਰਹਿਤਨਾਮੇ ਦਾ ਖੋਖਲਾਪਨ ਅਸੀਂ ਗੁਰੂ ਪਦ ਪ੍ਰਕਾਸ਼ ਪਹਿਲੇ ਦੇ ਪੰਨਾਂ ੬੯ ਤੋਂ ੭੧ ਤਕ, ਦੂਜੇ ਦੇ ਪੰਨਾਂ ੩੫ ਤੋਂ ੩੮ ਤਕ, ਅਤੇ ਇਸ ਤੀਜੇ ਹਿੱਸੇ ਦੇ ਪਿਛਲਿਆਂ ਪੱਤ੍ਰਿਆ ਵਿਚ ਚੰਗੀ ਤ੍ਰਾਂ ਸਿੱਧ ਕਰ ਚੁੱਕੇ ਹਾਂ, ਜਿਸਦਾ ਕੋਈ ਵੀ ਯੁਕਤੀ ਪੂਰਨ ਉੱਤ੍ਰ ਭਾਈ ਸੇਵਾ ਸਿੰਘ ਜੀ ਨੂੰ ਅਜੇ ਤਕ ਨਹੀਂ ਔੜਿਆ।

ਭਾਈ ਸਾਹਿਬ ਦੀ ਇਹ ਦਲੀਲ ਅਜੀਬ ਕਿਸਮ ਦੀ ਹੈ, ਕਿ ਫਲਾਣੀ ਪੁਸਤਕ ਨਾਮਧਾਰੀਆਂ ਦੀ ਆਪਣੀ ਲਾਇਬਰੇਰੀ ਵਿਚ ਪਈ ਹੈ, ਜਿਸ ਵਿਚ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਲਿਖੀ ਪਈ ਹੈ। ਜੇ ਕਿਸੇ ਦੀ ਲਾਇਬਰੇਰੀ ਵਿਚ ਪਈਆਂ ਪੁਸਤਕਾਂ ਦੇ ਅਧਾਰ ਤੇ ਉਸਦਾ ਮਤ ਸਥਿਰ ਕੀਤਾ

---

*(ਪੰਨਾ ੧੩੮)

ਜਾਏ, ਤਾਂ ਭਾਈ ਸੇਵਾ ਸਿੰਘ ਜੀ ਨੂੰ ਇਸ ਗੱਲ ਤੋਂ ਇਨਕਾਰ ਨਹੀਂ ਹੋ ਸਕਦਾ ਕਿ ਉਨ੍ਹਾਂ ਦੀ ਆਪਣੀ ਲਾਇਬਰੇਰੀ ਵਿਚ ਕੁਰਾਨ ਵੀ ਹੋ ਸਕਦਾ ਹੈ, ਅੰਜੀਲ ਵੀ ਹੋ ਸਕਦੀ ਹੈ, ਅਤੇ ਸਾਰ ਬਚਨ ਵੀ। ਜੇ ਆਪ ਦੀ ਇਸ ਯੁਕਤੀ ਨੂੰ ਪ੍ਰਮਾਣਿਕ ਮੰਨ ਲਿਆ ਜਾਏ, ਤਾਂ ਕੀ ਇਸਦਾ ਇਹ ਮਤਲਬ ਹੋਵੇਗਾ ਕਿ ਆਪ ਅਤੇ ਆਪਦੇ **ਪਿਤਾ ਪੰਥੀ ਨੇਤਾ ਜੀ ਮਹਾਰਾਜ** ਨੂੰ ਮੁਸਲਮਾਨ, ਈਸਾਈ ਅਤੇ ਰਾਧਾ ਸਵਾਮੀ ਕਿਹਾ ਜਾਏਗਾ? ਪਰ ਏਹ ਦਲੀਲ ਕੋਈ ਵਜ਼ਨ ਨਹੀਂ ਰਖਦੀ।

## ਸਿੰਘ ਸਭਾ ਅਤੇ ਅੰਗ੍ਰੇਜ਼

ਸਾਡੀਆਂ ਇਨ੍ਹਾਂ ਲਿਖਤਾਂ ਦਾ ਭਾਈ ਸੇਵਾ ਸਿੰਘ ਜੀ ਖੰਡਨ ਨਹੀਂ ਕਰ ਸਕੇ, ਕਿ ਅੰਗ੍ਰੇਜ਼ਾਂ ਅਤੇ ਉਸ ਸਮੇਂ ਦੇ ਸਿੱਖ ਰਈਸਾਂ, ਅਰ ਤਖ਼ਤਾਂ ਦੇ ਪੁਜਾਰੀਆਂ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਸਿਖ ਤੋਂ ਵਿਛੋੜਨ ਅਤੇ ਬਾਬੇ ਕੇ ਤਖ਼ਤ ਨੂੰ ਦੇਹਧਾਰੀ ਗੁਰੂ ਤੋਂ ਸਦਾ ਲਈ ਖ਼ਾਲੀ ਕਰਨ ਵਾਸਤੇ ਮਿਲਵੇਂ ਜਤਨ ਕੀਤੇ।'

ਭਾਵੇਂ ਹੁਣ ਤਕ ਅਸਾਂ ਇਸ ਗੱਲ ਤੇ ਪਰਦਾ ਪਾਣਾਂ ਹੀ ਠੀਕ ਸਮਝੀ ਰਖਿਆ ਸੀ ਕਿ "ਸਿੰਘ ਸਭਾ" ਦੀ ਰਚਨਾਂ ਦਾ ਮੁਖ ਪ੍ਰਯੋਜਨ ਕੀ ਸੀ, ਪ੍ਰੰਤੂ ਭਾਈ ਸੇਵਾ ਸਿੰਘ ਜੀ ਦੇ ਮਜਬੂਰ ਕਰਨ ਤੇ ਸਾਨੂੰ ਇਹ ਦਸਣਾਂ ਪਿਆ ਤੇ ਦੱਸਣਾਂ ਚਾਹੀਦਾ ਹੈ ਕਿ ਸਿੰਘ ਸਭਾ ਨ ਕੇਵਲ ੧. 'ਐਂਟੀ ਨਾਮਧਾਰੀ ਮੂਵਮੈਂਟ ਸੀ' ਬਲਕੇ ਇਹ- ੨. ਐਂਟੀ ਗੁਰੂ ਮੂਵਮੈਂਟ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਚੇ ਪਾਤਸ਼ਾਹ ਨੂੰ ਸੂਬਿਆਂ ਸਮੇਤ ਜਲਾਵਤਨ ਕੀਤਾ ਗਿਆ ਸੰਨ ੧੮੭੨ ਈਸਵੀ ਵਿਚ ਅਤੇ ਸਿੰਘ ਸਭਾ ਕਾਇਮ ਕੀਤੀ ਗਈ ਸੰ: ੧੮੭੩ ਈਸਵੀ ਵਿਚ। ਸਿੰਘ ਸਭਾ ਦੀ ਨਿਜਮਾਵਲੀ ਦੇ ਨਿਜਮ ਨੰ: ੬, ੭, ੯ ਅਤੇ ੧੦ ਪੜ੍ਹਨ ਨਾਲ ਇਸ ਗੱਲ ਵਿਚ ਕੋਈ ਸੰਸਾ ਨਹੀਂ ਰਹਿ ਜਾਂਦਾ, ਕਿ ਇਸ ਦੀ ਰਚਨਾਂ ਦਾ ਮੁੱਖ ਮੰਤਵ ਓਹੀ ਸੀ ਜੋ ਉਤਲੀਆਂ ਸਤਰਾਂ ਵਿਚ ਦੱਸਿਆ ਜਾ ਚੁਕਾ ਹੈ, ਜੇ ਉਸਨੂੰ ਵਧੇਰੇ ਸਪਸ਼ਟ ਕਰਨ ਦੀ ਲੋੜ ਹੋਵੇ ਤਾਂ ਇਉਂ ਕਹਿਣਾਂ ਚਾਹੀਦਾ ਹੈ।

(੧) ਸਿੰਘ ਸਭਾ ਨਾਮਧਾਰੀਆਂ ਦਾ ਵਿਰੋਧ ਕਰਨ ਅਤੇ
ਸਤਿਗੁਰੂ ਰਾਮ ਸਿੰਘ ਜੀ ਦਾ ਅਸਰ ਜ਼ਾਇਲ ਕਰਨ ਵਾਸਤੇ ਬਣਾਈ ਗਈ ਸੀ।

(੨) ਇਹ ਸਿੱਖਾਂ ਦੇ ਅੰਦਰ ਅੰਗ੍ਰੇਜ਼ ਦੀ ਗੁਲਾਮੀ ਦਾ ਭਾਵ ਕੁਟ ਕੁਟ ਕੇ ਭਰਨ ਦੇ ਉਦੇਸ਼ ਨਾਲ ਕਾਇਮ ਕੀਤੀ ਗਈ ਸੀ।

(੩) ਇਹ ਦੇਹਧਾਰੀ ਗੁਰੂ ਦੇ ਸਿਧਾਂਤ ਤੋਂ ਸਿੱਖਾਂ ਨੂੰ ਬੇਮੁਖ ਕਰਨ ਲਈ ਘੜੀ ਗਈ ਸੀ।

**ਸਬੂਤ** – ਇਸਦੇ ਨਿਜਮ ਨੰਬਰ ੬ ਵਿਚ ਲਿਖਿਆ ਹੈ ਕਿ ਕੌਣ ਕੌਣ ਇਸ ਦੇ ਮੈਂਬਰ ਨਹੀਂ ਬਣ ਸਕਦੇ:-

........"ਜੋ ਸਿਖ ਲੋਕ ਤਖ਼ਤਾਂ ਤੋਂ ਖ਼ਾਰਜ ਹਨ........ਅਥਵਾ ਜੋ ਸ੍ਰਕਾਰ ਦੇ ਨਜ਼ਦੀਕ* ਮੁਫਸਦ ਗਿਣੇ ਗਏ ਹੋਵਣ.....ਸਿੰਘ ਸਭਾ ਦੇ ਮੈਂਬਰ ਨਹੀਂ ਬਣ ਸਕਦੇ.....।"

ਨਿਜਮ ਨੰ: ੭ ਵਿਚ ਲਿਖਿਆ ਹੈ ਕਿ:- "ਵਡੇ ਮਰਤਬੇ ਵਾਲੇ ਅੰਗ੍ਰੇਜ਼ ਬਹਾਦਰ.....ਮੈਂਬਰ ਬਣ ਸਕਦੇ ਹਨ......।"

ਨਿਜਮ ਨੰ: ੯ ਵਿਚ ਲਿਖਿਆ ਹੈ- "ਸ੍ਰੀ ਗੁਰੂ ਸਿੰਘ ਸਭਾ ਵਿਚ ਕੋਈ ਬਾਤ ਸ੍ਰਕਾਰ ਦੇ** ਤਲਕ ਨਹੀਂ ਕੀਤੀ ਜਾਵੇਗੀ।

ਨਿਜਮ ਨੰ: ੧੦ ਵਿਖੇ ਲਿਖਿਆ ਹੈ ਕਿ:- "ਖ਼ੈਰ ਖ਼ਾਹੀ ਕੌਮ, ਫ਼ਰਮਾ ਬਰਦਾਰੀ ਸ੍ਰਕਾਰੀ......।"

ਸਿੰਘ ਸਭਾ ਦੇ ਪੂਰਵੋਕਤ ਨਿਜਮਾਂ ਤੋਂ ਇਹ ਗੱਲ ਦੋ ਤੇ ਦੋ ਚਾਰ ਦੀ ਤਰ੍ਹਾਂ ਸਾਬਿਤ ਹੈ, ਕਿ ਇਹ ਇਕ ਸ੍ਰਕਾਰੀ (ਯਾਨੀ ਅੰਗ੍ਰੇਜ਼ਾਂ ਤੇ ਸਿਖਾਂ ਦੀ ਰਲ ਕੇ ਬਣਾਈ ਹੋਈ) ਸੰਸਥਾ ਹੈ, ਜਿਸ ਦਾ ਉਦੇਸ਼ ਐਸਾ ਪ੍ਰਾਪੇਗੰਡਾ ਕਰਨਾਂ ਹੈ, ਜਿਸ ਦੇ ਟੀਕੇ ਨਾਲ ਅੰਗ੍ਰੇਜ਼ ਦੀ ਗੁਲਾਮੀ ਦਾ ਜ਼ਹਿਰ ਸਿਖ ਜੰਤਾ ਦੀ

---

***ਫ਼ਸਾਦੀ** ****ਵਿਰੁਧ**

ਨਾੜ ਨਾੜ ਵਿਚ ਅਸਰ ਕਰ ਜਾਏ ਇਸਦੀ ਤਾਈਦ ਉਸ ਐਡਰੈਸ (ਮਾਨ ਪੱਤ੍ਰ) ਤੋਂ ਵੀ ਹੁੰਦੀ ਹੈ ਜੋ ਸਿੰਘ ਸਭਾ ਦੇ ਆਗੂਆਂ ਵਲੋਂ ਲਾਹੌਰ ਵਿਖੇ ਵਾਇਸਰਾਏ ਹਿੰਦ ਲਾਰਡ ਡਫ਼ਰਨ ਦੀ ਸੇਵਾ ਵਿਚ ੧੬-੧੧-੧੮੮੮ ਨੂੰ ਪੇਸ਼ ਕੀਤਾ ਗਿਆ। ਉਸ ਵਿਚੋਂ ਤਾਂ ਇਹ ਗੱਲ ਅਸਲੋਂ ਹੀ ਨੰਗੀ ਹੋ ਜਾਂਦੀ ਹੈ, ਕਿ ਸਿੰਘ ਸਭਾ ਨੇ ਸ੍ਰਕਾਰ ਨਾਲ ਮਿਲਕੇ ਯਾ ਸ੍ਰਕਾਰ ਦੀ ਸਹੈਤਾ ਨਾਲ ਦੇਹਧਾਰੀ ਗੁਰੂ ਅਰ ਹਿੰਦੂ ਸਿੱਖ ਏਕਤਾ ਦੇ ਵਿਰੁੱਧ ਜਤਨ ਕਰਕੇ ਸਫਲਤਾ ਪ੍ਰਾਪਤ ਕੀਤੀ, ਅਤੇ ਅੰਗ੍ਰੇਜ਼ਾਂ ਨੂੰ ਅਕਾਲ ਪੁਰਖ ਵਲੋਂ ਭੇਜੇ ਹੋਏ ਕਹਿਕੇ ਉਨ੍ਹਾਂ ਦੀ ਉਪਮਾਂ ਦੇ ਗੀਤ ਗਾਏ ਗਏ। ਮਿਸਾਲ ਦੇ ਤੌਰ ਤੇ ਹੇਠਾਂ ਕੁਛ ਨਮੂਨੇ ਦਰਜ ਕੀਤੇ ਜਾਂਦੇ ਹਨ।- ਸਿੰਘ ਸਭਾ ਦੇ ਇਹ ਆਗੂ ਆਪਣੇ ਐਡਰੈਸ ਵਿਚ ਲਿਖਦੇ ਹਨ:-

"ਬੜਾ ਖਤਰਾ ਸੀ ਕਿ ਸਿੱਖ ਪੰਥ ਬਰਬਾਦ ਹੋ ਜਾਏਗਾ, ਪਰ ਅਕਾਲ ਪੁਰਖ ਨੇ ਮਹਾਨ ਕ੍ਰਿਪਾਲਤਾ ਕੀਤੀ, ਕਿ ਪੂਰਬ ਵਲੋਂ ਸੱਭਯਤਾ ਦਾ ਚਾਨਣ ਭੇਜ ਦਿੱਤਾ। ਪੱਛਮੀ ਸੱਭਯਤਾ ਦਾ ਚਾਨਣ, ਜੋ ਭਾਰਤ ਵਿਚ ਸੂਰਜ ਵਾਂਗ ਪੂਰਬ ਵਲੋਂ ਉਦਯ ਹੋਇਆ। ਪੰਜਾਹ ਕੁ ਸਾਲਾਂ ਵਿਚ ਖਾੜੀ ਬੰਗਾਲ ਤੋਂ ਚੱਲਕੇ ਜਮਨਾਂ ਦੇ ਪੱਛਮੀ ਕੰਢੇ ਤਕ ਪੁਜ ਚੁਕਾ ਸੀ ਅਰ ਅਗਲੇ ਪੰਜਾਹ ਸਾਲਾਂ ਵਿਚ ਅਟਕ ਦੇ ਕੰਢਿਆਂ ਤਕ ਆ ਗਿਆ। ਜਿਉਂ ਜਿਉਂ ਪੂਰਬ ਵਲੋਂ ਪੱਛਮ ਨੂੰ ਚਲਦਾ ਆਇਆ ਇਸ ਨੇ ਜਾਦੂ ਵਾਂਗ ਅਸਰ ਕੀਤਾ। **ਅਗਿਆਨਤਾ ਦੇ ਹਨੇਰੇ ਵਿਚ ਸੁੱਤਿਆਂ ਨੂੰ ਜਗਾ ਕੇ ਨਵਾਂ ਜੀਵਨ ਪ੍ਰਦਾਨ ਕਰਦਾ ਆਇਆ।** ਵਾਹਿਗੁਰੂ ਨੂੰ ਮਨਜ਼ੂਰ ਸੀ, ਕਿ ਸਿੱਖ ਵੀ ਇਸਤੋਂ ਵਿਰਵੇ ਨਾਂ ਰਹਿਣ ਅਰ ਸੱਭਯ ਕੌਮ ਬਣਨ।"

ਐਡਰੈਸ ਦੇ ਅਰੰਭ ਵਿਚ ਸਿੰਘ ਸਭਾ ਆਗੂਆਂ ਦੇ ਏਹ ਉਪਮਾਂ ਮਈ ਵਾਕ ਅੰਗ੍ਰੇਜ਼ਾਂ ਵਾਸਤੇ ਹਨ। ਇਨ੍ਹਾਂ ਵਿਚ ਉਹ ਅੰਗ੍ਰੇਜ਼ਾਂ ਨੂੰ ਸਭਯਤਾ ਦਾ ਉਹ ਚਾਨਣ ਮੰਨਦੇ ਹਨ ਜੋ ਸਿੱਖ ਪੰਥ ਤੇ ਅਕਾਲ ਪੁਰਖ ਦੀ ਕਿਰਪਾ ਨਾਲ ਨਾਜ਼ਲ ਹੋਇਆ। ਜਿਸਤੋਂ ਬਿਨਾਂ ਇਹ ਖਤਰਾ ਸੀ ਕਿ ਸਿਖ ਪੰਥ ਬਰਬਾਦ ਹੋ ਜਾਏਗਾ। ਸਿੰਘ ਸਭਾ ਦੇ ਮੁਖੀਆਂ ਵਲੋਂ ਅੰਗ੍ਰੇਜ਼ਾਂ ਦੀ ਏਹ ਉਪਮਾਂ ਉਸ ਉਪਮਾਂ ਦੇ ਬਰਾਬਰ ਕਹੀ ਜਾ ਸਕਦੀ ਹੈ, ਜੋ ਗੁਰੂਆਂ ਅਤੇ ਅਵਤਾਰਾਂ ਲਈ ਹੀ ਮਖਸੂਸ ਮੰਨੀ ਗਈ ਹੈ। ਗੋਇਆ ਸਿੰਘ ਸਭਾ ਦੇ ਆਗੂ ਅੰਗ੍ਰੇਜ਼ਾਂ ਨੂੰ, ਸਿੱਖ ਕੌਮ ਨੂੰ ਬਰਬਾਦੀ ਦੇ ਖਤਰੇ ਤੋਂ ਬਚਾਣ ਵਾਲਾ ਸਤਿਗੁਰ ਮੰਨਦੇ ਹਨ। ਅਗਿਆਨਤਾ ਦੇ ਹਨੇਰੇ ਵਿਚੋਂ ਸੁਤਿਆਂ ਨੂੰ ਜਗਾਕੇ ਨਵ ਜੀਵਨ ਪ੍ਰਦਾਨ ਕਰਨ ਵਾਲਾ ਰਹਿਬਰ ਪ੍ਰਵਾਨ ਕਰਦੇ ਹਨ।

ਇਸ ਤੋਂ ਅਗੇ ਲਿਖਦੇ ਹਨ:-

"ਪਹਿਲਾਂ ਉੱਤਰੀ ਹਿੱਸੇ ਦੇ ਸਿੱਖ ਸਨ, ਜੋ ਅਕਾਲ ਪੁਰਖ ਦੀ ਮੇਹਰ ਦੁਆਰਾ ਇਸ ਦੀਆਂ ਪ੍ਰਤਾਪਵਾਨ ਅਰ ਜੀਵਨ ਦਾਤਾ ਕਿਰਨਾਂ ਦੀ ਛਤ੍ਰ ਛਾਯਾ ਹੇਠ ਆਏ। ਇਸ ਦੇ ਠੀਕ ੪੦ ਸਾਲ ਪਿਛੋਂ ਦਖਣੀ ਹਿੱਸਾ ਵੀ ਇਸ ਮਹਾਨ ਉਜਾਲੇ ਨਾਲ ਪ੍ਰਕਾਸ਼ਵਾਨ ਹੋ ਗਿਆ।" ਅਗੇ ਚਲਕੇ ਸਿੱਖੀ ਦੇ ਇਹ ਠੇਕੇਦਾਰ ਕਹਿੰਦੇ ਹਨ:-

**"ਬਦ ਕਿਸਮਤੀ ਇਹ ਸੀ, ਕਿ ਸਿੱਖਾਂ ਨੂੰ ਦੋ ਵਡੀਆਂ ਤਾਕਤਾਂ ਢਾਹ ਲਾ ਰਹੀਆਂ ਸਨ। ਹਿੰਦੂ ਮਤ, ਅਰ ਦਸ ਗੁਰੂਆਂ ਦੀ ਗਿਣਤੀ ਵਧਾਉਣ ਦੇ ਖਿਆਲ। ਇਹੋ ਜੇਹੇ ਗੁਰੂ *ਯਾਰ੍ਹਵਾਂ ਬਾਰ੍ਹਵਾਂ ਤੇਰ੍ਹਵਾਂ ਗਿਣੇ ਜਾਂਦੇ ਸਨ।"**

ਅਗੇ ਚਲਕੇ ਸਿੰਘ ਸਭਾ ਦੇ ਲੀਡਰ ਕਹਿੰਦੇ ਹਨ:-

- "ਏਸ ਸਮੇਂ ਉਤਰੀ ਤੇ ਦਖਣੀ ਦੋਵੇਂ ਹਿੱਸੇ ਇਸ ਪੂਰਬ ਵਲੋਂ ਆਏ ਪ੍ਰਕਾਸ਼ ਹੇਠ ਇੱਕੋ ਜੇਹੇ ਹੋ ਗਏ, ਅਰ ਬ੍ਰਿਟਿਸ਼ ਰਾਜ ਦੀ ਪਾਲਨਾ ਪੋਸਨਾਂ ਹੇਠ ਤਬਾਹੀ ਤੋਂ ਬਚ ਗਏ। ਅਤੇ ਏਹ ਗੱਲ ਦੇਖਣ ਲਈ ਬਾਕੀ ਹੈ, ਕਿ ਉਨ੍ਹਾਂ ਉਤੇ ਪ੍ਰਮਾਤਮਾ ਵਲੋਂ ਭੇਜੇ ਹੋਏ ਇਸ ਅੰਗ੍ਰੇਜ਼ੀ ਰਾਜ ਤੋਂ ਬਿਨਾਂ (ਸਿਖਾਂ) ਕਿਤਨਾਂ ਕੁ ਲਾਭ ਉਠਾਇਆ ਹੈ?

ਅਕਾਲ ਪੁਰਖ ਇਨ੍ਹਾਂ (ਸਿਖਾਂ) ਨੂੰ ਇਨ੍ਹਾਂ ਦੇ ਅਪਣੇ ਭਲੇ ਲਈ ਅੰਗ੍ਰੇਜੀ ਰਾਜ ਹੇਠ ਲੈ ਆਇਆ ਹੈ-।"

---

*** (ਭਾਈ ਸੇਵਾ ਸਿੰਘ ਜੀ ਦੇ ਇਸ ਕਥਨ ਦਾ ਉਨ੍ਹਾਂ ਦੀ ਸਿੰਘ-ਸਭਾ ਦੇ ਮੁਖੀ ਪ੍ਰਤੀਨਿਧੀ ਖੰਡਨ ਕਰ ਰਹੇ ਹਨ ਕਿ ਯਾਰਵੇਂ ਬਾਰਵੇਂ ਗੁਰੂ ਦੀ ਮਨੌਤ ਥੋੜੇ ਸਮੇਂ ਤੋਂ ਹੈ! ਇਸ ਐਡਰੈਸ ਵਿਚ ਮੰਨਿਆਂ ਗਿਆ ਹੈ ਕਿ ਉਸ ਸਮੇਂ ਤੋਂ ਹੀ ਯਾਰਵੇਂ ਬਾਰਵੇਂ ਆਦਿਕ ਗੁਰੂਆਂ ਦੀ ਮਨੌਤ ਸੀ।)**

## ਕੁਦਰਤੀ ਲੀਡਰ

ਅਗੇ ਚਲਕੇ ਇਹ ਸਿੰਘ ਸਭਾ ਦੇ ਮੁਖੀਏ ਆਪਣੇ ਆਪ ਨੂੰ ਸਿਖਾਂ ਦੇ ਕੁਦਰਤੀ ਲੀਡਰ ਦਸਦੇ ਹੋਏ ਕਹਿੰਦੇ ਹਨ:-

"ਰਈਸ ਸਿਖ ਸਿਖਾਂ ਦੇ ਕੁਦਰਤੀ ਲੀਡਰ ਹਨ ਜਿਨਾਂ ਨੇ ਸਿਖੀ ਨੂੰ ਤਿਆਗ ਦਿੱਤਾ ਹੈ, ਜਾਂ ਸਿਰ ਮੂੰਹ ਮੁਨਾਕੇ ਪਤਿਤ ਹੋ ਗਏ ਹਨ, ਤੇ ਅਜੇ ਭੀ ਸਿੰਘ ਕਹਾਉਂਦੇ ਹਨ, ਜਾਂ ਸ਼ਰਾਰਤੀ ਆਦਮੀ, **ਜਾਂ ਇਕ ਟੋਲੇ ਨਾਲ ਜਿਹੜਾ ਕਿ ਵਰਤਮਾਨ ਸੂਕਾਰ ਦੇ ਵਿਰੁਧ ਗੜ ਬੜ ਪੈਦਾ ਕਰਦਾ ਹੋਵੇ ਉਨਾਂ ਨੂੰ ਸਿਖਾਂ ਦੇ ਅਧਿਕਾਰ ਨਹੀਂ ਦੇਣੇ ਚਾਹੀਦੇ ਸਗੋਂ ਉਨਾਂ ਨੂੰ ਸਿਖਾਂ ਦੇ ਵੈਰੀ ਸਮਝਣਾ ਚਾਹੀਦਾ ਹੈ।**"

ਇਹ ਸ਼ਬਦ ਜੋ ਅਸਾਂ ਮੋਟੇ ਕਰ ਦਿੱਤੇ ਹਨ, ਸਿੰਘ ਸਭੀਏ ਆਗੂਆਂ ਨੇ ਨਾਮਧਾਰੀਆਂ ਬਾਬਤ ਵਰਤੇ ਹਨ। ਗੋਇਆ ਉਹ ਆਪਣੀ ਮਾਈ ਬਾਪ ਸੂਕਾਰ ਨੂੰ ਖੁਸ਼ ਕਰਨ ਵਾਸਤੇ ਪ੍ਰਗਟ ਕਰ ਰਹੇ ਹਨ ਕਿ ਉਹ ਨਾਮਧਾਰੀ ਸਿਖਾਂ ਨੂੰ ਸੂਕਾਰ ਦੇ ਬਾਗੀ ਸਮਝਦੇ ਹੋਏ ਇਹ ਫਤਵਾ ਦੇ ਰਹੇ ਹਨ, ਕਿ ਉਹ ਸਿਖੀ ਤੋਂ ਨ ਸਿਰਫ ਖਾਰਜ ਹੀ ਹਨ, ਬਲਕਿ ਸਿਖਾਂ ਦੇ ਵੈਰੀ ਹਨ।

## ਵਫਾਦਾਰੀ ਦੀਆਂ ਮਿਸਾਲਾਂ

ਇਸਤੋਂ ਅਗੇ ਵਫਾਦਾਰੀ ਦੇ ਸਬੂਤ ਪੇਸ਼ ਕਰਦੇ ਹੋਏ ਸਿਖ ਕੌਮ ਦੇ ਇਹ ਕੁਦਰਤੀ ਲੀਡਰ ਕਹਿੰਦੇ ਹਨ:-

"ਸਿਖ ਬੜੀਆਂ ਕਠਨ ਪ੍ਰੀਖਿਆਂ ਵਿਚ ਦੀ ਸ਼ਾਨਦਾਰ ਸਫਲਤਾ ਨਾਲ ਲੰਘੇ ਹਨ। ੧੮੫੭ ਦਾ ਇਤਿਹਾਸ ਦਸਦਾ ਹੈ ਕਿ ਉਹਨਾਂ ਨੇ ਕਿਸਤ੍ਰਾਂ ਆਪਣੀ ਸੂਕਾਰ ਲਈ ਮਹਾਨ ਕੁਰਬਾਨੀਆਂ ਕਰਕੇ ਵਫਾਦਾਰੀ ਦਾ ਸਬੂਤ ਦਿੱਤਾ। ੧੮੫੭ ਤੋਂ ਪਹਿਲਾਂ ਤੇ ਉਸਤੋਂ ਪਿਛੋਂ ਵੀ ਸਦਾ ਇਹਨਾਂ ਨੇ ਅੰਗ੍ਰੇਜ਼ੀ ਰਾਜ ਵਿਚ ਵਿਸ਼ਵਾਸ ਰਖਿਆ ਤੇ ਵਫਾਦਾਰ ਰਹੇ, ਅਰ ਦੁਨੀਆਂ ਦੇ ਕਿਸੇ ਹਿਸੇ ਤੇ ਵੀ ਜਦ ਕਦੇ ਏਨਾਂ ਨੂੰ ਸੇਵਾ ਕਰਨ ਦਾ ਹੁਕਮ ਹੋਇਆ, ਤਾਂ ਏਨਾਂ ਨੇ ਅੰਗ੍ਰੇਜ਼ੀ ਰਾਜ ਦੀ ਵਡਿਆਈ ਨੂੰ ਉਚਾ ਕੀਤਾ।"

## ਮਹਾਰਾਜਾ ਦਲੀਪ ਸਿੰਘ ਜੀ

ਜਿਸਤ੍ਰਾਂ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਦੀ ਅੰਸ ਦੇ ਆਖਰੀ ਸਿਤਾਰੇ ਮਹਰਾਜਾ ਦਲੀਪ ਸਿੰਘ ਨੂੰ ਬਚਪਨ ਵਿਚ ਹੀ ਵਲੈਤ ਵਿਚ ਲੈ ਜਾਕੇ ਈਸਾਈ ਬਣਾ, ਸਿਖ ਧਰਮ ਤੋਂ ਪਤਿਤ ਕਰ ਦਿੱਤਾ ਗਿਆ, ਇਹ ਇਕ ਲੰਮੀ ਤੇ ਹਿਰਦੇਵੇਧਕ ਦਾਸਤਾਨ ਹੈ। ਜਦ ਮ: ਰਣਜੀਤ ਸਿੰਘ ਦੇ ਇਸ ਨੌ ਨਿਹਾਲ ਨੇ ਆਪਣੀ ਅਚੇਤ ਅਵਸਥਾ ਦੀ ਭੁਲ ਨੂੰ ਅਨੁਭਵ ਕਰਕੇ ਮੁੜ ਅੰਮ੍ਰਿਤ ਛਕਕੇ ਤਿਆਰ ਬਰ-ਤਿਆਰ ਹੋਣ ਲਈ ਸਿਖ ਕੌਮ ਦੇ ਏਨ੍ਹਾਂ ਆਪੇ ਬਣਿਆਂ ਕੁਦਰਤੀ ਲੀਡਰ ਨੂੰ ਲਿਖਿਆ ਅਤੇ ਪੰਜਾਬ ਵਿਚ ਵਾਪਸ ਔਣ ਦੀ ਖਬਰ ਭੇਜੀ ਤਾਂ ਏਨ੍ਹਾਂ ਨੇ ਵਾਇਸਰਾਏ ਹਿੰਦ ਨੂੰ ਲਿਖ ਭੇਜਿਆ ਕਿ 'ਜੇ ਮਹਾਰਾਜਾ ਏਥੇ ਆ ਗਿਆ ਤਾਂ ਵਿਗੜ ਪੰਜਾਬ ਜਾਊ। ਸਿੰਘ ਵਿਗੜੇ ਵਸ ਵਿਚ ਨ ਔਣਗੇ।' ਏਥੇ ਮਹਾਰਾਜਾ ਦਲੀਪ ਸਿੰਘ ਜੀ ਦੀ ਉਹ ਚਿਠੀ ਜੋ ਉਨਾਂ ਨੇ ਬੜੇ ਹੰਮੇਂ ਨਾਲ ਸਿਖ ਸ੍ਰਦਾਰਾਂ ਨੂੰ ਲਿਖੀ, ਜਿਸ ਨੂੰ ਪੜ੍ਹ ਕੇ ਤੇ ਸੁਣਕੇ ਪਥਰ ਵੀ ਪਿਘਲ ਜਾਂਦੇ ਤੇ ਨੈਨ ਕਟੋਰੇ ਸਨੇਹ ਦੇ ਅਥਰੂਆਂ ਨਾਲ ਛਲਕਣ ਲਗ ਪੈਂਦੇ ਹਨ, ਦਰਜ ਕੀਤੀ ਜਾਂਦੀ ਹੈ। ਮਹਾਰਾਜਾ ਸਾਹਿਬ ਲਿਖਦੇ ਹਨ:-

ਲੰਡਨ<br>੨੫ ਮਾਰਚ ਸੰ: ੧੮੮੬

ਮੇਰੇ ਪਿਆਰੇ ਦੇਸ ਵਾਸੀਓ!

ਭਾਰਤ ਵਿਚ ਆਕੇ ਰਹਿਣ ਤੇ ਵੱਸਣ ਦੀ ਮੇਰੀ ਇਛਾ ਨਹੀਂ ਸੀ, ਪਰ ਸਤਿਗੁਰੂ ਸਭ ਦੇ ਬਿਧਾਤਾ ਹਨ ਉਹ ਅਸਾਂ ਸਾਰਿਆਂ ਨਾਲੋਂ ਮਹਾਨ ਸ਼ਕਤੀਵਾਨ ਹਨ! ਮੈਂ ਉਸਦਾ ਭੁਲਾ ਹੋਇਆ ਜੀਵ ਹਾਂ। ਮੇਰੀ ਇਛਾ ਨਾਂ ਹੋਣ ਪਰ ਵੀ ਮੈਂ ਸਤਿਗੁਰੂ ਦੇ ਹੁਕਮ ਅੰਦਰ ਇੰਗਲੈਂਡ ਤਿਆਗ ਭਾਰਤ ਵਿਚ ਆਵਾਂਗਾ, ਤੇ ਆਮ ਲੋਕਾਂ ਵਾਂਗ ਵੱਸਾਂਗਾ। ਮੈਂ ਅਕਾਲ ਪੁਰਖ ਦੀ ਇੱਛਾ ਸਾਹਮਣੇ ਸਿਰ ਨਿਵਾਂਉਂਦਾ ਹਾਂ। ਉਸਦੀ ਜੋ ਮਰਜੀ ਹੈ, ਓਹੀ ਹੋਵੇਗਾ।

"ਪਿਆਰੇ ਖਾਲਸਾ ਜੀ!

ਮੈਂ ਆਪਣੇ ਵਡਿਆਂ ਦਾ ਧਰਮ ਤਜਾਗਕੇ ਪਰਾਇਆ ਮਤ ਗ੍ਰਹਿਣ ਕਰਨ ਲਈ ਆਪ ਜੀ ਤੋਂ ਖਿਮਾਂ ਮੰਗਦਾ ਹਾਂ, ਕਿਉਂਕਿ ਮੈਨੂੰ ਜਦੋਂ ਈਸਾਈ ਬਣਾਇਆ ਗਿਆ ਸੀ ਓਦੋਂ ਮੇਰੀ ਉਮਰ ਬਹੁਤ ਛੋਟੀ ਸੀ। ਮੈਂ ਬੰਬਈ ਪੁਜਕੇ ਸਿਖ ਧਰਮ ਗ੍ਰਹਿਣ ਕਰ ਲਵਾਂਗਾ। ਤੇ ਸ੍ਰੀ ਗੁਰੂ ਨਾਨਕ ਦੇਵ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਆਗਜਾ ਦਾ ਪਾਲਨ ਕਰਾਂਗਾ।

ਮੇਰੀ ਬਹੁਤ ਇੱਛਾ ਹੋਣ ਪਰ ਵੀ ਮੈਂ ਪੰਜਾਬ ਪੁਜਕੇ ਤੁਹਾਨੂੰ ਨਹੀਂ ਮਿਲ ਸਕਾਂਗਾ। ਇਸ ਵਾਸਤੇ ਇਹ ਚਿਠੀ ਲਿਖਣ ਤੇ ਲਾਚਾਰ ਹੋਇਆ ਸੀ। ਮਹਾਰਾਣੀ ਵਿਕਟੋਰੀਆ ਵਿਚ ਮੇਰੀ ਜੋ ਪਰਮ ਭਗਤੀ ਸੀ,ਉਸਦਾ (ਮੈਂ) ਉਚਿਤ ਫਲ ਪਾ ਲਿਆ ਹੈ। ਸਤਿਗੁਰੂ ਜੀ ਦੀ ਇੱਛਾ ਪੂਰਣ ਹੋਵੇ। ਸ੍ਰੀ ਵਾਃ ਜੀ ਦਾ ਖਾਲਸਾ ਸ੍ਰੀ ਵਾਃ ਜੀ ਕੀ ਫਤਹ।

ਪਿਆਰੇ ਦੇਸ਼ ਵਾਸੀਓ!

ਮੈਂ ਹਾਂ ਤੁਹਾਡਾ ਆਪਣਾਂ ਮਾਸ ਤੇ ਲਹੂ- ਦਲੀਪ ਸਿੰਘ।"

ਇਸ ਚਿਠੀ ਦਾ ਕੋਈ ਜਵਾਬ ਨਾਂ ਮਿਲਨ ਕਰਕੇ ਮਹਾਰਾਜਾ ਸਾਹਿਬ ਨੇ ਇਕ ਹੋਰ ਚਿਠੀ ਭੇਜੀ, ਜਿਸ ਵਿਚ ਆਪ ਨੇ ਲਿਖਿਆ ਕਿ– "ਹਿੰਦੁਸਤਾਨੀ ੧ ਪੈਸਾ ਮਹੀਨਾ ਅਤੇ ਪੰਜਾਬ ਵਾਸੀ ੧ ਆਨਾਂ ਮਹੀਨਾਂ ਦੇਣ। ਮੈਂ ਆਜ਼ਾਦ ਬਾਦਸ਼ਾਹਾਂ ਵਾਂਗ ਰੂਸ ਦੇਸ ਦੀ ਫੌਜ ਨਾਲ ਆਪਣਾਂ ਰਾਜ ਲੈਣ ਲਈ ਔਣ ਵਾਲਾ ਹਾਂ।"

ਜਿਨ੍ਹਾਂ ਸ੍ਰਦਾਰਾਂ ਨੂੰ ਸਿਖ ਸਮਝਕੇ, ਆਪਣੇ ਜਾਣਕੇ ਅਰ ਆਪਣੇ ਪਰਮ ਹਿਤੂ ਅਨੁਭਵ ਕਰਕੇ ਮਹਾਰਾਜੇ ਨੇ ਬੜੇ ਮਾਨ ਨਾਲ ਇਹ ਦਿਲ ਹਿਲਾਊ ਤੇ ਮੁੜ ਖਾਲਸਾ ਰਾਜ ਸਥਾਪਿਤ ਕਰਨ ਦੀਆਂ ਆਸਾਂ ਭਰੀਆਂ ਚਿਠੀਆਂ ਲਿਖੀਆਂ ਉਨ੍ਹਾਂ ਨੇ ੩੦ ਅਕਤੂਬਰ ੧੮੮੬ ਨੂੰ ਮਹਾਰਾਜਾ ਸਾਹਿਬ ਨੂੰ ਇਕ ਚਿਠੀ ਲਿਖੀ ਜਿਸ ਵਿਚ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਦੇ ਰਾਜ ਦੀ ਨਿਖੇਧੀ ਕਰਦਿਆਂ ਹੋਇਆਂ ਇਉਂ ਲਿਖਿਆ ਗਿਆ ਕਿਃ

"ਇਹ ਜੇਹੜਾ ਤੂੰ ਅੰਗ੍ਰੇਜੀ ਸਰਕਾਰ ਤੋਂ ਬਾਗੀ ਹੋ ਗਿਆ ਹੈਂ, ਅਕਲ ਦੀ ਗੱਲ ਨਹੀਂ ਕੀਤੀ। ਸਾਡੇ ਵਿਚੋਂ ਜੇਹੜਾ ਥੋੜੀ ਜੇਹੀ ਵੀ ਅਕਲ ਰਖਦਾ ਹੈ ਉਹ ਤੇਰੀ ਮਦਤ ਦਾ ਨਾਂ ਵੀ ਨਹੀਂ ਲਏਗਾ। ਤੂੰ ਸਾਥੋਂ ਵੀ ਕੋਈ ਆਸ ਨਾ ਰਖੀਂ। ਅਸੀਂ ਤੈਨੂੰ ਸਚੇ ਦਿਲ ਨਾਲ ਤੇਰੇ ਦਰਦੀ ਹੋਕੇ ਆਖਦੇ ਹਾਂ ਕਿ ਤੂੰ ਅਜੇਹੇ ਬੁਰੇ ਖਿਆਲ ਛਡ ਕੇ ਸਾਡਾ ਕਿਹਾ ਮੰਨਦਾ ਹੋਇਆ ਲੰਡਨ ਨੂੰ ਮੁੜ ਜਾਹ ਤੇ ਮਾਫੀ ਮੰਗ ਲੈ। ਜੇ ਤੂੰ ਸਾਡੀ ਮਤ ਵਰਤੇਂਗਾ ਤਾਂ ਸੁਖ ਪਾਏਂਗਾ ਤੇ ਅਸੀਂ ਵੀ ਖੁਸ਼ੀ ਮਨਾਵਾਂਗੇ। ਜੇ ਨਾ ਮੰਨੇਗਾ ਤਾਂ ਤੂੰ ਜਾਣ। ਪਰ ਸਾਡੇ ਵਲ ਫੇਰ ਕਦੇ ਐਸੀ ਚਿਠੀ ਨ ਘਲੀਂ।"

ਪਾਠਕ ਅਨੁਭਵ ਕਰ ਸਕਦੇ ਹਨ ਕਿ ਸਿੰਘ ਸਭਾ ਦੇ ਏਨ੍ਹਾਂ ਲੀਡਰਾਂ ਦੀ ਇਹ ਚਿਠੀ ਜਦ ਮਹਾਰਾਜਾ ਦਲੀਪ ਸਿੰਘ ਜੀ ਨੇ ਵਾਚੀ ਹੋਊ, ਤਾਂ ਉਸਦੇ ਦਿਲ ਦੀ ਅਵਸਥਾ ਕੀ ਹੋਵੇਗੀ। ਕੀ ਉਹ ਆਪਣੇ ਪਿਆਰੇ ਵਤਨ ਦੇ ਦਰਸ਼ਨ ਦੀਆਂ ਆਸਾਂ ਤੇ ਸੱਧਰਾਂ ਵਲੋਂ ਨਿਰਾਸ ਹੋਕੇ ਭੁਬਾਂ ਮਾਰ ਮਾਰ ਨਾਂ ਰੋਇਆ ਹੋਊ! ਕੀ ਉਹ ਸਿਖ ਕੌਮ ਦੇ ਇਨ੍ਹਾਂ ਆਪੇ ਬਣਿਆਂ ਆਗੂਆਂ ਦੀ ਕਲਮ ਨਾਲ ਇਹ ਅਸਤ ਬਿਅਸਤ ਲਿਖਿਆ ਪੜ੍ਹਕੇ ਗਸ਼ ਖਾਕੇ ਨਾਂ ਡਿਗਾ ਹੋਊ? ਛੇਕੜ ਦੇਸ਼ ਦਰਸ਼ਨ ਦੀਆਂ ਸੱਧਰਾਂ ਤੇ ਅਰਮਾਨਾਂ ਦੇ ਨਾਲ ਧੁਖਦਾ ਕਲੇਜਾ ਲੈਕੇ ਮਹਾਰਾਜਾ ਦਲੀਪ ਸਿੰਘ ਫਰਾਂਸ ਚਲਿਆ ਗਿਆ।

## ਐਡਰੈਸ ਵਿਚ ਜ਼ਿਕਰ

ਤਾਂਤੇ ਸਿੰਘ ਸਭਾ ਦੇ ਪ੍ਰਤੀਨਿਧ ਵਾਇਸਰਾਏ ਹਿੰਦ ਲਾਰਡ ਡਫਰਨ ਦੀ ਸੇਵਾ ਵਿਚ ਪੇਸ਼ ਕੀਤੇ ਗਏ ਐਡਰੈਸ ਵਿਚ ਆਪਣੀ ਇਸ ਵਫ਼ਾਦਾਰੀ ਦਾ ਸਬੂਤ ਪੇਸ਼ ਕਰਦੇ ਹੋਏ ਲਿਖਦੇ ਹਨਃ-

"ਏਨਾਂ (ਸਿਖਾਂ) ਨੇ ਦਲੀਪ ਸਿੰਘ ਦੇ ਹੱਕਾਂ ਨੂੰ ਮੰਨਣ ਤੋਂ ਇਨਕਾਰ ਕਰਕੇ ਚੰਗੀਤ੍ਰਾਂ ਦੱਸ ਦਿੱਤਾ, ਕਿ ਉਹ ਕਿਵੇਂ ਬ੍ਰਿਟਿਸ਼ਰਾਜ ਹੇਠ ਸੁਖੀ ਹਨ। ਸਿਖਾਂ ਨੂੰ ਪਤਾ ਲਗ ਗਿਆ ਹੈ, ਕਿ ਉਹ ਅੰਗ੍ਰੇਜ਼ੀ ਰਾਜ ਹੇਠ ਰਹਿ ਕੇ ਹੀ ਚੰਗੀ ਤ੍ਰਾਂ ਫਲ ਫੂਲ ਸਕਦੇ ਹਨ........ਦਲੀਪ ਸਿੰਘ ਰੂਸੀ ਸਾਜ਼ਸ਼ ਦੀ ਚੁੱਕ ਨਾਲ

ਖੁਲ੍ਹੇ ਤੌਰ ਤੇ ਸਿੱਖਾਂ ਨੂੰ ਆਪਣੇ ਵਲ ਸਦ ਰਿਹਾ ਹੈ। ਸਿਖ ਉਸਨੂੰ ਦਗੇਬਾਜ਼ ਤੇ ਝੂਠਾ ਦਾਅਵੇਦਾਰ ਸਮਝਦੇ ਹਨ। ਉਹ ਆਪਣੀ ਸਰਵ ਅਧਿਕਾਰੀ ਮਲਕਾਂ ਲਈ ਮਰ ਮਿਟਣਗੇ। ਪਰ ਉਸ (ਦਲੀਪ ਸਿੰਘ) ਨੂੰ ਕਦੀ ਵੀ ਆਪਣਾਂ ਮਹਾਰਾਜਾ ਨਹੀਂ ਮੰਨਣਗੇ.....ਸਿਖਾਂ ਤੇ ਏਨੀਆਂ ਮੇਹਰਾਂ ਦਾ ਮੀਂਹ ਵਸਾਇਆ ਜਾਵੇ ਕਿ ਇਹ ਪੂਰਨ ਸੱਭਜ ਕੌਮ ਬਣ ਜਾਣ......ਇਹ ਭਾਰਤ ਵਿਚ ਅੰਗ੍ਰੇਜ਼ੀ ਰਾਜ ਦੇ ਸਭ ਤੋਂ ਵਧ ਵਫਾਦਾਰ ਹਨ ਤੇ ਰਹਿਣਗੇ।"

## ਅੰਗ੍ਰੇਜ਼ੀ ਰਾਜ ਦੀ ਅਦੁਤੀ ਵਡਿਆਈ

ਐਡਰੈਸ ਦੇ ਛੇਕੜ ਵਿਚ ਲਿਖਿਆ ਹੈ– "ਇਹ ਬ੍ਰਿਟਿਸ਼ ਰਾਜ ਦੀ ਵਡਿਆਈ ਹੈ, ਕਿ ਅਜ ਅਸੀਂ ਆਪਦੀ ਸੇਵਾ ਵਿਚ ਆਪਣੀ ਕੌਮ ਲਈ ਬੇਨਤੀ ਕਰ ਰਹੇ ਹਾਂ। ਸਿਖ ਰਾਜ ਜਾਂ ਹੋਰ ਕਿਸੇ ਰਾਜ ਹੇਠ ਕਿਸ ਦੀ ਮਜਾਲ ਸੀ ਕਿ ਐਸਾ ਕਰ ਸਕਦਾ। ਨਾਂ ਹੀ ਅਜੇਹੀ ਆਜ਼ਾਦੀ ਕਿਸੇ ਸਿਖ ਰਿਆਸਤ ਵਿਚ ਸਿਖ ਮਾਣਦੇ ਦਿਖਾਈ ਦਿੰਦੇ ਹਨ। ਏਹ ਅਦੁਤੀ ਵਡਿਆਈ ਅੰਗਰੇਜ਼ੀ ਰਾਜ ਦੀ ਹੈ।"

## ਗੜਬੜ ਮਚਾਊਆਂ ਬਾਬਤ

ਐਡਰੈਸ ਨੂੰ ਸਮਾਪਤ ਕਰਦੇ ਹੋਏ ਇਹ ਸਿੰਘ ਸਭੀਏ ਕੁਦਰਤੀ ਆਗੂ ਆਪਣੀ ਉਸ ਕਾਰ ਗੁਜ਼ਾਰੀ ਦਾ ਜ਼ਿਕਰ ਕਰਦੇ ਹੋਏ ਸ੍ਰਕਾਰ ਦਾ ਧੰਨਵਾਦ ਕਰਦੇ ਹਨ, ਜੋ ਉਨ੍ਹਾਂ ਨੇ ਨਾਮਧਾਰੀ ਲਹਿਰ ਨੂੰ ਕੁਚਲਨ ਦੇ ਸਿਲਸਿਲੇ ਵਿਚ ਸ੍ਰਕਾਰ ਨਾਲ ਮਿਲਕੇ ਕੀਤੀ। ਇਸ ਤੋਂ ਸਾਫ ਸਿਧ ਹੋ ਜਾਂਦਾ ਹੈ, ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਸੂਬਿਆਂ ਨੂੰ ਜਲਾਵਤਨ ਕਰਵਾਣਾ, ਨਾਮਧਾਰੀਆਂ ਨੂੰ ਤੋਪਾਂ ਤੇ ਫਾਂਸੀਆਂ ਤੇ ਲਟਕਾਣਾਂ, ਅਰ ਉਨ੍ਹਾਂ ਤੇ ਅੱਧੀ ਸਦੀ ਤੋਂ ਵੀ ਵਧ ਕਰੜੀਆਂ ਪਾਬੰਦੀਆਂ ਦਾ ਆਇਦ ਕਰਵਾਣਾਂ ਏਨ੍ਹਾਂ ਸਿੰਘ ਸਭਈ ਬਹਾਦਰਾਂ ਦਾ ਹੀ ਕੰਮ ਸੀ। ਪਾਠਕ ਉਨ੍ਹਾਂ ਅੱਖਰਾਂ ਵੱਲ ਧਿਆਨ ਦੇਣ ਜੋ ਇਸ ਵਿਸ਼ਜ ਵਿਚ ਐਡਰੈਸ ਵਿਚ ਲਿਖੇ ਗਏ ਸਨ:–

– "ਇਹ ਕੇਵਲ ਅੰਗ੍ਰੇਜ਼ੀ ਰਾਜ ਦੀ ਹੀ ਬਰਕਤ ਹੈ, ਕਿ ਸਿੱਖਾਂ ਵਿਚ ਝੂਠੇ ਅਰ ਪਾਖੰਡੀ ਗੁਰੂਆਂ ਦਾ ਅਸੀਂ ਪੂਰੀ ਤਰ੍ਹਾਂ ਮੁਕਾਬਲਾ ਕਰ ਸਕੇ ਹਾਂ, ਅਤੇ ਖੁਲ੍ਹੀ ਤ੍ਰਾਂ ਉਹਨਾਂ ਥੋੜੇ ਜੇਹਿਆਂ ਨੂੰ ਦੁਰਕਾਰ ਚੁਕੇ ਹਾਂ, ਜੇਹੜੇ ਕਿ ਕਮਜ਼ੋਰ ਅਤੇ ਸਿੱਧੇ ਸਾਦੇ ਸਿਖਾਂ ਨੂੰ ਵਰਗਲਾਕੇ ਗੜ ਬੜ ਮਚਾਊਆਂ ਦੀ ਟੋਲੀ ਵਿਚ ਮਿਲਾਉਣਾਂ ਚਾਹੁੰਦੇ ਸਨ, ਜੇਹੜੇ ਕਿ ਪਕੇ ਵਫ਼ਾਦਾਰ ਨਹੀਂ ਹਨ। ਇਸ ਨਾਲ ਉਨ੍ਹਾਂ ਨੇ ਅਕਾਲ ਪੁਰਖ ਅਤੇ ਦਸਾਂ ਗੁਰੂਆਂ ਦੀ ਕਰੋਪੀ ਦੇ ਭਾਗੀ ਬਣਨਾਂ ਹੀ ਸੀ। ਐਸੇ ਰਾਜ ਦੀ ਰਖਿਆ ਲਈ ਅਸੀਂ ਦਿਨ ਰਾਤ ਅਰਦਾਸ ਕਰਦੇ ਹਾਂ ਅਤੇ ਐਸੇ ਰਾਜ ਲਈ ਅਸੀ ਸਭ ਤੋਂ ਮੋਹਰੇ ਕੁਰਬਾਨ ਹੋਵਾਂਗੇ.......।"

ਸਿੰਘ ਸਭਾਵਾਂ ਦੇ ਪ੍ਰਤੀਨਿਧ ਖਾਲਸਾ ਦੀਵਾਨ ਲਾਹੌਰ ਵਲੋਂ (ਜੋ ਉਸ ਸਮੇਂ ਤਕ ਬਣੀਆਂ ਸਮੂਹ ਸਿੰਘ ਸਭਾਵਾਂ ਦੀ ਪ੍ਰਤੀਨਿਧ ਬਾਡੀ ਸੀ ਅਤੇ ਜਿਸ ਦੀਆਂ ਨੀਹਾਂ ਤੇ ਚੀਫ ਖਾਲਸਾ ਦੀਵਾਨ ਅੰਮ੍ਰਿਤਸਰ ਦੀ ਕੋਠੀ ਉਸਾਰੀ ਗਈ) ੧੬ ਨਵੰਬਰ ੧੮੮੮ ਨੂੰ ਸ਼ਾਮ ਦੇ ੪ ਬਜੇ ਗਵਰਮੈਂਟ ਹਾਊਸ ਲਾਹੌਰ ਵਿਖੇ ਲਾਰਡ ਡਫਰਨ ਵਾਇਸਰਾਏ ਹਿੰਦ ਦੀ ਸੇਵਾ ਵਿਚ ਪੇਸ਼ ਕੀਤਾ ਗਿਆ, ਜੋ ਸਿੱਖਾਂ ਜੈਸੀ ਸੂਰਬੀਰ ਕੌਮ ਦੇ ਮੱਥੇ ਤੇ ਕਲੰਕ ਦਾ ਇਕ ਅਜੇਹਾ ਟਿੱਕਾ ਹੈ, ਜਿਸਦੇ ਕਾਰਨ ਸਿੰਘ ਸਭਾ ਅਤੇ ਉਸਦੇ ਵਰਤਮਾਨ ਪ੍ਰਤੀਨਿਧ ਚੀਫ਼ ਖਾਲਸਾ ਦੀਵਾਨ ਰਹਿੰਦੀ ਦੁਨਜਾਂ ਤਕ ਭਾਰਤ ਦੇਸ ਅਤੇ ਖਾਲਸਾ ਪੰਥ ਦੇ ਸਾਹਮਣੇ ਸਿਰ ਉੱਚਾ ਨਹੀਂ ਕਰ ਸਕੇਗਾ।

ਤਾਂਤੇ ਅਸਾਂ ਸਿੱਧ ਕਰ ਦਿੱਤਾ ਹੈ, ਅਤੇ ਸਿੰਘ ਸਭਾ ਦੇ ਸੰਚਾਲਕਾਂ ਤੇ ਆਗੂਆਂ ਦੀ ਲਿਖਤ ਦੁਆਰਾ ਸਾਬਿਤ ਕਰ ਦਿੱਤਾ ਹੈ ਕਿ ਸ੍ਰਕਾਰ ਅੰਗ੍ਰੇਜ਼ੀ ਅਤੇ ਉਸਦੇ ਝੋਲੀ ਚੁਕ ਅਰ ਗ਼ੁਲਾਮ ਜ਼ਿਹਨੀਜਤ ਦੇ ਬੰਦਿਆਂ ਨੇ, ਜਿਨ੍ਹਾਂ ਨੇ ਜ਼ਾਹਿਰਾ ਤੌਰ ਤੇ ਸਿੱਖੀ ਦਾ ਬੁਰਕਾ ਪਹਿਨਿਆ ਹੋਇਆ ਸੀ, ਮਿਲਕੇ ਸਿੰਘ ਸਭਾ ਬਨਾਈ ਜੋ ਸੰ: ੧੯੨੯ ਬਿ: ਨੂੰ ਸ.*ਠਾਕਰ ਸਿੰਘ ਸੰਧਾਵਾਲੀਏ ਦੀ ਸਰਪ੍ਰਸਤੀ ਵਿਚ ਸ੍ਰੀ ਅੰਮ੍ਰਿਤਸਰ ਵਿਖੇ ਬਨਾਈ ਗਈ। ਇਸ ਦਾ ਅਸਲੀ ਉੱਦੇਸ਼ ਸਿੱਖੀ ਪ੍ਰਚਾਰ ਦੇ ਬਹਾਨੇ ਸ੍ਰਕਾਰ ਅੰਗ੍ਰੇਜ਼ੀ ਦੇ ਰਸਤੇ ਵਿਚੋਂ ਹਰ ਰੁਕਾਵਟ ਨੂੰ ਦੂਰ ਕਰਕੇ, ਉਸ ਨੂੰ ਪੱਕੇ ਪੈਰਾਂ ਤੇ ਕਰਨਾਂ ਅਰ ਸਿੱਖ ਜੰਤਾ ਦੇ

ਦਿਲਾਂ ਅੰਦਰ ਗੁਲਾਮੀ ਦੇ ਸੰਸਕਾਰ ਪੈਦਾ ਕਰਕੇ ਉਸ ਵਿਚੋਂ ਦੇਸ਼ ਸੇਵਾ ਤੇ ਗੁਰੂ ਭਗਤੀ ਦੇ ਜਜ਼ਬੇ ਨੂੰ ਖ਼ਾਰਜ ਕਰਨਾਂ ਸੀ। ਏਸੇ ਉਦੇਸ਼ ਦੀ ਪੂਰਤੀ ਲਈ ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕੀਤਾ ਗਿਆ। ਨਾਮਧਾਰੀਆਂ ਨੂੰ ਤੋਪਾਂ ਨਾਲ ਉਡਾਇਆ ਗਿਆ। ਫਾਂਸੀ ਤੇ ਲਟਕਾਇਆ ਗਿਆ, ਤੇ ਕੜੀਆਂ ਨਿਗਰਾਨੀਆਂ ਹੇਠ ਰਖਿਆ ਗਿਆ। ਏਨ੍ਹਾਂ ਸਿੱਖੀ ਦੇ ਠੇਕੇਦਾਰਾਂ ਦੀਆਂ ਕੋਸ਼ਸ਼ਾਂ ਨਾਲ ਨਾਮਧਾਰੀ ਸਿੱਖਾਂ ਨੂੰ ਅਖੰਡ ਪਾਠ ਅਰ ਸਧਾਰਨ ਪਾਠ ਕਰਨ ਦੇ ਦੋਸ਼ ਵਿਚ ਸਤ ਸਤ ਸਾਲ ਕੈਦ ਸਖ਼ਤ ਅਤੇ ਹਜ਼ਾਰਾਂ ਰੁਪੈ ਜੁਰਮਾਨੇ ਦੀਆਂ ਸਜ਼ਾਵਾਂ ਦਿੱਤੀਆਂ ਗਈਆਂ, ਅਜੇ ਜਦ ਏਨ੍ਹਾਂ ਕੋਲੋਂ ਗਵਰਮੈਂਟ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਅਜ਼ਾਦ ਕਰਕੇ ਪੰਜਾਬ ਘਲਣ ਬਾਬਤ ਮਸ਼ਵਰਾ ਪੁਛਿਆ ਤਾਂ ਏਹਨਾਂ ਨੇ ਇਕ ਮੈਮੋਰੀਅਲ (ਮੇਜਰਨਾਮੇਂ) ਤੇ ਦਸਖਤ ਕਰਕੇ ਸ੍ਰਕਾਰ ਨੂੰ ਕਿਹਾ, ਕਿ ਜੇ ਉਨ੍ਹਾਂ ਨੂੰ ਵਾਪਸ ਪੰਜਾਬ ਭੇਜ ਦਿੱਤਾ ਗਿਆ, ਤਾਂ ਦੇਸ਼ ਵਿਚ ਬਗਾਵਤ ਹੋਕੇ ਅੰਗ੍ਰੇਜ਼ੀ ਰਾਜ ਖਤਮ ਹੋ ਜਾਊ ਤੇ ਗੁਰੂ ਗ੍ਰੰਥ ਸਾਹਿਬ ਦੇ ਗੁਰੂ ਹੋਣ ਦਾ ਪ੍ਰਚਾਰ ਏਸ ਕਰਕੇ ਨਹੀਂ ਕੀਤਾ ਗਿਆ ਕਿ ਉਹ ਇਸ ਨੂੰ ਸੱਚੀ ਮੁੱਚੀਂ ਗੁਰੂ ਮੰਨਦੇ ਹਨ, ਬਲਕੇ ਇਸ ਦੀ ਤਹਿ ਵਿਚ ਏਹੀ ਪੋਲੀਟੀਕਲ ਮਨੋਰਥ ਲੁਕਿਆ ਹੋਇਆ ਸੀ, ਕਿ ਨਾਂ ਅਗੋਂ ਨੂੰ ਬਾਬੇ ਕੇ ਤਖਤ ਤੇ ਕੋਈ ਦੇਹਧਾਰੀ ਸ਼ਖਸੀਜਤ ਬੈਠੇ, ਤੇ ਨਾਂ ਅੰਗ੍ਰੇਜ਼ੀ ਰਾਜ ਦੀਆਂ ਜੜ੍ਹਾ ਨੂੰ ਇਸ ਦੇਸ਼ ਵਿਚੋਂ ਉਖਾੜਨ ਦਾ ਕੋਈ ਉਪ੍ਰਾਲਾ ਹੋ ਸਕੇ।

* ਸਰਦਾਰ ਠਾਕਰ ਸਿੰਘ ਜੀ ਸਰਦਾਰ ਲਹਿਣਾਂ ਸਿੰਘ ਜੀ ਸੰਧਾਵਾਲੀਏ ਦੇ ਪੁੱਤਰ ਸਨ। ਜਦੋਂ ਪੰਜਾਬ ਸਿੱਖਾਂ ਤੋਂ ਖੁਸ ਕੇ ਅੰਗ੍ਰੇਜ਼ਾਂ ਦੇ ਕਬਜ਼ੇ ਵਿਚ ਆਇਆ, ਉਦੋਂ ਆਪ ਦੀ ਉਮਰ ਛੋਟੀ ਸੀ! ਜਵਾਨ ਹੁੰਦਿਆਂ ਸਾਰ ਆਪ ਨੇ ਸ੍ਰਕਾਰ ਅੰਗ੍ਰੇਜ਼ੀ ਦੀ ਵਫ਼ਾਦਾਰੀ ਦਾ ਅਜੇਹਾ ਸਬੂਤ ਪੇਸ਼ ਕੀਤਾ ਕਿ ਆਪ ਸੰਨ ੧੮੫੬ ਈ: ਵਿਚ ਈ.ਏ.ਸੀ. ਬਣਾ ਦਿੱਤੇ ਗਏ। ੧੮੮੫ ਈ. ਵਿਚ ਆਪ ਵਲੈਤ ਗਏ ਤੇ ੧੮੮੯ ਵਿਚ ਵਾਪਸ ਆਕੇ ਪਾਂਡੀਚਰੀ (ਹਿੰਦੁਸਤਾਨ ਵਿਚਦੇ ਫਰਾਂਸ ਦਾ ਇਲਾਕਾ ਹੈ ਉਸ) ਵਿਖੇ ਨਿਵਾਸ ਕਰਦੇ ਹੋਏ ਸ਼ਰੀਰ ਛਡ ਗਏ।

# ਸ੍ਰੀ ਬਾਬਾ ਅਜਾਪਾਲ ਸਿੰਘ ਜੀ

ਗੁਰੂ ਪਦ ਪ੍ਰਕਾਸ਼ ਹਿੱਸਾ ਪਹਿਲਾ ਪੰਨਾਂ ੯੦ ਤੋਂ ੧੨੭, ਤੇ ਹਿੱਸਾ ਦੂਜਾ ਪੰਨਾਂ ੧੦ ਤੋਂ ੧੩੫ ਤਕ ਅਸਾਂ ਇਸ ਵਿਸ਼ਜ ਤੇ ਕਾਫ਼ੀ ਚਾਨਣਾਂ ਪਾਣ ਦੀ ਕੋਸ਼ਿਸ਼ ਕੀਤੀ ਹੈ, ਕਿ ਸ੍ਰੀ ਮਾਨ ਭਾਈ ਕਾਹਨ ਸਿੰਘ ਜੀ ਦੀ 'ਫੁਲਵਾੜੀ' ਅੰਕਿਤ ਲਿਖਤ ਅਨੁਸਾਰ ਬਾਬਾ ਅਜਾਪਾਲ ਸਿੰਘ ਜੀ ਦੇ ਨਿਕਟਵਰਤੀ ਸਿੱਖਾਂ ਦਾ ਇਹ ਨਿਸਚਾ ਬਿਲਕੁਲ ਦਰੁਸਤ ਸਹੀ ਹੁੰਦਾ ਹੈ, ਕਿ ਬਾਬਾ ਅਜਾਪਾਲ ਸਿੰਘ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੀ ਸਨ। ਇਸ ਵਿਸ਼ਜ ਵਿਚੋਂ ਭਾਈ ਕਾਹਨ ਸਿੰਘ ਜੀ ਦੀ ਜੋ ਸਭ ਤੋਂ ਆਖਰੀ ਲਿਖਤ ਬਹਿਸ ਦਾ ਵਿਸ਼ਜ ਬਣੀ ਉਹ ਉਨ੍ਹਾਂ ਦਾ ੨੯-੧੦-੧੯੩੩ ਨੂੰ ਪ੍ਰਕਾਸ਼ਿਤ ਹੋਇਆ ਲਾਇਲਪੁਰ ਵਾਲਾ ਬਿਆਨ ਹੈ ਜਿਸਦਾ ਸਾਰ ਅੰਸ ਇਹ ਹੈ:-

(੧)- "ਬਾਬਾ ਅਜਾਪਾਲ ਸਿੰਘ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣਾ ਗੁਰੂ ਮੰਨਦੇ ਸਨ।

(੨) ਉਹ- "ਗੁਰੂ ਸਿੰਘ ਜੀ" ਦਾ ਜ਼ਿਕਰ ਤ੍ਰਿਤੀਆ ਪੁਰਸ਼ (ਸਾਹਿਬ ਗੁਰੂ ਗੋਬਿੰਦ ਸਿੰਘ ਜੀ) ਵਾਸਤੇ ਕਰਦੇ ਸਨ।

(੩) ਉਹ ਕਹਿੰਦੇ ਹਨ- ਬਾਬਾ ਜੀ ਬਾਬਤ ਜੋ ਕੁਛ ਮੈਂ ਗੁਰਮਤ ਸੁਧਾਕਰ ਗ੍ਰੰਥ ਵਿਚ ਪਹਿਲੀ ਐਡੀਸ਼ਨ ਵਿਚ ਲਿਖਿਆ ਸੀ, ਅਰਥਾਤ ਬਾਬਾ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਅੰਮ੍ਰਿਤ ਛਕਿਆ ਸੀ, ਬਿਲਕੁਲ ਠੀਕ ਹੈ। ਦੂਜੀਆਂ ਐਡੀਸ਼ਨਾ ਵਿਚ ਸੁਭਾਵਕ ਹੀ ਰਹਿ ਗਿਆ ਹੈ।

ਇਹ ਬਿਆਨ ਪਹਿਲੋਂ ੯-੧੧-੧੯੩੩ ਦੇ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਿਤ ਕੀਤਾ ਗਿਆ। ਉਸਤੋਂ ਬਾਦ ਗੁਰੂ ਪਦ ਨਿਰਨਾਂ ਹਿੱਸੇ ਪਹਿਲੇ ਵਿਚ ਅਤੇ ਹੁਣ ਹਿੱਸੇ ਦੂਜੇ ਵਿਚ ਤੀਜੀ ਵਾਰ ਛਾਪਿਆ ਗਿਆ ਹੈ। ਅਸਾਂ ਇਸ ਬਿਆਨ ਦੀ ਪੜਤਾਲ ਕਰਦਿਆਂ ਹੋਇਆਂ ਗੁ: ਪ: ਪ੍ਰ: ਹਿੱਸਾ ੧ ਅਤੇ ਉਪ੍ਰੰਤ ਹਿੱਸਾ ੨ ਵਿਚ ਇਹ ਦਿਖਾਇਆ ਸੀ, ਕਿ ਇਹ ਬਿਆਨ ਭਾਈ ਕਾਹਨ ਸਿੰਘ ਜੀ ਨੂੰ ਮਜਬੂਰ ਕਰਕੇ ਦਿਵਾਇਆ ਗਿਆ ਹੈ। ਜੇਹਾ ਕਿ ਗੁਰੂ ਪਦ ਨਿਰਨਾਂ ਭਾਗ ੨ ਦੇ ਪੰਨਾ ੧੫੯ -੬੦ ਤੋਂ ਵੀ ਸਾਡੀ ਇਸ ਗੱਲ ਦੀ ਪੁਸ਼ਟੀ ਹੁੰਦੀ ਹੈ। ਲਿਖਿਆ ਹੈ- "ਜਿਸ ਵੇਲੇ ਬਾਬਾ ਅਜਾਪਾਲ ਸਿੰਘ ਦੀ ਹਸਤੀ ਤੇ ਉਸ ਸਬੰਧੀ ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਦੀਆਂ ਲਿਖਤਾਂ ਤੋਂ ਨਾਮਧਾਰੀ ਅਯੋਗ ਲਾਭ ਉਠੌਣ ਲਗੇ.....ਤਦ ਸੰਗਤਾਂ ਵਿਚ ਇਸ ਗੱਲ ਦੀ ਚਰਚਾ ਛਿੜੀ ਕਿ **ਕਿਸੇ ਤ੍ਰਾਂ** ਭਾਈ ਕਾਹਨ ਸਿੰਘ ਜੀ ਦੀ ਕਲਮ ਤੋਂ ਇਸ ਸਵਾਲ ਨੂੰ ਨਿਰਸੰਸੇ ਕੀਤਾ ਜਾਵੇ, ਚੁਨਾਂਚੇ ਸ੍ਰਦਾਰ ਗੁਰਪਾਲ ਸਿੰਘ ਜੀ ਐਡੀਟਰ ਸੋਢ ਬੰਸ ਐਂਡ ਕੋ ਅੰਮ੍ਰਿਤਸਰ ਵਲੋਂ ਇਕ ਟਰੈਕਟ ਵਿਚ ਇਸ ਵਿਸ਼ੇ ਤੇ ਚਾਨਣਾਂ ਪਾਇਆ ਗਿਆ ਤੇ ਭਾਈ ਕਾਹਨ ਸਿੰਘ ਜੀ ਜੋਗ ਕਿਹਾ ਗਿਆ ਕਿ ਉਹ ਬਾਬਾ ਅਜਾਪਾਲ ਸਿੰਘ ਬਾਬਤ ਆਪਣਾ ਸਪਸ਼ਟ ਨਿਸਚਾ ਦੱਸਣ ਕਿ ਉਹ ਓਨ੍ਹਾਂ ਨੂੰ ਸ੍ਰੀ ਦਸਮੇਸ਼ ਜੀ ਹੀ ਸਮਝਦੇ ਹਨ ਜਾਂ ਦਸ਼ਮੇਸ਼ ਜੀ ਦਾ ਸਿੱਖ ਮੰਨਦੇ ਹਨ? ਇਹ ਟ੍ਰੈਕਟ ਛਪਣ ਤੋਂ ਕੁਝ ਚਿਰ ਪਿਛੋਂ ਭਾਈ ਸਾਹਿਬ ਕਾਹਨ ਸਿੰਘ ਜੀ ਇਕ ਦੀਵਾਨ ਤੇ ਲਾਇਲਪੁਰ ਗਏ, ਉਥੋਂ ਦੇ ਸਿੰਘਾਂ ਨੇ ਆਪਦੇ ਸਾਹਮਣੇ ਇਹ ਪ੍ਰਸ਼ਨ ਰੱਖਿਆ ਜਿਸਤੇ ਆਪ ਨੇ ਹੇਠ ਲਿਖਿਆ ਲਿਖਤੀ ਬਿਆਨ ਦਿੱਤਾ।"

ਭਾਈ ਸੇਵਾ ਸਿੰਘ ਜੀ ਦੀ ਪੂਰਵੋਕਤ ਲਿਖਤ ਤੋਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਸ੍ਰਦਾਰ ਗੁਰਪਾਲ ਸਿੰਘ ਜੀ ਵਲੋਂ (ਭਾਈ ਕਾਹਨ ਸਿੰਘ ਜੀ ਦੀਆਂ ਭੁਲਾਂ ਦੀ ਪੜਤਾਲ ਨਾਮ ਦਾ) ਜੋ ਟ੍ਰੈਕਟ ਲਿਖਿਆ ਗਿਆ ਉਹ ਆਮ ਸੰਗਤਾਂ ਦੀ ਇਸ ਚੇਸ਼ਟਾ ਨੂੰ ਲੈਕੇ ਸੀ ਕਿ - "**ਕਿਸੇ ਤ੍ਰਾ** ਭਾਈ ਕਾਹਨ ਸਿੰਘ ਜੀ ਦੀ ਕਲਮ ਤੋਂ ਇਸ ਗੱਲ ਨੂੰ ਨਿਰਸੰਸੇ ਕੀਤਾ ਜਾਵੇ।" - "ਕਿਸੇ ਤ੍ਰਾਂ ਸ਼ਬਦ ਕਿਸੇ ਤਸ਼ਰੀਹ

ਦੇ ਮੁਥਾਜ ਨਹੀਂ ਹਨ। ਹੁਣ ਦੇਖਣਾ ਇਹ ਹੈ ਕਿ ਆਮ ਸੰਗਤਾਂ ਦੀ ਵਕਾਲਤ ਕਰਦਿਆਂ ਸ੍ਰਦਾਰ ਗੁਰਪਾਲ ਸਿੰਘ ਜੀ ਨੇ ਜੋ ਇਸ ਵਿਸ਼ਜ ਤੇ ਚਾਨਣਾ ਪਾਇਆ, ਅਤੇ ਉਪ੍ਰੰਤ ਲਾਇਲਪੁਰੀ ਸਿੱਖਾਂ ਦੇ ਕਹਿਣ ਤੇ ਜੋ ਭਾਈ ਸਾਹਿਬ ਕਾਹਨ ਸਿੰਘ ਜੀ ਨੇ ਬਿਆਨ ਦਿੱਤਾ ਉਸ ਨਾਲ ਸ੍ਰਦਾਰ ਗੁਰਪਾਲ ਸਿੰਘ ਜੀ ਨਿਰਸੰਸੇ ਹੋਏ ਕਿ ਨਹੀਂ? ਇਸ ਤੋਂ ਪਤਾ ਲਗੇਗਾ ਕਿ ਜੇ ਸ੍ਰਦਾਰ ਗੁਰਪਾਲ ਸਿੰਘ ਜੀ ਨਿਰਸੰਸੇ ਹੋ ਗਏ, ਤਾਂ ਭਾਈ ਸੇਵਾ ਸਿੰਘ ਜੀ ਦਾ ਉਹ ਪ੍ਰਯੋਜਨ ਸਫਲ ਹੋ ਸਕੇਗਾ, ਜਿਸ ਲਈ ਉਨ੍ਹਾਂ ਨੇ ਇਸ ਬਿਆਨ ਨੂੰ ਏਨੀਂ ਮਹਾਨਤਾ ਦਿੱਤੀ ਹੈ ਕਿ ਇਸ ਦਾ ਬਾਰ ਬਾਰ ਪ੍ਰਕਾਸ਼ਿਤ ਕਰਨਾਂ ਮੁਨਾਸਬ ਸਮਝਿਆ? ਪਰ ਸ੍ਰ: ਗੁਰਪਾਲ ਸਿੰਘ ਜੀ ਦੇ ਨਿਰਸੰਸੇ ਨਾਂ ਹੋਣ ਦੀ ਸੂਰਤ ਵਿੱਚ ਇਹ ਬਿਆਨ ਇਸ ਵਿਸ਼ਜ ਵਿਚ ਤਸੱਲੀ ਬਖਸ਼ ਨਹੀਂ ਕਿਹਾ ਜਾ ਸਕੇਗਾ। ਕਿਉਂਕਿ ਭਾਈ ਸੇਵਾ ਸਿੰਘ ਜੀ ਸਿੰਘ ਸਭਈ ਮਤ ਦੇ ਸਜਨ ਹਨ, ਅਤੇ ਭਾਈ ਜੀ ਉਨ੍ਹਾਂ ਦੀ ਲਿਖਤ ਅਨੁਸਾਰ ਇਸ ਸਵਾਲ ਨੂੰ ਭਾਈ ਸਾਹਿਬ ਕਾਹਨ ਸਿੰਘ ਜੀ ਦੀ ਕਲਮ ਦੁਆਰਾ ਨਿਰਸੰਸੇ ਕਰਨ ਅਰਥ ਉਨ੍ਹਾਂ ਨੇ ਹੀ ਆਮ ਸੰਗਤਾ ਦੀ ਵਕਾਲਤ ਕੀਤੀ ਪ੍ਰਤੀਤ ਹੁੰਦੀ ਹੈ। ਹੁਣ ਸ੍ਰ: ਗੁਰਪਾਲ ਸਿੰਘ ਜੀ ਦੇ ਇਸ ਬਿਆਨ ਸੰਬੰਧੀ ਵਿਚਾਰ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤੇ ਜਾਂਦੇ ਹਨ:-

"ਭਾਈ ਸਾਹਿਬ ਦਸਦੇ ਹਨ ਕਿ ਸੰ: ੧੮੧੧ ਤੋਂ ਪਹਿਲਾਂ ਦਾ ਕੋਈ ਪ੍ਰਸੰਗ ਮੇਰੀ ਨੋਟ ਬੁਕ ਵਿਚ ਨਹੀਂ ਹੈ, ਤਾਂ ਭਾਈ ਸਾਹਿਬ ਇਹ ਦੱਸਣ, ਕਿ ਫਿਰ ਉਨ੍ਹਾਂ ਨੂੰ ਇਹ ਕਿਸਤ੍ਰਾਂ ਪਤਾ ਲਗ ਗਿਆ ਕਿ ਬਾਬਾ ਅਜਾਪਾਲ ਸਿੰਘ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਛਕਿਆ, ਅਤੇ ਉਮਰ ਦਾ ਵਡਾ ਹਿੱਸਾ ਉਹਨਾਂ ਨਾਲ ਰਹਿਕੇ ਬਿਤਾਇਆ? (ਅਗੇ ਸਫਾ ੧੮-੧੯ ਤੇ ੨੦)

(ਭਾਈ ਕਾਹਨ ਸਿੰਘ ਜੀ ਨੇ ਫਿਰ ਦੱਸਿਆ ਹੈ ਕਿ)- "ਗੁਰੂ ਸਿੰਘ ਜੀ ਸ਼ਬਦ ਤ੍ਰਿਤੀਆ ਪੁਰਖ ਅਰਥਾਤ ਦਸਮੇਸ ਲਈ ਵਰਤਦੇ ਸਨ। ਭਾਈ ਸਾਹਿਬ ਲਾਇਲਪੁਰ ਵਾਲੇ ਐਲਾਨ ਵਿਚ ਇਸ ਦਲੀਲ ਨੂੰ ਆਪਣੇ ਪਖ ਵਿਚ ਵਰਤਦੇ ਹਨ। ਦੂਜੇ ਪਾਸੇ ਜੇ ਗੁਰੂ ਸਾਹਿਬ ਜੀ ਨੂੰ ਗੁਪਤ ਰੀਤ ਨਾਲ ਬਾਬਾ ਅਜਾਪਾਲ ਸਿੰਘ ਜੀ ਦੇ ਨਾਮ ਹੇਠ ਰਹਿਣਾਂ ਮੰਨ ਲਿਆ ਜਾਵੇ ਤਾਂ ਆਪਣੇ ਆਪ ਨੂੰ ਛਪਾਣ ਲਈ "ਗੁਰੂ ਸਿੰਘ ਜੀ" ਨੂੰ ਤ੍ਰਿਤੀਆ ਪੁਰਖ ਅਰਥਾਤ ਦਸ਼ਮੇਸ਼ ਜੀ ਲਈ ਵਰਤਣ ਤੋਂ ਬਿਨਾਂ ਹੋਰ ਕੋਈ ਤ੍ਰੀਕਾ ਹੀ ਨਹੀਂ ਹੋ ਸਕਦਾ। ਜੇ ਉਹਨਾਂ ਛਿਪਕੇ ਰਹਿਣਾਂ ਹੈ, ਉਹ ਇਹ ਕਿਸਤ੍ਰਾਂ ਕਹਿ ਸਕਦੇ ਸਨ, ਕਿ ਮੈਂ ਦਸਮ ਗੁਰੂ ਹਾਂ, ਉਹਨਾਂ ਨੇ ਗੁਰੂ ਸ਼ਬਦ ਤ੍ਰਿਤੀਆ ਪੁਰਖ ਲਈ ਹੀ ਵਰਤਣਾਂ ਹੈ।

(੨) ਇਸਤੋਂ ਪਿਛੋਂ ਛਪਿਆ ਮਹਾਨ ਕੋਸ਼, ਇਸ ਵਿਚ ਵੀ ਬਾਬਾ ਅਜਾਪਾਲ ਸਿੰਘ ਜੀ ਦਾ ਦਸਮ ਪਾਤਸ਼ਾਹ ਤੋਂ ਅੰਮ੍ਰਿਤ ਛਕਣਾ-ਵਾਲਾ ਨੋਟ ਨਹੀਂ ਲਿਖਿਆ। ਹਾਲਾਂ ਕਿ ਕਈ ਸਾਲ ਇਸ ਸਬੰਧੀ ਪ੍ਰੈਸ ਵਿਚ ਝਗੜਾ ਛਿੜਿਆ ਰਿਹਾ ਹੈ। ਹੁਣ ਕੇਹੜਾ ਮੂਰਖ ਹੈ ਜੋ ਇਹ ਮੰਨ ਲਵੇ ਕਿ ਇਸ ਵਿਚੋਂ ਵੀ ਸੁਭਾਵਕ ਰਹਿ ਗਿਆ? ਉਪਰ ਦਿੱਤੀ ਵਿਚਾਰ ਤੋਂ ਇਹ ਨਿਰਸੰਦੇਹ ਸਾਬਿਤ ਹੋ ਗਿਆ ਹੈ ਕਿ ਭਾਈ ਸਾਹਿਬ ੧੯੧੬ ਤੋਂ ਲੈਕੇ ੧੯੩੩ ਤਕ ਬਾਬਾ ਅਜਾਪਾਲ ਸਿੰਘ ਦਾ ਦਸਮ ਪਾਤਸ਼ਾਹ ਹੋਣ ਦਾ ਵਿੰਗੇ ਤੇ ਟੇਢੇ ਤ੍ਰੀਕੇ ਨਾਲ ਲੁਕ ਛਿਪਕੇ ਪ੍ਰਚਾਰ ਕਰਦੇ ਅਤੇ ਕਰਵਾਂਦੇ ਰਹੇ ਹਨ। ਹੁਣ ਜਦ ਮੇਰੇ ਟ੍ਰੈਕਟ ਦੀ ਬਿਨਾ ਤੇ ਲਾਇਲਪੁਰ ਦੇ ਸਿੰਘਾਂ ਦੇ ਪੁਛਣ ਤੇ ਬਚਾਉ ਦਾ ਕੋਈ ਰਾਹ ਨਹੀਂ ਲਭਾ ਤਾਂ ਲਾਇਲਪੁਰ ਐਲਾਨ ਕਰਨਾਂ ਪਿਆ ਕਿ ਪਹਿਲੀ ਐਡੀਸ਼ਨ ਵਾਲੇ ਲਫ਼ਜ ਸੁਭਾਵਕ ਰਹਿ ਗਏ ਹਨ, ਜਿਸਨੇ ਭਾਈ ਸਾਹਿਬ ਦਾ ਰਹਿੰਦਾ ਖੂਹੰਦਾ ਸਤਕਾਰ ਵੀ ਵਿਦਵਾਨਾਂ ਦੀਆਂ ਨਜ਼ਰਾਂ ਵਿਚੋਂ ਮਲੀਆਮੇਟ ਕਰ ਦਿੱਤਾ ਹੈ। ਮੈਂ ਭਾਈ ਸਾਹਿਬ ਨੂੰ ਚੈਲੰਜ ਕਰਦਾ ਹਾਂ, ਕਿ ਉਹ ਕਿਸੇ ਪ੍ਰਸਿੱਧ ਵਿਦਵਾਨ ਦੀ ਰਾਏ ਲੈਕੇ ਦੇਖਣ ਤਾਂ ਪਤਾ ਲਗ ਜਾਵੇਗਾ ਕਿ ਉਨ੍ਹਾਂ ਦਾ ਲਾਇਲਪੁਰ ਵਾਲਾ ਐਲਾਨ ਬਿਲਕੁਲ ਹੀ ਤੱਸਲੀ ਬਖ਼ਸ਼ ਨਹੀਂ ਹੈ। ਉਪਰ ਦਿਤੀ ਵਿਚਾਰ ਦੇ ਹੁੰਦਿਆ ਜੋ ਭਾਈ ਸਾਹਿਬ ਦੇ * ਸ਼੍ਰਧਾਲੂ ਅਖ਼ਬਾਰ ਭਾਈ ਸਾਹਿਬ ਦੀ ਸਚਾਈ ਤੇ ਵਿਦਿਵਤਾ ਦਾ ਅਜੇ ਰੌਲਾ ਪਾਈ ਜਾਣ ਤਾਂ ਉਨ੍ਹਾਂ ਅਖ਼ਬਾਰਾਂ ਦੇ ਐਡੀਟਰ ਬੜੀ ਨੀਂਵੀਂ

---

*** ਇਹ ਇਸ਼ਾਰਾ "ਖਾਲਸਾ ਸਮਾਚਾਰ" ਵੱਲ ਹੈ, ਕਿਉਂਕਿ ਓਨ੍ਹੀਂ ਦਿਨੀਂ ਦੋਹੋ ਹੀ ਇਸ ਬਹਿਸ ਵਿਚ ਪਏ ਹੋਏ ਤੇ ਏਸ ਐਲਾਨ ਦੀ ਪ੍ਰਸ਼ੰਸਾ ਦੇ ਗੀਤ ਗਾ ਰਹੇ ਸਨ।)**

ਸਮਝ ਦੇ ਆਦਮੀ ਕਹੇ ਜਾ ਸਕਦੇ ਹਨ। ਕੀ ਭਾਈ ਸਾਹਿਬ ਉਪਰ ਦਿੱਤੀ ਵਿਚਾਰ ਦੀ ਤਰਦੀਦ ਕਰ ਸਕਦੇ ਹਨ?"

ਇਹ ਹੈ ਸ੍ਰੀ ਮਾਨ ਭਾਈ ਸੇਵਾ ਸਿੰਘ ਜੀ ਅਤੇ ਉਨ੍ਹਾਂ ਦੇ ਸਾਥੀ ਸੱਜਨਾਂ ਦੇ ਵਕੀਲ ਸ੍ਰਦਾਰ ਗੁਰਪਾਲ ਸਿੰਘ ਜੀ ਅੰਮ੍ਰਿਤਸਰ ਦੀ ਭਾਈ ਕਾਹਨ ਸਿੰਘ ਸਾਹਿਬ ਦੇ ਲਾਇਲਪੁਰ ਵਾਲੇ ਬਿਆਨ ਬਾਬਤ ਰਾਏ, ਜੋ ਉਨ੍ਹਾਂ ਨੇ ਇਸ ਬਿਆਨ ਤੋਂ ਪਿਛੋਂ ਪ੍ਰਕਾਸ਼ਿਤ ਕੀਤੇ ਗਏ ਟ੍ਰੈਕਟ ਵਿਚ ਪ੍ਰਗਟ ਕੀਤੀ ਹੈ। ਇਸ ਵਿਚ ਉਨ੍ਹਾਂ ਨੇ ਭਾਈ ਸਾਹਿਬ ਦੇ ਐਲਾਨ ਨੂੰ ਉਨ੍ਹਾਂ ਦੀਆਂ ਆਪਣੀਆਂ ਹੀ ਅਗਲੀਆਂ ਪਿਛਲੀਆਂ ਲਿਖਤਾਂ ਦੀ ਰੌਸ਼ਨੀ ਵਿਚ ਪਰਖਿਆ ਹੈ। ਇਸ ਦੀ ਸ਼ਲਾਘਾ ਕਰਨ ਵਾਲੇ ਅਖਬਾਰਾਂ ਦੇ ਐਡੀਟਰਾਂ ਨੂੰ ਬੜੀ ਨੀਵੀਂ ਸਮਝ ਵਾਲੇ ਦੱਸਿਆ ਹੈ ਅਤੇ ਭਾਈ ਸਾਹਿਬ ਨੂੰ ਇਸ ਦੀ ਤਰਦੀਦ ਕਰਨ ਲਈ ਚੈਲੰਜ ਦਿਤਾ ਹੈ ਪ੍ਰੰਤੂ ਭਾਈ ਸਾਹਿਬ ਨੇ ਇਸ ਦੀ ਤਰਦੀਦ ਨਹੀਂ ਕੀਤੀ ਸੀ। ਇਸ ਤੋਂ ਸਾਬਿਤ ਹੋ ਗਿਆ ਕਿ ਇਕ ਤਾਂ ਭਾਈ ਸਾਹਿਬ ਨੇ ਇਹ ਬਿਆਨ ਰਜ਼ਾਮੰਦੀ ਨਾਲ ਨਹੀਂ ਸਗੋਂ ਮਜਬੂਰ ਹੋ ਕੇ ਦਿੱਤਾ ਸੀ, ਅਤੇ ਦੂਜੇ ਇਹ ਕਿ ਇਸ ਵਿਚ ਲਿਖੀਆਂ ਗਈਆਂ ਗਲਾਂ ਬਕੌਲ ਸ੍ਰਦਾਰ ਗੁਰਪਾਲ ਸਿੰਘ (ਵਕੀਲ ਭਾਈ ਸੇਵਾ ਸਿੰਘ ਜੀ) ਤਸੱਲੀ ਬਖਸ਼ ਨਹੀਂ ਹਨ।

## ਕੰਬਦੇ ਹੱਥੀਂ

ਭਾਈ ਸੇਵਾ ਸਿੰਘ ਜੀ ਲਿਖਦੇ ਹਨ:-

"ਆਲਿਮ ਜੀ ਸ੍ਰਦਾਰ ਬਹਾਦਰ ਕਾਨ੍ਹ ਸਿੰਘ ਜੀ ਦੇ ਲਾਇਲਪੁਰ ਵਿਚ ਆਪਣੀਆਂ ਬਾਬਾ ਅਜਾਪਾਲ ਸਿੰਘ ਜੀ ਸਬੰਧੀ ਲਿਖਤਾਂ ਬਾਬਤ ਦਿੱਤੇ ਬਿਆਨ ਨੂੰ ਡਰ ਤੇ ਭੈ ਦੇ ਨਾਲ ਕੰਬਦੇ ਹੱਥੀਂ ਜ਼ਮੀਰ ਦੇ ਵਿਰੁੱਧ ਲਿਖਿਆ ਦੱਸਦੇ ਹਨ। ਦੂਜੇ ਪਾਸੇ ਏਸ ਵਿਸ਼ੇ ਸਬੰਧੀ ਉਪਦੇਸ਼ਕ ਰਸਾਲੇ ਦੇ ਐਡੀਟਰ ਨੂੰ ਲਿਖੀ ਸ੍ਰਦਾਰ ਬਹਾਦਰ ਕਾਹਨ ਸਿੰਘ ਜੀ ਦੀ ਚਿਠੀ ਵਿਚੋਂ ਉਨਾਂ ਨੂੰ ਨਿਡਰ ਦਲੇਰ ਅਤੇ ਬਹਾਦਰ ਦਸਦੇ ਹਨ। ਹੁਣ ਆਪ ਹੀ ਦਸਣ ਕਿ ਆਪ ਦੀਆਂ ਦੋਨਾਂ ਲਿਖਤਾਂ ਵਿਚੋਂ ਕੇਹੜੀ ਗੱਲ ਦਰੁਸਤ ਮੰਨੀ ਜਾਵੇ, ਕਿਉਂਕਿ ਦੋਨੋਂ ਦਰੁਸਤ ਹੋ ਨਹੀਂ ਸਕਦੀਆਂ।"

**ਵਿਚਾਰ**—ਇਸ ਵਿਸ਼ੇ ਵਿਚ ਸਾਡੀਆਂ ਦੋਵੇਂ ਗੱਲਾਂ ਦਰੁਸਤ ਹਨ, ਕਿਉਂਕਿ ਆਪਦੀ ਉਪਦੇਸ਼ਕ, ਰਸਾਲੇ ਦੇ ਐਡੀਟਰ ਜੀ ਨੂੰ ਲਿਖੀ ਚਿਠੀ ਵਿਚ ਜੋ ਗੁਣ ਸਨ ਅਸਾਂ ਉਨ੍ਹਾਂ ਦੀ ਪ੍ਰਸ਼ੰਸਾ ਕੀਤੀ, ਅਤੇ ਲਾਇਲਪੁਰੀ ਬਿਆਨ ਦੇ ਸਮੇਂ ਅਸਾਂ ਅਨੁਭਵ ਕੀਤਾ ਕਿ ਭਾਈ ਸਾਹਿਬ ਨੇ ਦੂਜੀ ਸ਼ਕਤੀ ਦੇ ਦਬਾਉ ਹੇਠ ਆਕੇ ਭਾਈ ਸੇਵਾ ਸਿੰਘ ਜੀ ਦੀ ਲਿਖਤ ਅਨੁਸਾਰ ਐਲਾਨ ਤੇ ਕੰਬਦੇ ਹੱਥਾਂ ਨਾਲ ਸਹੀ ਪਾਈ। ਸਾਡੀ ਇਹ ਲਿਖਤ ਭਾਈ ਸੇਵਾ ਸਿੰਘ ਜੀ ਦੇ ਅਸੂਲ ਦੇ ਮੁਤਾਬਿਕ ਵੀ ਦਰੁਸਤ ਹੈ, ਕਿਉਂਕਿ ਉਹ ਕਹਿੰਦੇ ਹਨ:-

"ਅਸੀਂ ਤਾਂ ਗੁਰੂ ਜੀ ਦੇ ਫੁਰਮਾਨ ਦੇ ਪੈਰੋਕਾਰ ਹਾਂ- 'ਸੰਤਨ ਕੀ ਸੁਣ ਸਾਚੀ ਸਾਖੀ। ਸੋ ਬੋਲਹਿ ਜੋ ਪੇਖਹਿ ਆਖੀ।' ਜਿਸ ਆਦਮੀ ਦੀ ਜਿਸ ਗੱਲ ਨੂੰ ਤੇ ਜਿਨੀ ਗੱਲ ਨੂੰ ਸਚੱਾ ਸਮਝਦੇ ਹਾਂ, ਉਸਨੂੰ ਉਨੀ ਗੱਲ ਵਿਚ ਸੱਚਾ ਆਖਦੇ ਹਾਂ, ਜਿਨੀ ਗੱਲ ਜਿਸਦੀ ਗਲਤ ਹੋਵੇ ਓਸ ਨੂੰ ਓਨੀ ਗੱਲ ਵਿਚ ਗਲਤ।" (ਗੁ: ਪ: ਨਿਰਨਾਂ ਹਿਸਾ ੨ ਪੰਨਾ ੧੧੯) ਤਾਂ ਤੇ ਭਾਈ ਸੇਵਾ ਸਿੰਘ ਜੀ ਦੁਆਰਾ ਮੰਨੇ ਅਤੇ ਲਿਖੇ ਇਸ ਅਸੂਲ ਦੇ ਅਨੁਸਾਰ ਵੀ ਸਾਡੀਆਂ ਦੋਵੇਂ ਗੱਲਾਂ ਦਰੁਸਤ ਹਨ ਯਾਨੀ ਭਾਈ ਕਾਹਨ ਸਿੰਘ ਜੀ ਨੇ 'ਉਪਦੇਸ਼ਕ' ਦੇ ਸੰਪਾਦਕ ਨੂੰ ਚਿਠੀ ਲਿਖਣ ਲਗਿਆਂ ਅਪਣੀ ਜ਼ਮੀਰ ਦੀ ਪ੍ਰਵਾਹ ਕਰਦਿਆਂ ਹੋਇਆਂ ਬਹਾਦਰਾਨਾਂ ਤੇ ਦਲੇਰਾਨਾਂ ਸਪਿਰਿਟ ਤੋਂ ਕੰਮ ਲਿਆ ਪਰ ਲਾਇਲਪੁਰੀ ਬਿਆਨ ਤੇ ਸਹੀ ਪਾਣ ਦੇ ਸਮੇਂ ਅਪਣੀ ਜ਼ਮੀਰ ਦੇ ਵਿਰੁਧ ਡਰੇ ਤੇ ਦਬੇ ਹੋਏ ਦਿਲ ਦਾ ਇਜ਼ਹਾਰ ਕੀਤਾ।

## ਚਲਾਣੇ ਤੋਂ ਪਿਛੋਂ

ਭਾਈ ਸੇਵਾ ਸਿੰਘ ਜੀ ਲਿਖਦੇ ਹਨ:- "ਸ਼ੋਕ ਹੈ ਕਿ ਭਾਈ ਕਾਹਨ ਸਿੰਘ ਜੀ ਉਤੇ (ਜਿਨ੍ਹਾਂ ਨੂੰ ਆਲਿਮ ਜੀ ਬਜ਼ੁਰਗ ਮੰਨਦੇ ਹਨ) ਉਨ੍ਹਾਂ ਦੇ ਚਲਾਣਾਂ ਕਰ ਜਾਣ ਪਿਛੋਂ ਕਾਇਰਤਾ ਦਾ ਦੂਸ਼ਣ ਲੈਣ

ਵਿਚ ਡਰ ਨਹੀਂ ਰਹੇ, ,ਤੇ ਉਨ੍ਹਾਂ ਦੇ ਪਰਵਾਰ ਤੇ ਉਨ੍ਹਾਂ ਦੇ ਗੁਣਾਂ ਦੇ ਕਦਰਦਾਨ ਗੁਰਸਿਖਾਂ ਦਾ ਖੁਲਮਖੁਲ੍ਹਾ ਦਿਲ ਦੁਖਾ ਰਹੇ ਹਨ।"

**ਵਿਚਾਰ**—ਭਾਈ ਸੇਵਾ ਸਿੰਘ ਜੀ ਇਸ ਅਣੋਖੀ ਚਾਲ ਨਾਲ ਭਾਈ ਸਾਹਿਬ ਕਾਹਨ ਸਿੰਘ ਜੀ ਦੇ ਪ੍ਰਵਾਰ ਅਤੇ ਪ੍ਰੇਮੀਆਂ ਦੇ ਮੰਡਲ ਵਿਚ ਸਾਡੇ ਵਿਰੁਧ ਨਫ਼ਰਤ ਦਾ ਜਜ਼ਬਾ ਪੈਦਾ ਕਰਨ ਦੇ ਚਾਹਵਾਨ ਹਨ, ਪ੍ਰੰਤੂ ਅਸੀਂ ਇਸ ਗੱਲ ਨੂੰ ਐਲਾਨੀਆ ਤੌਰ ਤੇ ਕਹਿੰਦੇ ਹਾਂ ਕਿ ਅਸਾਂ ਨਾਂ ਭਾਈ ਸਾਹਿਬ ਤੇ ਕਾਇਰਤਾ ਦਾ ਦੂਸ਼ਣ ਲਾਇਆ ਹੈ, ਅਤੇ ਨਾਂ ਹੀ ਉਨ੍ਹਾਂ ਦੇ ਚਲਾਣੇ ਤੋਂ ਪਿਛੋਂ ਉਨ੍ਹਾਂ ਦੇ ਵਿਰੁਧ ਕੋਈ ਅਯੋਗ ਅਤੇ ਦਿਲ ਦੁਖਾਵਾਂ ਲੇਖ ਲਿਖਿਆ ਹੈ।

ਪਾਠਕਾਂ ਨੂੰ ਇਹ ਗੱਲ ਚੇਤੇ ਕਰਨੀ ਚਾਹੀਦੀ ਹੈ ਕਿ ਲਾਇਲਪੁਰ ਵਾਲੇ ਬਿਆਨ ਬਾਬਤ ਭਾਈ ਸੇਵਾ ਸਿੰਘ ਜੀ ਨੇ ਅਪਣੀਂ ਕਲਮ ਨਾਲ- "ਖਾਲਸਾ ਸਮਾਚਾਰ" ਵਿਖੇ ਲਿਖਿਆ ਸੀ ਕਿ ਦਸਖਤ ਕਰਨ ਲਗਿਆਂ ਭਾਈ ਸਾਹਿਬ ਦੇ ਹੱਥ ਕੰਬਦੇ ਸਨ, ਅਤੇ ਇਸ ਦਾ ਕਾਰਨ ਉਨ੍ਹਾਂ ਨੇ ਭਾਈ ਸਾਹਿਬ ਦਾ ਬੁਢੇਪਾ ਦਸਿਆ ਸੀ। ਅਸਾਂ ਇਸ ਦੇ ਉਤ੍ਰ ਵਿਚ ਇਸ ਕਾਰਨ ਦਾ ਖੰਡਨ ਕਰਦਿਆਂ ਹੋਇਆਂ ਭਾਈ ਕਾਨ੍ਹ ਸਿੰਘ ਜੀ ਦੀ ਇਸ ਅਵਸਥਾ ਵਿਚ ਬਹਾਲੀ ਸੇਹਤ ਅਤੇ ਕੰਮ ਕਰਨ ਦੇ ਉਤਸ਼ਾਹ ਦੀ ਸਗੋਂ ਉਪਮਾ ਕੀਤੀ ਸੀ। ਸਾਡੇ ਉਹ ਸ਼ਬਦ ਜੇਹੜੇ ਅਸਾਂ ਗੁਰੂ ਪਦ ਪ੍ਰਕਾਸ਼ ਹਿੱਸਾ ੧ ਦੇ ਪੰਨਾਂ ੧੨੭ ਉਤੇ ਇਸ ਵਿਸ਼ਜ ਵਿਚ ਲਿਖੇ ਸਨ (ਜਦੋਂ ਕਿ ਭਾਈ ਸਾਹਿਬ ਜੀਉਂਦੇ ਸਨ) ਅਤੇ ਜਿਨਾਂ ਨੂੰ ਗੁਰੂ ਪਦ ਨਿਰਨਾਂ ਹਿਸਾ ੨ ਦੇ ਪੰਨਾਂ ੧੬੧ ਤੇ ਦਰਜ ਕਰਦਿਆਂ ਭਾਈ ਸਾਹਿਬ ਨੇ ਪੰਨਾਂ ੧੬੦ ਤੇ ਝੂਠ ਲਿਖ ਮਾਰਿਆ ਹੈ, ਕਿ ਅਸਾਂ ਇਹ ਸ਼ਬਦ ਭਾਈ ਸਾਹਿਬ ਚਲਾਣੇ ਦੇ ਤੋਂ ਪਿਛੋਂ ਲਿਖੇ ਹਨ। ਅਸੀਂ ਹੈਰਾਨ ਹਾਂ ਕਿ ਭਾਈ ਸੇਵਾ ਸਿੰਘ ਜੀ ਜਿਤ ਹਾਰ ਦੇ ਅਯੋਗ ਹਠ ਵਿਚ ਪੈਕੇ ਕਿਸਤ੍ਰਾਂ ਸੱਚ ਨੂੰ ਝੂਠ ਅਤੇ ਝੂਠ ਨੂੰ ਸੱਚ ਕਹਿ ਰਹੇ ਹਨ। ਅਸੀਂ ਏਥੇ ਉਹ ਸ਼ਬਦ ਵੀ ਪਾਠਕਾਂ ਦੇ ਸਾਹਮਣੇ ਰਖਦੇ ਹਾਂ, ਜੋ ਭਾਈ ਸਾਹਿਬ ਦੇ ਜੀਊਂਦਿਆਂ ਗੁਰੂ ਪਦ ਪ੍ਰਕਾਸ਼ ਹਿੱਸਾ ੧ ਵਿਚ ਪੰਨਾਂ ੧੨੭ ਤੇ ਪ੍ਰਕਾਸ਼ਿਤ ਕੀਤੇ ਗਏ ਸਨ, ਅਤੇ ਜਿਨ੍ਹਾਂ ਦੁਆਰਾ ਭਾਈ ਸੇਵਾ ਸਿੰਘ ਜੀ ਕਹਿੰਦੇ ਹਨ ਕਿ ਅਸੀਂ ਭਾਈ ਕਾਹਨ ਸਿੰਘ ਜੈਸੀ ਪ੍ਰਸਿਧ ਵਿਅਕਤੀ ਨੂੰ ਕੋਸਦੇ ਹਾਂ ਅਤੇ ਉਨ੍ਹਾਂ ਦੇ ਚਲਾਣੇ ਤੋਂ ਪਿਛੋਂ ਉਨ੍ਹਾਂ ਤੇ ਕਾਇਰਤਾ ਦਾ ਦੂਸ਼ਣ ਲਗਾਂਦੇ ਹਾਂ:-

"ਖਾਲਸਾ ਸਮਾਚਾਰ ਵਿਚ ਲਿਖਿਆ ਹੈ, ਕਿ ਦਸਖਤ ਕਰਨ ਲਗਿਆਂ ਭਾਈ ਸਾਹਿਬ ਦੇ ਹੱਥ ਕੰਬਦੇ ਸਨ। ਇਸਦਾ ਕਾਰਨ ਉਹ ਆਪਦਾ ਬੁਢੇਪਾ ਦਸਦੇ ਹਨ। ਪ੍ਰੰਤੂ ਕੇਹੜਾ ਸਮਝ ਵਾਲਾ ਏਸ ਗੱਲ ਨੂੰ ਮੰਨੇਗਾ ਕਿ ਉਹ ਬਜ਼ੁਰਗ ਜੇਹੜਾ ਅਜੇ ਦੀਵਾਨਾਂ ਵਿਚ ਖਲੋਕੇ ਘੰਟਾ ਘੰਟਾ ਤਕਰੀਰ ਕਰ ਸਕਦਾ ਹੈ, ਜਿਸਦਾ ਸ੍ਵਾਸਥ ਅਜੇ ਬਿਲਕੁਲ ਠੀਕ ਹੈ, ਜੋ ਨਾਭੇ ਤੋਂ ਚਲਕੇ ਲਾਇਲਪੁਰ ਦੇ ਦੀਵਾਨ ਦੀ ਪ੍ਰਧਾਨਗੀ ਦੀ ਸੇਵਾ ਨਿਭਾ ਸਕਦਾ ਹੈ, ਅਤੇ ਅਜੇ ਤਕ ਜਿਸਦੇ ਜ਼ਿੰਮੇ ਲਿਖਤੀ ਸਾਹਿਤ ਸੇਵਾ ਦਾ ਕਿਸੇ ਯੋਗ ਮੁਸੰਨਫ ਨਾਲੋਂ ਘਟ ਕੰਮ ਨਹੀਂ ਹੈ, ਉਸਦੇ ਇਕ ਕਾਗ਼ਜ਼ ਪਰ ਦਸਖ਼ਤ ਕਰਨ ਲਗਿਆਂ ਹੱਥ ਕੰਬ ਗਏ। ਅਸਲੀ ਗੱਲ ਤਾਂ ਸਾਫ ਹੈ, ਕਿ ਭਾਈ ਸਾਹਿਬ ਦਸਖਤ ਕਰਨਾਂ ਜ਼ਮੀਰ ਦੇ ਵਿਰੁਧ ਸਮਝਦੇ ਸਨ, ਪਰ ਸਿੰਘ ਸਭਾ ਦੇ ਬੜੇ ਬੜੇ ਮੁਖੀ ਮਜਬੂਰ ਕਰ ਰਹੇ ਸਨ, ਏਸ ਲਈ ਲਿਖਣ ਲਗਿਆਂ ਹੱਥ ਤਾਂ ਕੰਬਣੇ ਹੀ ਸਨ।"

ਪੂਰਵੋਕਤ ਇਬਾਰਤ (ਜਿਸਦਾ ਕੁਛ ਪਹਿਲਾਂ ਤੇ ਕੁਛ ਅੰਤਲਾ ਹਿੱਸਾ ਛਡਕੇ) ਭਾਈ ਸੇਵਾ ਸਿੰਘ ਜੀ ਨੇ ਆਪਣੀ ਦੂਜੀ ਪੋਥੀ ਦੇ ਪੰਨਾਂ ੧੬੧ ਤੇ ਦਰਜ ਕਰਦਿਆਂ ਹੋਇਆਂ ਸਾਡੇ ਤੇ ਦੂਸ਼ਨ ਲਾਇਆ ਹੈ, ਸਾਬਿਤ ਕਰਦੀ ਹੈ, ਕਿ ਇਸ ਵਿਚ ਅਸਾਂ ਇਹ ਦਿਖਾਇਆ ਹੈ, ਕਿ ਭਾਈ ਸਾਹਿਬ ਦੇ ਹੱਥ ਬ੍ਰਿਧ ਅਵਸਥਾ ਦੇ ਕਾਰਨ ਨਹੀਂ ਕੰਬੇ ਸਨ ਸਗੋਂ ਇਸ ਲਈ ਕਿ ਉਨ੍ਹਾਂ ਨੂੰ ਇਸ ਐਲਾਨ ਤੇ ਦਸਖਤ ਕਰਨ ਲਈ ਮਜਬੂਰ ਕੀਤਾ ਗਿਆ ਸੀ।

## ਉਸ਼ਟ ਲਕੜ ਨਜਾਜ

ਭਾਈ ਸੇਵਾ ਸਿੰਘ ਜੀ ਪੰਨਾਂ ੧੬੦ ਦੇ ਅੰਤਮ ਪੈਰੇ ਵਿਚ ਲਿਖਦੇ ਹਨ ਕਿ- "ਜੇ ਭਾਈ ਕਾਨ੍ਹ

ਸਿੰਘ ਜੀ ਬਾਬਤ ਇਹ ਮਨਘੜਤ ਗੱਲ ਕਿ ਉਨ੍ਹਾਂ ਸਿੰਘ ਸਭਾ ਦੇ ਅਸਰ ਹੇਠ ਆਕੇ ਇਹ ਬਿਆਨ ਲਿਖਿਆ ਹੈ ਮੰਨਣ ਯੋਗ ਹੋ ਸਕਦੀ ਹੋਵੇ ਤਾਂ ਉਸ਼ਟ ਲਕੜ ਨਜਾਜ ਅਨੁਸਾਰ ਇਹ ਵੀ ਕੋਈ ਕਹਿ ਸਕਦਾ ਹੈ, ਕਿ ਬਾਬਾ ਅਜਾਪਾਲ ਸਿੰਘ ਦੇ ਦਸਮ ਪਾਤਸ਼ਾਹ ਹੋਣ ਬਾਬਤ ਜੋ ਕੋਈ ਸੰਸੇ ਦੇ ਵਾਕ ਭਾਈ ਕਾਨ੍ਹ ਸਿੰਘ ਜੀ ਨੇ ਲਿਖੇ ਹਨ, ਤਾਂ ਉਹ ਨਾਮਧਾਰੀਆਂ ਨੇ ਲਿਖਵਾਏ ਹਨ। ਜੇ ਨਾਮਧਾਰੀਆਂ ਦੀ ਗੱਲ ਦਰੁਸਤ ਹੋ ਸਕਦੀ ਹੈ, ਤਾਂ ਦੂਜੀ ਵੀ ਦਰੁਸਤ ਹੋ ਸਕਦੀ ਹੈ।"

**ਵਿਚਾਰ**—ਪਾਠਕਾਂ ਨੂੰ ਪਤਾ ਹੋਣਾਂ ਚਾਹੀਦਾ ਹੈ ਕਿ ਭਾਈ ਸੇਵਾ ਸਿੰਘ ਜੀ ਨੇ ਬਾਬਾ ਅਜਾਪਾਲ ਸਿੰਘ ਜੀ ਦੇ ਗੁਰੂ ਗੋਬਿੰਦ ਸਿੰਘ ਜੀ ਹੋਣ ਬਾਬਤ ਜੋ ਅਪਣੇ 'ਫੁਲਵਾੜੀ' ਅੰਕਿਤ ਲੇਖ ਵਿਚ ਲਿਖਿਆ ਸੀ ਕਿ – "ਮੈਂ ਇਸ ਮੁਆਮਲੇ ਤੇ ਆਪਣੀ ਕੋਈ ਪੱਕੀ ਰਾਇ ਕਾਇਮ ਨਹੀਂ ਕੀਤੀ, ਆਪਣੇ ਪੱਖ ਵਿਚ ਬਤੌਰ ਸਬੂਤ ਦੇ ਪੇਸ਼ ਕੀਤਾ ਸੀ, ਕਿ ਉਨ੍ਹਾਂ ਦੀ ਇਸ ਰਾਏ ਤੋਂ ਪ੍ਰਗਟ ਹੁੰਦਾ ਹੈ, ਕਿ ਬਾਬਾ ਅਜਾਪਾਲ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਨਹੀਂ ਸਨ। ਅਸਾਂ ਇਸਦੇ ਉਤ੍ਰ ਵਿਚ ਗੁਰੂ ਪਦ ਪ੍ਰਕਾਸ਼ ਹਿੱਸਾ ੧ ਦੇ ਪੰਨਾਂ ੯੦ ਦੇ ਅਖੀਰ ਵਿਚ ਲਿਖਿਆ ਸੀ ਕਿ – "ਸਮਾਚਾਰ ਦੇ ਸੰਪਾਦਕ ਸਾਹਿਬ ਦੇ ਕਥਨ ਅਨੁਸਾਰ ਜੇ ਇਹ ਗੱਲ ਮੰਨ ਲਈ ਜਾਵੇ, ਕਿ ਭਾਈ (ਕਾਨ੍ਹ ਸਿੰਘ) ਸਾਹਿਬ ਦਾ ਨਿਸਚਾ ਐਸਾ ਨਹੀਂ ਹੈ ਕਿ ਬਾਬਾ ਅਜਾਪਾਲ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਸਨ, ਤਦ ਵੀ ਭਾਈ ਸਾਹਿਬ ਦੇ ਪੂਰਵ ਉਕਤ ਵਾਕ ਅਨੁਸਾਰ ਏਹ ਗੱਲ ਅਸਲੋਂ ਹੀ ਸਪਸ਼ਟ ਹੈ ਕਿ ਭਾਈ ਸਾਹਿਬ ਨੂੰ ਬਾਬਾ ਅਜਾਪਾਲ ਸਿੰਘ ਜੀ ਦੇ ਗੁਰੂ ਗੋਬਿੰਦ ਸਿੰਘ ਹੋਣ ਦਾ ਸੰਦੇਹ ਜ਼ਰੂਰ ਹੈ। ਪੱਕੀ ਰਾਏ ਕਾਇਮ ਨਾਂ ਕਰਨ ਦਾ ਏਹੀ ਭਾਵ ਨਿਕਲਦਾ ਹੈ, ਕਿ ਭਾਈ ਸਾਹਿਬ ਏਸ ਗੱਲ ਨੂੰ ਸ੍ਵੀਕਾਰ ਕਰਦੇ ਹਨ, ਕਿ ਹੋ ਸਕਦਾ ਹੈ ਜੋ ਬਾਬਾ ਅਜਾਪਾਲ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਹੀ ਹੋਣ, ਜੈਸਾ ਕਿ ਹਜ਼ੂਰ ਦੇ ਨਿਕਟਵਰਤੀ ਸੇਵਕਾਂ ਦਾ ਖਯਾਲ ਨਹੀਂ ਬਲਕੇ ਨਿਸਚਾ ਸੀ।"

ਭਾਈ ਸੇਵਾ ਸਿੰਘ ਜੀ ਨੇ ਪਹਿਲੋਂ ਤਾਂ ਨਹੀਂ ਪਰ ਹੁਣ ਅਪਣੀ ਦੂਜੀ ਪੁਸਤਕ ਦੀਆਂ ਪੂਰਵ ਉਕਤ ਸਤਰਾਂ ਵਿਚ (ਜਿਨ੍ਹਾਂ ਤੇ ਅਸੀਂ ਵਿਚਾਰ ਕਰ ਰਹੇ ਹਾਂ) ਇਹ ਗੱਲ ਮੰਨ ਲਈ ਹੈ ਕਿ ਭਾਈ ਕਾਹਨ ਸਿੰਘ ਜੀ ਦੇ ਪੱਕੀ ਰਾਇ ਕਾਇਮ ਨਾਂ ਕਰ ਸਕਣ ਵਾਲੇ ਸ਼ਬਦ ਮਸ਼ਕੂਕ (ਸੰਸੇ ਵਾਲੇ) ਹਨ, ਅਤੇ ਉਹ ਉਨ੍ਹਾਂ ਦੇ ਲਾਇਲਪੁਰ ਵਾਲੇ ਬਿਆਨ ਦੀ ਤਾਈਦ ਨਹੀਂ ਕਰਦੇ। ਰਹੀ ਇਹ ਗੱਲ ਕਿ ਜੋ ਲਾਇਲਪੁਰੀ ਬਿਆਨ ਭਾਈ ਸਾਹਿਬ ਨੇ ਸਿੰਘ ਸਭੀਆਂ ਦੇ ਮਜਬੂਰ ਕਰਨ ਤੇ ਦਿੱਤਾ ਹੈ, ਤਾਂ ਇਹ ਵੀ ਕੋਈ ਕਹਿ ਸਕਦਾ ਹੈ, ਕਿ ਪੂਰਵੋਕਤ ਸੰਸੇ ਵਾਲੇ ਵਾਕ ਲਿਖਣ ਵਾਸਤੇ ਭਾਈ ਸਾਹਿਬ ਨੂੰ ਨਾਮਧਾਰੀਆਂ ਨੇ ਮਜਬੂਰ ਕੀਤਾ ਹੈ। ਪ੍ਰੰਤੂ ਕੇਹੜਾ ਬਾਸਮਝ ਪੁਰਸ਼ ਹੈ ਜੋ ਨਾਮਧਾਰੀਆਂ ਬਾਬਤ ਇਹ ਗੱਲ ਕਹੇ? ਕਿਉਂਕਿ ਸਿੰਘ ਸਭਈ ਖਿਆਲਾਂ ਦਾ ਅਸਰ ਭਾਈ ਸਾਹਿਬ ਤੇ ਪਾਇਆ ਗਿਆ ਇਸ ਵਿਸ਼ਜ ਵਿਚ ਅਸੀਂ ਅਪਣੇ ਪੁਸਤਕ ਦੇ ਪਹਿਲੇ ਹਿੱਸੇ ਵਿਚ ਹੀ ਦੱਸ ਚੁਕੇ ਹਾਂ ਕਿ 'ਉਪਦੇਸ਼ਕ' ਰਸਾਲੇ ਦੇ ਐਡੀਟਰ ਵਲੋਂ ਭਾਈ ਸਾਹਿਬ ਨੂੰ ਬੜੀ ਕਰੜਾਈ ਨਾਲ ਪੁੱਛਿਆ ਗਿਆ। ਉਪਦੇਸ਼ਕ ਕੌਂਸਲ ਵਲੋਂ ਸਵਾਲ ਕੀਤੇ ਗਏ, ਮਾਲਵਾ ਖਾਲਸਾ ਦੀਵਾਨ ਵਲੋਂ ਇਸ਼ਤਿਹਾਰ ਬਾਜ਼ੀ ਕੀਤੀ ਗਈ। ਅਤੇ ਭਾਈ ਸੇਵਾ ਸਿੰਘ ਜੀ ਦੀ ਲਿਖਤ ਅਨੁਸਾਰ ਸ੍ਰਦਾਰ ਗੁਰਪਾਲ ਸਿੰਘ ਜੀ ਨੇ ਵੀ ਟ੍ਰੈਕਟ ਬਾਜ਼ੀ ਕੀਤੀ। ਇਸ ਸਾਰੀ ਐਜੀਟੇਸ਼ਨ ਦੇ ਫਲ ਸਰੂਪ ਵਿਚ ਭਾਈ ਸਾਹਿਬ ਨੇ ਲਾਇਲਪੁਰ ਵਾਲਾ ਬਿਆਨ ਦੇ ਕੇ (ਬਕੌਲ ਸ੍ਰਦਾਰ ਗੁਰਪਾਲ ਸਿੰਘ ਜੀ) ਆਪਣਾਂ ਪਿੱਛਾ ਛੁਡਾਇਆ। ਪਰ ਕੋਈ ਸੱਜਨ ਯਾ ਭਾਈ ਸੇਵਾ ਸਿੰਘ ਜੀ ਇਹ ਸਾਬਿਤ ਨਹੀਂ ਕਰ ਸਕਦੇ ਕਿ ਬਾਬਾ ਅਜਾਪਾਲ ਸਿੰਘ ਜੀ ਬਾਬਤ ਨਾਮਧਾਰੀਆਂ ਵਲੋਂ ਵੀ ਭਾਈ ਸਾਹਿਬ ਦੇ ਵਿਰੁੱਧ ਐਜੀਟੇਸ਼ਨ ਕੀਤੀ ਗਈ ਅਤੇ ਕਿਹਾ ਗਿਆ ਕਿ ਉਹ ਘਟ ਤੋਂ ਘਟ ਇਹ ਹੀ ਲਿਖ ਦੇਣ ਕਿ ਆਪ ਨੇ ਇਸ ਮਾਮਲੇ ਤੇ ਕੋਈ ਪੱਕੀ ਰਾਏ ਕਾਇਮ ਨਹੀਂ ਕੀਤੀ। ਇਸ ਲਈ ਭਾਈ ਸੇਵਾ ਸਿੰਘ ਦੀ ਊਠ ਲਕੜੀ ਨਾਮਧਾਰੀਆਂ ਦੇ ਵਿਰੁੱਧ ਨਹੀਂ ਸਗੋਂ ਉਨ੍ਹਾਂ ਦੇ ਆਪਣੇ ਵਾਸਤੇ ਹੀ ਹਾਨੀਕਾਰਕ ਸਿੱਧ ਹੁੰਦੀ ਹੈ।

# ਬਾਬਾ ਅਜਾਪਾਲ ਸਿੰਘ ਜੀ ਦੇ ਦਸਮ ਪਾਤਸ਼ਾਹ ਹੋਣ ਬਾਬਤ ਅਕਟ ਸਬੂਤ

ਗੁਰੂ ਪਦ ਨਿਰਣਜ (ਭਾਗ ੨) ਪੰਨਾਂ ੧੬੪ ਤੋਂ ੧੭੩ ਤਕ ਸ੍ਰੀ ਮਾਨ ਭਾਈ ਸੇਵਾ ਸਿੰਘ ਜੀ ਨੇ- "ਚੱਕ੍ਰਵਰਤੀ ਜੀ ਦੀ ਨਵੀਂ ਵਿਉਂਤ' ਦੇ ਸਿਰਲੇਖ ਹੇਠ ਲਿਖਿਆ ਹੈ ਕਿ – "ਚੱਕ੍ਰਵਰਤੀ ਜੀ ਦੀ ਦਲੇਰੀ ਵੇਖਣ ਯੋਗ ਹੈ, ਆਪ ਕਹਿੰਦੇ ਹਨ ਕਿ ਬਾਬਾ ਅਜਾਪਾਲ ਸਿੰਘ ਨੇ ਹਜ਼ੂਰ ਸਾਹਿਬ ਦੇ ਜ਼ਖ਼ਮ ਲਗਣ ਦਾ ਵਾਕਿਆ ਬਾਬਾ ਸਰੂਪ ਸਿੰਘ ਜੀ ਨੂੰ ਦਸ ਦਿੱਤਾ ਸੀ, ਜਿਸਦਾ ਮਤਲਬ ਇਹ ਹੈ, ਕਿ ਜਿਸ ਗੱਲ ਦੇ ਹੋਣ ਤੋਂ ਬਾਬਾ ਸਰੂਪ ਸਿੰਘ ਦਾ ਖ਼ਾਨਦਾਨ ਇਨਕਾਰ ਕਰਦਾ ਹੈ, ਉਸ ਗੱਲ ਨੂੰ ੧੩੯ ਸਾਲ ਪਿਛੋਂ ਚੱਕ੍ਰਵਰਤੀ ਜੀ ਬਿਨਾਂ ਕਿਸੇ ਸਬੂਤ ਦੇ ਅਖੀਂ ਵੇਖੀ ਸਚਾਈ ਵਾਂਗ ਦਸਦੇ ਹਨ।"

(ਪੰਨਾਂ ੧੬੮ ਸਤਰ ੪ ਤੋਂ ੧੦)

**ਵਿਚਾਰ**—ਭਾਈ ਸੇਵਾ ਸਿੰਘ ਜੀ ਨੇ ਚੱਕ੍ਰਵਰਤੀ ਜੀ ਦੀ ਲਿਖਤ ਨੂੰ '**ਨਵੀਂ ਵਿਉਂਤ**' ਅਤੇ '**ਮਨ ਘੜਤ ਘਾੜਤ**' ਦੇ ਨਾਮ ਨਾਲ ਪੁਕਾਰਿਆ ਹੈ। ਅਤੇ ਉਨ੍ਹਾਂ ਦੇ ਇਸ ਕਥਨ ਨੂੰ ਬੇ ਸਬੂਤ ਦੱਸਿਆ ਹੈ ਕਿ 'ਬਾਬਾ ਅਜਪਾਲ ਸਿੰਘ ਨੇ ਹਜ਼ੂਰ ਸਾਹਿਬ ਦੇ ਜਖ਼ਮ ਲਗਣ ਦਾ ਵਾਕਿਆ ਬਾਬਾ ਸਰੂਪ ਸਿੰਘ ਜੀ ਨੂੰ ਦੱਸ ਦਿੱਤਾ ਸੀ। ਇਹ ਵੀ ਕਿਹਾ ਹੈ ਕਿ 'ਬਾਬਾ ਸਰੂਪ ਸਿੰਘ ਦਾ ਖਾਨਦਾਨ ਇਸ ਗੱਲ ਤੋਂ ਇਨਕਾਰ ਕਰਦਾ ਹੈ।' ਇਸਦੇ ਸਬੂਤ ਵਿਚ ਭਾਈ ਸੇਵਾ ਸਿੰਘ ਜੀ ਨੇ ਸ੍ਰੀ ਮਾਨ ਮਹੰਤ ਭਗਵੰਤ ਸਿੰਘ ਜੀ ਮਹੰਤ ਡੇਰਾ ਬਾਬਾ ਅਜਾਪਾਲ ਸਿੰਘ ਜੀ ਦੇ ਨਾਮ ਤੇ ਇਕ ਚਿੱਠੀ (ਸਫਾ ੧੨੪ ਤੋਂ ੧੨੬ ਤਕ) ਪ੍ਰਕਾਸ਼ਿਤ ਕੀਤੀ ਹੈ, ਜਿਸ ਵਿਚ "ਬਾਬਾ ਬਿਸ਼ਨ ਸਿੰਘ" ਜੀ ਲਿਖਤ ਪੁਸਤਕ ਦਾ ਹਵਾਲਾ ਦਿੱਤਾ ਗਿਆ ਹੈ ਜੋ ਬਾਬਾ ਨਰਾਇਨ ਸਿੰਘ ਸਾਹਿਬ ਨੇ ਲਿਖਵਾਈ ਸੀ। ਆਓ! ਹੁਣ ਅਸੀਂ ਇਸ ਪੁਸਤਕ ਦੀ ਰੌਸ਼ਨੀ ਵਿਚ ਦੇਖੀਏ ਕਿ ਸ੍ਰੀ ਚੱਕ੍ਰਵਰਤੀ ਜੀ ਦੀ ਲਿਖਤ ਇਕ ਮੰਨਣ ਯੋਗ ਹਕੀਕਤ ਹੈ ਯਾ ਮਨ ਕਲਪਿਤ ਘਾੜਤ। ਇਹ ਗੱਲ ਯਾਦ ਰਖਣ ਵਾਲੀ ਹੈ ਕਿ ਇਹ ਪੁਸਤਕ ਸ੍ਰੀ ਮਾਨ ਬਾਬਾ ਸਰੂਪ ਸਿੰਘ ਜੀ ਤੋਂ ਸੁਣਕੇ ਬਾਬਾ ਨਰਾਇਣ ਸਿੰਘ ਜੀ ਨੇ ਸ੍ਰੀਮਾਨ ਬਾਬਾ ਬਿਸ਼ਨ ਸਿੰਘ ਜੀ (ਭਰਾਤਾ ਭਾਈ ਸਾਹਿਬ ਕਾਹਨ ਸਿੰਘ ਪ੍ਰਲੋਕਵਾਸੀ) ਨੂੰ ਲਿਖਵਾਈ ਸੀ। ਵਰਤਮਾਨ ਮਹੰਤ ਸ੍ਰੀ ਭਗਵੰਤ ਸਿੰਘ ਜੀ ਭਾਈ ਕਾਹਨ ਸਿੰਘ ਸਾਹਿਬ ਦੇ ਸਪੁਤ੍ਰ ਅਤੇ ਬਾਬਾ ਬਿਸ਼ਨ ਸਿੰਘ ਜੀ ਦੇ ਭਤੀਜੇ ਹਨ। ਮਤਲਬ ਇਹ, ਕਿ ਇਹ ਪੁਸਤਕ ਬਾਬਾ ਸਰੂਪ ਸਿੰਘ ਜੀ ਦੁਆਰਾ ਲਿਖਾਈ ਗਈ ਅਤੇ ਮਹੰਤ ਭਗਵੰਤ ਸਿੰਘ ਜੀ ਦੇ ਚਾਚਾ ਜੀ ਦੀ ਹੱਥੀਂ ਲਿਖੀ ਗਈ ਹੈ। ਇਸ ਦੇ ਪੰਨਾਂ ੨੩ ਤੇ ਲਿਖਜਾ ਹੈ ਕਿ ਬਾਬਾ ਅਜਾਪਾਲ ਸਿੰਘ ਜੀ ਦੀ ਵੱਖੀ ਦਾ ਘਾਉ ਦੇਖਕੇ ਬਾਬਾ ਸਰੂਪ ਸਿੰਘ ਜੀ ਨੂੰ ਪੂਰਣ ਨਿਸਚਾ ਹੋ ਗਿਆ, ਕਿ- "ਕਲਗੀਧਰ ਦਸਮੇ ਪਾਤਸ਼ਾਹ ਪੰਥ ਦੇ ਵਾਲੀ ਹਨ ਫਿਰ ਕਦੇ ਮਨ ਨਹੀਂ ਡੋਲਿਆ।"

ਏਥੇ ਪੰਨਾਂ ੨੩ ਦੀ ਸੰਪੂਰਣ ਇਬਾਰਤ ਸਮੇਤ ਬਲਾਕ ਦੇ ਦਰਜ ਕੀਤੀ ਜਾਂਦੀ ਹੈ, ਤਾਂਕਿ ਪਾਠਕਾਂ ਅਤੇ ਭਾਈ ਸੇਵਾ ਸਿੰਘ ਜੀ ਦੀ ਤਸੱਲੀ ਹੋ ਸਕੇ। ਲਿਖਿਆ ਹੈ:-

## "(੨੩) ਬਾਬਾ ਜੀ ਨੂੰ ਸੰਕਲਪ ਤੇ ਪੂਰਨ ਨਿਸਚਾ ਹੋਣਾਂ

ਬਾਬਾ ਸਰੂਪ ਸਿੰਘ ਜੀ ਡੇਰੇ ਦੀ ਬੜੀ ਪ੍ਰੇਮ ਨਾਲ ਸੇਵਾ ਕਰਦੇਂ ਸਵਾ ਪਹਿਰ ਦੇ ਅੰਮ੍ਰਿਤ ਬੇਲੇ ਉਠਕੇ ਸਾਰੇ ਝਾੜੂ ਦੇਨਾ ਘੋੜਿਆਂ ਦੀ ਮਾਲਸ ਕਰਨੀ ਟਿਬੇਆ ਤੇ ਰਜ ਰੇਤੇ ਦੀ ਪੰਡ ਰਾਕੀਆਂ ਦੇ

ਹੇਠ ਬਛਾਓਨ ਵਾਸਤੇ ਬੀੜ ਤੇ ਰਾਕੀਆਂ ਵਾਸਤੇ ਤਕੜੀ ਪੰਡ ਖਬਲ ਦੀ ਲਿਆਓਦੇ ਹੋਰ ਜੋ ਸੇਵਾ ਹੁੰਦੀ ਪ੍ਰੇਮ ਨਾਲ ਕਰਦੇ ਇਕ ਦਿਨ ਬਾਬਾ ਸਰੂਪ ਸਿੰਘ ਜੀ ਦੇ ਚਿਤ ਵਿਚ ਫੁਰਨਾ ਫੁਰੇਆ ਕਿ ਬਾਬਾ ਸਾਹਿਬ ਜੀ ਦਸਮ ਗੁਰੂ ਜੀ ਹਨ ਜਾਂ ਸਾਹਿਬਜ਼ਾਦੇ ਹਨ ਅਰਜ ਕਰੀਏ ਪਰ ਸੰਗਦੇ ਪੁਛ ਨਾ ਸਕਨ ਏਸ ਤਰਾਂ ਦਾ ਫੁਰਨਾ ਕਈ ਵਾਰ ਫੁਰਿਆ ਸੀ ਪਰ ਉਸ ਦਿਨ ਬੜਾ ਤੀਬਰ ਫੁਰੇਆ ਉਤੋ ਬਾਬਾ ਸਾਹਿਬ ਜੀ ਨੇ ਚਵਾਰੇ ਸੇ ਹਾਂਕ ਮਾਰੀ ਰੀ ਸੇਵਾ ਸਰੂਪ ਸਿੰਘ ਜੀ ਨੂੰ ਉਤੇ ਸਾਡੇ ਪਾਸ ਭੇਜ ਦੇਓ ਮਾਈ ਸੇਵਾ ਜੀ ਨੇ ਜਾਕੇ ਬਾਬਾ ਸਰੂਪ ਸਿੰਘ ਜੀ ਨੂੰ ਕਹਿਆ ਮਹਾਰਾਜ ਆਪ ਨੂੰ ਉਤੇ ਚਵਾਰੇ ਪਰ ਬੁਲਾਓਦੇ ਹਨ ਬਾਬਾ ਸਰੂਪ ਸਿੰਘ ਜੀ ਊਪਰ ਗਏ ਜਾਕੇ ਬਾਬਾ ਸਾਹਿਬ ਜੀ ਕੇ ਚਰਨਾ ਮੇ ਮਥਾ ਟੇਕੇਆ (ਉਸ ਵਖਤ ਬਾਬਾ ਸਾਹਿਬ ਜੀ ਪਲਘ ਪਰ ਬਿਰਾਜ ਰਹੇ ਸੇ) ਬਾਬਾ ਸਰੂਪ ਸਿੰਘ ਜੀ ਮਥਾ ਟੇਕ ਕੇ ਦੋਨੋ ਹਥ ਜੋੜ ਕਰ ਖੜੇ ਹੋ ਗਏ ਅਤੇ ਅਰਜ ਕੀਤੀ ਮਹਾਰਾਜ ਜੀ ਦਾਸ ਨੂੰ ਕੀ ਹੁਕਮ ਹੈ। ਬਾਬਾ ਸਾਹੇਬ ਨੇ ਫਰਮਾਇਆ ਸਾਡੇ ਖੁਰਕ ਹੁੰਦੀ ਹੈ ਆਪ ਦੇਖੋ ਕੋਈ ਜੀ ਨਾ ਹੋਵੇ ਬਾਬਾ ਸਰੂਪ ਸਿੰਘ ਜੀ ਪਲਘ ਦੇ ਕੋਲ ਬੈਠਕੇ ਦੇਖਨ ਲਗੇ (ਬੜੇ ਬਾਬਾ ਜੀ ਦੇ ਸਰੀਰ ਪਰ ਬੜੇ ਬੜੇ ਕੇਸ਼ ਸਨ) 'ਜੀ' ਤਾਂ ਕੋਈ ਮਿਲੇਆ ਨਹੀਂ ਪਰ **ਬਖੀ ਪਰ ਬੜਾ ਭਾਰੀ ਘਾਓ ਦੇਖਆ ਬੜੇ ਸਸਤ੍ਰ ਦਾ ਘਾਓ ਲਗੇਆ ਵਾ ਜਖਮ ਮਿਲੇਆਵਾ** ਘਾਓ ਨੂੰ ਦੇਖਕੇ ਬਾਬਾ ਸਰੂਪ ਸਿੰਘ ਜੀ ਨੇ ਅਰਜ ਕੀਤੀ ਮਹਾਰਾਜ ਜੀ ਇਹ ਘਾਓ ਕਿਥੇ ਲਗੇਆ ਹੈ ਸੁਨਕੇ ਬਾਬਾ ਸਾਹਿਬ ਜੀ ਨੇ ਫੁਰਮਾਇਆ **ਏਹ ਓਹੀ ਘਾਓ ਹੈ ਜੋ ਦੱਖਣ ਮੈ ਪਠਾਣ ਨੇ ਮਾਰੇਆ ਸੀ।** ਇਹ ਸੁਣਕੇ ਬਾਬਾ ਸਰੂਪ ਸਿੰਘ ਜੀ ਨੂੰ ਪੂਰਣ ਨਿਸਚਾ ਹੋਗੇਆ ਕਿ ਕਲਗੀਧਰ ਦਸਮੇ ਪਾਤਸ਼ਾਹ ਪੰਥ ਦੇ ਬਾਲੀ ਹਨ ਫਿਰ ਕਦੇ ਮਨ ਨਹੀਂ ਡੋਲੇਆ ਚਰਨਾ ਮੇ ਨਮਸਕਾਰ ਕਰਕੇ ਹੇਠਾਂ ਉਤਰ ਆਏ।"

ਬਲਾਕ ਪੰਨਾਂ ੨੩– ਪੁਸਤਕ ਬਾਬਾ ਅਜਾਪਾਲ ਸਿੰਘ ਜੀ– ਜੋ ਬਾਬਾ ਸਰੂਪ ਸਿੰਘ ਜੀ ਨੇ ਆਪਣੀ ਰਸਨਾਂ ਦੁਆਰਾ ਸ੍ਰੀ ਬਾਬਾ ਨਰੈਣ ਸਿੰਘ ਜੀ ਨੂੰ ਕਹੀ ਅਤੇ ਉਨ੍ਹਾਂ ਨੇ ਸ੍ਰੀ ਬਾਬਾ ਬਿਸ਼ਨ ਸਿੰਘ ਜੀ ਨੂੰ ਲਿਖਾਈ।

ਇਹ ਹੈ ਮੁਸਤਨਿਦ ਸਬੂਤ ਇਸ ਗੱਲ ਦਾ ਕਿ ਚਕ੍ਰਵਰਤੀ ਜੀ ਦੇ "ਬਸੰਤ ਨੰਬਰ" ਅੰਕਿਤ ਲੇਖ ਦੀ ਤਸਦੀਕ ਉਸ ਪੁਸਤਕ ਦੁਆਰਾ ਹੀ ਹੁੰਦੀ ਹੈ, ਜੋ ਸ੍ਰੀ ਬਾਬਾ ਸਰੂਪ ਸਿੰਘ ਜੀ ਦੇ ਮੁਖਾਰਬਿੰਦ ਦੁਆਰਾ ਹੀ ਉਚਾਰਨ ਕੀਤੀ ਗਈ। ਜਿਸਦਾ ਮਤਲਬ ਇਹ ਹੈ, ਕਿ ਬਾਬਾ ਸਰੂਪ ਸਿੰਘ ਜੀ ਨੇ ਖੁਦ ਇਸ ਗੱਲ ਦਾ ਇਕਬਾਲ ਕੀਤਾ ਹੈ ਕਿ ਬਾਬਾ ਜੀ ਦੀ ਵਖੀ ਦਾ ਘਾਓ ਵੇਖਕੇ ਉਨ੍ਹਾਂ ਨੂੰ ਨਿਸਚਾ ਹੋ ਗਿਆ ਸੀ ਕਿ (ਬਾਬਾ ਅਜਾਪਾਲ ਸਿੰਘ ਜੀ) "ਕਲਗੀਧਰ ਦਸਮੇ ਪਾਤਸ਼ਾਹ ਪੰਥ ਦੇ ਵਾਲੀ ਹਨ।"

ਇਸ ਸਬੂਤ ਭਾਈ ਸੇਵਾ ਸਿੰਘ ਜੀ ਦੀ ਇਹ ਲਿਖਤ ਦੀ ਵੀ ਨਾਲ ਹੀ ਕਲਈ ਖੋਲ੍ਹ ਦਿੰਦਾ ਹੈ ਕਿ– "ਬਾਬਾ ਸਰੂਪ ਸਿੰਘ ਜੀ ਦਾ ਖਾਨਦਾਨ ਇਸ ਗੱਲ ਤੋਂ ਇਨਕਾਰ ਕਰਦਾ ਹੈ।" ਜਦ ਬਾਬਾ ਸਰੂਪ ਸਿੰਘ ਜੀ ਦੇ ਖਾਨਦਾਨ ਪਾਸ ਪੂਰਵੋਕਤ ਲਿਖਤ ਮੌਜੂਦ ਹੈ, ਜਿਸ ਵਿਚੋਂ ਬਾਬਾ ਸਰੂਪ ਸਿੰਘ ਜੀ ਦੀ ਆਪਣੀ ਜ਼ਬਾਨੀ ਇਹ ਸਿੱਧ ਹੁੰਦਾ ਹੈ, ਕਿ ਉਹਨਾਂ ਦਾ ਇਹ ਨਿਸਚਾ ਹੋ ਚੁਕਾ ਸੀ(ਅਤੇ ਨਿਸਚਾ ਵੀ ਅਜੇਹਾ ਜੋ ਉਸਤੋਂ ਮਨ ਫੇਰ ਕਦੇ ਡੋਲਿਆ ਨਹੀਂ) ਕਿ ਬਾਬਾ ਅਜਾਪਾਲ ਸਿੰਘ ਜੀ ਦਸਮ ਪਾਤਸ਼ਾਹ ਪੰਥ ਦੇ ਵਾਲੀ ਹਨ, ਤਾਂ ਇਹ ਦਲੀਲ ਕੋਈ ਵੁਕਅਤ ਨਹੀਂ ਰਖਦੀ, ਕਿ ਬਾਬਾ ਸਰੂਪ ਸਿੰਘ ਜੀ ਦਾ ਖਾਨਦਾਨ ਏਸ ਗੱਲ ਤੋਂ ਇਨਕਾਰੀ ਹੈ। ਤਾਂਤੇ ਇਹ ਇਕੋ ਹੀ ਸਬੂਤ "ਚੱਕ੍ਰਵਰਤੀ" ਜੀ ਦੀ ਲਿਖਤ ਦੀ ਜੋਰਦਾਰ ਤਾਈਦ ਅਤੇ ਭਾਈ ਸੇਵਾ ਸਿੰਘ ਜੀ ਅਰ ਮਹੰਤ ਭਗਵੰਤ ਸਿੰਘ ਜੀ ਦੇ ਨਾਮ ਤੇ ਕੀਤੇ ਗਏ ਨਾਮਧਾਰੀਆਂ ਵਿਰੁਧ ਐਲਾਨ ਦੀ ਪੁਰ ਜੋਰ ਤਰਦੀਦ ਕਰਦਾ ਹੈ।

## ਗੁਰੂ ਸਿੰਘ ਜੀ ਦੀ ਸਵਾਰੀ

ਭਾਈ ਸੇਵਾ ਸਿੰਘ ਜੀ ਦਾ ਇਹ ਕਹਿਣਾਂ ਕਿ– "ਗੁਰੂ ਸਿੰਘ" ਦਾ ਸ਼ਬਦ ਤ੍ਰਿਤੀ ਪੁਰਖ ਵਾਸਤੇ ਉਚਾਰਿਆ ਜਾਂਦਾ ਸੀ (ਬਾਬਾ ਅਜਾਪਾਲ ਸਿੰਘ ਜੀ ਦੀ) ਇਸ ਪੁਸਤਕ ਦੇ ਪੰਨਾਂ ੧੪ ਦੁਆਰਾ ਰਦ ਹੋ ਜਾਂਦਾ ਹੈ। ਇਸ ਪੰਨੇ ਦੀ ਲਿਖਤ ਤੋਂ ਸਾਬਿਤ ਹੋ ਜਾਂਦਾ ਹੈ ਕਿ ਬਾਬਾ ਅਜਾਪਾਲ ਸਿੰਘ ਜੀ– "ਗੁਰੂ

ਸਿੰਘ" ਦਾ ਲਕਬ ਆਪਣੇ ਲਈ ਹੀ ਵਰਤਦੇ ਸਨ, ਨਾਂ ਕਿ ਆਪਣੇ ਤੋਂ ਭਿੰਨ ਕਿਸੇ ਦੂਜੀ ਵਿਅਕਤੀ ਦੇ ਵਾਸਤੇ? ਪੰਨਾਂ ੧੪ ਦੀ ਨਕਲ ਇਸ ਪ੍ਰਕਾਰ ਹੈ:-

## (੧੪) ਮਹਾਰਾਜ ਜੀ ਦੀ ਸਵਾਰੀ ਲੁਦੇਆਨੇ ਗਈ

ਇਕ ਦਿਨ ਭਾਈ ਕਾ ਬਾਘ ਸਿੰਘ ਖੜਾ ਕੰਘਾ ਕਰ ਰਹਿਆ ਸੀ (ਜਿਥੇ ਹੁਣ ਦੇਗ ਦੇ ਖੂੰਜੇ ਨਿਮ ਹੈ ਇਹ ਟੀਕਮ ਦਾਸ ਦੀ ਬਟ ਸੀ) ਐਥੇ ਖੜਾ ਕੰਘਾ ਕਰਦਾ ਸੀ ਕੂਈ ਦੇ ਤਰਫੋ ਦੋ ਕੋਤਲ ਜਿਨਾ ਪਰ ਸੋਨੇ ਦਾ ਬਹੁਤ ਬੜੀਆ ਸਾਜ ਪਾਇਆਵਾ ਮੂਰੇ ਸਾਈਸਾ ਦੇ ਹਥ ਫੜੇ ਵੇ ਛਮ ਛਮ ਕਰਦੇ ਅੰਦਰ ਨੂੰ ਚਲੇ ਗਏ ਔਰ ਪੰਜ ਨਗੌਰੀ ਬੈਲ ਜਿਨਾ ਪਰ ਸੁਨੈਰੀ ਝੁਲ ਸਿੰਗਾ ਪਰ ਸੁਨੈਰੀ ਚੜੇ ਵੇ ਜਗ ਮਗ ਜਗ ਮਗ ਕਰਦੇ ਅੰਦਰ ਚਲੇ ਗਏ ਔਰ ਪੰਜ ਛੀ ਸਿੰਘ ਤੇ ਅੜਦਲ ਦੇ ਸਵਾਰ ਸਭਦੇ ਬਹੁਤ ਉਮਦਾ ਸਾਜ ਪਾਇਆ ਵਾ ਅੰਦਰ ਨੂੰ ਚਲੇ ਗਏ। ਸੂਰਜ ਜੈਸੀ ਚਮਕ ਇਨਾ ਸਬ ਤੋ ਬਾਦ ਇਕ ਹੋਰ ਸਿੰਘ ਆਇਆ ਓਸਨੇ ਆਕੇ ਕਹਿਆ ਭਾਈ ਸਿੰਘਾ ਗੁਰੂ ਸਿੰਘ ਜੀ ਦੀ ਸਵਾਰੀ ਅੰਦਰ ਨੂੰ ਗਈ ਹੈ ਤੈਨੇ ਦੇਖੀ ਹੈ ਬਾਘ ਸਿੰਘ ਜੀ ਨੇ ਹੈਰਾਨ ਹੋਕੇ ਕਹਿਆ ਖਾਲਸਾ ਜੀ ਗੁਰੂ ਸਿੰਘ ਜੀ ਦੀ ਸਵਾਰੀ ਕਹਾ ਕੋ ਚਲੀ ਹੈ ਓਸ ਸਿੰਘ ਨੇ ਕਹਿਆ ਦੋ ਘੜੀ ਅੰਦਰ ਠਹਿਰਕੇ ਗੁਰੂ ਸਿੰਘ ਜੀ ਦੀ ਸਵਾਰੀ ਲੁਦੇਹਾਨੇ ਕੋ ਜਾਊਗੀ ਅੰਗ੍ਰੇਜਾਂ ਨੂੰ ਕਹਿਣ ਵਾਸਤੇ ਕਿ ਤੁਮ ਲੁਦੇਹਾਨੇ ਹੀ ਠਹਿਰੋ ਅਗੇ ਹਾਲ ਨਹੀ ਜਾਨਾ ਇਹ ਕਹਿਕੇ ਓਹ ਸਿੰਘ ਭੀ ਅੰਦਰ ਹੀ ਚਲਾ ਗਿਆ। ਯੇਹ ਬਾਤ ਬਾਘ ਸਿੰਘ ਸੁਨਕੇ ਹੈਰਾਨ ਹੋ ਗਿਆ ਕੰਘਾ ਕਰਨਾ ਭੀ ਭੂਲ ਗਿਆ ਔਰ ਯੇਹ ਬਿਚਾਰਦਾ ਹੈ ਜਬ ਗੁਰੂ ਸਿੰਘ ਜੀ ਦੀ ਸਵਾਰੀ ਵਾਹਰ ਨੂੰ ਜਾਵੇਗੀ ਤਬ ਦੇਖੂਗਾ ਦੋ ਘੜੀ ਬਾਦ ਬਾਬਾ ਸਾਹਿਬ ਜੀ ਊਪਰ ਸੇ ਉਤਰਕੇ ਬਾਹਰ ਨੂੰ ਆਏ ਉਸ ਵਖਤ ਮਹਾਰਾਜ ਦਾ ਤੇਜ ਸੂਰਜ ਜੈਸਾ ਬਾਘ ਸਿੰਘ ਸਾਮਨੇ ਦੇਖ ਨਹੀਂ ਸਕਿਆ ਬਾਬਾ ਸਾਹਿਬ ਜੀ ਬਾਘ ਸਿੰਘ ਸੇ ਪਿਛੋ ਦੀ ਹੋਕੇ ਦੂਈ ਤਰਫ ਨੂੰ ਤਸਰੀਫ ਲੈ ਗਏ ਦੋ ਘੜੀ ਬਾਦ ਜਬ ਵਾਪਸ ਆਏ ਤੁ ਵੈਸਾ ਦਰਸਨ ਹੂਆ ਜੈਸਾ ਅਗੇ ਦਰਸ਼ਨ ਹੁੰਦਾ ਸੀ ਮਹਾਰਾਜ ਅੰਦਰ ਨੂੰ ਤਸਰੀਫ ਲੈ ਗਏ-"

ਸ੍ਰੀ ਬਾਬਾ ਸਰੂਪ ਸਿੰਘ ਜੀ ਦੀ ਜ਼ਬਾਨੀ ਲਿਖਾਈ ਹੋਈ ਪੁਸਤਕ ਦੇ ਪੰਨਾਂ ੧੪ ਵਿਚੋਂ (ਜੋ ਹੁਣ ਬਾਬਾ ਅਜਾਪਾਲ ਸਿੰਘ ਜੀ ਦੇ ਡੇਰੇ ਨਾਭਾ ਵਿਖੇ ਸ੍ਰੀ ਮਾਨ ਮਹੰਤ ਭਗਵੰਤ ਸਿੰਘ ਜੀ ਪਾਸ ਮੌਜੂਦ ਹੈ) ਇਹ ਗੱਲ ਵੀ ਸਿੱਧ ਹੋ ਗਈ ਕਿ ਜਦ ਵੀ ਬਾਬਾ ਅਜਾਪਾਲ ਸਿੰਘ ਜੀ ਅਥਵਾ ਉਨ੍ਹਾ ਦੇ ਸੇਵਕ) "ਗੁਰੂ ਸਿੰਘ" ਸ਼ਬਦ ਦੀ ਵਰਤੋਂ ਕਰਦੇ ਸਨ ਤਾਂ ਉਸ ਦਾ ਮਤਲਬ "ਬਾਬਾ ਸਾਹਿਬ" ਜੀ ਹੀ ਹੁੰਦਾ ਸੀ। ਇਸ ਪੰਨੇ ਦੀ ਲਿਖਤ ਤੋਂ ਵੀ ਬਾਬਾ ਅਜਾਪਾਲ ਸਿੰਘ ਜੀ ਸ੍ਰੀ ਕਲਗੀਧਰ ਜੀ ਹੀ ਸਿੱਧ ਹੁੰਦੇ ਹਨ। ਇਸ ਦੇ ਨਾਲ ਹੀ ਇਸ ਪੰਨੇ ਦਾ ਬਲਾਕ ਵੀ ਦਿੱਤਾ ਜਾਂਦਾ ਹੈ।

## ਸ੍ਰਦਾਰ ਗਹਿਲ ਸਿੰਘ ਜੀ ਨਾਜ਼ਮ ਪਟਿਆਲਾ ਦੀ ਸ਼ਹਾਦਤ

ਸ੍ਰੀ ਬਾਬਾ ਸਰੂਪ ਸਿੰਘ ਜੀ ਦੁਆਰਾ ਉਚਾਰੀ ਗਈ ਇਸ ਪੁਸਤਕ ਦੇ ਅਖੀਰ ਵਿਚ ਇਕ ਕਬਿੱਤ ਹੈ ਜੋ ਸ੍ਰਦਾਰ ਗਹਿਲ ਸਿੰਘ ਜੀ ਨਾਜ਼ਮ ਪਟਿਆਲਾ ਵਲੋਂ ਲਿਖਿਆ ਗਿਆ ਹੈ, ਜਿਸ ਤੋਂ ਸਿੱਧ ਹੁੰਦਾ ਹੈ ਕਿ ਬਾਬਾ ਅਜਾਪਾਲ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਹੀ ਸਨ:-

### "ਰਿਦੇ ਸਿੰਘਾਂ ਦੇ ਸਮਾਏ ਹੈ।

(ਵਲੋਂ ਸ੍ਰਦਾਰ ਗਹਿਲ ਸਿੰਘ ਜੀ ਨਾਜਮ ਪਟੇਆਲਾ)

*ਪਰ ਉਪਕਾਰ ਲਈ ਧਰਮ ਪ੍ਰਚਾਰ ਲਈ*
*ਭਾਰਤ ਉਦਾਰ ਲਈ ਦੇਹਧਾਰ ਆਏ ਹੈਂ।*
*ਅੰਮ੍ਰਿਤ ਪ੍ਰਦਾਨ ਕਰ ਖਾਲਸੇ ਨੂੰ ਮਾਨ ਕਰ*
*ਪਾਪੀਆਂ ਨੂੰ ਡਾਨ ਕਰ ਵਾਪਸ ਸਿਧਾਏ ਹੈਂ।*

*ਅਬਚਲ ਨਗਰ 'ਨਾਭਾ' 'ਤਾਜੋ' ਵਿਚ ਦੇਹ ਤਜੀ*
*ਬਿਰਥਾ ਬਖੇੜਾ ਮਨ ਕਾਹਨੂੰ ਭਰਮਾਏ ਹੈ।*
*ਜਨਮ ਮਰਨ ਦੋਹਾਂ ਵਿੱਚ ਨਹੀਂ ਮੇਰਾ ਗੁਰੂ*
*ਜੀਆ ਦਾਨ ਦਾਤਾ ਰਿਦੇ ਸਿੰਘਾਂ ਦੇ ਸਮਾਏ ਹੈ।*

ਇਹ ਕਬਿਤ ਸੂਦਾਰ ਗਹਿਲ ਸਿੰਘ ਜੀ ਨੇ ਬਾਬਾ ਅਜਾਪਾਲ ਸਿੰਘ ਜੀ ਦੇ ਸਰੀਰ ਤਿਆਗਣ ਪਿਛੋਂ ਉਚਰਿਆ ਜਾਪਦਾ ਹੈ। ਇਸ ਵਿਚ ਆਪ ਨੂੰ ਅੰਮ੍ਰਿਤ ਦਾ ਦਾਤਾ, ਪਾਪੀਆਂ ਨੂੰ ਡੰਨ ਦੇਣ ਵਾਲਾ ਖਾਲਸੇ ਨੂੰ ਮਾਨ ਦੇਣ ਵਾਲਾ ਪਰ ਉਪਕਾਰ ਤੇ ਧਰਮ ਪ੍ਰਚਾਰ ਲਈ ਏਹ ਜਾਚਨਾ ਵਾਲਾ ਮੰਨਕੇ "ਗੁਰ" ਪੰਦ ਦੁਆਰਾ ਸਨਮਾਨ ਦਿੱਤਾ ਹੈ ਅਰ 'ਨਾਭਾ' ਨਗਰ ਨੂੰ– "ਅਬਿਚਲ ਨਗਰ" ਕਹਿਕੇ ਸਤਕਾਰਿਆ ਹੈ। ਇਹ ਹੈ ਬਾਬਾ ਅਜਾਪਾਲ ਸਿੰਘ ਜੀ ਦੇ ਦਸਮ ਪਾਤਸ਼ਾਹ ਹੋਣ ਦਾ ਤੀਜਾ ਸਬੂਤ ਓਸੇ ਹੀ ਪੁਸਤਕ ਵਿਚੋਂ ਜੋ ਬਾਬਾ ਸਰੂਪ ਸਿੰਘ ਜੀ (ਸੇਵਕ ਬਾਬਾ ਅਜਾਪਾਲ ਸਿੰਘ ਜੀ) ਦੀ ਉਚਾਰੀ ਹੋਈ ਹੈ। ਜਿਸਨੂੰ ਮਹੰਤ ਭਗਵੰਤ ਸਿੰਘ ਜੀ ਦੀ ਚਿਠੀ ਦੁਆਰਾ ਭਾਈ ਸੇਵਾ ਸਿੰਘ ਜੀ ਨੇ ਸਾਡੇ ਵਿਪਖ ਵਿਚ ਪੇਸ਼ ਕੀਤਾ ਹੈ।

# ਅੰਤਮ ਬੇਨਤੀ

ਸ੍ਰੀ ਮਾਨ ਸੁਦਾਰ ਸੇਵਾ ਸਿੰਘ ਜੀ ਐਡੀਟਰ ਖਾਲਸਾ ਸਮਾਚਾਰ ੬ ਮਾਘ ੧੯੯੦ ਦੇ ਖਾਲਸਾ ਸਮਾਚਾਰ ਵਿੱਚ ਬਹਿਸ ਨੂੰ ਸਮਾਪਤ ਕਰਨ ਲੱਗੇ ਲਿਖਦੇ ਹਨ, ਕਿ ਉਨ੍ਹਾਂ ਨੇ ਆਪਣੇ ਪੱਖ ਨੂੰ ਸਿੱਧ ਕਰ ਦਿੱਤਾ ਹੈ, ਪਰ ਅਸੀਂ ਨਹੀਂ ਸਿੱਧ ਕਰ ਸਕੇ। ਏਸ ਗੱਲ ਦਾ ਫੈਸਲਾ ਅਸੀਂ ਨਿਰਪੱਖ ਪਾਠਕਾਂ ਉਤੇ ਛੱਡਦੇ ਹੋਏ ਉਨਾਂ ਦੀ ਸੇਵਾ ਵਿਚ ਅਰਜ ਕਰਦੇ ਹਾਂ ਕਿ ਉਹ ਬਹਿਸ ਦੇ ਦੋਹਾਂ ਪਹਿਲੂਆਂ ਨੂੰ ਵਿਚਾਰ ਪੂਰਵਕ ਪੜ੍ਹਨ। ਗੁਰੂ ਪਦ ਪ੍ਰਕਾਸ਼ ਵੀ ਆਦਿ ਤੋਂ ਅੰਤ ਤਕ ਪੜ੍ਹਨ ਅਤੇ ਖਾਲਸਾ ਸਮਾਚਾਰ ਦੇ ਲੇਖਾਂ ਨੂੰ ਵੀ ਗਹੁ ਨਾਲ ਵਿਚਾਰਨ, ਉਪ੍ਰੰਤ ਉਹ ਜਿਸ ਨਤੀਜੇ ਤੇ ਪੁੱਜਣ ਈਮਾਨਦਾਰੀ ਨਾਲ ਉਸਨੂੰ ਪ੍ਰੈਸ ਦੁਆਰਾ ਯਾ ਅਪਣੇ ਕਿਸੇ ਦਿਲ ਪਸੰਦ ਤ੍ਰੀਕੇ ਨਾਲ ਪ੍ਰਗਟ ਕਰਨ ਤਾਕਿ ਅਸੀਂ ਦੋਵੇਂ ਧਿਰਾਂ ਹੀ ਅਪਣੇ ਮੂੰਹੋਂ ਮੀਆਂ ਮਿੱਠੂ ਬਣਨ ਦੀ ਖੇਚਲ ਤੋਂ ਬਚ ਰਹੀਏ।

ਦੂਜੀ ਗੱਲ ਜੋ ਅੰਤ ਵਿੱਚ ਸਮਾਚਾਰ ਦੇ ਐਡੀਟਰ ਸਾਹਿਬ ਨੇ ਲਿਖੀ ਹੈ ਕਿ ਦੋਹਾਂ ਧਿਰਾਂ ਦਾ ਸਾਰਾ ਮਸਾਲਾ ਸਾਮ੍ਹਣੇ ਆ ਚੁੱਕਾ ਹੈ, ਅਸੀਂ ਇਸ ਨਾਲ ਏਸ ਹੱਦ ਤਕ ਤਾਂ ਸਹਿਮਤ ਹੋ ਸਕਦੇ ਹਾਂ ਕਿ ਆਪਦੇ ਲਿਖੇ ਅਨੁਸਾਰ ਆਪਦਾ ਸਾਰਾ ਮਸਾਲਾ ਮੁੱਕ ਚੁਕਾ ਹੋਵੇਗਾ, ਪ੍ਰੰਤੂ ਏਸ ਗੱਲ ਨਾਲ ਸਾਡਾ ਇਤਫਾਕ ਨਹੀਂ ਹੈ, ਕਿ ਸਾਡੇ ਦਾਣੇ ਵੀ ਮੁੱਕ ਚੁੱਕੇ ਹਨ। ਸਜਨੋ! ਅਸਾਂ ਤਾਂ ਆਪਦੇ ਸਾਹਮਣੇ ਪ੍ਰਤੱਖ ਸਤਿਗੁਰੂ ਜੀ ਦੀ ਕ੍ਰਿਪਾ ਦੁਆਰਾ ਹੁਣ ਤਕ ਜੋ ਕੁਛ ਪ੍ਰਗਟ ਕੀਤਾ ਹੈ, ਉਹ ਸਮੁੰਦਰ ਵਿਚੋਂ ਬੂੰਦ ਅਤੇ ਖਲਵਾੜੇ ਵਿਚੋਂ ਇਕ ਮੁੱਠੀ ਬਰਾਬਰ ਹੈ। ਜੇ ਲੋੜ ਪਈ ਤਾਂ ਹੋਰ ਵੀ ਬਹੁਤ ਕੁਝ ਸਾਧ ਸੰਗਤ ਦੀ ਭੇਟਾ ਕੀਤਾ ਜਾ ਸਕੇਗਾ। ਦੂਸਰੇ ਏਹ ਗੱਲ ਯਾਦ ਰਹੇ ਕਿ ਇਸ ਪੁਸਤਕ ਵਿੱਚ ਜੋ ਕੁੱਝ ਵੀ ਲਿਖਿਆ ਗਿਆ ਹੈ, ਸੱਤਿ ਅਸੱਤਿ ਦੇ ਨਿਰਨੇ ਨੂੰ ਮੁਖ ਰਖਕੇ ਲਿਖਿਆ ਗਿਆ ਹੈ; ਨਾਂ ਕਿ ਕਿਸੇ ਹਠ ਯਾ ਪਖਪਾਤ ਨੂੰ ਸਾਹਮਣੇ ਰਖਕੇ, ਏਸ ਲਈ ਆਸ਼ਾ ਹੈ, ਕਿ ਪਾਠਕ ਜਨ, ਇਸ ਨੂੰ ਚੰਗੀ ਤ੍ਰਾਂ ਵਿਚਾਰ ਕੇ ਬਹੁਤ ਸਾਰਾ ਲਾਭ ਪ੍ਰਾਪਤ ਕਰਨਗੇ ਅੰਤ ਵਿਚ ਮੈਂ ਸ੍ਰੀ ਮਾਨ ਸੰਤ ਬਲਵੰਤ ਸਿੰਘ ਜੀ ਐਡੀਟਰ "ਸਤਿਜੁਗ" ਤੇ ਉਨ੍ਹਾਂ ਦੇ ਸਾਰੇ ਸਟਾਫ ਦਾ ਧਨਵਾਦ ਕਰਕੇ ਸਮਾਪਤ ਕਰਦਾ ਹਾਂ ਜਿਨ੍ਹਾਂ ਨੇ ਸਾਧ ਸੰਗਤ ਦੀ ਪ੍ਰਬਲ ਇੱਛਯਾ ਨੂੰ ਮੁਖ ਰਖਕੇ ਜਗਤ ਦੇ ਲਾਭ ਅਰਥ ਏਸ ਲੜੀਂਦੀ ਲੇਖਮਾਲਾ ਨੂੰ ਪੁਸਤਕ ਰੂਪ ਵਿੱਚ ਪ੍ਰਕਾਸ਼ਿਤ ਕਰਕੇ ਭਾਰੀ ਉਪਕਾਰ ਕੀਤਾ ਹੈ।

ਸ੍ਰੀ ਮਾਨ ਪੰਥ ਭੂਸ਼ਨ ਸੁਦਾਰ ਸਾਹਿਬ ਸੁਦਾਰ ਆਤਮਾ ਸਿੰਘ ਜੀ ਸਪੁਤ੍ਰ ਰਾਏ ਬਹਾਦਰ ਸੁਦਾਰ ਬੂਟਾ ਸਿੰਘ ਸਾਹਿਬ (ਪ੍ਰਲੋਕ ਵਾਸੀ) ਰਾਵਲ ਪਿੰਡੀ ਦਾ ਏਹ ਉੱਦਮ ਵੀ ਸ਼ਲਾਘਾ ਯੋਗ ਅਤੇ ਪੈਰਵੀ ਕਰਨ ਯੋਗ ਹੈ, ਜਿਨ੍ਹਾਂ ਨੇ ਬੜੀ ਉਤਕੰਠਾ ਨਾਲ ੧੦੦੦ ਪੁਸਤਕ ਅਪਣੇ ਪੱਲਿਓਂ ਛਪਵਾਕੇ ਅਪਣੇ ਪੰਥਕ ਹਿਤ ਦਾ ਪ੍ਰਚਿਯ ਦਿੱਤਾ।